੧ੴ ਸਤਿਗੁਰ ਪ੍ਰਸਾਦਿ ॥

ਵਿਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂਵਾਲਿਆਂ ਦੇ
ਉੱਜਲ ਜੀਵਨ ਦੀਆਂ

# ਗਿਆਨ ਕਿਰਨਾਂ



ੴ ਸਤਿਗੁਰ ਪ੍ਰਸਾਦਿ ॥

ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥

ਵਿਦਿਆ ਮਾਰਤੰਡ

ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ

ਦੇ

ਉੱਜਲ ਜੀਵਨ ਦੀਆਂ

# ਗਿਆਨ ਕਿਰਨਾਂ


*ਲੇਖਕ :*

ਗਿਆਨੀ ਪ੍ਰੀਤਮ ਸਿੰਘ ਜੀ 'ਲਿਖਾਰੀ' ਜਥਾ ਭਿੰਡਰਾਂ (ਮਹਿਤਾ)

ਸਾਬਕਾ ਹੈੱਡ ਗ੍ਰੰਥੀ ਗੁ: ਪਾ: ੯ਵੀਂ ਸ੍ਰੀ ਦੂਖ ਨਿਵਾਰਨ ਸਾਹਿਬ (ਪਟਿਆਲਾ)

ਸਾਬਕਾ ਹੈੱਡ ਗ੍ਰੰਥੀ ਗੁ: ਸ੍ਰੀ ਗੁਰੂ ਸਿੰਘ ਸਭਾ, ਸਾਊਥਾਲ (ਯੂ.ਕੇ.)






*ਪ੍ਰਕਾਸ਼ਕ:*

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ'

ਮੁਖੀ ਦਮਦਮੀ ਟਕਸਾਲ, (ਜਥਾ ਭਿੰਡਰਾਂ)

ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ, (ਸ੍ਰੀ ਅੰਮ੍ਰਿਤਸਰ)

# GIAN KIRNAN

(Life History of
Sant Giani Gurbachan Singh Ji Khalsa Bhindran Wale)

*by*

Giani Pritam Singh 'Likhari'
5, Craneswater Park, Norwood Green,
Southal Middx, UB2 5RW.
Tel.: 0044-208-571-1918



First Edition: 2004
Second Edition: 2012

ਭੇਟਾ: 140-00 ਰੁਪਏ

*ਪ੍ਰਕਾਸ਼ਕ:*
ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ'
ਮੁਖੀ ਦਮਦਮੀ ਟਕਸਾਲ, (ਜਥਾ ਭਿੰਡਰਾਂ)
ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ, (ਸ੍ਰੀ ਅੰਮ੍ਰਿਤਸਰ)

*ਛਾਪਕ :*
**ਪ੍ਰਿੰਟਵੈੱਲ**
146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਸ੍ਰੀ ਅੰਮ੍ਰਿਤਸਰ

# ਸਮਰਪਣ

*ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ*
*ਕਰ ਕਮਲਾਂ ਤੋਂ ਗੁਰੂ ਕਾਂਸ਼ੀ*
*ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਵਰੋਸਾਈ*
*ਗੁਰਬਾਣੀ ਅਰਥਾਂ ਦੀ ਦਮਦਮੀ ਟਕਸਾਲ ਦੇ*
*ਸਮੂਹ ਮੁਖੀਆਂ ਨੂੰ,*
*ਜਿਨ੍ਹਾਂ ਨੇ*
*ਅੱਜ ਤਕ ਹੂ-ਬ-ਹੂ ਸੀਨੇ-ਬ-ਸੀਨੇ*
*ਗੁਰਬਾਣੀ ਅਰਥਾਂ ਨੂੰ*
*'ਵਿਦਿਆ ਵੀਚਾਰੀ ਤਾਂ ਪਰਉਪਕਾਰੀ'*
*ਅਨੁਸਾਰ ਨਿਰਇੱਛਤ ਹੋ ਕੇ*
*ਸਿੱਖ ਜਗਤ ਵਿਚ ਪ੍ਰਚਾਰਿਆ।*

ੴ ਸਤਿਗੁਰ ਪ੍ਰਸਾਦਿ ॥

## ਮੂਲਮੰਤਰ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ
ਸੈਭੰ ਗੁਰਪ੍ਰਸਾਦਿ ॥
ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ
ਨਾਨਕ ਹੋਸੀ ਭੀ ਸਚੁ ॥੧॥

## ਗੁਰਮੰਤਰ

ਵਾਹਿਗੁਰੂ

ੴ ਸਤਿਗੁਰ ਪ੍ਰਸਾਦਿ॥

# ਤਤਕਰਾ

### ੧੮ਵਾਂ ਤੇ ੧੯ਵਾਂ ਸਾਲ (ਸੰਨ ੧੯੧੯-੨੦ ਈਸਵੀ)



### ੨੦ਵੇਂ ਸਾਲ ਤੋਂ ੨੮ਵੇਂ ਸਾਲ ਤਕ (ਸੰਨ ੧੯੨੧-੨੯ ਈਸਵੀ)



### ੨੯ਵਾਂ ਸਾਲ (ਸੰਨ ੧੯੩੦ ਈਸਵੀ)

**੫੯ਵਾਂ, ੬੦ਵਾਂ ਤੇ ੬੧ਵਾਂ ਸਾਲ (ਸੰਨ ੧੯੬੦ ਤੋਂ ੧੯੬੨ ਈਸਵੀ)**



**੬੨ਵਾਂ ਸਾਲ (ਸੰਨ ੧੯੬੩ ਈਸਵੀ)**



**੬੩ਵਾਂ ਤੇ ੬੪ਵਾਂ ਸਾਲ (ਸੰਨ ੧੯੬੪-੬੫ ਈਸਵੀ)**

**ਸੰਤਾਂ ਦੇ ਜੀਵਨ ਦੀਆਂ ਕੁਝ ਵਿਸ਼ੇਸ਼ਤਾਈਆਂ**

# ਮੰਗਲ

ੴ ਸਤਿਗੁਰ ਪ੍ਰਸਾਦਿ ॥

ਸਲੋਕ ਮਹਲਾ ੫ ॥

ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥੧॥

*[ਅੰਗ ੯੬੧]*

ਪਉੜੀ ॥

ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥
ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥
ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ ॥
ਹਰਿ ਗੁਣ ਗੁੰਫਹੁ ਮਨਿ ਮਾਲ ਹਰਿ ਸਭ ਮਲੁ ਪਰਹਰੀਐ ॥
ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ ॥੧੧॥

*[ਅੰਗ ੩੨੦]*

ਭੈਰਉ ਮਹਲਾ ੫ ॥

ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ ॥
ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤਸੰਗਿ ਹੋਇ ਏਕ ਪਰੀਤਿ ॥੧॥
ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥੧॥ ਰਹਾਉ ॥
ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥
ਸੰਤਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥੨॥
ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥
ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤਸੰਗਿ ਹਉਮੈ ਦੁਖ ਨਸਾ ॥੩॥
ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ ॥
ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ ਓਤਿ ਪੋਤਿ ਭਗਵਾਨੁ ॥੪॥੨੪॥

*[ਅੰਗ ੧੧੪੬]*

# ਧੰਨਵਾਦ !!

ਸਭ ਤੋਂ ਪਹਿਲਾਂ ਗੁਰੂਆਂ ਦੇ ਗੁਰੂ ਧੰਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧੰਨਵਾਦ! ਜਿਨ੍ਹਾਂ ਨੇ ਦਾਸ 'ਤੇ ਮਿਹਰ ਕਰ ਕੇ ਗੁਰਮਤਿ ਗਿਆਨ ਲਿਖਣ ਦੀ ਸੋਝੀ ਬਖ਼ਸ਼ੀ।

ਮਹਾਨ ਤਪੱਸਵੀ, ਸੇਵਾ ਦੇ ਪੁੰਜ, ਮਹਾਂਪੁਰਸ਼ ਸੰਤ ਬਾਬਾ ਠਾਕੁਰ ਸਿੰਘ ਜੀ ਦਾ ਵੀ ਦਾਸ ਸਦਾ ਹੀ ਰਿਣੀ ਰਹੇਗਾ, ਜਿਨ੍ਹਾਂ ਨੇ ਮਹਾਂਪੁਰਸ਼ਾਂ ਦੇ ਮਹਾਨ ਜੀਵਨ ਲਿਖਣ ਦੀ ਬਹੁਤ ਸਖ਼ਤੀ ਨਾਲ ਪ੍ਰੇਰਨਾ ਕੀਤੀ ਕਿ ਤੁਸੀਂ ਸੰਤ ਜੀ ਮਹਾਰਾਜ ਨਾਲ ਲਿਖਾਰੀ ਰਹੇ ਹੋ, ਸਾਰਿਆਂ ਦੇ ਨਾਵਾਂ ਤੇ ਥਾਵਾਂ ਦਾ ਪਤਾ ਹੈ, ਪ੍ਰੋਗਰਾਮਾਂ ਦੀ ਡਾਇਰੀ ਵੀ ਨਾਲੋ ਨਾਲ ਲਿਖਦੇ ਰਹੇ ਹੋ, ਜ਼ਰੂਰ ਜੀਵਨ ਲਿਖੋ। ਆਖ਼ਰ ਇਕ ਦਿਨ (੭-੯-੨੦੦੨, ਸ਼ਨੀਵਾਰ) ਆਪ ਬਾਬਾ ਜੀ ਨੇ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਗੁਰੂ ਮਹਾਰਾਜ ਅੱਗੇ ਸੰਤਾਂ ਦਾ ਜੀਵਨ ਦਾਸ ਪਾਸੋਂ ਲਿਖਾਉਣ ਬਾਰੇ ਯੂ.ਕੇ. ਵਿਖੇ ਅਰਦਾਸ ਕਰਵਾਈ। ਇਹ ਸ੍ਰੀ ਮੁਖਵਾਕ ਆਇਆ :

*'ਧਨਾਸਰੀ ਮਹਲਾ ੫ ॥*
*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥'*

*[ਅੰਗ ੬੭੭]*

੧੬-੯-੨੦੦੨, ਅੱਸੂ ਸੰਗਰਾਂਦ ਨੂੰ ਦਾਸ ਨੇ ਇਹ ਜੀਵਨ ਲਿਖਣਾ ਆਰੰਭ ਕੀਤਾ ਸੀ, ਜੋ ਗੁਰੂ ਜੀ ਦੀ ਕਿਰਪਾ ਨਾਲ ਹੁਣ ਸੰਪੂਰਨ ਹੋ ਕੇ ਬਾਬਾ ਜੀ ਦੇ ਰਾਹੀਂ ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ ਵੱਲੋਂ ਪ੍ਰਕਾਸ਼ਤ ਹੋ ਰਿਹਾ ਹੈ। ਇਸ ਲਈ ਵਿਸ਼ੇਸ਼ ਕਰਕੇ ਬਾਬਾ ਜੀ ਦਾ, ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ ਦੇ ਸਮੁੱਚੇ ਪ੍ਰਬੰਧਕਾਂ ਦਾ ਅਤੇ ਵਿਦਵਾਨ ਗਿਆਨੀ ਸੁਰਜੀਤ ਸਿੰਘ 'ਸੋਧੀ' ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਆਪਣੀ ਹੱਥ-ਲਿਖਤ ਕਾਪੀ 'ਚੋਂ ਸੰਤਾਂ ਦੇ ਜੀਵਨ ਸਬੰਧੀ ਕਈ ਘਟਨਾਵਾਂ ਨੋਟ ਕਰਵਾਈਆਂ ਅਤੇ ਸਮੇਂ ਸਮੇਂ ਅਨੁਸਾਰ ਅਮੁੱਲ ਰਾਇਵਾਂ ਦੇ ਕੇ ਲਿਖਤ ਵਿਚ ਹਿੱਸਾ ਪਾਇਆ।

ਦਮਦਮੀ ਟਕਸਾਲ ਦੇ ਮਹਾਨ ਵਿਦਵਾਨਾਂ ਵਿਚੋਂ ਗਿਆਨੀ ਜਤਿੰਦਰ ਸਿੰਘ ਜੀ ਦਾ ਵੀ ਦਾਸ ਅਤੀ ਧੰਨਵਾਦੀ ਹੈ, ਜਿਨ੍ਹਾਂ ਨੇ ਅਣਥੱਕ ਮਿਹਨਤ ਨਾਲ ਇਸ ਪੁਸਤਕ ਦੀ ਪਰੂਫ਼ ਰੀਡਿੰਗ ਕੀਤੀ ਹੈ, ਸਾਰੀ ਪੁਸਤਕ ਨੂੰ ਤਰਤੀਬ ਦੇ ਕੇ, ਚੰਗੀਆਂ ਰਾਇਵਾਂ ਦੇ ਕੇ ਯੋਗ ਥਾਂ 'ਤੇ ਪੁਸਤਕ ਵਿਚ ਦਰਜ ਕੀਤੀਆਂ ਅਤੇ 'ਗਿਆਨ ਕਿਰਨਾਂ' ਬਾਰੇ ਮੁੱਢਲਾ ਲੇਖ ਲਿਖ ਕੇ ਮੁਹਾਰਤ ਹਾਸਲ ਕੀਤੀ ਹੈ।

ਰਾਗੀ ਬਲਜੀਤ ਸਿੰਘ ਜੀ ਦਾ ਵੀ ਦਾਸ ਧੰਨਵਾਦੀ ਹੈ, ਜਿਨ੍ਹਾਂ ਦੀ ਬਾਬਾ ਜੀ ਵੱਲੋਂ ਪ੍ਰੈੱਸ ਵਿਚ ਡਿਊਟੀ ਲੱਗੀ ਤੇ ਉਹਨਾਂ ਬੜੇ ਉਤਸ਼ਾਹ ਤੇ ਲਗਨ ਨਾਲ ਸਮੇਂ ਸਮੇਂ ਅਨੁਸਾਰ ਪ੍ਰੈੱਸ ਵਿਚੋਂ ਪਰੂਫ਼ ਕਢਾ ਕੇ ਦਾਸ ਨੂੰ ਦਿੱਤੇ।

ਸਰਦਾਰ ਸੁਰਿੰਦਰ ਸਿੰਘ ਜੀ (ਬਰਮਿੰਘਮ ਯੂ.ਕੇ.) ਵਾਲਿਆਂ ਦਾ ਵੀ ਦਾਸ ਧੰਨਵਾਦੀ ਹੈ। ਜਿਨ੍ਹਾਂ ਨੇ ਆਪਣੀਆਂ ਦੋ ਡਿਊਟੀਆਂ ਅਤੇ ਘਰ ਦੇ ਰੁਝੇਵਿਆਂ 'ਚੋਂ ਵਿਹਲ ਕੱਢ ਕੇ ਦਾਸ ਵੱਲੋਂ ਤਿਆਰ ਕੀਤੇ ਖਰੜੇ ਨੂੰ ਕੱਚੇ ਰੂਪ ਵਿਚ ਕੰਪੋਜ਼ ਕਰ ਕੇ ਪੁਸਤਕ ਦੀ ਛਪਾਈ ਵਿਚ ਮਦਦ ਕੀਤੀ ਹੈ।

ਦਾਸ ਉਹਨਾਂ ਪੁਸਤਕਾਂ ਅਤੇ ਲੇਖਕਾਂ ਦਾ ਵੀ ਤਹਿ-ਦਿਲੋਂ ਧੰਨਵਾਦ ਕਰਦਾ ਹੈ, ਜਿਨ੍ਹਾਂ ਜਿਨ੍ਹਾਂ ਪੁਸਤਕਾਂ ਵਿਚੋਂ ਦਾਸ ਨੂੰ ਲਿਖਾਈ ਵਿਚ ਸਹਾਇਤਾ ਮਿਲੀ ਹੈ :

੧. ਸ੍ਰੀ ਗੁਰਮੁਖ ਪ੍ਰਕਾਸ਼ [ਕ੍ਰਿਤ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ]
੨. ਖ਼ਾਲਸਾ ਜੀਵਨ [ਕ੍ਰਿਤ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ]
੩. ਗੁਰਮੁਖ ਦਰਸ਼ਨ [ਕ੍ਰਿਤ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ]
੪. ਦਮਦਮੀ ਟਕਸਾਲ ਦਾ ਇਤਿਹਾਸ [ਕ੍ਰਿਤ ਭਾਈ ਦੀਦਾਰ ਸਿੰਘ ਖੁਜਾਲਾ]
੫. ਖ਼ਾਲਸਾ ਵਚਿੱਤਰ ਜੀਵਨ [ਕ੍ਰਿਤ ਗਿਆਨੀ ਵੀਰ ਸਿੰਘ ਜੀ ਮੱਦੋਕੇ]
੬. ਅੰਮ੍ਰਿਤ ਜੀਵਨ [ਕ੍ਰਿਤ ਡਾ. ਸ਼ੇਰ ਸਿੰਘ ਜੀ]

ਅਖ਼ੀਰ 'ਤੇ ਦਾਸ ਆਪਣੇ ਪਿਤਾ ਮੇਜਾ ਸਿੰਘ ਅਤੇ ਮਾਤਾ ਬਲਵੰਤ ਕੌਰ ਨੂੰ ਯਾਦ ਕੀਤੇ ਬਗ਼ੈਰ ਵੀ ਨਹੀਂ ਰਹਿ ਸਕਦਾ, ਕਿਉਂਕਿ ਜਿਨ੍ਹਾਂ ਨੇ ਛੋਟੀ ਉਮਰ ਤੋਂ ਹੀ ਦਾਸ ਨੂੰ ਸੰਗਤ ਕਰਨ ਦੀ ਚੇਟਕ ਲਗਾਈ ਅਤੇ ਵਿਸ਼ੇਸ਼ ਧਿਆਨ ਦੁਆਰਾ ਗੁਰੂ ਲੜ ਲਾ ਕੇ ਇਸ ਪਾਸੇ ਭੇਜਿਆ ਤਾਂ ਦਾਸ ਆਪ ਸੰਗਤਾਂ ਦੀ ਸੇਵਾ ਦੇ ਲਾਇਕ ਹੋਇਆ।

—*ਲੇਖਕ*

ੴ ਸਤਿਗੁਰ ਪ੍ਰਸਾਦਿ॥

# ਲੇਖਕ ਨਾਲ ਜਾਣ ਪਛਾਣ

ਗਿਆਨੀ ਪ੍ਰੀਤਮ ਸਿੰਘ ਜੀ ਦਾ ਜਨਮ ਸੰਨ ੧੯੩੩ ਈਸਵੀ ਮਾਘ ਮਹੀਨੇ ਅੰਮ੍ਰਿਤ ਵੇਲੇ ਚਾਰ ਵਜੇ, ਨਾਨਕੇ ਘਰ ਪਿੰਡ ਰੱਤਾ, ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ। ਨਾਨਕੇ ਘਰ ਜਨਮ ਸਮੇਂ ਨਾਨੀ ਉੱਤਮ ਕੌਰ ਜੀ ਨੇ ਗੁਰਦੁਆਰੇ ਜਾ ਕੇ ਕੜਾਹ ਪ੍ਰਸ਼ਾਦਿ ਕਰਵਾ ਕੇ ਅਰਦਾਸ ਕਰਾਈ। ਉਪਰੰਤ ਇਹ ਸ੍ਰੀ ਮੁਖਵਾਕ ਆਇਆ :

*'ਸੋਰਠਿ ਮਹਲਾ ੫ ॥*
*ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖ ਪਾਇਆ ॥'*

*[ਅੰਗ–੬੧੫]*

ਮੁਖਵਾਕ ਦੇ ਪਹਿਲੇ ਅੱਖਰ ਤੋਂ ਨਾਮ ਪ੍ਰੀਤਮ ਸਿੰਘ ਰੱਖਿਆ ਗਿਆ। ਆਪ ਜੀ ਦਾ ਜੱਦੀ ਪਿੰਡ ਮੋਹਨ ਭੰਡਾਰੀਆਂ ਹੈ, ਪਰ ਬਾਅਦ ਵਿਚ ਸੰਨ ੧੯੬੪ ਈਸਵੀ ਨੂੰ ਪੱਕੀ ਰਿਹਾਇਸ਼ ਕਸਬਾ ਰਾਇਕੋਟ ਜ਼ਿਲ੍ਹਾ ਲੁਧਿਆਣਾ ਵਿਖੇ ਕਰ ਲਈ। ਆਪ ਜੀ ਦੇ ਮਾਤਾ ਬਲਵੰਤ ਕੌਰ ਜੀ ਅਤੇ ਪਿਤਾ ਸਰਦਾਰ ਮੇਜਾ ਸਿੰਘ ਜੀ ਕੰਗ ਗੋਤ ਦੇ ਸਨ। ਮਾਤਾ ਪਿਤਾ ਜੀ ਅੰਮ੍ਰਿਤਧਾਰੀ, ਭਾਉ-ਭਗਤੀ ਵਾਲੇ, ਨਿੱਤਨੇਮੀ, ਖੇਤੀ ਦੀ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ, ਵੰਡ ਕੇ ਖਾਣ ਤੇ ਦਸਵੰਧ ਦੇਣ ਵਾਲੇ ਸਨ। ਤੀਰਥਾਂ ਦੇ ਸ਼ਰਧਾ ਨਾਲ ਦਰਸ਼ਨ ਕਰਨੇ ਉਹਨਾਂ ਦਾ ਮੁੱਖ ਸ਼ੌਂਕ ਸੀ। ਪਿਤਾ ਜੀ ਸਿੱਧੀਆਂ ਧਾਰਨਾਂ ਨਾਲ ਪਿੰਡ ਵਿਚ ਕੀਰਤਨ ਕਰ ਲੈਂਦੇ ਸਨ। ਜਦ ਜੈਤੋ ਦਾ ੧੩ਵਾਂ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਤੁਰਿਆ ਤਾਂ ਉਸ ਵਿਚ ਸ਼ਾਮਲ ਹੋ ਕੇ ਜੈਤੋ ਦੇ ਮੋਰਚੇ ਵਿਚ ਪਹੁੰਚੇ। ਅਕਾਲੀ ਲਹਿਰ ਵਿਚ ਵੱਧ-ਚੜ੍ਹ ਕੇ ਉਗਰਾਹੀ ਦਿੰਦੇ ਰਹੇ।

ਨਾਨਾ ਸ਼ਾਮ ਸਿੰਘ ਜੀ ਰੰਧਾਵਾ ਗੋਤ, ਇਲਾਕੇ ਦੇ ਮੁਖੀ ਅਕਾਲੀਆਂ ਵਿਚੋਂ ਸਨ। ਸਰਕਲ ਦੇ ਜਥੇਦਾਰ ਸਨ। ਅਖੰਡ ਪਾਠੀ, ਗੁਰਮਤਿ ਦੇ ਖੋਜੀ, ਜੈਤੋ ਦੇ ਗਿਆਰਵੇਂ ਜਥੇ ਦੇ ਮੁਖੀਆਂ ਵਿਚੋਂ ਇਕ ਮੁਖੀ ਸਨ। ਗੁਰੂ ਕੇ ਬਾਗ਼

ਜਥਾ ਲੈ ਕੇ ਗਏ ਸਨ।

ਗਿਆਨੀ ਪ੍ਰੀਤਮ ਸਿੰਘ ਦੇ ਪਿਤਾ ਜੀ ਅੱਠ ਭੈਣ-ਭਰਾ ਹਨ ਅਤੇ ਗਿਆਨੀ ਜੀ ਆਪ ਸੱਤ ਭੈਣ-ਭਰਾ ਹਨ। ਵੱਡਾ ਪਰਿਵਾਰ ਹੈ। ਮਾਤਾ-ਪਿਤਾ, ਨਾਨਾ-ਨਾਨੀ ਦੇ ਧਾਰਮਿਕ ਜੀਵਨਾਂ ਦਾ ਗਿਆਨੀ ਪ੍ਰੀਤਮ ਸਿੰਘ ਜੀ ਦੇ ਮੁੱਢਲੇ ਜੀਵਨ 'ਤੇ ਕਾਫ਼ੀ ਅਸਰ ਸੀ। ਆਪ ਪਿਤਾ ਜੀ ਨਾਲ ਖੇਤੀਬਾੜੀ ਵਿਚ ਮਦਦ ਕਰਦੇ। ਸਕੂਲੇ ਤਿੰਨ ਜਮਾਤਾਂ ਪੜ੍ਹਾਈ ਕੀਤੀ ਤੇ ਫਿਰ ਗੁਰਮੁਖੀ ਦੀ ਪੜ੍ਹਾਈ ਕੀਤੀ। ਬਾਬਾ ਗਿਆਨ ਸਿੰਘ ਜੀ ਗਤਕਈ ਪਾਸੋਂ ਸ਼ਸਤਰ ਵਿੱਦਿਆ ਵੀ ਸਿੱਖੀ।

ਸੰਨ ੧੯੫੧ ਈਸਵੀ ਵਿਚ ਸੱਚਖੰਡ ਵਾਸੀ ਬ੍ਰਹਮ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦੇ ਜਥੇ ਵਿਚ ਭਰਤੀ ਹੋ ਕੇ ਰੱਜ ਕੇ ਮਿਹਨਤ ਕੀਤੀ ਤੇ ਗੁਰਮਤਿ ਦੀ ਵਿੱਦਿਆ ੧੯੬੩ ਈਸਵੀ ਤੱਕ ਪੜ੍ਹੀ। ਛੇ ਸਾਲ ਮਹਾਂਪੁਰਖਾਂ ਦੇ ਲਿਖਾਰੀ ਰਹੇ। ਆਪ ਦਮਦਮੀ ਟਕਸਾਲ ਦੇ ਮੁਖੀ ਵਿਦਿਆਰਥੀਆਂ ਵਿਚੋਂ ਹਨ। ਜਥੇ ਵਿਚ ਕਠਿਨ ਸੇਵਾ ਕਰ ਕੇ ਵਿੱਦਿਆ ਪੜ੍ਹ ਕੇ ਮਹਾਂਪੁਰਖਾਂ ਦੀ ਮਹਾਨ ਪ੍ਰਸੰਨਤਾ ਪ੍ਰਾਪਤ ਕੀਤੀ। ਮਹਾਂਪੁਰਖਾਂ ਦੀ ਆਗਿਆ ਅਨੁਸਾਰ ਸੰਨ ੧੯੬੩ ਈਸਵੀ ਤੋਂ ਦਸੰਬਰ ੧੯੬੯ ਈਸਵੀ ਤੱਕ ਪਟਿਆਲੇ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਵਿਖੇ ਕਥਾਵਾਚਕ ਅਤੇ ਹੈੱਡ ਗ੍ਰੰਥੀ ਦੀ ਡਿਊਟੀ ਕੀਤੀ। ਸ਼ਹਿਰ ਦੀ ਸੰਗਤ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਖੀਆਂ 'ਤੇ ਗਿਆਨੀ ਜੀ ਦਾ ਕਾਫ਼ੀ ਅਸਰ ਅਤੇ ਸਤਿਕਾਰ ਸੀ।

ਦਸੰਬਰ ੧੯੬੯ ਈਸਵੀ ਨੂੰ ਈਸਟ ਅਫ਼ਰੀਕਾ, ਕੀਨੀਆ ਦੇ ਕਿਸੂਮੂ ਸ਼ਹਿਰ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਕਥਾਵਾਚਕ ਅਤੇ ਹੈੱਡ ਗ੍ਰੰਥੀ ਦੀ ਸੇਵਾ ਕੀਤੀ। ਗਿਆਨੀ ਜੀ ਦਾ ਸਿੱਖ ਸੰਗਤਾਂ ਵਿਚ ਕਾਫ਼ੀ ਅਸਰ ਹੈ। ਕੀਨੀਆਂ, ਯੁਗਾਂਡਾ, ਤਨਜ਼ਾਨੀਆਂ ਦੇ ਵੱਡੇ ਵੱਡੇ ਅਸਥਾਨਾਂ 'ਤੇ ਕਈ ਵਾਰ ਸਿੱਖੀ ਪ੍ਰਚਾਰ ਅਤੇ ਕਥਾ ਕੀਤੀ। ਸ਼ਰਧਾਲੂਆਂ ਨੂੰ ਅੰਮ੍ਰਿਤ ਛਕਾਇਆ ਅਤੇ ਸਤਿਕਾਰ ਪ੍ਰਾਪਤ ਕੀਤਾ।

ਸੰਨ ੧੯੭੫ ਈਸਵੀ ਵਿਚ ਇੰਗਲੈਂਡ ਆ ਕੇ ਰਾਮਗੜ੍ਹੀਆ ਸਿੱਖ ਗੁਰਦੁਆਰਾ ਫਾਰਿਸਗੇਟ ਵਿਖੇ ਹੈੱਡ ਗ੍ਰੰਥੀ ਦੀ ਡਿਊਟੀ, ਕਥਾ ਪ੍ਰਚਾਰ ਦੀ ਸੇਵਾ ਸੰਭਾਲੀ। ਸੰਗਤਾਂ ਨੇ ਰੱਜ ਕੇ ਸਤਿਕਾਰ ਕੀਤਾ ਅਤੇ ਹੁਣ ਵੀ ਕਰਦੀਆਂ ਹਨ। ਦਸੰਬਰ ੧੯੭੯ ਈਸਵੀ ਵਿਚ ਸ੍ਰੀ ਗੁਰੂ ਸਿੰਘ ਸਭਾ, ਸਾਊਥਾਲ ਵਿਖੇ ਹੈੱਡ ਗ੍ਰੰਥੀ ਦੀ ਡਿਊਟੀ ਕੀਤੀ। ਕਥਾ ਪ੍ਰਚਾਰ ਰਾਹੀਂ ਅਤੇ

ਅੰਮ੍ਰਿਤ ਸੰਚਾਰ ਰਾਹੀਂ ਸੇਵਾ ਕਰ ਕੇ ਸਤਿਕਾਰ ਪ੍ਰਾਪਤ ਕੀਤਾ।

ਸੰਨ ੧੯੯੬ ਈਸਵੀ ਫ਼ਰਵਰੀ ਮਹੀਨੇ ਡਿਊਟੀ ਤੋਂ ਵਿਹਲੇ ਹੋ ਕੇ ਇੰਗਲੈਂਡ ਦੇ ਵੱਡੇ ਵੱਡੇ ਗੁਰੂ-ਘਰਾਂ ਵਿਚ ਅੱਜ ਤਕ ਗੁਰਬਾਣੀ ਦੀ ਕਥਾ ਰਾਹੀਂ ਅਤੇ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਅੰਮ੍ਰਿਤ ਸੰਚਾਰ ਦੀ ਨਿਸ਼ਕਾਮ ਸੇਵਾ ਕੀਤੀ ਤੇ ਕਰ ਰਹੇ ਹਨ।

ਇਥੇ ਹੀ ਬੱਸ ਨਹੀਂ, ਜਰਮਨ, ਨਾਰਵੇ, ਪੈਰਿਸ, ਹਾਲੈਂਡ, ਇਟਲੀ, ਬੈਲਜ਼ੀਅਮ, ਆਸਟਰੀਆ, ਸਵਿਟਜ਼ਰਲੈਂਡ, ਸਮੁੱਚੇ ਯੂਰਪ ਵਿਚ ਗੁਰਪੁਰਬਾਂ 'ਤੇ ਕਥਾ ਰਾਹੀਂ ਅਤੇ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਅੰਮ੍ਰਿਤ ਸੰਚਾਰ ਕਰਨ ਦੀ ਇਕ ਵਾਰ ਨਹੀਂ, ਸਗੋਂ ਕਈ ਵਾਰ ਨਿਸ਼ਕਾਮ ਸੇਵਾ ਕੀਤੀ, ਜਿਸ ਵਿਚ ਸੈਂਕੜੇ ਪ੍ਰੇਮੀਆਂ ਨੇ ਅੰਮ੍ਰਿਤ ਛਕਿਆ ਅਤੇ ਰਹਿਤ ਰੱਖਣ ਦੇ ਪ੍ਰਣ ਕੀਤੇ। ਗੁਰਮਤਿ ਕੈਂਪਾਂ ਵਿੱਚ ਜਾ ਕੇ ਗੁਰਬਾਣੀ ਦੇ ਪਾਠ ਸ਼ੁੱਧ ਕਰਵਾਏ। ਕੈਨੇਡਾ, ਅਮਰੀਕਾ, ਮਲੇਸ਼ੀਆ, ਹਾਂਗ-ਕਾਂਗ, ਬੈਂਕਾਕ, ਸਿੰਗਾਪੁਰ, ਆਸਟ੍ਰੇਲੀਆ, ਨਿਊਜ਼ੀਲੈਂਡ ਤਕ ਜਾ ਕੇ ਕਥਾ ਰਾਹੀਂ ਬੜਾ ਭਾਰੀ ਸਿੱਖੀ ਪ੍ਰਚਾਰ ਕੀਤਾ ਅਤੇ ਕਰ ਰਹੇ ਹਨ।

ਸਾਰੇ ਦੇਸ਼ਾਂ ਵਿਚ ਸੰਗਤਾਂ ਗਿਆਨੀ ਜੀ ਦਾ ਬਹੁਤ ਸਤਿਕਾਰ ਕਰਦੀਆਂ ਹਨ। ਪੇਪਰਾਂ ਰਾਹੀਂ ਵੀ ਬਹੁਤ ਸ਼ੁਹਰਤ ਹੈ, ਕਥਾ ਦਾ ਬਹੁਤ ਭਾਰੀ ਅਸਰ ਹੈ।

**ਸੰਤ ਨਿਰੰਜਨ ਸਿੰਘ ਜੀ 'ਵੈਦ'**

੧-੧-੦੪

*ਜਥੇਦਾਰ* ਗੁ: ਸੱਚਖੰਡ,
ਬੋਪਾਰਾਏ (ਲੁਧਿਆਣਾ)

ੴ ਸਤਿਗੁਰ ਪ੍ਰਸਾਦਿ ॥

# ਮੁੱਢਲੇ ਸ਼ਬਦ

*'ਨਮੋ ਸੂਰਜ ਸੂਰਜੇ ॥'* *[ਜਾਪੁ ਸਾਹਿਬ]*

ਨਮਸਕਾਰ ਹੈ ਸੂਰਜਾਂ ਦੇ ਸੂਰਜ ਪਰਮਾਤਮਾ ਨੂੰ, ਜੋ ਬ੍ਰਹਮ ਗਿਆਨੀਆਂ ਦੇ ਹਿਰਦੇ ਅਕਾਸ਼ ਵਿਚ ਪ੍ਰਕਾਸ਼ਮਾਨ ਹੋਇਆ ਹੈ :

੧. ***'ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥***
***ਜੈਸੇ ਧਰ ਊਪਰਿ ਆਕਾਸੁ ॥'*** *[ਗਉੜੀ ਸੁਖਮਨੀ ਮਃ ੫, ਅੰਗ—੨੭੨]*

੨. ***'ਨਾਮੁ ਜਪਤ ਕੋਟਿ ਸੂਰ ਉਜਾਰਾ;***
***ਬਿਨਸੈ ਭਰਮੁ ਅੰਧੇਰਾ ॥੧॥'*** *[ਜੈਤਸਰੀ ਮਹਲਾ ੫, ਅੰਗ—੭੦੦]*

੩. ***'ਸਾਂਤਿ ਸਹਜ ਸੂਖ ਮਨਿ ਉਪਜਿਓ;***
***ਕੋਟਿ ਸੂਰ ਨਾਨਕ ਪ੍ਰਗਾਸ ॥'*** *[ਟੋਡੀ ਮਹਲਾ ੫, ਅੰਗ—੭੧੭]*

ਕਰੋੜਾਂ ਸੂਰਜਾਂ ਜੈਸਾ ਬ੍ਰਹਮ ਗਿਆਨ ਦਾ ਚਾਨਣ ਪ੍ਰਾਪਤ ਕਰ ਕੇ, ਉਹ ਵੀ ਫਿਰ :

੧. ***'ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥'***

੨. ***'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥'***
*[ਗਉੜੀ ਸੁਖਮਨੀ ਮਃ ੫, ਅੰਗ—੨੭੪]*

ਵਾਲੀ ਪਦਵੀ ਨੂੰ ਪਾ ਕੇ, ਗੁਰੂ ਕਿਰਪਾ ਸਦਕਾ ਸਭ ਤੋਂ ਵੱਡੇ ਤੇ ਉੱਚੇ ਹੋ ਕੇ ਸੰਸਾਰ ਅਕਾਸ਼ ਵਿਚ ਸੂਰਜ ਦੀ ਤਰ੍ਹਾਂ ਪ੍ਰਕਾਸ਼ਮਾਨ ਹੁੰਦੇ ਹਨ :

੧. ***'ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥***
***ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥'***
*[ਸੋਰਠਿ ਮਹਲਾ ੫, ਅੰਗ—੬੦੯]*

੨. ***'ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥'***
*[ਸੂਹੀ ਮਹਲਾ ੫, ਅੰਗ—੭੪੮]*

੩. ***'ਓਹੁ ਸਭ ਤੇ ਊਚਾ ਸਭ ਤੇ ਸੂਚਾ;***
***ਜਾ ਕੈ ਹਿਰਦੈ ਵਸਿਆ ਭਗਵਾਨੁ ॥'*** *[ਗੋਂਡ ਮਹਲਾ ੪, ਅੰਗ—੮੬੧]*

ਐਸੇ ਹੀ ਸਨ ਵਿਦਿਆ ਮਾਰਤੰਡ (ਸੂਰਜ), ਪੂਰਨ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ, ਜਿਨ੍ਹਾਂ ਨੇ:

*'ਸੰਤ ਗੋਬਿੰਦ ਕੈ ਏਕੈ ਕਾਮ ॥'* *[ਗੌਂਡ ਮਹਲਾ ੫, ਅੰਗ–੮੬੭]*

ਮੁਤਾਬਿਕ ਆਪਣੇ ਸਾਰੇ ਜੀਵਨ ਦੌਰਾਨ ਸੰਸਾਰਕ ਧੰਦਿਆਂ ਤੇ ਮੋਹ ਮਾਇਆ ਦੇ ਭਿਆਨਕ ਚੱਕਰ ਤੋਂ ਉੱਚੇ ਰਹਿ ਕੇ ਸਿੱਖ ਜਗਤ ਨੂੰ ਗੁਰਮਤਿ ਗਿਆਨ ਦਾ ਐਸਾ ਚਾਨਣ ਵਿਖਾਇਆ, ਜਿਸ ਸਦਕਾ ਅਨੇਕਾਂ ਪ੍ਰਾਣੀਆਂ ਦਾ ਲੋਕ-ਪ੍ਰਲੋਕ ਰੁਸ਼ਨਾਇਆ ਗਿਆ:

੧. *'ਸਲੋਕ ॥ ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥*
*ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥੧॥*
*ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥*
*ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥੨॥'*

*[ਰਾਮਕਲੀ ਮਹਲਾ ੫, ਅੰਗ–੯੨੯]*

੨. *'ਜੈਸੇ ਤਿਲ ਪੀੜ ਤੇਲ ਕਾਢੀਅਤ ਕਸਟੁ ਕੈ;*
*ਤਾਂ ਤੇ ਹੋਇ ਦੀਪਕ ਜਰਾਏ ਉਜਿਆਰੋ ਜੀ ॥*
*ਜੈਸੇ ਰੋਮ ਰੋਮ ਕਰਿ ਕਾਟੀਐ ਅਜਾ ਕੋ ਤਨ;*
*ਤਾਂ ਕੀ ਤਾਤ ਬਾਜੈ ਰਾਗ ਰਾਗਨੀ ਸੋ ਪਿਆਰੋ ਜੀ ॥*
*ਜੈਸੇ ਤਉ ਉਟਾਇ ਦਰਪਨ ਕੀਜੈ ਲੋਸਟ ਸੇਤੀ;*
*ਤਾਂ ਤੇ ਕਰ ਗਹਿ ਮੁਖ ਦੇਖਤ ਸੰਸਾਰੋ ਜੀ ॥*
*ਤੈਸੇ ਦੂਖ ਭੂਖ ਸੁਧ ਸਾਧਨ ਕੈ ਸਾਧ ਭਏ;*
*ਤਾਂ ਹੀ ਤੇ ਜਗਤ ਕੋ ਕਰਤ ਨਿਸਤਾਰੋ ਜੀ ॥੫੮੦॥'*

*[ਕਬਿੱਤ ਸਵੱਯੇ ਭਾਈ ਗੁਰਦਾਸ ਜੀ]*

ਭਾਈ ਸਾਹਿਬ ਦੱਸਦੇ ਹਨ ਕਿ ਜਿਵੇਂ ਬੜੀ ਖੇਚਲ ਨਾਲ ਤਿਲ ਪੀੜ ਕੇ ਤੇਲ ਕੱਢੀਦਾ ਹੈ। ਉਸ ਤੇਲ ਤੋਂ ਦੀਵਾ ਜਗਾਇਆਂ ਚਾਨਣਾ ਹੋ ਜਾਂਦਾ ਹੈ। ਜਿਵੇਂ ਬੱਕਰੀ ਦਾ ਸਰੀਰ ਰਤਾ ਰਤਾ ਕਰਕੇ ਕੱਟਿਆ ਜਾਂਦਾ ਹੈ ਤਾਂ ਉਸ ਦੀਆਂ ਆਂਦਰਾਂ ਦੀਆਂ ਬਣਾਈਆਂ ਤਾਰਾਂ ਨਾਲ ਮਨ ਭਾਉਂਦੇ ਰਾਗ-ਰਾਗਣੀਆਂ ਵਜਾਈਦੇ ਹਨ। ਜਿਵੇਂ ਖ਼ਾਸ ਕਿਸਮ ਦੀ ਮਿੱਟੀ ਦੇ ਢੇਲੇ ਨੂੰ ਗਾਲ-ਪਿਘਲਾ ਕੇ ਸ਼ੀਸ਼ਾ ਬਣਾਈਦਾ ਹੈ ਤਾਂ ਤੇ ਸਾਰਾ ਜਗਤ ਹੱਥਾਂ ਵਿਚ ਫੜ ਕੇ ਉਸ ਵਿਚੋਂ ਆਪਣਾ ਚਿਹਰਾ ਵੇਖਦਾ ਹੈ। ਇਸੇ ਤਰ੍ਹਾਂ ਦੁੱਖਾਂ ਭੁੱਖਾਂ ਵਿਚ ਵਿਚਰਦਾ ਹੋਇਆ ਜਿਹੜਾ ਪ੍ਰਾਣੀ ਪਵਿੱਤਰ ਨਾਮ ਸਿਮਰਨ ਦੀ ਕਮਾਈ ਕਰ ਕੇ ਮਨ ਨੂੰ ਸਾਧਦਾ ਭਾਵ ਵੱਸ ਕਰ ਲੈਂਦਾ ਹੈ, ਤਾਂ ਉਹ ਆਪ

ਵੀ ਸਾਧ ਭਾਵ ਸ਼ੁਭ ਗੁਣਾਂ ਸੰਜੁਗਤ ਉੱਤਮ ਪੁਰਸ਼ ਬਣ ਜਾਂਦਾ ਹੈ ਅਤੇ ਅੱਗੇ ਜਗਤ ਦਾ ਵੀ ਸਤਿਗੁਰੂ ਦੇ ਸ਼ਬਦ ਨਾਲ ਮੇਲ ਕੇ ਪਾਰ ਉਤਾਰਾ ਕਰਦਾ ਹੈ।

ਗਿਆਨੀ ਪ੍ਰੀਤਮ ਸਿੰਘ ਜੀ ਨੇ ਐਸੇ ਮਹਾਂਪੁਰਖਾਂ ਦੇ ਪਰਉਪਕਾਰੀ ਜੀਵਨ ਅਧਾਰਿਤ ਲਿਖੀ ਹੱਥਲੀ ਪੁਸਤਕ ਦਾ ਨਾਮ ਹੀ 'ਗਿਆਨ ਕਿਰਨਾਂ' ਰੱਖ ਕੇ ਸੂਰਜ ਰੂਪ ਸੰਤਾਂ ਦੇ ਉੱਜਲ ਜੀਵਨ 'ਚੋਂ ਕਿਰਨਾਂ ਰੂਪ ਵੱਖ ਵੱਖ ਪਹਿਲੂਆਂ ਦਾ ਵਿਸਥਾਰ ਸਹਿਤ ਵਰਣਨ ਕੀਤਾ ਹੈ, ਜਿਸ ਤੋਂ ਸੰਤ ਜੀ ਦੀ ਸਹੀ ਤਸਵੀਰ ਉੱਘੜ ਕੇ ਪਾਠਕਾਂ ਦੇ ਸਾਹਮਣੇ ਆਵੇਗੀ। ਜੈਸਾ ਕਿ :

੧. ਆਪਣੇ ਸਮੁੱਚੇ ਜੀਵਨ ਦੌਰਾਨ ਵਿਚਰ ਕੇ ਸੰਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ੨੭ ਕਥਾ ਕਰਦਿਆਂ ਸਿੱਖ ਸੰਗਤਾਂ ਅਤੇ ਵਿਦਿਆਰਥੀਆਂ ਨੂੰ ਅਨੁਭਵੀ ਬ੍ਰਹਮ ਗਿਆਨ ਦੀ ਵਿਦਿਆ ਦ੍ਰਿੜ ਕਰਵਾਉਣੀ ਅਤੇ ਅਮਲੀ ਜੀਵਨ ਜਿਊਣ ਦਾ ਢੰਗ ਦੱਸਣਾ।
੨. ਸਿਮਰਨ, ਗੁਰਬਾਣੀ ਦਾ ਅਭਿਆਸ ਤੇ ਸਤਿਕਾਰ।
੩. ਗੁਰੂ 'ਤੇ ਭਰੋਸਾ, ਧਿਆਨ ਤੇ ਗੁਰਧਾਮ ਯਾਤਰਾ।
੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜ਼ਾਹਰੀ ਕਲਾ ਤੇ ਸਿੱਖ ਬੁੱਤ-ਪ੍ਰਸਤ ਨਹੀਂ ਹਨ।
੫. ਤਿਆਗ, ਵੈਰਾਗ, ਸਿੰਘਾਂ ਨਾਲ ਪਿਆਰ, ਨਿਮਰਤਾ, ਉਦਾਰਤਾ, ਸੁੱਚਮਤਾ ਤੇ ਹਾਜ਼ਰ ਜੁਆਬੀ ਆਦਿਕ ਸਮੂਹ ਗੁਣਾਂ ਦੇ ਸੰਤ ਜੀ ਮੁਜੱਸਮੇ ਸਨ।

ਗਿਆਨੀ ਪ੍ਰੀਤਮ ਸਿੰਘ ਜੀ ਦੀ ਪਰਉਪਕਾਰੀ ਭਾਵਨਾ ਨਾਲ ਲਿਖੀ ਗਈ ਹੱਥਲੀ ਪੁਸਤਕ 'ਗਿਆਨ ਕਿਰਨਾਂ' ਅਸੀਂ ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ ਵੱਲੋਂ ਪ੍ਰਕਾਸ਼ਤ ਕਰ ਕੇ ਸਿੱਖ ਸੰਗਤਾਂ ਦੀ ਪ੍ਰਸੰਨਤਾ ਚਾਹੁੰਦੇ ਹਾਂ ਅਤੇ ਆਸ ਕਰਦੇ ਹਾਂ ਕਿ ਗੁਰੂ ਪਿਆਰ ਵਾਲੇ ਸਮੂਹ ਮਾਈ-ਭਾਈ ਜਿਥੇ ਇਹ ਪੁਸਤਕ ਪੜ੍ਹ ਕੇ ਵੱਧ ਤੋਂ ਵੱਧ ਲਾਭ ਲੈਂਦਿਆਂ ਆਪਣੇ ਜੀਵਨ ਨੂੰ ਉੱਚਾ ਚੁੱਕਣ ਦੀ ਕੋਸ਼ਿਸ਼ ਕਰਨਗੇ, ਉਥੇ ਛਪਾਈ ਦੌਰਾਨ ਸਾਡੇ ਪਾਸੋਂ ਹੋਈਆਂ ਉਕਾਈਆਂ ਨੂੰ ਮੁਆਫ਼ ਕਰਦਿਆਂ ਆਪਣੇ ਵੱਲੋਂ ਕੀਮਤੀ ਸੁਝਾਅ ਭੇਜ ਕੇ ਧੰਨਵਾਦੀ ਬਨਾਉਣਗੇ।

*ਗੁਰੂ ਪੰਥ ਦਾ ਦਾਸ :*
ਜਥੇ ਦਾ ਵਿਦਿਆਰਥੀ
**ਗਿਆਨੀ ਜਤਿੰਦਰ ਸਿੰਘ**
*ਗੁ. ਗੁਰਦਰਸ਼ਨ ਪ੍ਰਕਾਸ਼*
*ਦਮਦਮੀ ਟਕਸਾਲ,*
੧-੨-੨੦੦੪ *ਜਥਾ ਭਿੰਡਰਾਂ, ਮਹਿਤਾ, ਸ੍ਰੀ ਅੰਮ੍ਰਿਤਸਰ*

ੴ ਸਤਿਗੁਰ ਪ੍ਰਸਾਦਿ॥

# ਦੋ ਸ਼ਬਦ

ਜਿਥੇ ਗੁਰਮਤਿ ਨੂੰ ਕਮਾਏ ਬਿਨਾਂ ਸਿੱਖ ਦਾ ਉਧਾਰ ਨਹੀਂ, ਉਥੇ ਇਹ ਵੀ ਸੱਚ ਹੈ ਕਿ ਗੁਰਮਤਿ ਵਿੱਦਿਆ ਨੂੰ ਪੜ੍ਹੇ ਤੋਂ ਬਿਨਾਂ ਗੁਰਮਤਿ ਨੂੰ ਸਮਝਣਾ ਤੇ ਕਮਾਉਣਾ ਮੁਸ਼ਕਿਲ ਹੈ। ਸ਼ਾਇਦ ਇਸੇ ਵਾਸਤੇ ਹੀ ਭਾਈ ਗੁਰਦਾਸ ਜੀ ਨੇ ਕਿਹਾ ਹੈ:

***'ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ;***
***ਤੈਸਾ ਪੁੰਨ ਸਿਖ ਕਉ ਇਕ ਸ਼ਬਦ ਸਿਖਾਏ ਕਾ॥'***

*[ਕਬਿੱਤ ਸਵੱਯੇ ਭਾਈ ਗੁਰਦਾਸ ਜੀ, ੬੭੩ਵਾਂ]*

ਜਿਨ੍ਹਾਂ ਨੇ ਸ਼ਬਦ ਨੂੰ ਸਮਝਿਆ ਤੇ ਕਮਾਈ ਕੀਤੀ, ਉਹ ਵਿਅਕਤੀ ਵੀ ਸਤਿਕਾਰ ਦੇ ਪਾਤਰ ਹਨ, ਪਰ ਜਿਨ੍ਹਾਂ ਨੇ ਦਿਨ-ਰਾਤ ਇਕ ਕਰਕੇ ਗੁਰਮਤਿ ਵਿੱਦਿਆ ਦਾ ਪ੍ਰਚਾਰ ਕੀਤਾ ਹੈ, ਉਹ ਗੁਰਮੁਖ ਤਾਂ ਪੰਥ ਦੇ ਅਨਮੋਲ ਰਤਨ ਹਨ।

ਸਿੱਖੀ ਦੇ ਪ੍ਰਚਾਰ ਵਿਚ ਦਮਦਮੀ ਟਕਸਾਲ ਨੇ ਜੋ ਯੋਗਦਾਨ ਪਾਇਆ ਹੈ, ਉਸ ਨੂੰ ਸਿੱਖ ਪੰਥ ਕਦੀ ਨਹੀਂ ਭੁੱਲ ਸਕਦਾ। ਇਸ ਟਕਸਾਲ ਦੇ ਮੁਖੀ ਸਿਮਰਨ, ਸੇਵਾ ਵਿਚ ਹਮੇਸ਼ਾ ਲੀਨ ਰਹੇ ਹਨ। ਗੁਰਮਤਿ ਵਿਦਿਆ ਦਾ ਦੋਹਰਾ ਪ੍ਰਚਾਰ ਇਹਨਾਂ ਦੇ ਹਿੱਸੇ ਆਇਆ ਹੈ। ਇਕ ਤਾਂ ਵਿਦਿਆਰਥੀਆਂ ਨੂੰ ਸੰਥਿਆ ਅਤੇ ਨਾਲ ਹੀ ਸੰਗਤਾਂ ਵਿਚ ਸਿੱਖੀ ਦਾ ਪ੍ਰਚਾਰ, ਦੋਵੇਂ ਕੰਮ ਫਿਰ ਕੇ ਇਕੱਠੇ ਕਰਨੇ ਇਹਨਾਂ ਦੇ ਹਿੱਸੇ ਹੀ ਆਏ ਹਨ। ਟਕਸਾਲ ਦੇ ਮੁਖੀ ਹਮੇਸ਼ਾ ਕਥਨੀ ਤੇ ਕਰਨੀ ਦੇ ਸੂਰੇ ਰਹੇ ਹਨ। ਗੁਰਦੁਆਰਾ ਸਿੰਘ ਸਭਾ, ਸਾਊਥਹਾਲ (ਯੂ.ਕੇ) ਦੇ ਸਾਬਕਾ ਹੈੱਡ ਗ੍ਰੰਥੀ ਗਿਆਨੀ ਪ੍ਰੀਤਮ ਸਿੰਘ ਜੀ ਇਸੇ ਹੀ ਦਮਦਮੀ ਟਕਸਾਲ ਦੇ ਵਿਦਿਆਰਥੀ ਹਨ।

ਇਹਨਾਂ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਜੀਵਨ ਸਬੰਧੀ ਜੋ ਪੁਸਤਕ 'ਗਿਆਨ ਕਿਰਨਾਂ' ਲਿਖੀ ਹੈ, ਦਾਸ ਨੂੰ ਵਿਖਾਈ। ਮੈਂ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਦਰਸ਼ਨ ਕੀਤੇ ਹਨ। ਉਹ ਮਹਾਨ ਪ੍ਰਭਾਵਸ਼ਾਲੀ ਉਪਦੇਸ਼ਕ ਸਨ। ਬਿਬੇਕ ਬੁੱਧ ਵਾਲੇ ਗੁਰਮਤਿ 'ਤੇ

ਸ਼ਰਧਾ ਅਤੇ ਗੁਰੂ ਵਾਸਤੇ, ਗੁਰਸਿੱਖੀ ਵਾਸਤੇ ਉਹਨਾਂ ਦੇ ਮਨ ਵਿਚ ਬੜੀ ਤਾਂਘ ਸੀ। ਉਹ ਚਾਹੁੰਦੇ ਸਨ ਕਿ ਸਾਰਾ ਜਗਤ ਹੀ ਸ੍ਰੀ ਗੁਰੂ ਕਲਗੀਧਰ ਦੇ ਬਖ਼ਸ਼ੇ ਸਿੱਖੀ ਸਰੂਪ ਵਿਚ ਨਜ਼ਰ ਆਵੇ।

ਆਪਣੇ ਸੇਵਾਕਾਲ ਵਿਚ ਜੋ ਉਹਨਾਂ ੪੦ ਸਾਲਾਂ ਦੌਰਾਨ :

***'ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥'***

*[ਆਸਾ ਮਹਲਾ ੧, ਅੰਗ—੩੫੬]*

ਦੇ ਮਹਾਂਵਾਕ ਅਨੁਸਾਰ ਤਕਰੀਬਨ ੧੫੦ ਸਿੰਘ ਜਥੇ ਵਿਚ ਰੱਖ ਕੇ ਬ੍ਰਹਮ ਗਿਆਨ ਦੀ ਵਿਦਿਆ ਪੜ੍ਹਾਉਣ ਦੀ ਜ਼ਿੰਮੇਵਾਰੀ ਨਿਭਾਈ ਹੈ, ਉਸ ਨੂੰ ਜਿਸ ਸੁਘੜਤਾ ਤੇ ਸੁਚੱਜਤਾ ਨਾਲ ਮਹਾਨ ਵਿਦਵਾਨ ਗਿਆਨੀ ਪ੍ਰੀਤਮ ਸਿੰਘ ਜੀ ਨੇ ਲਿਖਿਆ ਹੈ, ਇਹਨਾਂ ਨੂੰ ਹੀ ਇਸ ਦੀ ਇਹ ਅਤਿ ਵਡਿਆਈ ਸਤਿਗੁਰਾਂ ਨੇ ਦੇਣੀ ਸੀ। ਗਿਆਨੀ ਜੀ ਨੇ ਬਹੁਤਾ ਹਿੱਸਾ ਅੱਖੀਂ ਵੇਖਿਆ ਕਾਲ ਲਿਖਿਆ ਹੈ।

ਹਾਰਦਿਕ ਅਰਦਾਸ ਹੈ ਕਿ ਸਤਿਗੁਰੂ, ਗਿਆਨੀ ਜੀ ਨੂੰ ਹੋਰ ਸਮਰੱਥਾ ਦੇਣ ਜਿਥੇ ਇਹ ਹੋਰ ਗੁਰਮਤਿ ਵੀਚਾਰਾਂ ਸੰਗਤਾਂ ਨੂੰ ਸੁਣਾਉਣ ਜਾਂ ਲਿਖਤੀ ਰੂਪ ਵਿਚ ਭੇਟ ਕਰਨ, ਉਥੇ ਦਮਦਮੀ ਟਕਸਾਲ ਦਾ ਸਮੁੱਚਾ ਇਤਿਹਾਸ ਕਲਮਬੰਦ ਕਰ ਸਕਣ।

*ਗੁਰੂ ਪੰਥ ਦਾ ਦਾਸ*

**ਬਾਬਾ ਸਰਬਜੋਤ ਸਿੰਘ 'ਬੇਦੀ'**

੧੪-੧-੨੦੦੪ ਊਨਾ ਸਾਹਿਬ (ਹਿਮਾਚਲ ਪ੍ਰਦੇਸ਼)

ੴ ਸਤਿਗੁਰ ਪ੍ਰਸਾਦਿ॥

# ਮੁੱਖ ਸ਼ਬਦ

ਟਕਸਾਲ ਇਕ ਅਜਿਹਾ ਸ਼ਬਦ ਹੈ, ਜਿਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਵਾਰ ਜ਼ਿਕਰ ਆਉਂਦਾ ਹੈ। ਸੰਸਾਰਕ ਵਾਤਾਵਰਨ ਅਤੇ ਦੁਨਿਆਵੀ ਕਾਰੋਬਾਰ ਵਿਚ ਵੀ ਟਕਸਾਲ ਇਕ ਮਹੱਤਵਪੂਰਨ ਨਾਮ ਹੈ। ਉਸ ਅਸਥਾਨ ਨੂੰ ਟਕਸਾਲ ਆਖਿਆ ਜਾਂਦਾ ਹੈ, ਜਿਥੇ ਸੋਨਾ, ਚਾਂਦੀ, ਗਿਲਟ, ਸਿਲਵਰ, ਪਿੱਤਲ ਜਾਂ ਤਾਂਬਾ ਆਦਿ ਧਾਤਾਂ ਤੋਂ ਸਰਕਾਰ ਵੱਲੋਂ ਪ੍ਰਵਾਨਤ ਸਿੱਕੇ ਘੜੇ ਜਾਂਦੇ ਹਨ। ਇਹਨਾਂ ਧਾਤਾਂ ਦੀ ਆਪਣੇ ਥਾਂ 'ਤੇ ਭਾਵੇਂ ਕੋਈ ਅਹਿਮੀਅਤ ਹੈ, ਪਰ ਟਕਸਾਲ ਵਿਚ ਘੜੇ ਜਾਣ ਪਿੱਛੋਂ ਸਰਕਾਰੀ ਮੁਹਰ ਵਾਲੇ ਸਿੱਕੇ ਦੀ ਆਪਣੀ ਵੱਖਰੀ ਵਿਸ਼ੇਸ਼ਤਾ ਹੁੰਦੀ ਹੈ। ਉਸ ਨੂੰ ਲੈਣ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ, ਕਿਉਂਕਿ ਉਸ ਪਿੱਛੇ ਸਮੇਂ ਦੀ ਸਰਕਾਰ ਦੀ ਪ੍ਰਵਾਨਗੀ ਹੁੰਦੀ ਹੈ। ਟਕਸਾਲ ਵਿਚ ਘੜੇ ਸਿੱਕੇ ਨਾਲ ਅਸੀਂ ਦੁਨੀਆਂ ਦਾ ਹਰ ਪਦਾਰਥ ਜਾਂ ਵਸਤੂ ਖ਼ਰੀਦ ਸਕਦੇ ਹਾਂ। ਕੋਈ ਦੁਕਾਨਦਾਰ, ਵਪਾਰੀ, ਸਰਕਾਰੀ ਅਦਾਰਾ ਜਾਂ ਵਿਅਕਤੀ ਟਕਸਾਲੀ ਸਿੱਕੇ ਦੀ ਕੀਮਤ ਤੋਂ ਇਨਕਾਰੀ ਨਹੀਂ ਹੋ ਸਕਦਾ।

ਅਣਘੜਤ ਧਾਤ ਜਾਂ ਗ਼ੈਰ-ਟਕਸਾਲੀ ਸਿੱਕੇ ਦੇ ਬਦਲੇ ਅਸੀਂ ਜਵਾਹਰਾਤ, ਹੀਰੇ, ਮੋਤੀ, ਸੋਨਾ, ਚਾਂਦੀ ਅਤੇ ਹੋਰ ਵਸਤੂਆਂ ਨਹੀਂ ਖ਼ਰੀਦ ਸਕਦੇ, ਕਿਉਂਕਿ ਉਸ ਸਿੱਕੇ ਉੱਪਰ ਸਰਕਾਰੀ ਮੁਹਰ ਨਹੀਂ ਹੁੰਦੀ। ਪ੍ਰਵਾਨਤ ਸਿੱਕਾ ਬਣਨ ਲਈ ਧਾਤ ਨੂੰ ਸਖ਼ਤ ਅਗਨੀ ਵਿਚ ਢਲਣ ਪਿੱਛੋਂ ਸਖ਼ਤ ਚੋਟਾਂ ਸਹਾਰਨੀਆਂ ਪੈਂਦੀਆਂ ਹਨ ਤੇ ਕਿਸੇ ਵਿਸ਼ੇਸ਼ ਸੰਚੇ ਵਿਚ ਪੈ ਕੇ ਸਰਕਾਰੀ ਮੁਹਰ ਵਾਲਾ ਆਪਣਾ ਨਵਾਂ ਰੂਪ ਧਾਰਨ ਕਰਨਾ ਪੈਂਦਾ ਹੈ। ਇਤਨੀਆਂ ਪ੍ਰੀਖਿਆਵਾਂ ਵਿਚੋਂ ਲੰਘਣ ਪਿੱਛੋਂ ਹੀ ਮਿੱਟੀ ਅਤੇ ਰੇਤ ਵਿਚ ਘੁਲੀ ਮਿਲੀ ਧਾਤ ਮਹੱਤਵਪੂਰਨ ਮੁਹਰ ਵਾਲਾ ਸਿੱਕਾ ਬਣਦੀ ਹੈ, ਜਿਸ ਨਾਲ ਸੰਸਾਰਕ ਵਿਹਾਰ ਚੱਲਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੀ ਪਵਿੱਤਰ ਬਾਣੀ ਵਿਚ ਟਕਸਾਲ ਦਾ ਜ਼ਿਕਰ ਕਰਦਿਆਂ ਉਚਾਰਨ ਕੀਤਾ ਹੈ ਕਿ:

*'ਘੜੀਐ ਸਬਦੁ ਸਚੀ ਟਕਸਾਲ ॥'* *[ਜਪੁਜੀ ਸਾਹਿਬ, ਅੰਗ—੮]*

ਇਸ ਪੰਗਤੀ ਵਿਚ ਗੁਰੂ ਜੀ ਨੇ ਸਤਿਸੰਗਤ ਨੂੰ ਟਕਸਾਲ ਦਾ ਨਾਮ ਦਿੱਤਾ ਹੈ, ਜਿੱਥੇ ਉੱਚੇ ਜੀਵਨ ਵਾਲੇ ਗੁਰਮੁਖ ਪਿਆਰੇ ਘੜੇ ਜਾਂਦੇ ਹਨ। ਆਮ ਵਿਅਕਤੀ ਤੇ ਗੁਰਮੁਖਾਂ ਦਾ ਅੰਤਰ ਇਕ ਸਧਾਰਨ ਧਾਤ ਅਤੇ ਗੌਰਮਿੰਟੀ ਮੁਹਰ ਵਾਲੇ ਸਿੱਕੇ ਵਾਲਾ ਹੁੰਦਾ ਹੈ। ਅਕਾਲ ਪੁਰਖ ਵੱਲੋਂ ਪ੍ਰਵਾਨਤ ਟਕਸਾਲੀ ਵਿਅਕਤੀ ਹਰਖ ਸੋਗ ਤੋਂ ਉੱਤੇ, ਰੱਬੀ ਰਜ਼ਾ ਵਿਚ ਵਿਚਰਨ ਵਾਲੇ, ਸੰਤ ਜਾਂ ਬ੍ਰਹਮ ਗਿਆਨੀ ਹੁੰਦੇ ਹਨ। ਉਹਨਾਂ ਨੂੰ ਇਸ ਮਰਤਬੇ ਤਕ ਪਹੁੰਚਣ ਲਈ ਸਤਿਸੰਗਤ ਵਿਚ ਜਾ ਕੇ ਆਪਣੇ ਆਪ ਨੂੰ ਰੱਬੀ ਰਜ਼ਾ ਵਿਚ ਢਾਲਣਾ ਪੈਂਦਾ ਹੈ। ਯਥਾ :

*'ਆਸਾ ਮਹਲਾ ੫ ॥*
*ਆਠ ਪਹਰ ਨਿਕਟਿ ਕਰਿ ਜਾਨੈ ॥*
*ਪ੍ਰਭ ਕਾ ਕੀਆ ਮੀਠਾ ਮਾਨੈ ॥*
*ਏਕੁ ਨਾਮੁ ਸੰਤਨ ਆਧਾਰੁ ॥*
*ਹੋਇ ਰਹੇ ਸਭ ਕੀ ਪਗ ਛਾਰੁ ॥੧॥*
*ਸੰਤ ਰਹਤ ਸੁਨਹੁ ਮੇਰੇ ਭਾਈ ॥*
*ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ ॥*
*ਵਰਤਣਿ ਜਾ ਕੈ ਕੇਵਲ ਨਾਮ ॥*
*ਅਨਦ ਰੂਪ ਕੀਰਤਨੁ ਬਿਸ੍ਰਾਮ ॥*
*ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥*
*ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥*
*ਕੋਟਿ ਕੋਟਿ ਅਘ ਕਾਟਨਹਾਰਾ ॥*
*ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥*
*ਸੂਰਬੀਰ ਬਚਨ ਕੇ ਬਲੀ ॥*
*ਕਉਲਾ ਬਪੁਰੀ ਸੰਤੀ ਛਲੀ ॥੩॥*
*ਤਾ ਕਾ ਸੰਗੁ ਬਾਛਹਿ ਸੁਰ ਦੇਵ ॥*
*ਅਮੋਘ ਦਰਸੁ ਸਫਲ ਜਾ ਕੀ ਸੇਵ ॥*
*ਕਰ ਜੋੜਿ ਨਾਨਕੁ ਕਰੇ ਅਰਦਾਸਿ ॥*
*ਮੋਹਿ ਸੰਤਹ ਟਹਲ ਦੀਜੈ ਗੁਣ ਤਾਸਿ ॥੪॥੩੭॥੮੮॥*

*[ਅੰਗ—੩੯੨]*

ਇਕੋ ਨਾਮ ਦੇ ਆਸਰੇ, ਇਸ ਸੰਸਾਰ ਵਿਚ ਵਿਚਰਨ ਵਾਲੇ ਵਿਅਕਤੀ :

*'ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥'*

*[ਸਲੋਕ ਮਹਲਾ ੧, ਅੰਗ–੧੪੧੦]*

ਦੇ ਮਹਾਂਵਾਕ ਅਨੁਸਾਰ ਵਿਰਲੇ ਹੀ ਹੁੰਦੇ ਹਨ, ਜਿਨ੍ਹਾਂ ਉਤੇ ਅਕਾਲ ਪੁਰਖ ਦੀ ਮਿਹਰ ਹੋਣ ਕਰਕੇ ਟਕਸਾਲੀ ਮੁਹਰ ਲੱਗੀ ਹੋਵੇ। ਉਨ੍ਹਾਂ ਟਕਸਾਲੀ ਢਾਂਚੇ ਵਿਚ ਢਲ ਕੇ ਪ੍ਰਵਾਨ ਹੋਏ ਸਚਿਆਰਿਆਂ ਪਿਆਰਿਆਂ ਦੀ ਬੋਲੀ ਵਿਚ ਨਿਮਰਤਾ, ਪਿਆਰ, ਸ਼ੁਕਰਾਨਾ ਅਤੇ ਭਗਤੀ ਭਾਵ ਡੁੱਲ੍ਹ ਡੁੱਲ੍ਹ ਪੈਂਦਾ ਹੈ, ਕਿਉਂਕਿ ਉਹਨਾਂ ਦੇ ਸ਼ਬਦ ਸੱਚੇ ਦੀ ਸੱਚੀ ਟਕਸਾਲ ਵਿਚੋਂ ਘੜੇ ਹੁੰਦੇ ਹਨ ਅਤੇ ਪ੍ਰਮੇਸ਼ਰ ਤੋਂ ਬਿਨਾਂ ਕਿਸੇ ਦੀ ਕਾਨ ਨਹੀਂ ਰੱਖਦੇ। ਯਥਾ:

*'ਸੰਤਨ ਅਵਰ ਨ ਕਾਹੂ ਜਾਨੀ ॥*
*ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥'*

*[ਟੋਡੀ ਮਹਲਾ ੫, ਅੰਗ ੭੧੧]*

## ਦਮਦਮੀ ਟਕਸਾਲ ਦਾ ਇਤਿਹਾਸਕ ਪਿਛੋਕੜ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਨੰਦਪੁਰ ਸਾਹਿਬ ਵਿਚ ਸਨ ਤਾਂ ਉਹਨਾਂ ਨੇ ਇਕ ਸਿੱਖ ਨੂੰ ਪਾਠ ਕਰਦਿਆਂ ਸੁਣਿਆ, ਜੋ ਬੜੀ ਲਗਨ ਨਾਲ ਪੜ੍ਹ ਰਿਹਾ ਸੀ:

*'ਕਰਤੇ ਕੀ ਮਿਤਿ ਕਰਤਾ ਜਾਣੈ ਕੇ ਜਾਣੈ ਗੁਰੁ ਸੂਰਾ ॥੩॥'*

ਗੁਰੂ ਜੀ ਨੂੰ ਇਹ ਅਨਰਥ ਚੰਗਾ ਨਾ ਲੱਗਾ ਕਿਉਂਕਿ ਤੁਕ ਦਾ ਅਸਲੀ ਪਾਠ ਸੀ:

*'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥'*

*[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ–੯੩੦]*

ਇਹਨਾਂ ਦੋ ਪਾਠਾਂ ਦੇ ਅਰਥਾਂ ਵਿਚ ਬੜਾ ਅੰਤਰ ਹੈ। ਗੁਰੂ ਜੀ ਵੱਲੋਂ ਸ਼ੁੱਧੀ ਕਰਾਉਣ ਪਿੱਛੋਂ ਸਾਰੀ ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਪਾਠ ਸਬੰਧੀ ਸਤਿਗੁਰੂ ਜੀ ਉਹਨਾਂ ਦੀ ਅਗਵਾਈ ਕਰਨ। ਗੁਰੂ ਜੀ ਨੇ ਸਮਾਂ ਆਉਣ 'ਤੇ ਇਸ ਸਬੰਧ ਵਿਚ ਸੰਗਤ ਦੀ ਇੱਛਾ ਪੂਰੀ ਕਰਨ ਦਾ ਭਰੋਸਾ ਦੁਆਇਆ। ਅਨੰਦਪੁਰ ਸਾਹਿਬ ਛੱਡਣ ਪਿੱਛੋਂ ਜਦੋਂ ਗੁਰੂ ਜੀ ਗੁਰੂ ਕਾਂਸ਼ੀ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਚ ਬਿਰਾਜਮਾਨ ਸਨ ਤਾਂ ਉਹਨਾਂ ਨੇ ਧੁਰ ਕੀ ਬਾਣੀ ਰਚਨ, ਸ਼ੁੱਧ ਪਾਠ ਅਤੇ ਅਰਥ ਕਰਾਉਣ ਦਾ ਸ਼ੁਭ ਕਾਰਜ ਆਰੰਭ ਕੀਤਾ। ਸ਼ਹੀਦ ਭਾਈ ਮਨੀ ਸਿੰਘ ਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਸੰਥਿਆ ਲੈਣ ਵਾਲੇ ਅਠਤਾਲੀ

ਸਿੰਘਾਂ ਵਿਚੋਂ ਸ਼੍ਰੋਮਣੀ ਵਿਦਵਾਨ ਸਨ। ਗੁਰੂ ਜੀ ਤੋਂ ਵਰੋਸਾਏ ਇਹਨਾਂ ਗੁਰਮੁਖ ਪਿਆਰਿਆਂ ਨੇ ਦਮਦਮੀ ਟਕਸਾਲ ਦਾ ਮੁੱਢ ਬੰਨ੍ਹਿਆ। ਬਾਬਾ ਦੀਪ ਸਿੰਘ ਜੀ ਦੀ ਟਕਸਾਲ ਵਿਚ ਸੰਤ ਗਿਆਨੀ ਸੁੰਦਰ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਤੋਂ ਬਾਅਦ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ ਤੇ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਹੋਏ। ਜਿਨ੍ਹਾਂ ਪਿੱਛੋਂ ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਨੇ ਪੰਥ ਦੀ ਵੱਡਮੁੱਲੀ ਸੇਵਾ ਕੀਤੀ।

ਜੋ ਟਕਸਾਲ ਭਾਈ ਮਨੀ ਸਿੰਘ ਜੀ ਵੱਲੋਂ ਚਲਾਈ ਗਈ, ਉਹ ਅੱਜ ਕੱਲ੍ਹ ਡੇਰਾ ਸੰਤ ਗਿਆਨੀ ਅਮੀਰ ਸਿੰਘ ਜੀ ਸੱਤੋਵਾਲੀ ਗਲੀ, ਅੰਮ੍ਰਿਤਸਰ ਵਿਚ ਚੱਲ ਰਹੀ ਹੈ। ਦੋਵੇਂ ਦਮਦਮੀ ਟਕਸਾਲਾਂ ਇਕ ਪ੍ਰਕਾਰ ਦੀ ਧਾਰਮਿਕ ਯੂਨਵਰਸਿਟੀ ਜਾਂ ਮਹਾਂ ਵਿਦਿਆਲਾ ਹਨ, ਜਿਥੋਂ ਸਿੱਖ ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਪਾਠ ਅਤੇ ਸੰਪਰਦਾਈ ਅਰਥਾਂ ਬਾਰੇ ਰੌਸ਼ਨੀ ਵੰਡੀ ਜਾਂਦੀ ਹੈ। ਮੌਜੂਦਾ ਸਮੇਂ ਦੇ ਕਥਾਵਾਚਕਾਂ ਅਤੇ ਗੁਰਬਾਣੀ ਦੇ ਸ਼ੁੱਧ ਪਾਠੀਆਂ ਵਿਚੋਂ ੮੦ ਫ਼ੀਸਦੀ ਤੋਂ ਵੱਧ ਉਹ ਵਿਦਵਾਨ ਹਨ, ਜਿਨ੍ਹਾਂ ਨੂੰ ਇਹ ਗਿਆਨ ਤੇ ਚਾਨਣ ਇਸ ਟਕਸਾਲ ਤੋਂ ਪ੍ਰਾਪਤ ਹੋਇਆ।

ਹੱਥਲੀ ਪੁਸਤਕ ਦੇ ਲੇਖਕ ਗਿਆਨੀ ਪ੍ਰੀਤਮ ਸਿੰਘ ਜੀ 'ਖ਼ਾਲਸਾ' ਨੇ ਦਮਦਮੀ ਟਕਸਾਲ ਵਿਚ ੧੩ ਸਾਲ ਰਹਿ ਕੇ ਮਹਾਂਪੁਰਸ਼ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਪਾਸੋਂ ਵਿਦਿਆ ਪ੍ਰਾਪਤ ਕੀਤੀ। ਇਹਨਾਂ ਦੇ ਸਮੇਂ ਵਿਚ ਹੀ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਜਥੇ ਵਿਚ ਆਏ ਅਤੇ ਮਹਾਂਪੁਰਸ਼ਾਂ ਪਾਸੋਂ ਧਾਰਮਿਕ ਵਿਦਿਆ ਦੇ ਨਾਲ ਨਾਲ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ। ਗਿਆਨੀ ਪ੍ਰੀਤਮ ਸਿੰਘ ਜੀ 'ਖ਼ਾਲਸਾ' ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੂੰ ਬਹੁਤ ਨੇੜਿਉਂ ਹੋ ਕੇ ਤੱਕਿਆ, ਜਿਸ ਕਰ ਕੇ ਇਹ ਉਹਨਾਂ ਦੇ ਪਰਉਪਕਾਰੀ ਜੀਵਨ ਨੂੰ ਕਲਮਬੰਦ ਕਰ ਕੇ ਪ੍ਰਗਟਾਉਣ ਵਿਚ ਬਹੁਤ ਸਫਲ ਹੋਏ ਹਨ। ਸੁਣੀ ਤੇ ਵੇਖੀ ਗੱਲ ਵਿਚ ਬੜਾ ਅੰਤਰ ਹੁੰਦਾ ਹੈ।

***'ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥'***

*[ਸਲੋਕ ਕਬੀਰ ਜੀ, ਅੰਗ—੧੩੭੦]*

ਦੇ ਸਿਧਾਂਤ ਅਨੁਸਾਰ ਗਿਆਨੀ ਪ੍ਰੀਤਮ ਸਿੰਘ ਜੀ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦਾ ਪਰਉਪਕਾਰੀ ਜੀਵਨ ਖ਼ੁਦ ਅੱਖੀਂ ਵੇਖਿਆ ਹੈ। ਇਸ ਪੁਸਤਕ ਨੂੰ ਲਿਖਣ ਸਮੇਂ ਗਿਆਨੀ ਜੀ ਨੇ ਜੋ ਢੰਗ ਤੇ ਲਿਖਣ

ਤੇ ਲਿਖਣ ਸ਼ੈਲੀ ਵਰਤੀ ਹੈ, ਉਸ ਅਨੁਸਾਰ ਇਸ ਪੁਸਤਕ ਨੂੰ ਪੜ੍ਹਨ ਵਾਲੇ ਹਰ ਪਾਠਕ ਦੀ ਆਤਮਾ ਸ਼ੁਭ ਗੁਣਾਂ ਦੀ ਪੁਜਾਰਨ ਤੇ ਧਾਰਨੀ ਬਣੇ ਬਿਨਾਂ ਨਹੀਂ ਰਹਿ ਸਕਦੀ। ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੀਆਂ ਪੰਥ ਸੇਵਾਵਾਂ ਵਾਲੇ ਕਾਰਨਾਮੇ; ਜਿਵੇਂ ਮੰਗਲਾਂ ਦੀ ਸੁਧਾਈ ਦਾ ਆਪ ਮੂਹਰੇ ਹੋ ਕੇ ਬੀੜਾ ਚੁੱਕਣਾ, ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਅਤੇ ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਦੀ ਵਿਸ਼ੇਸ਼ ਤੌਰ 'ਤੇ ਇਸ ਸੇਵਾ ਵਿਚ ਡਿਊਟੀ ਲਾਉਣੀ ਆਪ ਜੀ ਦੀ ਦੀਰਘ-ਦ੍ਰਿਸ਼ਟੀ ਦਾ ਕਮਾਲ ਸੀ, ਇਤਿਆਦਿਕ ਘਟਨਾਵਾਂ ਹਰ ਪਾਠਕ ਨੂੰ ਸੇਵਾ ਸਿਮਰਨ ਦਾ ਉਤਸ਼ਾਹ ਦੇਣ ਦੇ ਸੁੰਦਰ ਨਮੂਨੇ ਹਨ।

ਮੈਂ ਗਿਆਨੀ ਪ੍ਰੀਤਮ ਸਿੰਘ ਜੀ 'ਖ਼ਾਲਸਾ' ਨੂੰ ਉਹਨਾਂ ਦੇ ਇਸ ਸਫਲ ਯਤਨ 'ਤੇ ਵਧਾਈ ਦਿੰਦਾ ਹਾਂ ਅਤੇ ਸਰਬੱਤ ਗੁਰੂ ਨਾਨਕ ਨਾਮ ਲੇਵਾ ਗੁਰਮੁਖ ਜਨਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਪੁਸਤਕ ਨੂੰ ਜ਼ਰੂਰ ਪੜ੍ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਚਲਾਈ ਦਮਦਮੀ ਟਕਸਾਲ ਦੇ ੧੨ਵੇਂ ਜਥੇਦਾਰ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦਾ ਪਰਉਪਕਾਰੀ ਜੀਵਨ ਪ੍ਰਗਟਾਉਣ ਲਈ ਗਿਆਨੀ ਪ੍ਰੀਤਮ ਸਿੰਘ ਜੀ ਵੱਲੋਂ ਲਿਖੀ ਇਹ ਪੁਸਤਕ ਇਕ ਵਧੀਆ ਯਤਨ ਤੇ ਉਪਰਾਲਾ ਹੈ। ਵਾਹਿਗੁਰੂ ਜੀ ਅੱਗੇ ਅਰਦਾਸ ਹੈ ਕਿ ਉਹ ਗਿਆਨੀ ਪ੍ਰੀਤਮ ਸਿੰਘ ਜੀ 'ਖ਼ਾਲਸਾ' ਦੇ ਸਿਰ 'ਤੇ ਮੇਹਰ ਭਰਿਆ ਹੱਥ ਰੱਖਣ ਅਤੇ ਇਸੇ ਤਰ੍ਹਾਂ ਸੇਵਾ ਲੈਂਦੇ ਰਹਿਣ।

*ਗੁਰੂ ਪੰਥ ਦਾ ਦਾਸ :*

**ਸਿੰਘ ਸਾਹਿਬ ਭਾਈ ਜਸਬੀਰ ਸਿੰਘ 'ਰੋਡੇ'**

*ਸਾਬਕਾ ਜਥੇਦਾਰ*

੧-੨-੨੦੦੪ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

# ਮੁਖ ਬੰਦ

ਸੰਸਾਰ ਇਕ ਅਥਾਹ ਸਾਗਰ ਹੈ, ਜੋ ਪਦਾਰਥਾਂ ਦੇ ਖਾਰੇ ਜਲ ਨਾਲ ਲਬਾ-ਲਬ ਭਰਿਆ ਹੋਇਆ ਹੈ। ਇਸ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਅਉਗੁਣਾਂ ਦੇ ਭਿਅੰਕਰ ਮਗਰਮੱਛ ਹਨ। ਅਗਿਆਨ ਦੇ ਵੱਡੇ ਵੱਡੇ ਪਹਾੜ ਅਤੇ ਅਵਿੱਦਿਆ ਦੀਆਂ ਸਖ਼ਤ ਚੱਟਾਨਾਂ ਹਨ। ਜਿਨ੍ਹਾਂ ਨਾਲ ਟਕਰਾ ਕੇ ਅਣਗਿਣਤ ਜੀਵਾਂ ਦੀਆਂ ਜ਼ਿੰਦਗੀਆਂ ਦੇ ਜਹਾਜ਼ ਚਕਨਾਚੂਰ ਹੋ ਜਾਂਦੇ ਹਨ। ਭਰਮਾਂ ਅਤੇ ਵਹਿਮਾਂ ਦੇ ਘੁੱਪ ਹਨੇਰੇ ਅੰਦਰ ਭਗਤੀ-ਗਿਆਨ ਦਾ ਮਾਰਗ ਨਜ਼ਰ ਨਹੀਂ ਆਉਂਦਾ। ਅਜਿਹੀ ਦਸ਼ਾ ਵਿਚ ਨਾਮ ਬਾਣੀ ਦੇ ਰਸੀਏ, ਆਤਮਕ ਸ਼ਕਤੀਆਂ ਦੇ ਮਾਲਕ, ਗੁਰਮੁਖ ਮਹਾਂਪੁਰਖਾਂ ਦੇ ਜੀਵਨ ਹੀ ਚਾਨਣ ਮੁਨਾਰੇ ਦਾ ਕੰਮ ਦਿੰਦੇ ਹਨ, ਜਿਨ੍ਹਾਂ ਦੀ ਬਖ਼ਸ਼ੀ ਆਤਮ ਗਿਆਨ ਦੀ ਰੌਸ਼ਨੀ ਰਾਹੀਂ ਜ਼ਿੰਦਗੀਆਂ ਦੇ ਜਹਾਜ਼ ਸਹੀ ਸਲਾਮਤ ਮੰਜ਼ਲੇ-ਮਕਸੂਦ 'ਤੇ ਪਹੁੰਚ ਜਾਂਦੇ ਹਨ।

ਹੋਰ ਮੱਤਾਂ ਦੇ ਸਾਧੂ-ਸੰਤਾਂ ਨਾਲੋਂ ਗੁਰਸਿੱਖ ਸੰਤ ਮਹਾਂਪੁਰਖਾਂ ਦੀ ਇਕ ਖ਼ਾਸ ਵਿਸ਼ੇਸ਼ਤਾ ਇਹ ਹੈ ਕਿ ਉਹ ਬਾਬਾ ਬੁੱਢਾ ਜੀ ਵਾਂਗ ਪੂਰਨ ਬ੍ਰਹਮ ਗਿਆਨੀ ਹੁੰਦਿਆਂ ਹੋਇਆਂ ਵੀ ਆਮ ਲੋਕਾਂ ਦੇ ਭਲੇ ਨੂੰ ਮੁੱਖ ਰੱਖਦਿਆਂ :

*'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥'*

*[ਗਉੜੀ ਸੁਖਮਨੀ ਮਃ ੫, ਅੰਗ—੨੭੩]*

ਦੇ ਮਹਾਂਵਾਕ ਅਨੁਸਾਰ ਜ਼ਿੰਦਗੀ ਨੂੰ ਢਾਲ ਲੈਂਦੇ ਹਨ। ਇਸੇ ਲਈ ਉਹ ਅੰਮ੍ਰਿਤ ਵੇਲੇ ਜਾਗਦੇ, ਨਾਮ ਬਾਣੀ ਦਾ ਸਿਮਰਨ ਕਰਦੇ, ਦੋਨੋਂ ਸਮੇਂ ਕਥਾ ਕੀਰਤਨ ਅਤੇ ਲੰਗਰਾਂ ਦੇ ਅਤੁੱਟ ਪ੍ਰਵਾਹ ਚਲਾਉਂਦੇ ਹਨ। ਡੇਰੇ ਵਿਚ ਆਏ ਸਾਧੂ-ਸੰਤਾਂ ਅਤੇ ਮੁਸਾਫ਼ਰਾਂ, ਸਭ ਨੂੰ ਹੀ ਜਾਤ-ਪਾਤ, ਅਮੀਰੀ-ਗ਼ਰੀਬੀ ਦੇ ਵਿਤਕਰੇ ਤੋਂ ਬਿਨਾਂ ਅੰਨ ਬਸਤਰ ਅਤੇ ਰਿਹਾਇਸ਼ ਦੇ ਨਾਲ ਨਾਲ ਹਰ ਪ੍ਰਕਾਰ ਦੀ ਸਹੂਲਤ ਦੇ ਕੇ ਸੁਖ ਬਖ਼ਸ਼ਦੇ ਹਨ।

ਪਰ ਉਂਗਲਾਂ 'ਤੇ ਗਿਣੀਆਂ ਜਾਣ ਵਾਲੀਆਂ ਕੁਝ ਅਜਿਹੀਆਂ ਮਹਾਨ

ਹਸਤੀਆਂ ਹੀ ਸੰਸਾਰ ਵਿਚ ਜਨਮ ਲੈਂਦੀਆਂ ਹਨ, ਜਿਨ੍ਹਾਂ ਦੀ ਬਾਬਤ ਹਜ਼ੂਰ ਇਸ ਤਰ੍ਹਾਂ ਫ਼ੁਰਮਾਉਂਦੇ ਹਨ:

੧. *'ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥
ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥੩॥'*

*[ਬਿਲਾਵਲੁ ਕਬੀਰ ਜੀ, ਅੰਗ—੮੫੫]*

੨. *'ਸਾਕਤ ਮਰਹਿ ਸੰਤ ਸਭਿ ਜੀਵਹਿ ॥'*

*[ਗਉੜੀ ਕਬੀਰ ਜੀ, ਅੰਗ—੩੨੬]*

੩. *'ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ ॥'*

*[ਸੂਹੀ ਮਹਲਾ ੫, ਅੰਗ—੭੪੦]*

ਉਨ੍ਹਾਂ ਦੀਆਂ ਮਹਾਨ ਜੀਵਨੀਆਂ ਹੋਰਨਾਂ ਜੀਵਾਂ ਨੂੰ ਇਸ ਅਥਾਹ ਸੰਸਾਰ ਸਾਗਰ ਦੀਆਂ ਵਿਕਾਰਾਂ ਰੂਪ ਘੁੰਮਣ ਘੇਰੀਆਂ 'ਚੋਂ ਕੱਢਣ ਵਾਸਤੇ ਚਾਨਣ ਮੁਨਾਰੇ ਦਾ ਕੰਮ ਦਿੰਦੀਆਂ ਹਨ।

ਪੂਰਬੀ ਸਾਹਿਤ ਦੀ ਇਹ ਆਮ ਪਰੰਪਰਾ ਰਹੀ ਹੈ ਕਿ ਅਜਿਹੇ ਹੀ ਮਹਾਨ ਵਿਅਕਤੀ, ਜਿਥੇ ਸਾਹਿਤ ਰਾਹੀਂ ਜਾਂ ਆਪਣੇ ਜੀਵਨ ਤਜਰਬੇ ਅਤੇ ਪਰਉਪਕਾਰ ਰਾਹੀਂ ਜਗਤ ਭਲਾਈ ਦੇ ਅਣਗਿਣਤ ਕਾਰਨਾਮੇ ਕਰ ਜਾਂਦੇ ਹਨ, ਉਥੇ ਉਹ ਆਪਣੇ ਬਾਰੇ ਖ਼ੁਦ ਜਾਂ ਕਿਸੇ ਦੂਜੇ ਲੇਖਕ ਤੋਂ ਆਪਣੇ ਜੀਵਨ ਸਮਾਚਾਰ ਘੱਟ ਹੀ ਕਲਮ-ਬੰਦ ਕਰਵਾਉਂਦੇ ਹਨ।

ਮਿਸਾਲ ਵੱਜੋਂ ਰਿਸ਼ੀ ਬਾਲਮੀਕ ਜੀ, ਵੇਦ ਵਿਆਸ ਜੀ, ਤੁਲਸੀ ਦਾਸ ਜੀ, ਪੰਡਿਤ ਗੁਲਾਬ ਸਿੰਘ ਜੀ, ਭਾਈ ਸੰਤੋਖ ਸਿੰਘ ਜੀ ਆਦਿ ਨੇ ਆਪਣੇ ਜੀਵਨ ਬਾਰੇ ਆਪ ਬਹੁਤਾ ਚਾਨਣਾ ਨਹੀਂ ਪਾਇਆ। ਇਸੇ ਲਈ ਭਾਰਤ ਵਰਸ਼ ਦੇ ਬਿਅੰਤ ਰਿਸ਼ੀਆਂ-ਮੁਨੀਆਂ, ਸੰਤਾਂ, ਮਹਾਤਮਾਂ ਅਤੇ ਨਾਮ-ਰਸੀਆਂ ਦੇ ਜੀਵਨ ਲਿਖਣ ਤੋਂ ਬਿਨਾਂ ਸਦਾ ਹਨੇਰੇ ਵਿਚ ਹੀ ਰਹੇ ਹਨ।

ਗੁਰਮਤਿ ਦੇ ਪੂਰਨ ਜਾਣੂ ਅਤੇ ਅਮਲੀ ਧਾਰਨਾ ਦੁਆਰਾ ਉੱਚੀ ਅਵਸਥਾ 'ਤੇ ਪੁੱਜ ਕੇ ਪਰਉਪਕਾਰੀ ਜੀਵਨ ਬਤੀਤ ਕਰਨ ਵਾਲੇ ਪੂਰਨ ਗੁਰਸਿੱਖਾਂ ਨੂੰ ਮਹਾਂਪੁਰਖ ਜਾਂ ਸੰਤ ਕਿਹਾ ਜਾਂਦਾ ਹੈ:

*'ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ ॥'*

*[ਵਡਹੰਸ ਕੀ ਵਾਰ ਮਹਲਾ ੪, ਅੰਗ—੫੮੮]*

ਜਿਨ੍ਹਾਂ ਗੁਰਸਿੱਖਾਂ ਦੀ ਸੰਗਤ ਕਰਨ ਨਾਲ ਸਾਨੂੰ ਸਿੱਖੀ ਵੱਲ ਖਿੱਚ ਪੈਂਦੀ ਹੈ ਅਤੇ ਸਿੱਖੀ ਧਾਰਨ ਦਾ ਚਾਅ ਪੈਦਾ ਹੁੰਦਾ ਹੈ, ਉਹਨਾਂ ਮਹਾਂਪੁਰਖਾਂ ਦੀਆਂ ਜ਼ਿੰਦਗੀਆਂ ਪੰਥ ਲਈ ਅਮੋਲਕ ਹਨ। ਜਿਨ੍ਹਾਂ ਨੇ ਆਪਣਾ ਜੀਵਨ, ਆਪਣੇ

ਲਈ ਨਹੀਂ ਸਗੋਂ ਦੂਜਿਆਂ ਲਈ, ਪੰਥ ਅਤੇ ਕੌਮ ਲਈ ਜੀਵਿਆ ਹੈ, ਉਹ ਅਜਿਹੀਆਂ ਲੀਹਾਂ ਕਾਇਮ ਕਰ ਗਏ ਹਨ, ਜੋ ਦੂਜਿਆਂ ਲਈ ਰੌਸ਼ਨ ਮੁਨਾਰੇ ਸਾਬਤ ਹੋ ਸਕਦੀਆਂ ਹਨ।

ਸਿੱਖ ਸਾਹਿਤ ਵਿਚ ਜਿੱਥੇ ਗੁਰੂ ਸਾਹਿਬਾਨ, ਸ਼ਹੀਦਾਂ, ਯੋਧਿਆਂ ਅਤੇ ਰਾਜੇ ਮਹਾਰਾਜਿਆਂ ਦੇ ਇਤਿਹਾਸ ਤੇ ਜੀਵਨੀਆਂ ਦੀਆਂ ਪੁਸਤਕਾਂ ਕਾਫ਼ੀ ਗਿਣਤੀ ਵਿਚ ਮਿਲਦੀਆਂ ਹਨ, ਉਥੇ ਨਾਮ-ਰਸੀਆਂ, ਪਰਉਪਕਾਰੀ ਮਹਾਂਪੁਰਖਾਂ (ਜਿਨ੍ਹਾਂ ਨੇ ਸਿੱਖੀ ਨੂੰ ਕਮਾਇਆ, ਪ੍ਰਚਾਰਿਆ ਤੇ ਕੌਮ ਨੂੰ ਅਮਲੀ ਜੀਵਨ ਦੀ ਜਾਚ ਸਿਖਾਈ) ਦੇ ਜੀਵਨ ਸਮਾਚਾਰ ਘੱਟ ਮਿਲਦੇ ਹਨ। ਸੰਤ ਹੀ ਕੌਮ ਵਿਚ ਤਰੋ-ਤਾਜ਼ਗੀ ਅਤੇ ਖੇੜਾ ਲਿਆਉਂਦੇ ਹਨ ਅਤੇ :

***'ਸੰਤੁ ਜਪਾਵੈ ਨਾਮੁ ॥੧੬੪॥'*** *[ਸਲੋਕ ਕਬੀਰ ਜੀ, ਅੰਗ—੧੩੭੩]*

ਦੇ ਗੁਰਵਾਕ ਨੂੰ ਸਫਲਾਉਂਦੇ ਹਨ। ਉਹ ਪਰਉਪਕਾਰੀ ਜੱਗ ਵਿਚ ਆ ਕੇ :

***'ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥***

*[ਸੂਹੀ ਮਹਲਾ ੫, ਅੰਗ—੭੪੯]*

ਦਾ ਕਾਰਨਾਮਾ ਕਰ ਵਿਖਾਉਂਦੇ ਹਨ।

## ਸੰਤ ਨਿੱਤ-ਅਵਤਾਰ ਹਨ

ਪਰਮੇਸ਼ਰ ਜੀਵਾਂ ਦੀ ਰੱਖਿਆ ਅਤੇ ਕਲਿਆਣ ਹਿੱਤ, ਇਹਨਾਂ ਨਿੱਤ-ਅਵਤਾਰਾਂ ਨੂੰ ਜਗਤ ਵਿਚ ਭੇਜਦਾ ਰਹਿੰਦਾ ਹੈ। ਇਨ੍ਹਾਂ ਨਿੱਤ-ਅਵਤਾਰਾਂ ਨੂੰ ਗੁਰਬਾਣੀ ਅੰਦਰ ਸਾਧ, ਸੰਤ, ਬਾਬਾ, ਗੁਰਮੁਖਿ, ਸਿੱਖ, ਭਗਤ-ਜਨ, ਦਾਸ, ਸੇਵਕ, ਮਹਾਂਪੁਰਖ ਅਤੇ ਸਤਿ-ਪੁਰਖ ਆਦਿ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਇਹ ਨਿੱਤ-ਅਵਤਾਰ ਸੰਤ, ਭਗਤ, ਗੁਰਸਿੱਖ ਕਿਸੇ ਨਾ ਕਿਸੇ ਇਲਾਕੇ ਅੰਦਰ ਕਿਸੇ ਨਾ ਕਿਸੇ ਫ਼ਿਰਕੇ ਤੇ ਲਿਬਾਸ ਵਿਚ ਵਿਚਰਦੇ ਰਹਿੰਦੇ ਹਨ। ਜੋ ਪਰਮੇਸ਼ਰ ਤੋਂ ਭੁੱਲੇ ਅਤੇ ਪਾਪਾਂ ਵਿਚ ਗ੍ਰਸੇ ਜੀਵਾਂ ਨੂੰ ਬੁਰਾਈ ਤੋਂ ਛੁਡਾ ਕੇ ਨੇਕੀ ਦੇ ਰਾਹ 'ਤੇ ਪਾਉਂਦੇ ਹਨ। ਨਾਮ ਸਿਮਰਨ ਵਿਚ ਜੋੜ ਕੇ, ਰੱਬੀ ਰਜ਼ਾ ਵਿਚ ਤੋਰ ਕੇ, ਜਨਮਾਂ ਜਨਮਾਂਤਰਾਂ ਦੀਆਂ ਵਿੱਛੜੀਆਂ ਰੂਹਾਂ 'ਤੇ ਕਿਰਪਾ ਕਰ ਕੇ ਆਪਣੀ ਸਹਾਇਤਾ ਰਾਹੀਂ ਕਰਤਾ ਪੁਰਖ ਨਾਲ ਮਿਲਾ ਦਿੰਦੇ ਹਨ। ਯਥਾ :

***'ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥'***

*[ਬਾਰਹਮਾਹਾ ਮਾਂਝ ਮਹਲਾ ੫, ਅੰਗ—੧੩੬]*

ਗੁਰਬਾਣੀ ਅੰਦਰ ਸੰਤ ਸ਼ਬਦ ਦੀ ਵਰਤੋਂ ਕਈ ਅਰਥਾਂ ਵਿਚ ਕੀਤੀ ਗਈ ਹੈ।

੧. ਦਸਮ ਪਾਤਿਸ਼ਾਹ ਜੀ ਨੇ ਸੰਤ ਸ਼ਬਦ ਦੀ ਵਰਤੋਂ ਅਕਾਲ ਪੁਰਖ ਦੇ ਨਾਵਾਂ ਵਿਚ ਕੀਤੀ ਹੈ ਅਤੇ ਆਪ ਹੀ ਵਿਯੁਤਪਤੀ ਦੱਸਦਿਆਂ ਫ਼ੁਰਮਾਇਆ ਹੈ:

***'ਸਮੈ ਸੰਤ ਪਰ ਹੋਤ ਸਹਾਈ॥ ਤਾ ਤੇ ਸੰਖਯਾ ਸੰਤ ਸੁਨਾਈ॥੯॥'***

*[ਅਥ ਚੌਬੀਸ ਅਉਤਾਰ, ਅੰਗ—੧੫੬]*

੨. ਪੂਰਨ ਬ੍ਰਹਮ ਗਿਆਨੀ ਮਹਾਂਪੁਰਖ ਜੋ ਰੋਮ ਰੋਮ ਕਰਕੇ ਵਾਹਿਗੁਰੂ ਸਿਮਰਨ ਵਿਚ ਜੁੜਿਆ ਹੋਇਆ ਹੈ, ਉਸ ਨੂੰ ਵੀ ਪੂਰਨ ਸੰਤ ਆਖਿਆ ਹੈ:

***'ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥'***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥'***

*[ਸਲੋਕ ਮ: ੫, ਅੰਗ—੩੧੯]*

੩. ਆਮ ਗੁਰਸਿੱਖਾਂ ਨੂੰ ਵੀ ਹਜ਼ੂਰ ਨੇ ਸੰਤ ਸ਼ਬਦ ਨਾਲ ਸੰਬੋਧਨ ਕੀਤਾ ਹੈ:

(ੳ) ***'ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥'***

*[ਰਾਮਕਲੀ ਮਹਲਾ ੩ ਅਨੰਦੁ, ਅੰਗ—੯੧੮]*

(ਅ) ***'ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ॥'***

*[ਵਡਹੰਸ ਕੀ ਵਾਰ ਮਹਲਾ ੪, ਅੰਗ—੫੮੮]*

੪. ਸਤ-ਵਕਤਾ ਪੁਰਸ਼ ਨੂੰ ਵੀ ਸੰਤ ਕਿਹਾ ਹੈ:

***'ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥'***

*[ਰਾਮਕਲੀ ਮਹਲਾ ੫, ਅੰਗ—੮੯੪]*

੫. ਦੈਵੀ ਗੁਣਾਂ ਦੇ ਧਾਰਨੀ ਨਿਰਮਲ ਕਰਮੀ ਨੂੰ ਵੀ ਸਾਧ ਸੰਤ ਦਾ ਦਰਜਾ ਪ੍ਰਾਪਤ ਹੈ:

***'ਸਾਧ ਨਾਮ ਨਿਰਮਲ ਤਾ ਕੇ ਕਰਮ॥'***

*[ਗਉੜੀ ਸੁਖਮਨੀ ਮ: ੫, ਅੰਗ—੨੯੬]*

੬. ਸ਼ਾਂਤ ਚਿੱਤ ਪੁਰਸ਼ ਨੂੰ ਵੀ ਸੰਤ ਸ਼ਬਦ ਨਾਲ ਯਾਦ ਕੀਤਾ ਹੈ:

(ੳ) ***'ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ॥'***

*[ਬਿਲਾਵਲੁ ਕਬੀਰ ਜੀ, ਅੰਗ—੮੫੬]*

(ਅ) ***'ਕਿਆ ਅਪਰਾਧੁ ਸੰਤ ਹੈ ਕੀਨ੍ਾ ॥'***

*[ਗੋਂਡ ਕਬੀਰ ਜੀ, ਅੰਗ—੮੭੧]*

ਨੇਕੀ ਦੀ ਬਦੀ 'ਤੇ ਫ਼ਤਹਿ ਪ੍ਰਾਪਤੀ ਲਈ ਦੈਵੀ ਗੁਣਾਂ ਦੇ ਭੰਡਾਰ ਅਤੇ ਨਾਮ ਸਿਮਰਨ ਵਿਚ ਸਦਾ ਲਿਵਲੀਨ ਰਹਿਣ ਵਾਲੇ ਪਰਉਪਕਾਰੀ ਮਹਾਂਪੁਰਖਾਂ ਨੂੰ ਵਾਹਿਗੁਰੂ ਜਗਤ ਵਿਚ ਭੇਜਦਾ ਹੈ। ਉਹ ਆਪ ਤਾਂ ਖ਼ੁਦ ਮੁਕਤ ਰੂਪ ਹੀ ਹੁੰਦੇ ਹਨ, ਇਸ ਲਈ ਉਨ੍ਹਾਂ ਦਾ ਦੁਨੀਆਂ ਵਿਚ ਆਉਣ ਦਾ ਕੋਈ ਨਿੱਜੀ ਪ੍ਰਯੋਜਨ ਨਹੀਂ ਹੁੰਦਾ। ਉਹ ਤਾਂ ਕੇਵਲ ਜਗਤ-ਭਲਾਈ, ਪਰਉਪਕਾਰ ਅਤੇ ਹਨੇਰੇ ਜਗਤ ਨੂੰ ਆਪਣੀ ਅਮਲੀ ਜ਼ਿੰਦਗੀ ਰਾਹੀਂ ਗਿਆਨ ਦਾ ਚਾਨਣ ਦੇ ਕੇ ਮੁਕਤ ਕਰਨ ਲਈ ਹੀ ਆਉਂਦੇ ਹਨ। ਯਥਾ :

***'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥***
***ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥'***

*[ਗਉੜੀ ਸੁਖਮਨੀ ਮ: ੫, ਅੰਗ—੨੯੫]*

## ਸੰਤ ਦਾ ਕੰਮ

ਆਪ ਨਾਮ ਜਪਣਾ ਅਤੇ ਦੂਜਿਆਂ ਨੂੰ ਆਪਣੇ ਜੀਵਨ, ਤਜਰਬੇ, ਪ੍ਰੇਰਨਾ ਤੇ ਛੋਹ ਦੁਆਰਾ ਨਾਮ ਜਪਾਉਣਾ, ਇਉਂ ਵਿੱਛੜੀਆਂ ਹੋਈਆਂ ਰੂਹਾਂ ਨੂੰ ਵਾਹਿਗੁਰੂ ਨਾਲ ਮੇਲਣਾ ਹੀ ਉਹਨਾਂ ਦਾ ਮੁੱਖ ਕੰਮ ਹੁੰਦਾ ਹੈ। ਯਥਾ :

੧. ***'ਰਾਮੁ ਜੋ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥***

*[ਸਲੋਕ ਕਬੀਰ ਜੀ, ਅੰਗ—੧੩੭੩]*

੨. ***'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ;***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥'***

*[ਗਉੜੀ ਵਾਰ ਮ: ੪, ਅੰਗ—੩੦੬]*

੩. ***'ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥***

*[ਗੋਂਡ ਮਹਲਾ ੫, ਅੰਗ—੮੬੭]*

ਅਜਿਹੇ ਸੰਤ ਜਿਨ੍ਹਾਂ ਵਿਚ ਉਪਰੋਕਤ ਸਾਰੇ ਗੁਣ ਹੋਣ, ਗਿਣਤੀ ਵਿਚ ਬਹੁਤੇ ਨਹੀਂ ਹੁੰਦੇ, ਸਗੋਂ ਬਹੁਤ ਘੱਟ ਅਤੇ ਵਿਰਲੇ ਹੀ ਹੁੰਦੇ ਹਨ। ਯਥਾ :

੧. ***'ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥'***

*[ਸਲੋਕ ਮਹਲਾ ੧, ਅੰਗ—੧੪੧੧]*

੨. ***'ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥'***

*[ਸਲੋਕ ਮ: ੫, ਅੰਗ—੫੧੭]*

### ੩. *'ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥'*

*[ਸਲੋਕ ਮਹਲਾ ੯, ਅੰਗ–੧੪੨੭]*

ਵੀਹਵੀਂ ਸਦੀ ਬਿਕ੍ਰਮੀ ਨੂੰ ਸਿੱਖ ਇਤਿਹਾਸ ਅੰਦਰ, ਸੰਤ-ਕਾਲ ਦਾ ਨਾਮ ਦਿੱਤਾ ਜਾ ਸਕਦਾ ਹੈ ਜਦੋਂ ਕਿ ਬਿਅੰਤ ਸਾਧੂ ਸੰਤਾਂ ਨੇ ਆਪਣੀ ਨਾਮ ਅਭਿਆਸ ਕਮਾਈ ਅਤੇ ਆਪਣੇ ਉੱਚੇ ਜੀਵਨ ਦਾ ਸਦਕਾ ਕੌਮ ਵਿਚ ਆਈਆਂ ਬੁਰਾਈਆਂ ਨੂੰ ਦੂਰ ਕਰ ਕੇ ਮੁੜ ਪੈਰਾਂ 'ਤੇ ਖੜ੍ਹਾ ਕਰਨ ਦਾ ਭਰਪੂਰ ਯਤਨ ਕੀਤਾ। ਧਰਮ ਵਿਚ ਪ੍ਰਪੱਕਤਾ ਅਤੇ ਉੱਚ ਇਖ਼ਲਾਕ ਤੋਂ ਬਿਨਾਂ ਕੋਈ ਵੀ ਕੌਮ ਸੰਸਾਰ ਵਿਚ ਜ਼ਿੰਦਾ ਨਹੀਂ ਰਹਿ ਸਕਦੀ ਅਤੇ ਨਾ ਹੀ ਉੱਨਤੀ ਦੀਆਂ ਮੰਜ਼ਿਲਾਂ ਵੱਲ ਅੱਗੇ ਹੀ ਵਧ ਸਕਦੀ ਹੈ।

ਸਿੱਖ ਰਾਜ ਦੇ ਖ਼ਾਤਮੇ ਤੋਂ ਮਗਰੋਂ ਨਾਮ ਸਿਮਰਨ ਅਤੇ ਗੁਰਸਿੱਖੀ ਦੇ ਵਾਧੇ ਲਈ ਸੂਬਾ ਸਰਹੱਦ ਵਿਚ ਹੋਤੀ ਮਰਦਾਨ ਵਾਲੇ ਮਹਾਂਪੁਰਖ ਸੰਤ ਬਾਬਾ ਕਰਮ ਸਿੰਘ ਜੀ ਨੇ ਹੈਰਾਨ ਕਰ ਦੇਣ ਵਾਲਾ ਮਹਾਨ ਕਾਰਜ ਕੀਤਾ ਅਤੇ ਪੰਥ ਵਿਚ ਆਈਆਂ ਗਿਰਾਵਟਾਂ ਤੋਂ ਪੰਥ ਨੂੰ ਬਚਾ ਕੇ ਧਾਰਮਿਕ ਰਹੁ-ਰੀਤਾਂ ਅਤੇ ਸਿੱਖ ਸੰਸਕਾਰਾਂ ਨੂੰ ਨਵੇਂ ਸਿਰੇ ਤੋਂ ਸੁਰਜੀਤ ਕੀਤਾ। ਇਸੇ ਤਰ੍ਹਾਂ ਪੋਠੋਹਾਰ ਵਿਚ ਬਾਬਾ ਦਿਆਲ ਜੀ ਨਿਰੰਕਾਰੀ ਅਤੇ ਮਾਲਵੇ ਵਿਚ ਬਾਬਾ ਰਾਮ ਸਿੰਘ ਜੀ ਨਾਮਧਾਰੀ ਸੰਪ੍ਰਦਾਇ ਨੇ ਸਿੱਖ ਕੌਮ ਦੀਆਂ ਚੜ੍ਹਦੀਆਂ ਕਲਾਂ ਲਈ ਵਰਣਨ ਯੋਗ ਕੰਮ ਕੀਤਾ।

## ਮਾਲਵੇ ਵਿਚ ਸੰਤ

ਮਾਲਵੇ ਦੀ ਧਰਤੀ ਨੇ ਵੀਹਵੀਂ ਸਦੀ ਬਿਕ੍ਰਮੀ ਵਿਚ ਜਿਨ੍ਹਾਂ ਮਹਾਂਪੁਰਖਾਂ ਨੂੰ ਜਨਮ ਦਿੱਤਾ, ਉਹਨਾਂ ਵਿਚੋਂ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਾ, ਸੰਤ ਅਤਰ ਸਿੰਘ ਜੀ ਰੇਰੂ ਸਾਹਿਬ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਮੱਘਰ ਸਿੰਘ ਜੀ ਰਾਮਗੜ੍ਹ ਅਤੇ ਸੰਤ ਗੁਲਾਬ ਸਿੰਘ ਜੀ ਘੋਲੀਆਂ (ਮੋਗਾ) ਨੂੰ ਪ੍ਰਮੁੱਖ ਗਿਣਿਆ ਜਾ ਸਕਦਾ ਹੈ। ਜਿਨ੍ਹਾਂ ਨੇ ਕੇਵਲ ਮਾਲਵੇ ਵਿਚ ਹੀ ਨਹੀਂ, ਸਗੋਂ ਸਾਰੇ ਪੰਜਾਬ ਬਲਕਿ ਸਾਰੇ ਭਾਰਤ ਵਰਸ਼ ਵਿਚ ਆਪਣੀ ਕਰਣੀ ਦੁਆਰਾ ਅਤੇ ਆਪਣੇ ਸ਼ੁਭ ਉਪਦੇਸ਼ਾਂ ਦੁਆਰਾ ਅਨੇਕਾਂ ਭੁੱਲੇ-ਭਟਕਿਆਂ ਨੂੰ ਗੁਰਮਤਿ ਦੀ ਰੌਸ਼ਨੀ ਦਿਖਾ ਕੇ ਜੀਵਨ ਦੇ ਸਹੀ ਪੰਧ 'ਤੇ ਪਾਇਆ ਅਤੇ ਆਪਣੀ ਸ਼ਖ਼ਸੀਅਤ ਦੇ ਪ੍ਰਭਾਵ ਦਾ ਸਦਕਾ ਸਿੱਖ ਕੌਮ ਦਾ ਨਾਮ ਜਗਤ ਵਿਚ ਉੱਚਾ ਕੀਤਾ।

ਸਿੱਖ ਇਕ ਪ੍ਰਚਾਰਕ ਧਰਮ ਹੈ। ਇਸ ਧਰਮ ਦਾ ਪ੍ਰਚਾਰਕ ਹੋਣਾ ਇਕ ਬਹੁਤ ਵੱਡੀ ਮਾਣ ਵਾਲੀ ਗੱਲ ਹੈ। ਸਿੱਖ ਸਮਾਜ ਵਿਚ ਪ੍ਰਚਾਰਕ ਦਾ ਸਤਿਕਾਰ ਵੀ ਬਹੁਤ ਹੈ। ਉਸ ਦੀਆਂ ਸੰਸਾਰਕ ਲੋੜਾਂ ਵੀ ਸੰਗਤਾਂ ਆਪੇ ਹੀ ਪੂਰੀਆਂ ਕਰ ਦਿੰਦੀਆਂ ਹਨ, ਬਸ਼ਰਤੇ ਕਿ ਉਹ ਸ਼ਬਦ ਦੇ ਸਹੀ ਅਰਥਾਂ ਵਿਚ ਗੁਰਮਤਿ ਦਾ ਪ੍ਰਚਾਰਕ ਹੋਵੇ। ਜਿਹੜਾ ਵਿਅਕਤੀ ਦੂਜਿਆਂ ਨੂੰ ਗੁਰਮਤਿ ਦਾ ਉਪਦੇਸ਼ ਕਰਨ ਵਾਲਾ ਹੋਵੇ ਪਰ ਆਪ ਕਰਣੀ-ਹੀਣ ਹੋਵੇ, ਉਸ ਬਾਰੇ ਗੁਰਬਾਣੀ ਦਾ ਫ਼ੁਰਮਾਣ ਹੈ :

***'ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥'***

*[ਗਉੜੀ ਸੁਖਮਨੀ ਮ: ੫, ਅੰਗ—੨੬੯]*

ਭਗਤ ਕਬੀਰ ਜੀ ਕਰਣੀ-ਹੀਣ ਪ੍ਰਚਾਰਕ ਬਾਰੇ ਫ਼ੁਰਮਾਉਂਦੇ ਹਨ :

***'ਕਬੀਰ ਅਵਰਹ ਕਉ ਉਪਦੇਸਤੇ ਮੁਖ ਮਹਿ ਪਰ ਹੈ ਰੇਤੁ ॥***
***ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥'***

*[ਸਲੋਕ ਕਬੀਰ ਜੀ, ਅੰਗ—੧੩੬੯]*

ਜਿਸ ਪੁਰਸ਼ ਵਿਚ ਕਹਿਣੀ ਅਤੇ ਕਰਣੀ ਦਾ ਸੁਮੇਲ ਹੈ, ਉਥੇ ਹੀ ਗੁਰੂ-ਮਤਿ ਹੈ, ਨਹੀਂ ਤਾਂ ਕਰਣੀ-ਹੀਣ ਪੁਰਸ਼ ਸਦਾ ਘਾਟੇ ਵਿੱਚ ਹੀ ਰਹਿੰਦਾ ਹੈ:

***'ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥'***

*[ਸਿਰੀਰਾਗੁ ਮਹਲਾ ੧, ਅੰਗ—੨੫]*

ਸੂਰਬੀਰ ਬਚਨ ਕੇ ਬਲੀ ਉਹ ਪੁਰਖ ਹਨ, ਜਿਨ੍ਹਾਂ ਦੀ ਕਹਿਣੀ ਅਤੇ ਕਰਨੀ ਇਕ-ਮਿੱਕ ਹੁੰਦੀ ਹੈ। ਉਹਨਾਂ ਦੇ ਅੰਦਰ ਨਿਰੰਕਾਰ ਵੱਸਦਾ ਹੈ, ਜਿਸ ਕਰਕੇ ਉਹਨਾਂ ਦੀ ਸਿੱਖਿਆ ਸੰਸਾਰ ਨੂੰ ਤਾਰ ਦਿੰਦੀ ਹੈ:

***'ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥***
***ਤਿਸ ਕੀ ਸੀਖ ਤਰੈ ਸੰਸਾਰੁ ॥'***

*[ਗਉੜੀ ਸੁਖਮਨੀ ਮ: ੫, ਅੰਗ—੨੬੮]*

ਜੋ ਵਿਦਵਾਨ ਹੋਣ ਦੇ ਨਾਲ ਨਾਲ ਪ੍ਰਮੇਸ਼ਰ ਦੇ ਨਾਮ ਰਸ ਵਿਚ ਜੁੜਿਆ ਹੋਇਆ ਹੈ, ਉਸ ਵਿਦਵਾਨ ਦੇ ਉਪਦੇਸ਼ ਨੂੰ ਸੁਣ ਕੇ ਮੁਰਦਾ ਦਿਲ ਬੰਦੇ ਜ਼ਿੰਦਾ ਹੋ ਉੱਠਦੇ ਹਨ :

***'ਰਾਮ ਨਾਮ ਸਾਰੁ ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥'***

*[ਗਉੜੀ ਸੁਖਮਨੀ ਮ: ੫, ਅੰਗ—੨੭੪]*

ਸਿੱਖ ਇਤਿਹਾਸ ਵਿਚ ਕਰਣੀ ਪ੍ਰਧਾਨ ਬਿਅੰਤ ਮਹਾਂਪੁਰਖ ਗੁਰਸਿੱਖ ਹੋ ਗੁਜ਼ਰੇ ਹਨ, ਜਿਨ੍ਹਾਂ ਨੇ ਆਪੋ ਆਪਣੇ ਸਮੇਂ ਜ਼ਿੰਦਗੀ ਦਾ ਬਹੁਤਾ ਹਿੱਸਾ ਗੁਰਮਤਿ ਪ੍ਰਚਾਰ ਵਿਚ ਲਾਇਆ। ਵਰਤਮਾਨ ਸਮੇਂ ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਇਕ ਅਜਿਹੀ ਹੀ ਸ਼ਖ਼ਸੀਅਤ ਸਨ, ਜਿਨ੍ਹਾਂ ਦੇ ਮਨ, ਬਾਣੀ, ਸਰੀਰ ਵਿਚ ਗੁਰਮਤਿ ਦਾ ਪ੍ਰਵਾਹ ਚੱਲ ਰਿਹਾ ਸੀ। ਉਹਨਾਂ ਦੇ ਪ੍ਰਚਾਰ ਦਾ ਸਦਕਾ ਅਨੇਕਾਂ ਅਨਮੱਤੀ ਅਤੇ ਭੁੱਲੜ ਸਿੱਖ ਮੁੜ ਗੁਰਮਤਿ ਦੀ ਰੌਸ਼ਨੀ ਵਿਚ ਆਏ। ਦਾਸ ਨੂੰ ਆਪ ਜੀ ਦੇ ਸਤਿਸੰਗ ਦੁਆਰਾ ਹੀ ਗੁਰਮਤਿ ਵਿਦਿਆ ਦੀ ਦਾਤ ਪ੍ਰਾਪਤ ਹੋਈ ਹੈ।

ਪੰਥ ਪ੍ਰਸਿੱਧ ਹਸਤੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਲਾਸਾਨੀ ਗਿਆਤਾ, ਵਿਆਖਿਆਕਾਰ ਅਤੇ ਗੁਰਮਤਿ ਵਿਦਿਆ ਦੇ ਮਹਾਨ ਅਚਾਰਯ, ਸ਼ਬਦ ਦੇ ਸਹੀ ਅਰਥਾਂ ਵਿਚ ਗੁਰੂ ਕਲਗੀਧਰ ਜੀ ਦੇ ਨਿਖ਼ਾਲਸ ਖ਼ਾਲਸਾ, ਕਹਿਣੀ ਅਤੇ ਕਰਨੀ ਦੇ ਪੂਰੇ ਸੂਰੇ, ਗੁਰੂ ਦਰੋਂ ਵਰੋਸਾਏ ਮਹਾਂਪੁਰਖ; ਜਗਤ ਵਿਖਿਆਤ, ਨਾਮਵਰ ਸ਼ਖ਼ਸੀਅਤ, ਨਿਰਭਉ ਅਤੇ ਨਿਰਵੈਰ, ਸ਼ਾਂਤ-ਆਤਮਾ, ਸਰਬ-ਗੁਣ ਸੰਪੰਨ ਜ਼ਿੰਦਗੀ ਦੇ ਮਾਲਕ, ਨਿਮਰਤਾ ਦੇ ਪੁੰਜ, ਅਨਿੰਨ ਗੁਰਸਿੱਖ, ਪੰਥ ਦੀ ਚੜ੍ਹਦੀ ਕਲਾ ਦੇ ਚਾਹਵਾਨ, ਸ੍ਰੀਮਾਨ ਪਰਮ ਸਤਿਕਾਰਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦਾ ਜੀਵਨ ਇਕ ਅਲੌਕਿਕ ਜੀਵਨ ਹੈ, ਜਿਸ ਦੀ ਮਿਸਾਲ ਇਸ ਯੁਗ ਵਿਚ ਲੱਭਣੀ ਮੁਸ਼ਕਲ ਹੀ ਨਹੀਂ, ਸਗੋਂ ਨਾਮੁਮਕਿਨ ਹੈ।

ਆਪ ਜੀ ਨੇ ਲਗਭਗ ਡੇਢ ਸੌ (੧੫੦) ਵਿਦਿਆਰਥੀਆਂ ਦਾ ਜਥਾ ਲੈ ਕੇ ਪੰਜਾਬ ਦੇ ਪਿੰਡਾਂ, ਕਸਬਿਆਂ, ਨਗਰਾਂ ਅਤੇ ਸ਼ਹਿਰਾਂ ਤੋਂ ਇਲਾਵਾ ਭਾਰਤ ਭਰ ਦੇ ਸਾਰੇ ਪ੍ਰਾਂਤਾਂ ਦੀਆਂ ਰਾਜਧਾਨੀਆਂ, ਵੱਡੇ ਵੱਡੇ ਸ਼ਹਿਰਾਂ ਅਤੇ ਗੁਰਧਾਮਾਂ 'ਤੇ ਅੱਪੜ ਕੇ ਗੁਰਬਾਣੀ ਅਤੇ ਗੁਰਮਤਿ ਦੀ ਰੌਸ਼ਨੀ ਨੂੰ ਘਰ ਘਰ ਪਹੁੰਚਾਉਣ ਦਾ ਪਰਉਪਕਾਰੀ ਕਾਰਜ ਸਫਲਤਾ ਨਾਲ ਨਿਭਾਇਆ।

ਆਪ ਜੀ ਤੋਂ ਗੁਰਮਤਿ ਵਿਦਿਆ ਪੜ੍ਹ ਕੇ ਹਜ਼ਾਰਾਂ ਸਿੰਘ ਅਖੰਡ ਪਾਠੀ ਅਤੇ ਸੈਂਕੜੇ ਗ੍ਰੰਥੀ ਬਣੇ। ਸੈਂਕੜਿਆਂ ਨੂੰ ਕਥਾ-ਵਾਚਕ, ਗਿਆਨੀ ਤੇ ਪ੍ਰਚਾਰਕ ਬਣਾਇਆ ਅਤੇ ਲੱਖਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਇਆ। ਆਪ ਜੀ ਲਗਾਤਾਰ ੪੦ ਸਾਲ ਗੁਰੂ-ਪੰਥ ਦੀ

ਨਿਰਮਾਣ ਤੇ ਨਿਸ਼ਕਾਮ ਸੇਵਾ ਕਰਦੇ ਰਹੇ।

ਆਪ ਜਿਥੇ ਸੁਜਾਨ, ਗੁਰਮਤਿ-ਵਕਤਾ, ਗੁਰਬਾਣੀ ਪ੍ਰਬੀਨ ਅਤੇ ਲਾਸਾਨੀ ਵਿਆਖਿਆਕਾਰ ਸਨ, ਉਥੇ ਪੂਰਨ ਅਨੁਭਵੀ ਕਵੀ ਤੇ ਬ੍ਰਹਮ ਗਿਆਨੀ ਸਨ। ਆਪ ਸ਼ਬਦ ਦੇ ਸਹੀ ਅਰਥਾਂ ਵਿਚ ਸੰਤ, ਗਿਆਨੀ, ਖ਼ਾਲਸਾ ਅਤੇ ਸਫਲ ਗ੍ਰਿਹਸਥੀ ਵੀ ਸਨ।

ਆਪ ਅਥਾਹ ਸ਼ਕਤੀਆਂ ਦੇ ਮਾਲਕ ਹੁੰਦਿਆਂ ਹੋਇਆਂ ਵੀ ਉਹਨਾਂ ਸ਼ਕਤੀਆਂ ਨੂੰ ਹਮੇਸ਼ਾ ਗੁਪਤ ਰੱਖਦੇ। ਅਜਰ ਨੂੰ ਜਰਨ ਵਿਚ ਹੀ ਗੁਰਮਤਿ ਸਮਝਦੇ। ਆਪਣੀ ਵਡਿਆਈ ਕਰਾਉਣ ਤੇ ਸੁਣਨ ਤੋਂ ਦੂਰ ਰਹਿੰਦੇ। ਇਸ ਦੇ ਉਲਟ ਦੂਜਿਆਂ ਦਾ ਵੱਧ ਤੋਂ ਵੱਧ ਮਾਣ ਸਤਿਕਾਰ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦੇ ਸਨ। ਆਪ ਕਿਹਾ ਕਰਦੇ ਸਨ ਕਿ ਵੱਡੇ ਆਦਮੀਆਂ ਨੂੰ ਮਿਲਣ ਦੀ ਇੱਛਾ ਵਾਲੇ, ਬਹੁਤਾ ਫਿਰਨ ਵਾਲੇ, ਬਹੁਤੀਆਂ ਪੁਸਤਕਾਂ ਪੜ੍ਹਨ ਵਾਲੇ ਅਤੇ ਆਪਣੀ ਵਡਿਆਈ ਚਾਹੁਣ ਵਾਲੇ ਬੰਦੇ ਰੱਬ ਨੂੰ ਨਹੀਂ ਮਿਲ ਸਕਦੇ।

ਭਾਈ ਪ੍ਰਤਾਪ ਸਿੰਘ ਜੀ 'ਸ੍ਰੀ ਭਗਵਾਨ' ਕਿਹਾ ਕਰਦੇ ਸਨ ਕਿ ਇਹਨਾਂ ਮਹਾਂਪੁਰਖਾਂ ਦੇ ਸਰੀਰ ਤਿਆਗਨ ਤੋਂ ਬਾਅਦ ਪਰਮਾਰਥ ਅਤੇ ਪਦਾਰਥਾਂ ਦੇ ਚਾਹਵਾਨ ਦੋਨੋਂ ਹੀ ਰੋਣਗੇ। ਉਹੀ ਗੱਲ ਹੋਈ :

***'ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥'***

*[ਸਲੋਕ ਫਰੀਦ ਜੀ, ਅੰਗ—੧੩੮੩]*

ਆਪ ਦਾ ਜਨਮ ਮਾਲਵੇ ਵਿਚ, ਦੇਹਾਂਤ ਮਾਝੇ ਵਿਚ ਅਤੇ ਸਸਕਾਰ ਦੁਆਬੇ ਵਿਚ ਹੋਇਆ। ਆਪ ਦੀ ਜ਼ਿੰਦਗੀ ਦੇ ਬਿਅੰਤ ਰੌਸ਼ਨ ਪਹਿਲੂ ਹਨ। ਉਹਨਾਂ ਸਾਰਿਆਂ ਨੂੰ ਅੰਕਤ ਕਰ ਸਕਣਾ ਤਾਂ ਬਹੁਤ ਮੁਸ਼ਕਲ ਹੈ। ਦਾਸ ਨੇ ਇਸ ਪੁਸਤਕ ਵਿਚ ਕੁਝ ਕੁ ਪੱਖਾਂ 'ਤੇ ਚਾਨਣਾ ਪਾਉਣ ਦਾ ਮਾਮੂਲੀ ਜਿਹਾ ਯਤਨ ਕੀਤਾ ਹੈ। ਜਿਸ ਤੋਂ ਆਪ ਜੀ ਦੀ ਬਹੁਪੱਖੀ ਸ਼ਖ਼ਸੀਅਤ ਉੱਘੜ ਕੇ ਪਾਠਕਾਂ ਦੇ ਸਾਹਮਣੇ ਆ ਸਕੇਗੀ।

ਆਪ ਜਿੱਥੇ ਸੰਤ-ਸੁਭਾਵ, ਗੁਰਮਤਿ ਅਤੇ ਅਨਯਮੱਤਾਂ ਦੇ ਗ੍ਰੰਥਾਂ ਦੇ ਬੇ-ਨਜ਼ੀਰ ਉਸਤਾਦ ਸਨ, ਉਥੇ ਕਲਗੀਧਰ ਜੀ ਦੇ ਬਖ਼ਸ਼ੇ ਖੰਡੇ-ਬਾਟੇ ਦੇ ਅੰਮ੍ਰਿਤ ਦੇ ਪੂਰਨ ਧਾਰਨੀ, ਵਿਸ਼ਵਾਸੀ, ਅੰਮ੍ਰਿਤਧਾਰੀ ਅਤੇ ਪੰਜ ਕਕਾਰਾਂ ਦੀ ਰਹਿਤ ਨਾਲ ਪਿਆਰ ਕਰਨ ਵਾਲੇ ਅਤੇ ਹੋਰਨਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਉਣ ਵਾਲੇ ਆਤਮਦਰਸ਼ੀ ਪੂਰਨ ਮਹਾਂਪੁਰਖ ਸਨ।

ਵਿਦਵਾਨਾਂ ਦੇ ਕਦਰਦਾਨ ਅਤੇ ਗੁਰਮਤਿ ਵਿਦਿਆ ਦੇ ਦਾਤੇ ਸਨ। ਵੱਡੇ ਆਦਮੀਆਂ ਨੂੰ ਮਿਲਣ ਤੋਂ ਸੰਕੋਚ ਕਰਦੇ ਅਤੇ ਗ਼ਰੀਬਾਂ ਨੂੰ ਮਿਲ ਕੇ ਵਧੇਰੇ ਪ੍ਰਸੰਨ ਹੁੰਦੇ ਸਨ।

ਇਕ ਵਾਰ ਇਕ ਸਮਾਗਮ 'ਤੇ ਮਹਾਰਾਜਾ ਪਟਿਆਲਾ ਨੇ ਆਉਣਾ ਸੀ ਅਤੇ ਪ੍ਰਧਾਨਗੀ ਕਰਨੀ ਸੀ। ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਨੇ ਆਪ ਜੀ ਨੂੰ ਉਸ ਸਮਾਗਮ 'ਤੇ ਪਹੁੰਚਣ ਲਈ ਕਿਹਾ ਤਾਂ ਆਪ ਜੀ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, "ਮਹਾਰਾਜ ਜੀ! ਆਪ ਹੁਕਮ ਕਰੋ ਤਾਂ ਤੁਹਾਡੇ ਡੇਰੇ ਵਿਚ ਜਿੰਨੇ ਦਿਨ ਜਾਂ ਮਹੀਨੇ ਕਹੋ, ਕਥਾ ਕਰਨ ਨੂੰ ਤਿਆਰ ਹਾਂ, ਪਰ ਅਜਿਹੇ ਸਮਾਗਮਾਂ 'ਤੇ ਜਿਥੇ ਵੱਡੇ ਆਦਮੀਆਂ ਦੀਆਂ ਪ੍ਰਧਾਨਗੀਆਂ ਹੋਣ, ਜਾਣ ਨੂੰ ਆਤਮਾ ਨਹੀਂ ਮੰਨਦੀ।" ਆਪ ਪੰਥ ਦੇ ਆਗੂ ਬਣਨ ਤੋਂ ਹਮੇਸ਼ਾਂ ਸੰਕੋਚ ਕਰਦੇ ਪਰ ਪਿੱਛੇ ਰਹਿ ਕੇ ਪੰਥ ਦੀ ਵੱਡਮੁੱਲੀ ਸੇਵਾ ਕਰਨ ਵਿਚ ਯਕੀਨ ਰੱਖਦੇ ਸਨ।

ਆਪ ਤੋਂ ਗੁਰਮਤਿ ਵਿਦਿਆ ਪ੍ਰਾਪਤ ਕਰ ਕੇ ਬਹੁਤ ਸਾਰੇ ਵਿਦਵਾਨ ਭਾਰਤ ਭਰ ਦੇ ਗੁਰ-ਅਸਥਾਨਾਂ ਤੇ ਸ਼ਹਿਰਾਂ ਵਿਚ ਅੱਗੋਂ ਗੁਰਮਤਿ ਵਿਦਿਆ ਦਾ ਦਾਨ ਦੇ ਰਹੇ ਹਨ।

## ਵਿਦੇਸ਼ਾਂ ਵਿਚ ਖ਼ਾਸ ਕਰਕੇ

੧. **ਕੈਨੇਡਾ**—ਗਿਆਨੀ ਮਨੀ ਸਿੰਘ ਜੀ ਨੇ ੧੫ ਸਾਲ ਕੈਨੇਡਾ, ਦੋ ਸਾਲ ਇੰਗਲੈਂਡ ਵਿਚ ਗੁਰਮਤਿ ਪ੍ਰਚਾਰ ਕੀਤਾ। ੯ ਸਾਲ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਰਹੇ। ਰੀਟਾਇਰ ਹੋ ਕੇ ਫਿਰ ਹੁਣ ਕੈਨੇਡਾ, ਅਮਰੀਕਾ ਵਿਚ ਪ੍ਰਚਾਰ ਕਰ ਰਹੇ ਹਨ। ਗਿਆਨੀ ਸੁਜਾਨ ਸਿੰਘ ਜੀ (ਕਿਲ੍ਹਾ ਰਾਇਪੁਰ) ਨੇ ਕੈਨੇਡਾ ਰਹਿ ਕੇ ਕਥਾ ਦੁਆਰਾ ਗੁਰਮਤਿ ਦਾ ਪ੍ਰਚਾਰ ਕੀਤਾ। ਗਿਆਨੀ ਗੁਰਦੇਵ ਸਿੰਘ ਘੁਵਾਣੀ, ਗਿਆਨੀ ਮਹਿੰਦਰ ਸਿੰਘ ਜੀ ਪਨਿਆਲੀ ਵਾਲੇ ਕਾਫ਼ੀ ਸਮਾਂ ਤਖ਼ਤ ਸ੍ਰੀ ਕੇਸਗੜ੍ਹ (ਅਨੰਦਪੁਰ) ਹੈੱਡ ਗ੍ਰੰਥੀ ਦੀ ਸੇਵਾ ਕਰ ਕੇ ਹੁਣ ਕੈਨੇਡਾ ਵਿਚ ਗੁਰਮਤਿ ਦਾ ਪ੍ਰਚਾਰ ਕਰਦੇ ਹਨ। ਗਿਆਨੀ ਇੰਦਰਜੀਤ ਸਿੰਘ ਜੀ (ਰਕਬੇ ਵਾਲੇ), ਭਗਤ ਗਿਆਨੀ ਜਸਵੰਤ ਸਿੰਘ ਜੀ (ਦਾਉਧਰ), ਗਿਆਨੀ ਦਰਸ਼ਨ ਸਿੰਘ ਸ਼ਹੀਦ ਵੀ ਇਸੇ ਤਰ੍ਹਾਂ ਸੇਵਾ ਕਰ ਰਹੇ ਹਨ।

੨. **ਇੰਗਲੈਂਡ**—ਦਾਸ ਸੰਨ ੧੯੭੫ ਤੋਂ ਰਹਿ ਕੇ ਗੁਰਮਤਿ ਪ੍ਰਚਾਰ ਕਰ

ਰਿਹਾ ਹੈ। ਗਿਆਨੀ ਗੁਰਦੇਵ ਸਿੰਘ ਜੀ ਮੁਨਾਵਾਂ, ਗਿਆਨੀ ਬਲਦੇਵ ਸਿੰਘ ਜੀ (ਗਾਲਬ), ਗਿਆਨੀ ਜੁਗਿੰਦਰ ਸਿੰਘ ਜੀ (ਭਰੋਵਾਲ), ਗਿਆਨੀ ਅਜਾਇਬ ਸਿੰਘ ਜੀ, ਮਹਾਂਪੁਰਖਾਂ ਦੇ ਪੋਤਰੇ ਗਿਆਨੀ ਤਰਲੋਚਨ ਸਿੰਘ ਜੀ ਅਤੇ ਗਿਆਨੀ ਮਹਿਤਾਬ ਸਿੰਘ ਜੀ ਪੱਕੇ ਤੌਰ 'ਤੇ ਰਹਿ ਕੇ ਗੁਰਮਤਿ ਪ੍ਰਚਾਰ ਕਰ ਰਹੇ ਹਨ। ਗਿਆਨੀ ਪੂਰਨ ਸਿੰਘ ਜੀ ਦਿੱਲੀ ਵਾਲੇ ਅਤੇ ਮਹਾਂਪੁਰਖਾਂ ਦੇ ਪੋਤਰੇ ਗਿਆਨੀ ਅਵਤਾਰ ਸਿੰਘ ਜੀ ਬੱਧਨੀ ਕਲਾਂ ਵਾਲੇ ਸਮੇਂ ਸਮੇਂ ਅਨੁਸਾਰ ਪ੍ਰਚਾਰ ਕਰਦੇ ਰਹਿੰਦੇ ਹਨ। ਗਿਆਨੀ ਕ੍ਰਿਪਾਲ ਸਿੰਘ ਜੀ ਬੋਪਾਰਾਇ ਵਾਲਿਆਂ ਨੇ ਵੀ ਸਾਰੀ ਉਮਰ ਪ੍ਰਚਾਰ ਵਿਚ ਲਾਈ।

੩. **ਅਮਰੀਕਾ**—ਰਾਗੀ ਸਾਧੂ ਸਿੰਘ ਜੀ, ਰਾਗੀ ਜਗੀਰ ਸਿੰਘ ਜੀ, ਗਿਆਨੀ ਬਲਵੰਤ ਸਿੰਘ (ਬਾਬਾ ਲੱਖੋ), ਗਿਆਨੀ ਗੁਰਦੀਪ ਸਿੰਘ ਜੀ ਸਾਬਕਾ ਹੈੱਡ ਗ੍ਰੰਥੀ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਅਤੇ ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਆਦਿਕ ਪ੍ਰਚਾਰ ਵਿਚ ਜੁੱਟੇ ਹੋਏ ਹਨ।

੪. **ਅਫ਼ਰੀਕਾ**—ਗਿਆਨੀ ਕਰਨੈਲ ਸਿੰਘ ਜੀ 'ਬਾਲਦ' ਗੁਰਮਤਿ ਪ੍ਰਚਾਰ ਕਰ ਰਹੇ ਹਨ।

*—ਲੇਖਕ*

ੴ ਸਤਿਗੁਰ ਪ੍ਰਸਾਦਿ॥

# ਨਗਰ ਅਤੇ ਵੰਸ ਦੀ ਜਾਣਕਾਰੀ

## ਪਿੰਡ ਦਾ ਨਾਮ ਅਖਾੜਾ ਕਿਉਂ ਪਿਆ ?

ਮਹਾਂਭਾਰਤ ਵਿਚ ਲਿਖਿਆ ਹੈ ਕਿ ਤਿਹਾੜਾ ਸ਼ਹਿਰ ਵੈਰਾਟ ਰਾਜੇ ਦੀ ਰਾਜਧਾਨੀ ਸੀ। ਪੰਜੇ ਪਾਂਡਵ ਤੇਰ੍ਹਵੇਂ ਸਾਲ ਗੁਪਤ ਰੂਪ ਵਿਚ ਇਸ ਅਖਾੜਾ ਪਿੰਡ ਵਾਲੀ ਥਾਂ 'ਤੇ ਰਹੇ। ਉਦੋਂ ਇਹ ਬੜਾ ਭਾਰੀ ਜੰਗਲ ਸੀ। ਭੀਮ ਸੈਨ ਤੇ ਅਰਜਨ ਆਦਿ ਪੰਜੇ ਭਰਾ ਇਥੇ ਕੁਸ਼ਤੀਆਂ ਤੇ ਦੰਗਲ ਕਰਿਆ ਕਰਦੇ ਸਨ। ਖ਼ਾਸ ਕਰਕੇ ਉਹਨਾਂ ਦੀ ਕਸਰਤ ਦੀ ਥਾਂ ਹੋਣ ਕਰ ਕੇ ਇਸ ਜਗ੍ਹਾ ਦਾ ਨਾਮ ਅਖਾੜਾ ਪੈ ਗਿਆ। ਇਹ ਇਲਾਕਾ ਉਸ ਸਮੇਂ ਵੈਰਾਟ ਰਾਜੇ ਦੇ ਰਾਜ ਵਿਚ ਸੀ। ਜਿਸ ਦਾ ਪ੍ਰਤੱਖ ਸਬੂਤ ਇਹ ਹੈ ਕਿ ਹੁਣ ਵੀ ਪਿੰਡ ਦੇ ਇਰਦ-ਗਿਰਦ ਪਏ ਪੁਰਾਣੇ ਥੇਹਾਂ ਵਿਚੋਂ ਵੈਰਾਟ ਰਾਜੇ ਦੇ ਸਮੇਂ ਦੇ ਸਿੱਕੇ ਮਿਲਦੇ ਹਨ।

ਬਾਅਦ ਵਿਚ ਇਥੇ ਕਈ ਪਿੰਡ ਵੀ ਵੱਸੇ ਤੇ ਉੱਜੜ ਗਏ। ਜਿਨ੍ਹਾਂ ਦੇ ਨਿਸ਼ਾਨ ਥੇਹਾਂ ਦੇ ਰੂਪ ਵਿਚ ਹੁਣ ਵੀ ਵੇਖੇ ਜਾ ਸਕਦੇ ਹਨ। ਢੇਰ ਚਿਰ ਮਗਰੋਂ ਬਿਕ੍ਰਮੀ ਸੰਮਤ ਦੀ ਪੰਦਰਵੀਂ ਸਦੀ ਦੇ ਕਰੀਬ ਸਮਰਾ ਗੋਤ ਦੇ ਜੱਟਾਂ ਨੇ ਇਹ ਪਿੰਡ ਅਬਾਦ ਕੀਤਾ ਅਤੇ ਪੁਰਾਣੇ ਨਾਮ ਉੱਪਰ ਹੀ ਇਸ ਦਾ ਨਾਮ 'ਅਖਾੜਾ' ਰੱਖਿਆ। ਹੁਣ ਵੀ ਪਿੰਡ ਦੀ ਵਧੇਰੇ ਮਾਲਕੀ ਸਮਰਾ ਗੋਤ ਦੇ ਜੱਟਾਂ ਦੀ ਹੀ ਹੈ ਜੋ ਸਾਰੇ ਦੇ ਸਾਰੇ ਸਿੱਖ ਹਨ। ਇਸ ਨਗਰ ਦੇ ਲੋਕ ਮੁੱਢ ਤੋਂ ਹੀ ਯੋਧੇ ਤੇ ਸੂਰਬੀਰ ਬਹਾਦਰ ਹੋ ਕੇ ਜੰਗਾਂ-ਯੁੱਧਾਂ ਵਿਚ ਆਪਣਾ ਪੂਰਾ ਪੂਰਾ ਹਿੱਸਾ ਪਾਉਂਦੇ ਆ ਰਹੇ ਹਨ।

## ਬਾਬਾ ਅਮਰਾ ਜੀ ਤੇ ਮਾਤਾ ਸੇਵੀ ਜੀ

ਬਿਕ੍ਰਮੀ ਸੰਮਤ ਦੀ ਅਠਾਰ੍ਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਔਰੰਗਜ਼ੇਬ ਦੇ ਸਮੇਂ ਦੀ ਗੱਲ ਹੈ ਕਿ ਬਰਿਆਰ ਗੋਤ ਦੇ ਜੱਟ ਚੀਮਾ ਪਿੰਡ ਵਿਚ ਵੱਸਦੇ ਸਨ। ਚੀਮਾ ਪਿੰਡ ਦਾ ਇਕ ਬਜ਼ੁਰਗ 'ਬਾਬਾ ਅਮਰਾ ਜੀ', ਪਿੰਡ ਅਖਾੜੇ

ਵਿਚ ਸਮਰਾ ਗੋਤ ਦੇ ਇਕ ਜੱਟ ਪਰਿਵਾਰ 'ਚ ਵਿਆਹਿਆ ਹੋਇਆ ਸੀ। ਇਸ ਦੀ ਸੁਪਤਨੀ ਦਾ ਨਾਮ 'ਮਾਤਾ ਬੀਰਾਂ' ਸੀ। ਇਹਨਾਂ ਦੇ ਭਰਾ ਦਾ ਨਾਮ ਵੀ 'ਬੀਰਾ' ਹੀ ਸੀ। ਮਾਤਾ ਬੀਰਾਂ ਜੀ ਦੇ ਅੰਦਰ ਸੇਵਾ-ਭਾਵਨਾ ਬਹੁਤ ਸੀ, ਉਹ ਆਏ-ਗਏ ਸਾਧੂ ਮਹਾਤਮਾ ਦੀ ਹੱਦੋਂ ਵੱਧ ਸੇਵਾ ਕਰਦੇ ਸਨ। ਹਰੇਕ ਲੋੜਵੰਦ ਦੀ ਮਦਦ ਕਰਨਾ ਉਹਨਾਂ ਦੇ ਜੀਵਨ ਦਾ ਅੰਗ ਬਣ ਚੁੱਕਾ ਸੀ। ਮਾਤਾ ਅੰਦਰ ਸੇਵਾ ਦਾ ਸਦਾ ਚਾਅ ਰਹਿੰਦਾ ਸੀ। ਇਸ ਸੇਵਾ ਦੇ ਗੁਣ ਕਰਕੇ ਲੋਕਾਂ ਵਿਚ ਮਾਤਾ ਦਾ ਨਾਮ 'ਸੇਵੀ', ਭਾਵ ਸੇਵਾ ਕਰਨ ਵਾਲੀ ਪੈ ਗਿਆ ਤੇ ਇਹੀ ਨਾਮ ਬਾਅਦ ਵਿਚ ਪ੍ਰਸਿੱਧ ਹੋ ਗਿਆ।

## ਸਤਿਗੁਰਾਂ ਦਾ ਪਿੰਡ ਅਖਾੜੇ ਆਉਣਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚਮਕੌਰ ਸਾਹਿਬ ਦੀ ਜੰਗ ਤੋਂ ਬਾਅਦ ੨੧ ਦਿਨ 'ਲੰਮੇ' ਪਿੰਡ ਆ ਕੇ ਰਹੇ। ਇਥੋਂ ਅਖਾੜੇ ਪਿੰਡ ਦੇ ਚੜ੍ਹਦੇ ਪਾਸੇ ਦੀ ਢਾਬ ਦੇ ਕੰਢੇ ਕਾਇਵ (ਕੈਂਬਾ) ਨਾਮ ਦੇ ਦਰੱਖ਼ਤ ਹੇਠਾਂ ਸਤਿਗੁਰੂ ਜੀ ਨੇ ਉਤਾਰਾ ਕੀਤਾ। ਇਹ ਕੈਂਬਾ ਦੇ ਬ੍ਰਿਛ ਕਿਸੇ ਵਿਰਲੇ ਥਾਂ 'ਤੇ ਹੀ ਵੇਖਣ ਵਿਚ ਆਉਂਦੇ ਹਨ। ਪਰ ਇਹਨਾਂ ਬਾਰੇ ਇਕ ਕਹਾਵਤ ਹੈ ਕਿ ਇਹਨਾਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ, ਗਿਣਨ ਲੱਗਿਆਂ ਕਦੇ ਵਧ ਜਾਂਦੇ ਹਨ ਅਤੇ ਕਦੇ ਘਟ ਜਾਂਦੇ ਹਨ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਇਥੇ ਜਾ ਕੇ ਲੋਕਾਂ ਦੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਦੋ ਦਿਨ ਸਤਿਗੁਰੂ ਜੀ ਇਥੇ ਰਹੇ। ਬਾਬਾ ਅਮਰਾ ਜੀ ਤੇ ਮਾਤਾ ਸੇਵੀ ਜੀ ਨੇ ਬਹੁਤ ਸ਼ਰਧਾ-ਭਾਵਨਾ ਨਾਲ ਪਿੰਡ ਵਾਸੀਆਂ ਨੂੰ ਨਾਲ ਲੈ ਕੇ ਸਤਿਗੁਰੂ ਅਤੇ ਸਿੰਘਾਂ ਦੀ ਮਿੱਠੇ ਦੁੱਧ ਅਤੇ ਹੋਰ ਪਦਾਰਥਾਂ ਨਾਲ ਅਤਿਅੰਤ ਸੇਵਾ ਕੀਤੀ।

ਬਾਬਾ ਅਮਰਾ ਜੀ ਤੇ ਮਾਤਾ ਸੇਵੀ ਦੀ ਸੇਵਾ ਨੂੰ ਵੇਖ ਕੇ ਸਤਿਗੁਰਾਂ ਨੇ ਬਚਨ ਕੀਤੇ, "ਮਾਤਾ! ਤੁਹਾਡੀ ਕੁਲ ਵਿਚ ਪੂਰਨ ਮਹਾਂਪੁਰਖ, ਜਪੀ, ਤਪੀ, ਸੇਵਾ ਦੇ ਪੁੰਜ, ਮਹਾਨ ਵਿਦਵਾਨ, ਬ੍ਰਹਮ ਵਿਦਿਆ ਦੇ ਧਾਰਨੀ, ਕਥਨੀ ਤੇ ਕਰਨੀ ਦੇ ਪੂਰੇ, ਪੰਜ ਕਕਾਰਾਂ ਵਿਚ ਪਰਪੱਕ, ਕਰਮ ਯੋਗੀ ਮਹਾਂਪੁਰਖ ਪੈਦਾ ਹੋਇਆ ਕਰਨਗੇ, ਜਿਨ੍ਹਾਂ ਦਾ ਜੀਵਨ ਜਹਾਜ਼ ਵਰਗਾ ਹੋਵੇਗਾ, ਜੋ :

*'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥੮॥੨੩॥'*

*[ਗਉੜੀ ਸੁਖਮਨੀ ਮਃ ੫, ਅੰਗ—੨੯੫]*

ਦੀ ਸਮਰੱਥਾ ਦੇ ਮਾਲਕ ਹੋਣਗੇ, ਗੁਰਸਿੱਖੀ ਤੇ ਭਾਉ ਭਗਤੀ ਵਾਲੀ

ਬਿਰਤੀ ਵਿਚ ਰਹਿ ਕੇ, ਸਾਦਗੀ ਤੇ ਨਿਮਰਤਾ ਵਾਲਾ ਜੀਵਨ ਬਤੀਤ ਕਰਿਆ ਕਰਨਗੇ। ਪਿੰਡ ਵਾਲਿਆਂ ਨੂੰ ਵਰ ਦਿੰਦੇ ਹੋਏ ਬਖ਼ਸ਼ਿਸ਼ ਕੀਤੀ ਕਿ ਇਸ ਪਿੰਡ ਵਿਚ ਸਿੱਖੀ ਪ੍ਰਫੁੱਲਤ ਰਹੇਗੀ ਅਤੇ ਇਥੋਂ ਦੇ ਵਸਨੀਕ ਕੁਰਬਾਨੀ ਵਾਲੇ, ਸੇਵਾ ਵਾਲੇ, ਬੰਦਗੀ ਵਾਲੇ ਅਤੇ ਕੀਰਤਨੀਏ ਪੈਦਾ ਹੁੰਦੇ ਰਹਿਣਗੇ। ਸਤਿਗੁਰਾਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ਮਾਤਾ ਸੇਵੀ ਦੇ ਪਰਿਵਾਰ ਨੂੰ ਅਤੇ ਪਿੰਡ ਵਾਸੀਆਂ ਨੂੰ ਅੰਮ੍ਰਿਤ ਛਕਾਇਆ। ਬਾਬੇ ਅਮਰੇ ਦਾ ਨਾਮ ਅਮਰ ਸਿੰਘ, ਮਾਤਾ ਸੇਵੀ ਦਾ ਨਾਮ ਮਾਤਾ ਸੇਵਕ ਕੌਰ, ਪੁੱਤਰ ਮੁਹੱਬਤ ਰਾਇ ਦਾ ਨਾਮ ਮੁਹੱਬਤ ਸਿੰਘ ਰੱਖਿਆ। ਭਾਈ ਮੁਹੱਬਤ ਸਿੰਘ ਦਾ ਪੁੱਤਰ ਭਾਈ ਆਕਲ ਸਿੰਘ* ਜੀ ਹੋਇਆ ਹੈ, ਭਾਈ ਆਕਲ ਸਿੰਘ ਜੀ ਸ਼ਾਦੀ-ਸ਼ੁਦਾ ਸਨ, ਜੋ ਸ੍ਰੀ ਗੁਰੂ ਗੋਬਿੰਦ ਜੀ ਮਹਾਰਾਜ ਦੇ ਨਾਲ ਹੀ ਸੇਵਾ ਵਿਚ ਹਾਜ਼ਰ ਹੋ ਗਏ, ਜਿਥੇ ਦੁਨੀਆਂਦਾਰੀ ਦੀ ਵਿਦਿਆ ਪੜ੍ਹੀ ਸੀ, ਉਥੇ ਸ੍ਰੀ ਦਮਦਮਾ ਸਾਹਿਬ ਜਾ ਕੇ ਗੁਰਮਤਿ ਵਿਦਿਆ ਵੀ ਸਤਿਗੁਰਾਂ ਤੋਂ ਪੜ੍ਹੀ, ਜਿਸ ਦੇ ਸਦਕਾ ਹੀ ੪੮ ਵਿਦਵਾਨ ਸਿੰਘਾਂ ਦੀ ਲਿਸਟ ਵਿਚ ਲਿਖੇ ਗਏ। ਜਿਨ੍ਹਾਂ ਨੇ ਪਿੰਡ ਆ ਕੇ ਸਿੱਖੀ ਪ੍ਰਚਾਰ ਕੀਤਾ, ਹਮੇਸ਼ਾਂ ਪੰਥ ਦਾ ਸਾਥ ਦਿੰਦੇ ਰਹੇ ਸਨ। ਭਾਈ ਆਕਲ ਸਿੰਘ ਜੀ ਦਾ ਪੁੱਤਰ ਭਾਈ ਨਥੂਆ ਸਿੰਘ ਹੋਇਆ। ਭਾਈ ਨਥੂਆ ਸਿੰਘ ਨੇ ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕਿਆ। ਪੰਜ ਪਿਆਰਿਆਂ ਦੀ ਸੇਵਾ ਵਿਚ ਪਿਤਾ ਭਾਈ ਆਕਲ ਸਿੰਘ ਜੀ ਵੀ ਸਨ। ਗੁਰਮਤਿ ਦੀ ਪੜ੍ਹਾਈ ਕੀਤੀ। ਸਰੀਰ ਕਰਕੇ ਤਕੜਾ ਸੀ, ਜਿਸ ਸਦਕਾ ਸਿੱਖਾਂ ਦੀਆਂ ਮਿਸਲਾਂ ਸਮੇਂ ਜੰਗਾਂ-ਯੁੱਧਾਂ ਵਿਚ ਵੱਧ-ਚੜ੍ਹ ਕੇ ਪੰਥ ਦੀ ਸੇਵਾ ਕਰਦਾ ਰਿਹਾ। ਭਾਈ ਨਥੂਆ ਸਿੰਘ ਜੀ ਦੇ ਪੁੱਤਰ ਭਾਈ ਮਾਨਾ ਸਿੰਘ ਜੀ ਹੋਏ, ਜਿਨ੍ਹਾਂ ਦੀ ਸੁਪਤਨੀ ਦਾ ਨਾਮ ਮਾਤਾ ਰਾਜ ਕੌਰ ਜੀ ਸੀ, ਜੋ ਬੜੇ ਗੰਭੀਰ, ਧੀਰਜ ਵਾਲੇ, ਜਪ-ਤਪ ਦੀ ਸਾਧਨਾ ਵਾਲੇ ਸਨ, ਜਿਨ੍ਹਾਂ ਨੂੰ ਪੰਜ ਗ੍ਰੰਥੀ ਦਾ ਸਾਰਾ ਪਾਠ ਕੰਠ ਸੀ, ਨਿੱਤ ਇਸ਼ਨਾਨ ਕਰ ਕੇ ਪੰਜ ਬਾਣੀਆਂ ਅਤੇ ਜ਼ਬਾਨੀ ਸਾਰੀ ਪੰਜ ਗ੍ਰੰਥੀ ਦਾ ਨਿੱਤਨੇਮ ਕਰਦੇ। ਮੂਲਮੰਤਰ ਤੇ ਗੁਰਮੰਤਰ ਦਾ ਹਮੇਸ਼ਾਂ ਸਿਮਰਨ ਕਰਦੇ ਰਹਿੰਦੇ, ਮਾਤਾ ਜੀ ਨੇ ਇਕ ਸਾਲ ਪਹਿਲਾਂ ਹੀ ਦੱਸ ਦਿੱਤਾ ਸੀ ਕਿ ਮੈਂ ਫਲਾਣੇ

---

*ਸ੍ਰੀ ਦਮਦਮਾ ਸਾਹਿਬ ਵਿਖੇ ਕਲਗੀਧਰ ਸਤਿਗੁਰਾਂ ਤੋਂ ਜੋ ੪੮ ਸਿੰਘ ਪੜ੍ਹਿਆ ਕਰਦੇ ਸਨ, ਉਹਨਾਂ ਦੀ ਲਿਸਟ ਵਿਚ ਪਿੰਡ ਅਖਾੜੇ ਦਾ ਭਾਈ ਅਕਾਲ ਸਿੰਘ ਅਤੇ ਮਹਾਂਪੁਰਖਾਂ ਦੇ ਵਡੇਰਿਆਂ ਦਾ ਭਾਈ ਆਕਲ ਸਿੰਘ ਇਕ ਹੀ ਲੱਗਦੇ ਹਨ। ਪਿੰਡ ਵਿਚੋਂ ਪੜਤਾਲ ਕਰਨ 'ਤੇ ਭਾਈ ਅਕਾਲ ਸਿੰਘ ਦੀ ਅੰਸ-ਬੰਸ ਦਾ ਕੋਈ ਵੀ ਪਤਾ ਨਹੀਂ ਲੱਗਾ। ਇਸ ਲਈ ਦੋਹਾਂ ਦਾ ਨਾਮ ਇਕ ਹੀ ਸਮਝਿਆ ਜਾਏ, ਕਿਉਂਕਿ ਇਹਨਾਂ ਦੋ ਅੱਖਰਾਂ ਦੇ ਕੰਨਿਆਂ ਦਾ ਹੀ ਫ਼ਰਕ ਹੈ।

ਦਿਨ ਚੜ੍ਹਾਈ ਕਰ ਕੇ ਜ਼ਿਲ੍ਹਾ ਫ਼ੀਰੋਜ਼ਪੁਰ ਦੇ ਦਾਰਾ ਪੁਰ ਪਿੰਡ ਵਿਚ ਫਲਾਣਿਆਂ ਦੇ ਘਰ ਲੜਕਾ ਬਣ ਕੇ ਜਨਮ ਧਾਰਾਂਗੀ। ਇਸ ਤਰ੍ਹਾਂ ਹੀ ਹੋਇਆ ਸੀ। ਭਾਈ ਮਾਨਾ ਸਿੰਘ ਜੀ ਨੇ ਵੀ ਪਿਤਾ ਪਾਸੋਂ ਗੁਰਬਾਣੀ ਅਤੇ ਅਰਥ-ਬੋਧ ਸਿੱਖੇ। ਉਹ ਬਹੁਤ ਹੀ ਨਿਮਰਤਾ ਦੇ ਪੁੰਜ ਅਤੇ ਗੁਰਮੁਖ ਸਿੱਖ ਸਨ, ਇਹ ਪਤੀ ਪਤਨੀ ਸਦਾ ਹੀ ਵਾਹਿਗੁਰੂ ਸਿਮਰਨ ਵਿਚ ਲਿਵਲੀਨ ਰਹਿੰਦੇ, ਦਸਾਂ ਨਹੁੰਆਂ ਦੀ ਕਿਰਤ ਕਰਦੇ ਤੇ ਵੰਡ ਛਕਦੇ।

## ਤਾਇਆ ਬਾਬਾ ਕਾਹਨ ਸਿੰਘ ਜੀ

ਇਸ ਧਰਮੀ ਗੁਰਸਿੱਖ ਦੰਪਤੀ ਦੇ ਘਰ ੧੯੧੧ ਬਿਕ੍ਰਮੀ ਨੂੰ ਪੁੱਤਰ ਨੇ ਜਨਮ ਲਿਆ, ਜਿਸ ਦਾ ਨਾਮ ਇਹਨਾਂ ਨੇ ਕਾਹਨ ਸਿੰਘ ਰੱਖਿਆ। ਸੱਤ ਸਾਲ ਦੀ ਉਮਰ ਵਿਚ ਹੀ ਮਾਤਾ (ਸੀਤਲਾ) ਦੀ ਬੀਮਾਰੀ ਦੇ ਕਾਰਨ ਬਾਲਕ ਦੇ ਨੇਤਰ ਬੰਦ ਹੋ ਗਏ। ਜਿਸ ਕਰਕੇ ਮਾਤਾ-ਪਿਤਾ ਬੱਚੇ ਨੂੰ ਮਹਾਨ ਪਰਉਪਕਾਰੀ ਸੰਤ ਬਾਬਾ ਵੀਰ ਸਿੰਘ ਜੀ ਪਾਸ ਗੁਰਮਤਿ ਅਤੇ ਸੰਗੀਤ ਵਿਦਿਆ ਸਿੱਖਣ ਲਈ 'ਗੁਰਮਤਿ ਸੰਗੀਤ ਵਿਦਿਆ ਕੇਂਦਰ' ਪਿੰਡ ਦਾਉਧਰ ਵਿਖੇ ਛੱਡ ਆਏ। ਆਪਣੀ ਤੀਖਣ ਬੁੱਧੀ ਸਦਕਾ (ਬਾਬਾ) ਕਾਹਨ ਸਿੰਘ ਜੀ ਨੇ ਥੋੜ੍ਹੇ ਹੀ ਸਮੇਂ ਵਿਚ ਜਿਥੇ ਬਾਬਾ ਵੀਰ ਸਿੰਘ ਜੀ ਪਾਸੋਂ ਗੁਰਮਤਿ ਦੀ ਵਿਦਿਆ ਪ੍ਰਾਪਤ ਕਰ ਲਈ, ਉਥੇ ਨਾਲ ਹੀ ਆਪ ਸੰਗੀਤ ਦੇ ਵੀ ਅਚਾਰਯ ਬਣ ਗਏ ਅਤੇ ਗੁਰਦੁਆਰਾ ਗੁਰੂ ਸਰ (ਪਿੰਡ ਕਾਉਂਕੇ) ਵਿਖੇ ਰਾਗੀ ਸਿੰਘ ਜੀ, ਜੋ ਉਸ ਸਮੇਂ ਸੰਗੀਤ ਦੇ ਮਹਾਨ ਅਚਾਰਯ ਸਨ, ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈਆਂ ਸੰਗੀਤ ਦੀਆਂ ਨੌਂ ਧੁਨਾਂ ਸਿੱਖੀਆਂ। ਬਾਬਾ ਵੀਰ ਸਿੰਘ ਜੀ ਦਾਉਧਰ ਵਾਲੇ ਜਦ ਸਰੀਰ ਛੱਡ ਗਏ ਤਾਂ ਆਪ ਅਖਾੜੇ ਪਿੰਡ ਆ ਗਏ, ਜਿੱਥੇ ਆਪ ਮਹੰਤ ਹਰਦਿੱਤ ਸਿੰਘ ਜੀ ਦੇ ਪ੍ਰੇਮ ਕਰਕੇ ਟਿਕ ਗਏ। ਇਥੇ ਹਰ ਰੋਜ਼ ਕੀਰਤਨ ਕਰਦੇ ਅਤੇ ਵਿਦਿਆਰਥੀਆਂ ਨੂੰ ਕੀਰਤਨ ਤੇ ਸੰਗੀਤ ਵਿਦਿਆ ਸਿਖਲਾਉਂਦੇ। ਆਪ ਤੰਤੀ ਸਾਜ਼, ਤਾਊਸ ਤੇ ਸਿਰੰਦਾ ਬਹੁਤ ਵਧੀਆ ਵਜਾਉਂਦੇ ਅਤੇ ਵਿਦਿਆਰਥੀਆਂ ਨੂੰ ਵਜਾਉਣਾ ਸਿਖਾਉਂਦੇ। ਸ਼ਾਮ ਨੂੰ ਰੋਜ਼ਾਨਾ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਰਸ-ਭਿੰਨੀ ਕਥਾ ਸੰਗਤਾਂ ਨੂੰ ਸਰਵਣ ਕਰਵਾਉਂਦੇ। ਗੁਰਦੁਆਰੇ ਸਾਹਿਬ ਵਿਚ ਰਹਿਣ ਵਾਲੇ ਵਿਦਿਆਰਥੀਆਂ ਨੂੰ ਰਾਗ ਵਿਦਿਆ ਤੋਂ ਇਲਾਵਾ ਵੈਰਾਗ ਸ਼ੱਤਕ, ਵਿਚਾਰ ਸਾਗਰ ਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਆਦਿ ਪੜ੍ਹਾਉਂਦੇ। ਪੰਡਿਤ ਰਤਨ ਸਿੰਘ ਜੀ ਹਰਿਦੁਵਾਰ ਵਾਲੇ ਵੀ ਆਪ ਪਾਸੋਂ ਹੀ ਸ੍ਰੀ ਗੁਰ ਨਾਨਕ

ਪ੍ਰਕਾਸ਼ ਅਤੇ ਵਿਚਾਰ ਸਾਗਰ ਪੜ੍ਹ ਕੇ ਗਏ ਸਨ।

'ਸਿੰਘਾਂ ਵਾਲੇ' ਪਿੰਡ ਵਿਖੇ ਕੀਰਤਨ ਦੀ ਪ੍ਰਸਿੱਧ ਟਕਸਾਲ ਦੇ ਮੋਢੀ ਰਾਗੀ ਰਾਮ ਸਿੰਘ ਜੀ ਅਤੇ ਰਾਗੀ ਬੁੱਧ ਸਿੰਘ ਜੀ ਕੋਕਰੀ ਕਲਾਂ ਵਾਲੇ (ਜੋ ਗਿਆਨੀ ਸ਼ੇਰ ਸਿੰਘ ਜੀ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਉਸਤਾਦ ਸਨ) ਵੀ ਆਪ ਦੇ ਸ਼ਾਗਿਰਦ ਸਨ। ਜਿਨ੍ਹਾਂ ਨੇ ਅੱਗੋਂ ਬਿਅੰਤ ਸਿੰਘਾਂ ਨੂੰ ਗੁਰਮਤਿ ਸੰਗੀਤ ਵਿਦਿਆ ਦਾ ਦਾਨ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਤਨੀ ਬਾਣੀ ਆਪ ਦੇ ਕੰਠ ਸੀ ਕਿ ਸ਼ਾਇਦ ਹੀ ਹੋਰ ਕਿਸੇ ਰਾਗੀ ਜਾਂ ਗਿਆਨੀ ਦੇ ਕੰਠ ਹੋਵੇ।

੧੯੨੧ ਈਸਵੀ ਵਿਚ ਅਖਾੜੇ ਤੋਂ ਆ ਕੇ ਛੇ ਮਹੀਨੇ 'ਸਿੰਘਾਂ ਵਾਲੇ' ਪਿੰਡ ਵਿਖੇ ਰਹੇ ਤੇ ਫਿਰ ਬਾਅਦ ਵਿਚ ਔਲਖ ਪਿੰਡ ਚਲੇ ਗਏ, ਜਿੱਥੇ ਨਗਰ ਦੇ ਇਕ ਗੁਰਦੁਆਰੇ ਮਹੰਤ ਦੀ ਸੇਵਾ ਸੰਭਾਲੀ। ਉਥੇ ਵੀ ਸਿੰਘਾਂ ਨੂੰ ਗੁਰਮਤਿ ਤੇ ਸੰਗੀਤ ਵਿੱਦਿਆ ਸਿਖਾਉਂਦੇ ਰਹੇ। 'ਸਭਰਾਵਾਂ' ਪਿੰਡ ਦੇ ਇਕ ਮੱਖਣ ਸਿੰਘ ਰਾਗੀ ਨੇ ਆਪ ਪਾਸੋਂ ਗੁਰਬਾਣੀ 'ਚ ਆਈਆਂ ਨੌਂ ਧੁਨਾਂ ਸਿੱਖੀਆਂ ਸਨ। ੧੯ ਭਾਦਰੋਂ ੧੯੫੭ ਬਿਕ੍ਰਮੀ ਨੂੰ ਆਪਣੇ ਥਾਂ ਗੁਰਦੁਆਰੇ ਦੀ ਮਹੰਤੀ ਮਹੰਤ ਪ੍ਰੇਮ ਸਿੰਘ ਜੀ ਨੂੰ ਦੇ ਦਿੱਤੀ, ਜੋ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਦੇ ਵੱਡੇ ਭਰਾਤਾ ਭਾਈ ਹਜ਼ਾਰਾ ਸਿੰਘ ਜੀ ਦੀ ਸਿੰਘਣੀ ਦੇ ਭਰਾਤਾ ਸਨ। ਪ੍ਰੇਮ ਸਿੰਘ ਜੀ ਨੇ ਆਪ ਜੀ ਦੀ ਤਨੋਂ, ਮਨੋਂ, ਬੜੀ ਭਾਰੀ ਸੇਵਾ ਕੀਤੀ ਸੀ। ਆਪ 'ਔਲਖ' ਪਿੰਡ ਵਿਖੇ ਪੰਜ ਭੂਤਕ ਸਰੀਰ ਤਿਆਗ ਗਏ। ਅੱਗੋਂ ਸੰਤਾਂ ਦੇ ਵੱਡੇ ਭਰਾ ਭਾਈ ਹਜ਼ਾਰਾ ਸਿੰਘ ਦੇ ਸਪੁੱਤਰ ਗਿਆਨੀ ਜੁਗਿੰਦਰ ਸਿੰਘ ਜੀ ਮਹੰਤ ਬਣੇ। ਉਹ ਵੀ ਪਿੱਛੇ ਚੜ੍ਹਾਈ ਕਰ ਗਏ ਹਨ।

## ਭੂਆ ਸਾਹਿਬ ਕੌਰ ਜੀ

ਤਾਇਆ ਬਾਬਾ ਕਾਹਨ ਸਿੰਘ ਜੀ ਤੋਂ ਬਾਅਦ ਇਕ ਲੜਕੀ ਦਾ ਜਨਮ ਹੋਇਆ, ਜਿਸ ਦਾ ਨਾਮ ਸਾਹਿਬ ਕੌਰ ਰੱਖਿਆ ਗਿਆ। ਨੌਜਵਾਨ ਹੋਣ 'ਤੇ ਬੀਬੀ ਜੀ ਦਾ ਵਿਆਹ ਪਿੰਡ ਕਿਸ਼ਨਪੁਰੇ ਦੇ ਭਾਈ ਨਿਧਾਨ ਸਿੰਘ ਨਾਲ ਕਰ ਦਿੱਤਾ ਗਿਆ। ਦੋਨੋਂ ਜੀਅ ਰਾਤ-ਦਿਨ ਗੁਰਬਾਣੀ ਦਾ ਪਾਠ ਕਰਦੇ ਅਤੇ ਸਾਧ ਸੰਗਤ ਦੀ ਸੇਵਾ ਕਰਦੇ। ਇਹਨਾਂ ਦੇ ਘਰ ਦੋ ਪੁੱਤਰ ਭਾਈ ਭਗਤ ਸਿੰਘ ਤੇ ਸਰਵਣ ਸਿੰਘ ਹੋਏ, ਜੋ ਦੋਨੋਂ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਏ। ਜਿਸ ਕਰਕੇ ਭੂਆ ਜੀ ਉਦਾਸ ਹੋ ਕੇ ਅਖਾੜੇ ਪਿੰਡ ਆ ਗਏ।

ਤਕਰੀਬਨ ਪੰਜ-ਛੇ ਸਾਲ ਉਥੇ ਹੀ ਰਹੇ। ਇਸ ਦੌਰਾਨ ਆਪਣੇ ਹੋਣਹਾਰ ਭਤੀਜੇ ਗੁਰਬਚਨ ਸਿੰਘ ਦੀ ਪਾਲਨਾ ਪੋਸਣਾ ਕਰਦੇ ਰਹੇ। ਭੂਆ ਜੀ ਦਾ ਆਪ ਨਾਲ ਅਤਿਅੰਤ ਪਿਆਰ ਸੀ। ਆਪ ਨੂੰ ਪੁੱਤਰਾਂ ਵਾਂਗ ਪਾਲਿਆ, ਖਿਡਾਇਆ ਤੇ ਸਨੇਹ ਦਿੱਤਾ। ਦਾਦੀ ਜੀ ਦੇ ਗੁਜ਼ਰ ਜਾਣ ਤੋਂ ਬਾਅਦ ਭੂਆ ਜੀ ਆਪ ਨੂੰ ਆਪਣੇ ਨਗਰ ਕਿਸ਼ਨਪੁਰੇ ਲੈ ਗਏ। ਇਥੇ ਹੀ ਆਪ ਨੇ ਉਦਾਸੀ ਸੰਤਾਂ ਦੇ ਡੇਰੇ ਲਾਲ ਦਾਸ ਮਹੰਤ ਪਾਸੋਂ ਗੁਰਮੁਖੀ ਵਿੱਦਿਆ ਅਤੇ ਹੋਰ ਕਾਫ਼ੀ ਗ੍ਰੰਥ ਅਰਥਾਂ ਸਹਿਤ ਪੜ੍ਹੇ। ੭ ਦਸੰਬਰ ੧੯੩੯ ਈਸਵੀ ਮੁਤਾਬਿਕ ੨੨ ਮੱਘਰ ੧੯੯੬ ਬਿਕ੍ਰਮੀ ਨੂੰ ਭੂਆ ਜੀ ਦਾ ਪ੍ਰਲੋਕ ਗਮਨ ਕਿਸ਼ਨਪੁਰੇ ਹੀ ਹੋਇਆ। ਸੰਤ ਜੀ ਉਸ ਦਿਨ ਜਥੇ ਸਮੇਤ ਖਡੂਰ ਸਾਹਿਬ ਠਹਿਰੇ ਹੋਏ ਸਨ।

## ਪਿਤਾ ਸ. ਰੂੜ ਸਿੰਘ ਜੀ

ਭਾਈ ਮਾਨਾ ਸਿੰਘ ਜੀ ਅਤੇ ਮਾਤਾ ਰਾਜ ਕੌਰ ਜੀ ਦੀ ਪ੍ਰੇਮਾ ਭਗਤੀ ਤੇ ਸਿੱਖੀ ਸਿਦਕ ਨੂੰ ਫਲ ਲੱਗਾ, ਘਰ ਵਿਚ ਸਭ ਤੋਂ ਛੋਟੇ ਸਪੁੱਤਰ ਨੇ ੧੯ ਪੋਹ ਸੰਮਤ ੧੯੨੮ ਬਿਕ੍ਰਮੀ ਨੂੰ ਜਨਮ ਲਿਆ, ਜਿਸ ਦਾ ਨਾਮ ਰੂੜ ਸਿੰਘ ਰੱਖਿਆ ਗਿਆ। ਇਹਨਾਂ ਨੂੰ ਬਚਪਨ ਵਿਚ ਹੀ ਅਜਿਹੀ ਲਗਨ ਲੱਗੀ ਕਿ ਅੱਠੇ ਪਹਿਰ ਹੀ ਗੁਰਬਾਣੀ ਦੇ ਪਾਠ ਤੇ ਸਿਮਰਨ ਵਿਚ ਮਗਨ ਰਹਿੰਦੇ। ਵੱਡੇ ਹੋ ਕੇ ਖੇਤੀ ਦੀ ਕਿਰਤ ਕਰਨ ਲੱਗ ਪਏ। ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਦਸਮ ਗ੍ਰੰਥ ਦੇ ਚੰਗੇ ਅਖੰਡ ਪਾਠੀ ਅਤੇ ਅਰਥਾਂ ਦੇ ਗਿਆਤਾ ਸਨ। ਪੰਜ ਗ੍ਰੰਥੀ ਬਾਣੀ ਅਤੇ ਦਸਮ ਗ੍ਰੰਥ ਦੀ ਬਿਅੰਤ ਬਾਣੀ ਆਪ ਦੇ ਕੰਠ ਸੀ, ਜਿਸ ਦਾ ਆਪ ਰੋਜ਼ਾਨਾ ਨਿੱਤਨੇਮ ਕਰਦੇ ਸਨ। ਆਪ ਨੂੰ ਇਕ ਸੌ ਦਸ ਪੱਤਰੇ ਦਸਮ ਗ੍ਰੰਥ ਦੇ ਤੇ ਦੋ ਸੌ ਤੋਂ ਵੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਸ਼ਬਦ ਯਾਦ ਸਨ। ਨਿੱਤਨੇਮ ਦੀਆਂ ਬਾਣੀਆਂ ਤੋਂ ਇਲਾਵਾ ਸੁਖਮਨੀ ਸਾਹਿਬ ਅਤੇ ਅਕਾਲ ਉਸਤਤਿ ਦਾ ਹਰ ਰੋਜ਼ ਪਾਠ ਕਰਦੇ ਸਨ। ਜਪੀ, ਤਪੀ, ਉਦਾਰ, ਸੰਜਮੀ, ਮਿੱਠ-ਬੋਲੜੇ ਅਤੇ ਗੁਰਮਤਿ ਦੇ ਵੀ ਚੰਗੇ ਵਿਦਵਾਨ ਸਨ। ਸੰਤ ਜੀ ਦੇ ਜਨਮ ਤੋਂ ਪਹਿਲਾਂ ਆਪ ਨੇ ਬਾਹਰਲੀ ਢਾਬ ਦੇ ਪਾਣੀ ਵਿਚ ਖੜ੍ਹੇ ਹੋ ਕੇ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ ਸੀ। ੧੯੫੦ ਬਿਕ੍ਰਮੀ ਵਿਚ ਖੇਤੀ ਦਾ ਕੰਮ-ਕਾਰ ਛੱਡ ਕੇ ਆਪ ਬਰਮਾ ਵਿਖੇ ਭਾਗੂ ਨਾਮ ਦੀ ਛਾਉਣੀ ਵਿਚ 'ਸਿੱਖ ਪਲਟਨ ਬਰਮਾ ਫ਼ਰੰਟੀਅਰ ਫ਼ੋਰਸ' (ਫ਼ੌਜ) ਵਿਚ ਭਰਤੀ ਹੋ ਕੇ ਗ੍ਰੰਥੀ ਨਿਯੁਕਤ ਹੋਏ। ਉਥੇ ਆਪਣੇ ਚੰਗੇ ਸੁਭਾਵ ਅਤੇ ਉੱਤਮ ਗੁਣਾਂ ਦਾ ਸਦਕਾ ਫ਼ੌਜ ਦੇ ਸਿਪਾਹੀਆਂ ਅਤੇ ਅਫ਼ਸਰਾਂ ਵਿਚ ਬਿਅੰਤ

ਸਤਿਕਾਰ ਪਾਇਆ। ੧੯੭੫ ਬਿਕ੍ਰਮੀ ਮੁਤਾਬਕ ੧੯੧੮ ਈਸਵੀ ਨੂੰ ਫ਼ੌਜ 'ਚੋਂ ਰਿਟਾਇਰ ਹੋ ਕੇ ਪੈਨਸ਼ਨ ਲੈ ਕੇ ਭਾਰਤ ਆ ਗਏ। ਪਿੰਡ ਆ ਕੇ ਕੁਝ ਸਮਾਂ ਖੇਤੀ ਦਾ ਕੰਮ ਕਰਦੇ ਰਹੇ ਅਤੇ ਅੱਠੇ ਪਹਿਰ:

***'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥'***

*[ਸਲੋਕ ਕਬੀਰ ਜੀ, ਅੰਗ—੧੩੭੬]*

ਚਿੱਤ ਅਕਾਲ ਪੁਰਖ ਨਾਲ ਜੋੜੀ ਰੱਖਦੇ। ਉਸ ਮੌਕੇ ਦੋ-ਤਿੰਨ ਸਾਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਵੀ ਖੇਤੀ ਦੇ ਕੰਮ ਵਿਚ ਪਿਤਾ ਜੀ ਦੀ ਮਦਦ ਕਰਦੇ ਰਹੇ। ਜਦ ਸੰਤ ਗਿਆਨੀ ਗੁਰਬਚਨ ਸਿੰਘ ਜੀ ਵੱਡੇ ਸੰਤਾਂ ਦੇ ਸਰੀਰ ਤਿਆਗਣ ਤੋਂ ਬਾਅਦ ਬੋਪਾਰਾਇ ਕਥਾ ਕਰਦੇ ਸਨ ਤਾਂ ਆਪ ਖੇਤੀ ਦਾ ਕੰਮ ਛੱਡ ਕੇ ਜਥੇ ਵਿਚ ਹੀ ਰਹਿਣ ਲੱਗ ਪਏ। ਕਥਾ ਕੀਰਤਨ ਸੁਣ ਕੇ ਸਿਮਰਨ ਵਿਚ ਮਗਨ ਰਹਿਣ ਲੱਗੇ। ਅੰਤ ੧੯੩੨ ਈਸਵੀ ਨੂੰ ਆਪ ਬੋਪਾਰਾਇ ਕਲਾਂ ਜ਼ਿਲ੍ਹਾ ਲੁਧਿਆਣਾ ਵਿਖੇ ਵਾਹਿਗੁਰੂ ਵਾਹਿਗੁਰੂ ਕਰਦੇ ਸਰੀਰ ਤਿਆਗ ਗਏ। ਸਰੀਰ ਤਿਆਗਣ ਤੋਂ ਪਹਿਲਾਂ ਚਾਰੇ ਤਖ਼ਤਾਂ ਦੇ ਦਰਸ਼ਨ ਕਰ ਆਏ ਸਨ।

## ਸੰਤਾਂ ਦਾ ਨਾਨਕਾ ਪਰਿਵਾਰ



ਉਸ ਸਮੇਂ ਦੀ ਰਿਆਸਤ ਨਾਭਾ ਦੇ ਪਿੰਡ ਰਾਜਗੜ੍ਹ (ਜੋ ਹੁਣ ਜ਼ਿਲ੍ਹਾ ਲੁਧਿਆਣਾ ਵਿਚ ਹੈ), ਵਿਖੇ ਬਾਬਾ ਅਤਰ ਸਿੰਘ ਜੀ ਬਹੁਤ ਗੁਰਮੁਖ ਸਿੱਖ ਹੋਏ ਹਨ। ਉਹਨਾਂ ਦੇ ਘਰ ਇਕ ਲੜਕੀ ਬੀਬੀ ਅਨੰਦ ਕੌਰ ਅਤੇ ਚਾਰ ਲੜਕੇ ਭਾਈ ਲਛਮਣ ਸਿੰਘ, ਭਾਈ ਅਰਜਨ ਸਿੰਘ, ਭਾਈ ਈਸ਼ਰ ਸਿੰਘ ਅਤੇ ਭਾਈ ਗੁਰਮੁਖ ਸਿੰਘ ਪੈਦਾ ਹੋਏ। ਭਾਈ ਈਸ਼ਰ ਸਿੰਘ ਦੇ ਪੁੱਤਰ ਭਾਈ ਨਿਧਾਨ ਸਿੰਘ ਦੇ ਘਰ ਤਿੰਨ ਪੁੱਤਰ ਹੋਏ—ਭਾਈ ਗੁਰਦੇਵ ਸਿੰਘ, ਭਾਈ ਸੋਹਣ ਸਿੰਘ ਅਤੇ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ ਜੀ (ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ)।

ਭਾਈ ਲਛਮਣ ਸਿੰਘ ਦੇ ਪੁੱਤਰ ਭਾਈ ਕੇਹਰ ਸਿੰਘ ਦਾ ਇਕ ਪੁੱਤਰ ਮਲਕੀਅਤ ਸਿੰਘ ਤੇ ਇਕ ਪੁੱਤਰੀ ਮਲਕੀਅਤ ਕੌਰ ਹੈ, ਜਿਸ ਦੀ ਸ਼ਾਦੀ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਗਨੇਸ਼ਪੁਰ ਦੇ ਗਿਆਨੀ ਬਲਵੰਤ ਸਿੰਘ ਲੱਖੋ 'ਲਿਖਾਰੀ' ਦੇ ਨਾਲ ਹੋਈ, ਜੋ ਯੂਬਾ ਸਿਟੀ ਅਮਰੀਕਾ ਵਿਖੇ ਰਹਿੰਦੇ ਸਨ।

## ਮਾਤਾ ਅਨੰਦ ਕੌਰ ਜੀ

ਬਾਬਾ ਅਤਰ ਸਿੰਘ ਜੀ ਦੀ ਲੜਕੀ ਬੀਬੀ ਅਨੰਦ ਕੌਰ ਦੀ ਸ਼ਾਦੀ ਇਕ ਗੁਰਮੁਖ ਸਿੱਖ ਬਾਬਾ ਰੂੜ ਸਿੰਘ ਜੀ ਨਾਲ ਹੋਈ। ਬੀਬੀ ਅਨੰਦ ਕੌਰ ਜੀ ਅੰਮ੍ਰਿਤਧਾਰੀ ਸਨ ਤੇ ਰਹਿਤ ਵਿਚ ਪਰਪੱਕ ਰਹਿੰਦੇ ਸਨ। ਉਹਨਾਂ ਨੇ ਆਪਣੇ ਜੀਵਨ ਦਾ ਅਧਾਰ ਗੁਰਬਾਣੀ ਹੀ ਬਣਾ ਲਿਆ ਸੀ। ਉਹ ਹਮੇਸ਼ਾਂ ਗੁਰਬਾਣੀ ਦਾ ਪਾਠ, ਮੂਲ-ਮੰਤਰ ਦੇ ਜਾਪ ਅਤੇ ਗੁਰਮੰਤਰ ਦੇ ਸਿਮਰਨ ਵਿਚ ਜੁਟੇ ਰਹਿੰਦੇ। ਲਗਾਤਾਰ ਤੇਰਾਂ ਸਾਲ ਰੋਜ਼ਾਨਾ ਇਕ ਪਾਠ ਸ੍ਰੀ ਸੁਖਮਨੀ ਸਾਹਿਬ ਦਾ ਅਤੇ ਪੰਝੀ ਪਾਠ ਸ੍ਰੀ ਜਪੁਜੀ ਸਾਹਿਬ ਦੇ ਕਰਦੇ ਰਹੇ। ਆਪ ਪਤਿਬ੍ਰਤਾ ਧਰਮ ਵਿਚ ਦ੍ਰਿੜ੍ਹ ਸਨ, ਆਪ ਦੇ ਸੁਸ਼ੀਲ ਸੁਭਾਵ ਦੀ ਸਾਰੇ ਲੋਕ ਸਰਾਹਨਾ ਕਰਦੇ ਸਨ। ਮਾਤਾ ਜੀ ਜਿੱਥੇ ਰਹਿਤ ਵਿਚ ਪਰਪੱਕ, ਗੁਰਬਾਣੀ ਦੇ ਨਿੱਤਨੇਮੀ, ਮੂਲ-ਮੰਤਰ ਦੇ ਜਾਪਕ ਅਤੇ ਗੁਰਮੰਤਰ ਦੇ ਸਿਮਰਨ ਅਭਿਆਸੀ ਸਨ, ਉਥੇ ਸਾਧ ਸੰਗਤ ਦੀ ਸੇਵਾ, ਲੰਗਰ ਆਦਿ ਹੱਥੀਂ ਤਿਆਰ ਕਰ ਕੇ ਛਕਾਉਣ ਵਿਚ ਵੀ ਬੜੇ ਚਾਅ ਨਾਲ ਜੁੱਟੇ ਰਹਿੰਦੇ ਸਨ। ਆਏ ਗਏ ਸਿੱਖ, ਸੰਤ, ਅਭਿਆਗਤ ਜਾਂ ਰਿਸ਼ਤੇਦਾਰ ਨੂੰ ਘਰੋਂ ਬਿਨਾਂ ਕੁਝ ਛਕੇ ਜਾਣ ਨਹੀਂ ਸਨ ਦਿੰਦੇ। ਹਰ ਗ਼ਰੀਬ ਦੀ, ਜਿਵੇਂ ਵੀ

ਹੋ ਸਕੇ, ਮਦਦ ਕਰਨੀ ਆਪ ਦੇ ਜੀਵਨ ਦਾ ਇਕ ਖ਼ਾਸ ਗੁਣ ਸੀ। ਹੱਥ ਦੇ ਬੜੇ ਸਖ਼ੀ ਸਨ। ਆਪ ਦੇ ਉਪਰੋਕਤ ਗੁਣਾਂ ਦੀ ਕੇਵਲ ਪਿੰਡ ਵਿਚ ਹੀ ਨਹੀਂ, ਸਗੋਂ ਇਰਦ-ਗਿਰਦ ਦੇ ਪਿੰਡਾਂ, ਖ਼ਾਸ ਕਰਕੇ ਰਿਸ਼ਤੇਦਾਰਾਂ ਤੇ ਸਾਕ-ਸੰਬੰਧੀਆਂ ਵਿਚ ਵੀ ਬਹੁਤ ਸ਼ਲਾਘਾ ਹੁੰਦੀ ਰਹਿੰਦੀ ਸੀ।

ਅਫ਼ਸੋਸ ਇਹ ਕਿ ਆਪ ਆਪਣੇ ਛੋਟੇ ਅਤੇ ਹੋਣਹਾਰ ਸਪੁੱਤਰ ਗਿਆਨੀ ਗੁਰਬਚਨ ਸਿੰਘ ਨੂੰ ਭਰ ਜੁਆਨ ਹੁੰਦਿਆਂ, ਉਹਨਾਂ ਦੀ ਵਿਦਵਤਾ, ਮਹਾਨਤਾ, ਤੇਜ ਪ੍ਰਤਾਪ, ਜਾਹੋ-ਜਲਾਲ ਅਤੇ ਜਗਤ ਤੇ ਪੰਥ ਵਿਚ ਹੁੰਦੀ ਵਡਿਆਈ ਨੂੰ ਆਪਣੀਆਂ ਅੱਖਾਂ ਨਾਲ ਦੇਖ ਨਾ ਸਕੇ, ਜਿਸ ਨੂੰ ਦੇਖਣ ਦੀ ਹਰ ਮਾਤਾ ਦੇ ਮਨ ਵਿਚ ਬੜੀ ਤੀਬਰ ਇੱਛਾ ਹੁੰਦੀ ਹੈ। ਅੰਤ ਨੂੰ ਜਦੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਅਜੇ ੧੩ ਮਹੀਨਿਆਂ ਦੇ ਹੀ ਸਨ ਕਿ ੧੯੬੦ ਬਿਕ੍ਰਮੀ ਨੂੰ ਪਲੇਗ ਦੀ ਬੀਮਾਰੀ ਨਾਲ ਪਰਿਵਾਰ, ਸਨੇਹੀਆਂ ਤੇ ਸਬੰਧੀਆਂ ਨੂੰ ਸਦੀਵੀ ਵਿਛੋੜਾ ਦੇ ਕੇ ਮਾਤਾ ਅਨੰਦ ਕੌਰ ਜੀ ਗੁਰਪੁਰੀ ਜਾ ਬਿਰਾਜੇ।

## ਵੱਡੇ ਭਰਾਤਾ ਭਾਈ ਹਜ਼ਾਰਾ ਸਿੰਘ ਜੀ

ਬਾਬਾ ਰੂੜ ਸਿੰਘ ਜੀ ਦੇ ਘਰ ਮਾਤਾ ਅਨੰਦ ਕੌਰ ਜੀ ਦੀ ਹੀ ਕੁੱਖੋਂ ੧੯੪੬ ਬਿਕ੍ਰਮੀ ਮੁਤਾਬਕ ੧੮੯੪ ਈਸਵੀ ਨੂੰ ਜੇਠੇ ਪੁੱਤਰ ਨੇ ਜਨਮ ਲਿਆ, ਜਿਸ ਦਾ ਨਾਮ ਹਜ਼ਾਰਾ ਸਿੰਘ ਰੱਖਿਆ ਗਿਆ। ਆਪ ਨੇ ਦਸ ਜਮਾਤਾਂ ਸਕੂਲ ਦੀ ਵਿੱਦਿਆ ਪੜ੍ਹੀ ਤੇ ਨਾਲ ਨਾਲ ਤਾਇਆ ਕਾਹਨ ਸਿੰਘ ਜੀ ਪਾਸੋਂ ਗੁਰਬਾਣੀ ਤੇ ਗੁਰਮਤਿ ਦੀ ਪੜ੍ਹਾਈ ਵੀ ਕੀਤੀ। ੧੯੨੧ ਈਸਵੀ ਤੋਂ ੧੯੪੫ ਈਸਵੀ ਤਕ ੨੪ ਸਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਰਹੇ। ਆਪ ਗੁਰਬਾਣੀ ਦੇ ਪ੍ਰੇਮੀ, ਨੇਮੀ ਤੇ ਗੁਰਮੁਖ ਸਿੱਖ ਸਨ। ਆਪ ਜੀ ਦੀ ਅਵਾਜ਼ ਰਸੀਲੀ ਹੋਣ ਕਰ ਕੇ ਸੰਗਤਾਂ ਆਪ ਜੀ ਤੋਂ ਸ੍ਰੀ ਮੁਖਵਾਕ ਸੁਣ ਕੇ ਬਹੁਤ ਖ਼ੁਸ਼ ਹੁੰਦੀਆਂ ਸਨ। ਆਪ ਦੇ ਤਿੰਨ ਪੁੱਤਰ ਹਨ—ਭਾਈ ਆਤਮਾ ਸਿੰਘ ਡਾਕਟਰ, ਜੋ ਇਸ ਵਕਤ ਦਿੱਲੀ ਰਹਿੰਦੇ ਹਨ। ਹਰਬਖ਼ਸ਼ ਸਿੰਘ, ਜੋ ਨਾਭੇ ਰਿਹਾਇਸ਼ ਰੱਖਦੇ ਹਨ ਤੇ ਭਾਈ ਜੋਗਿੰਦਰ ਸਿੰਘ। ਆਪ ਜੇਠ ਦੀ ਸੰਗਰਾਂਦ ੧੯੪੭ ਈਸਵੀ ਨੂੰ ਅਖਾੜੇ ਪਿੰਡ ਵਿਖੇ ਆਪਣਾ ਪੰਜ ਭੂਤਕ ਸਰੀਰ ਤਿਆਗ ਗਏ ਸਨ।

# ਵੰਸ ਪ੍ਰਣਾਲੀ


ਬਾਬਾ ਅਮਰਾ ਜੀ ਮਾਤਾ ਸੇਵੀ ਜੀ
ਭਾਈ ਮੁਹੱਬਤ ਸਿੰਘ ਜੀ
ਭਾਈ ਆਕਲ ਸਿੰਘ ਜੀ
ਸਾਧੂ ਸਿੰਘ
ਬਹਾਲ ਸਿੰਘ
ਭਾਈ ਨਥੂਆ ਸਿੰਘ ਜੀ
ਨਿੱਕਾ ਸਿੰਘ
ਮਖਣਾ ਸਿੰਘ
ਲਖਣਾ ਸਿੰਘ
ਮੁਗਲੂ ਸਿੰਘ
ਜੁਗਤੀ ਸਿੰਘ
ਮੁਕਤੀ ਸਿੰਘ
ਭਾਈ ਮਾਨਾ ਸਿੰਘ ਜੀ
ਭਾਈ ਕਾਹਨ ਸਿੰਘ ਜੀ
ਭਾਈ ਰੂੜ ਸਿੰਘ ਜੀ
ਭਾਈ ਹਜ਼ਾਰਾ ਸਿੰਘ ਜੀ
ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ
ਆਤਮਾ ਸਿੰਘ
ਹਰਬਖ਼ਸ਼ ਸਿੰਘ
ਜੋਗਿੰਦਰ ਸਿੰਘ
ਭਾਈ ਕਰਤਾਰ ਸਿੰਘ ਜੀ
ਭਾਈ ਭਗਵਾਨ ਸਿੰਘ ਜੀ ਰਾਗੀ

ਸਤਿਕਾਰਯੋਗ ਬਾਬਾ ਰੂੜ ਸਿੰਘ ਜੀ, ਕਈ ਸਾਲ ਬਰਮਾ ਵਿਚ ਫ਼ੌਜ ਦੀ ਨੌਕਰੀ ਦੌਰਾਨ ਇਕ ਸਾਲ ਦੀ ਜਮ੍ਹਾਂ ਹੋਈ ਛੁੱਟੀ ਲੈ ਕੇ ਸੰਮਤ ੧੯੫੮ ਨੂੰ ਚੇਤ ਦੇ ਮਹੀਨੇ ਘਰ ਆਏ। ਮਾਤਾ ਅਨੰਦ ਕੌਰ ਜੀ ਆਪਣੇ ਸੁਘੜ ਗੁਰਮੱਤੀਏ ਪਤੀ ਦੀ ਸ਼ਰਧਾ ਅਤੇ ਪ੍ਰੇਮ ਨਾਲ ਸੇਵਾ ਕਰਨ ਲੱਗੇ। ਪਿਤਾ ਬਾਬਾ ਰੂੜ ਸਿੰਘ ਜੀ ਨੇ ੧੨ ਮਹੀਨਿਆਂ ਵਿਚ ਬਾਰਾਂ ਸਹਿਜ ਪਾਠ ਆਰੰਭ ਕਰ ਕੇ ਭੋਗ ਪਾਏ। ਮਾਤਾ ਅਨੰਦ ਕੌਰ ਜੀ ਚਿੱਤ ਦੀ ਇਕਾਗਰਤਾ ਕਰ ਕੇ ਪ੍ਰੇਮ ਤੇ ਸ਼ਰਧਾ ਨਾਲ ਹਜ਼ੂਰੀ ਵਿਚ ਬੈਠ ਕੇ ਪਾਠ ਸੁਣਦੇ ਸਨ। ਪਤੀ-ਪਤਨੀ ਨੇ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਆਪੋ ਆਪਣੇ ਨਿੱਤਨੇਮ ਕਰਨੇ। ਦਿਨੇ ਸਹਿਜ ਪਾਠ ਹੋਣਾ, ਮਾਤਾ ਜੀ ਨੇ ਸੁਣਨਾ। ਬਾਬਾ ਰੂੜ ਸਿੰਘ ਜੀ ਨੇ ਸ਼ਾਮ ਨੂੰ ੪ ਤੋਂ ੫ ਵਜੇ ਤਕ ਧਰਮਸਾਲਾ ਵਿਚ ਇਤਿਹਾਸ ਦੀ ਕਥਾ ਕਰਨੀ। ਪਿਤਾ ਜੀ ਨਾਲ ਖੇਤੀ ਦੀ ਕਿਰਤ ਵੀ ਕਰਾਉਣੀ। ਆਪਣੇ ਬਜ਼ੁਰਗ ਬਾਬਾ ਮਾਨਾ ਸਿੰਘ ਜੀ ਦੀ ਅਤੇ ਮਾਤਾ ਰਾਜ ਕੌਰ ਦੀ ਰੱਜ ਕੇ ਸੇਵਾ ਕਰਨੀ।

### ਪਹਿਲਾ ਸਾਲ (ਸੰਨ ੧੯੦੨ ਈਸਵੀ)

## ਪਵਿੱਤਰ ਜਨਮ

ਸ੍ਰੀਮਾਨ ੧੦੮ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦਾ ਪਵਿੱਤਰ ਜਨਮ ਮਾਘ ਦੀ ਪੂਰਨਮਾਸ਼ੀ, ਫੱਗਣ ਮਹੀਨੇ ਦੀ ਸੰਗਰਾਂਦ ਵਾਲੇ ਦਿਨ, ਸਤਿਗੁਰਾਂ ਦੇ ਇਸ ਪਾਵਨ ਮੁਖਵਾਕ ਅਨੁਸਾਰ :

***'ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥'***

*[ਬਾਰਹਮਾਹਾ ਮਾਂਝ ਮਹਲਾ ੫, ਅੰਗ–੧੩੬]*

ਸੰਮਤ ੧੯੫੯ ਬਿਕ੍ਰਮੀ ਮੁਤਾਬਕ ੧੨ ਫ਼ਰਵਰੀ ਸੰਨ ੧੯੦੨ ਦਿਨ ਬੁੱਧਵਾਰ ਅੰਮ੍ਰਿਤ ਵੇਲੇ ਢਾਈ ਵਜੇ ਹੋਇਆ।

ਸੰਤ ਜੀ ਦੀ ਮਾਤਾ ਦਾ ਨਾਮ ਅਨੰਦ ਕੌਰ ਸੀ। ਸੋ, ਅਨੰਦ ਕੌਰ ਤੋਂ **ਨੰਦ** = ਪੁੱਤਰ **ਉਪਾਰਜਨਾ** = ਪੈਦਾ ਹੋਇਆ, ਜੋ ਅਨੰਦ ਨੂੰ **ਉਪਾਰਜਨਾ** = ਪੈਦਾ ਕਰਨ ਵਾਲਾ ਅਤੇ **ਫਲਗੁਣਿ** = ਗੁਣਾਂ ਰੂਪ ਫਲਾਂ ਨਾਲ ਭਰਿਆ ਹੋਇਆ ਸੀ। ਮਾਤਾ-ਪਿਤਾ ਦੀ ਦਿਲੀ ਕਾਮਨਾ ਪੂਰਨ ਹੋਈ। ਸੋਹਣੀ ਸੂਰਤ ਤੇ ਮੋਹਣੀ ਮੂਰਤ ਨੂੰ ਵੇਖ ਕੇ ਮਾਤਾ-ਪਿਤਾ ਗਦ ਗਦ

ਹੋ ਗਏ। ਪਰਿਵਾਰ ਖ਼ੁਸ਼ੀਆਂ ਨਾਲ ਭਰ ਗਿਆ। ਬਾਲਕ ਦਾ ਸੁੰਦਰ ਚਿਹਰਾ, ਰੰਗ ਗੋਰਾ, ਨਕਸ਼-ਨਿਗਾਰ ਤਿੱਖੇ, ਮੱਥਾ ਚੌੜਾ, ਨੇਤਰ ਗੋਲ, ਨੱਕ ਤਿੱਖਾ, ਭਰਵੱਟੇ ਕਮਾਣ ਵਾਂਗ, ਹੱਥਾਂ ਪੈਰਾਂ ਦੀਆਂ ਉਂਗਲਾਂ ਪਤਲੀਆਂ, ਪਤਲੇ ਬੁੱਲ੍ਹ, ਖਿੜਿਆ ਮੁੱਖ; ਹਰ ਵੇਖਣ ਵਾਲੇ ਦਾ ਮਨ ਮੋਹਿਆ ਗਿਆ। ਸਭ ਵੱਲੋਂ ਮਾਤਾ-ਪਿਤਾ ਅਤੇ ਸਮੂਹ ਪਰਿਵਾਰ ਨੂੰ ਭਰਪੂਰ ਵਧਾਈਆਂ ਦਿੱਤੀਆਂ ਜਾ ਰਹੀਆਂ ਸਨ।

## ਜਨਮ ਸੰਸਕਾਰ

ਜਨਮ ਤੋਂ ਕੁਝ ਸਮਾਂ ਬਾਅਦ ਗੁਰਮਤਿ ਅਨੁਸਾਰ ਜਨਮ ਸੰਸਕਾਰ ਕਰਨ ਲਈ ਪਿਤਾ ਜੀ ਨੇ ਬਾਟੇ ਵਿਚ ਸਵੱਛ ਜਲ ਤੇ ਪਤਾਸੇ ਪਾ ਕੇ ਸ੍ਰੀ ਜਪੁਜੀ ਸਾਹਿਬ ਅਤੇ ਅਨੰਦੁ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਬੜੀ ਇਕਾਗਰਤਾ ਨਾਲ ਕੀਤਾ। ਇਸ ਤਰ੍ਹਾਂ ਅੰਮ੍ਰਿਤ ਤਿਆਰ ਕਰ ਕੇ ਅਰਦਾਸ ਉਪਰੰਤ ਪਹਿਲਾਂ ਸੁੰਦਰ ਬਾਲਕ ਦੇ ਮੁੱਖ, ਸੀਸ ਤੇ ਨੇਤਰਾਂ ਵਿਚ ਪੰਜ ਪੰਜ ਬੂੰਦਾਂ ਅੰਮ੍ਰਿਤ ਦੀਆਂ ਪਾਈਆਂ। ਬਾਕੀ ਦਾ ਅੰਮ੍ਰਿਤ ਮਾਤਾ ਜੀ ਨੂੰ ਪਿਤਾ ਨੇ ਦਿੱਤਾ। ਇਸ ਤਰ੍ਹਾਂ ਗੁਰਮਤਿ ਅਨੁਸਾਰ ਗੁੜ੍ਹਤੀ ਦਿੱਤੀ।

## ਨਾਮ ਸੰਸਕਾਰ

ਜਦ ਬਾਲਕ ਕੁਝ ਦਿਨਾਂ ਦਾ ਹੋਇਆ ਅਤੇ ਮਾਤਾ ਜੀ ਦੀ ਸਿਹਤ ਚੱਲਣ ਫਿਰਨ ਦੇ ਯੋਗ ਹੋ ਗਈ ਤਾਂ ਮਾਤਾ ਜੀ ਨੇ ਆਪ ਇਸ਼ਨਾਨ ਕੀਤਾ ਤੇ ਬਾਲਕ ਨੂੰ ਵੀ ਇਸ਼ਨਾਨ ਕਰਵਾਇਆ। ਭੂਆ ਸਾਹਿਬ ਕੌਰ ਜੀ ਬਾਲਕ ਨੂੰ ਚੁੱਕ ਕੇ ਮਾਤਾ ਜੀ ਸਮੇਤ ਗੁਰਦੁਆਰੇ ਸਾਹਿਬ ਪਹੁੰਚ ਗਏ। ਦਾਦਾ-ਦਾਦੀ, ਤਾਇਆ, ਪਿਤਾ ਜੀ, ਸਾਰਾ ਪਰਿਵਾਰ ਅਤੇ ਗਲੀ-ਗਵਾਂਢ ਹਿੱਤਕਾਰੀ ਵੀ ਖ਼ੁਸ਼ੀ ਸਹਿਤ ਗੁਰਦੁਆਰਾ ਸਾਹਿਬ ਪਹੁੰਚ ਗਏ। ਕੜਾਹ ਪ੍ਰਸ਼ਾਦਿ ਤਿਆਰ ਕਰਵਾ ਕੇ ਸਤਿਗੁਰਾਂ ਦੀ ਹਜ਼ੂਰੀ ਵਿਚ ਲਿਆਂਦਾ ਗਿਆ। ਸ੍ਰੀ ਅਨੰਦੁ ਸਾਹਿਬ ਦਾ ਪਾਠ ਕਰ ਕੇ ਤਾਇਆ ਕਾਹਨ ਸਿੰਘ ਜੀ ਨੇ ਨਾਮ ਸੰਸਕਾਰ ਦੀ ਅਰਦਾਸ ਕੀਤੀ ਅਤੇ ਨਾਲ ਹੀ ਖ਼ੁਸ਼ੀ ਸਹਿਤ ਸ੍ਰੀ ਸਹਿਜ ਪਾਠ ਆਰੰਭ ਦੀ ਅਰਦਾਸ ਵੀ ਕੀਤੀ। ਉਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਸ੍ਰੀ ਮੁਖਵਾਕ ਆਇਆ :

*'ਸੋਰਠਿ ਮਹਲਾ ੫ ॥*
*ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥*
*ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥'*

*[ਅੰਗ–੬੦੯]*

ਗੁਰਮਤਿ ਮਰਯਾਦਾ ਅਨੁਸਾਰ ਸ੍ਰੀ ਮੁਖਵਾਕ ਦੇ ਪਹਿਲੇ ਅੱਖਰ ਤੋਂ ਆਪ ਜੀ ਦਾ ਨਾਮ ਗੁਰਬਚਨ ਸਿੰਘ ਰੱਖਿਆ ਗਿਆ। ਜਨਮ ਦੀ ਖ਼ੁਸ਼ੀ ਵਿਚ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਆ ਕੇ ਜੋ ਸ੍ਰੀ ਸਹਿਜ ਪਾਠ ਦਾ ਆਰੰਭ ਕੀਤਾ ਸੀ, ਉਸ ਦਾ ਭੋਗ ੪੦ ਦਿਨਾਂ ਬਾਅਦ ਪਾਇਆ ਗਿਆ। ਜਿਤਨਾ ਚਿਰ ਮਾਤਾ ਜੀ ਬਾਲਕ ਨੂੰ ਗੋਦ ਵਿਚ ਲੈ ਕੇ ਪਾਠ ਸੁਣਦੇ, ਉਤਨਾ ਚਿਰ ਤਿਆਰ-ਬਰ-ਤਿਆਰ ਗ੍ਰੰਥੀ ਸਿੰਘ ੩੫ ਅੰਗ (ਸਫ਼ੇ) ਹਰ ਰੋਜ਼ ਪਾਠ ਕਰਦਾ। ਸਵੇਰੇ ਪ੍ਰਕਾਸ਼ ਸਮੇਂ ੫ ਬਾਣੀਆਂ ਦਾ ਨਿੱਤਨੇਮ, ਸ਼ਾਮ ਨੂੰ ਰਹਰਾਸਿ ਤੇ ਸੁਖ ਆਸਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਹੁੰਦਾ। ਇਸ ਤਰ੍ਹਾਂ ਸਾਰਾ ਪਾਠ ਮਰਯਾਦਾ ਨਾਲ ਹੋਇਆ। ਜਿਸ ਕਰਕੇ ਮਾਤਾ ਜੀ ਦੀ ਗੋਦ ਵਿਚ ਦੁੱਧ ਚੁੰਘ ਰਹੇ ਹੋਣਹਾਰ ਬਾਲਕ ਦੀ ਰੂਹ (ਆਤਮਾ) ਗੁਰਬਾਣੀ ਦੇ ਅੰਮ੍ਰਿਤ ਰਸ ਵਿਚ ਸਦਾ ਲਈ ਭਿੱਜ ਗਈ।

## ਪਾਲਣਾ

ਮਾਤਾ ਜੀ ਆਪਣੇ ਹੋਣਹਾਰ ਸਪੁੱਤਰ ਨਾਲ ਅਤਿ ਦਾ ਲਾਡ ਪਿਆਰ ਕਰਦੇ, ਇਸ਼ਨਾਨ ਕਰਾਉਂਦੇ, ਨਵੇਂ ਜਾਂ ਧੋਤੇ ਸਾਫ਼ ਕੱਪੜੇ ਬਦਲਦੇ, ਸਮੇਂ ਸਿਰ ਦੁੱਧ ਪਿਲਾਉਂਦੇ ਤੇ ਮੰਜੇ ਉੱਪਰ ਬਿਸਤਰਾ ਵਿਛਾ ਕੇ ਸੁਲਾ ਦਿੰਦੇ। ਜਦ ਸੁਘੜ ਬਾਲਕ ਜਾਗਦਾ ਤਾਂ ਹੱਸਦਿਆਂ ਹੋਇਆਂ ਉੱਠਦਾ ਅਤੇ ਮੰਜੇ 'ਤੇ ਪਿਆ ਹੀ ਖੇਡਣ ਲੱਗ ਪੈਂਦਾ। ਸੁੰਦਰ ਸਰੂਪ ਤੇ 'ਨਿਰਮਲ ਆਤਮਾ ਪੁੱਤਰ' ਨੂੰ ਵੇਖ ਵੇਖ ਮਾਤਾ ਜੀ ਨਿਹਾਲ ਹੁੰਦੇ ਤੇ ਆਪਣੀ ਗੋਦ 'ਚ ਬਿਠਾ ਕੇ ਜਾਂ ਮੰਜੇ 'ਤੇ ਲਿਟਾ ਕੇ ਬੱਚੇ ਨੂੰ ਗੁਰਬਾਣੀ ਦਾ ਪਾਠ ਸੁਣਾਉਂਦੇ ਰਹਿੰਦੇ। ਨਾਲ ਨਾਲ ਬਾਲਕ ਦੀ ਲੰਬੀ ਉਮਰ, ਕਾਮਯਾਬ ਜੀਵਨ, ਇਖ਼ਲਾਕੀ ਬੁਲੰਦੀ ਅਤੇ ਤੇਜ-ਪ੍ਰਤਾਪ ਦੇ ਵਾਧੇ ਲਈ ਗੁਰੂ ਚਰਨਾਂ ਵਿਚ ਜੁੜ ਕੇ ਅਰਦਾਸ ਵੀ ਕਰਦੇ ਰਹਿੰਦੇ। ਦਸ ਮਹੀਨੇ ਦਾ ਹੋਣਹਾਰ ਬਾਲਕ ਤੁਰਨ ਲੱਗ ਪਿਆ। ਮਾਤਾ ਜੀ ਦੀ ਉਂਗਲ ਨਾਲ ਸਾਰੇ ਵਿਹੜੇ ਵਿਚ ਤੁਰਦਾ। ਗਿਆਰਵੇਂ ਮਹੀਨੇ ਮਾਤਾ ਜੀ ਦੀ ਉਂਗਲ ਤੋਂ ਬਿਨਾਂ ਤੁਰਦਾ ਭੱਜਦਾ ਵੇਖ ਕੇ ਮਾਂ ਦੀ ਖ਼ੁਸ਼ੀ ਵਾਲੀ ਹੱਦ ਨਾ ਰਹੀ। ਆਪਣੇ ਵੱਡੇ ਭਰਾ ਦੀ ਉਂਗਲ ਫੜ੍ਹ ਕੇ ਬਾਹਰ ਵੀ ਜਾ ਆਉਂਦੇ। ਪਿਤਾ ਜੀ ਫ਼ੌਜ ਵਿਚ

ਗ੍ਰੰਥੀ ਦੀ ਡਿਊਟੀ 'ਤੇ ਸਨ। ਮਾਤਾ ਜੀ ਨੇ ਸਾਰੇ ਪਰਿਵਾਰ ਨਾਲ ਮਿਲ ਕੇ ਆਪਣੇ ਹੋਣਹਾਰ ਸਪੁੱਤਰ ਦੀ ਪਹਿਲੀ ਵਰ੍ਹੇ-ਗੰਢ ਫੱਗਣ ਦੀ ਸੰਗਰਾਂਦ ਸੰਮਤ ੧੯੬੦ ਨੂੰ ਘਰ ਸੰਗਤ ਦਾ ਲੰਗਰ ਕਰ ਕੇ ਤੇ ਅਰਦਾਸਾਂ ਕਰ ਕੇ ਮਨਾਈ। ਮਾਤਾ ਸਮੇਤ ਸਾਰਾ ਪਰਿਵਾਰ ਗੁਰਦੁਆਰਾ ਸਾਹਿਬ ਮੱਥਾ ਟੇਕਣ ਗਏ, ਕੜਾਹ ਪ੍ਰਸ਼ਾਦ ਦੀ ਦੇਗ ਕਰਾਈ। ਤਾਇਆ ਬਾਬਾ ਕਾਹਨ ਸਿੰਘ ਜੀ ਨੇ ਕੀਰਤਨ ਕੀਤਾ :

*'ਪੂਤਾ ਮਾਤਾ ਕੀ ਆਸੀਸ ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ;*
*ਸਦਾ ਭਜਹੁ ਜਗਦੀਸ ॥੧॥ ਰਹਾਉ ॥'*

*[ਗੂਜਰੀ ਮਹਲਾ ੫, ਅੰਗ—੪੯੬]*

ਵਾਲਾ ਸ਼ਬਦ ਪੜ੍ਹ ਕੇ ਅਰਦਾਸ ਕੀਤੀ।

**ਦੂਜਾ ਸਾਲ (ਸੰਨ ੧੯੦੩ ਈਸਵੀ)**

## ਮਾਤਾ ਜੀ ਦਾ ਦੇਹਾਂਤ

੧੩ ਮਹੀਨੇ ਦੀ ਉਮਰ ਤਕ ਮਾਤਾ ਜੀ ਨੇ ਆਪਣੇ ਸ਼ਾਂਤ-ਚਿੱਤ ਸਪੁੱਤਰ ਨਾਲ ਰੱਜ ਰੱਜ ਕੇ ਪਿਆਰ ਕੀਤਾ ਤੇ ਮਾਵਾਂ ਵਾਲੇ ਸਾਰੇ ਫ਼ਰਜ਼ ਪੂਰੇ ਕੀਤੇ। ਪਰ ਮਾਤਾ ਜੀ ਨੂੰ ਆਪਣੇ ਸੁੰਦਰ ਸਪੂਤ ਦੇ ਸੁੰਦਰ ਜਾਹੋ-ਜਲਾਲ ਅਤੇ ਤੇਜ-ਪ੍ਰਤਾਪ ਨੂੰ ਦੇਖਣਾ ਭਾਗਾਂ ਵਿਚ ਨਹੀਂ ਸੀ। ਸੰਮਤ ੧੯੬੦ ਬਿਕ੍ਰਮੀ ਚੇਤਰ ਦੇ ਮਹੀਨੇ ਪਲੇਗ ਦੀ ਬੀਮਾਰੀ ਕਾਰਨ ਸਤਿਕਾਰਯੋਗ ਮਾਤਾ ਜੀ :

*'ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥*
*ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥'*

*[ਸਾਰੰਗ ਕੀ ਵਾਰ, ਸਲੋਕ ਮਹਲਾ ੨, ਅੰਗ—੧੨੩੯]*

ਦੇ ਹੁਕਮ ਅਨੁਸਾਰ ਸਦਾ ਲਈ ਵਿਛੋੜਾ ਦੇ ਗਏ। ਪਰਿਵਾਰ ਵਿਚ ਇਸ ਨਾ ਪੂਰੀ ਹੋਣ ਵਾਲੀ ਘਾਟ ਨੂੰ ਬੜੇ ਦੁਖਿਤ ਹਿਰਦੇ ਨਾਲ ਬਰਦਾਸ਼ਤ ਕੀਤਾ ਗਿਆ। ਅੰਤਮ ਸੰਸਕਾਰ ਗੁਰ ਮਰਯਾਦਾ ਨਾਲ ਕੀਤਾ। ਪਿਤਾ ਜੀ ਨੂੰ ਬਰਮਾ ਫ਼ੌਜ ਵਿਚ ਤਾਰ ਪਾ ਕੇ ਦੱਸ ਦਿੱਤਾ ਗਿਆ। ਪਿਤਾ ਜੀ ਦੋ ਹਫ਼ਤੇ ਦੀ ਛੁੱਟੀ ਲੈ ਕੇ ਘਰ ਆ ਗਏ। ਪ੍ਰਭੂ ਦਾ ਅਮੇਟ ਭਾਣਾ ਸਮਝ ਕੇ ਮਾਤਾ ਜੀ ਨਮਿੱਤ ਸ੍ਰੀ ਸਹਿਜ ਪਾਠ ਘਰ ਆਰੰਭ ਕੀਤਾ ਗਿਆ, ਜਿਸ ਦਾ ਭੋਗ ਦੁਸਹਿਰੇ ਵਾਲੇ ਦਿਨ ਪਾਇਆ ਗਿਆ। ਕੀਰਤਨ ਕਰਵਾਉਣ ਉਪਰੰਤ ਸਾਰੀ ਸੰਗਤ ਵੱਲੋਂ ਮਾਤਾ ਜੀ ਦੀ ਆਤਮਿਕ ਸ਼ਾਂਤੀ ਅਤੇ ਕਲਿਆਣ ਅਰਥ

ਅਰਦਾਸ ਕੀਤੀ ਗਈ ਅਤੇ ਪ੍ਰਸ਼ਾਦ ਵਰਤਾਇਆ ਗਿਆ। ਸੰਗਤ ਨੂੰ ਗੁਰੂ ਕਾ ਲੰਗਰ ਛਕਾਇਆ। ਚਿਖ਼ਾ ਦੀ ਸਾਰੀ ਰਾਖ਼ ਬੋਰੀ ਵਿਚ ਪਾ ਕੇ ਸ੍ਰੀ ਕੀਰਤਪੁਰ ਜਲ ਪ੍ਰਵਾਹ ਕਰ ਦਿੱਤੀ ਗਈ।

## ਦਾਦੀ ਜੀ ਤੇ ਭੂਆ ਜੀ ਵੱਲੋਂ ਪਾਲਣਾ

ਮਾਤਾ ਜੀ ਦੇ ਦੇਹਾਂਤ ਸਮੇਂ ਪੂਜਨੀਕ ਦਾਦੀ ਜੀ ਅਜੇ ਜਿਉਂਦੇ ਸਨ। ਇਸ ਲਈ ਉਹਨਾਂ ਨੇ ਬਾਲਕ ਨੂੰ ਮਾਂ ਦੇ ਪਿਆਰ ਦੀ ਘਾਟ ਨੂੰ ਮਹਿਸੂਸ ਨਹੀਂ ਹੋਣ ਦਿੱਤਾ। ਮਾਤਾ ਜੀ ਵਾਂਗ ਹੀ ਪਾਲਦੇ ਤੇ ਪਿਆਰ ਨਾਲ ਲਾਡ ਲਡਾਉਂਦੇ ਰਹੇ। ਉਹਨਾਂ ਦਿਨਾਂ ਵਿਚ ਦਾਦੀ ਜੀ ਦੇ ਨਾਲ ਭੂਆ ਜੀ ਵੀ ਆਪਣੇ ਪੁੱਤਰਾਂ ਵਾਂਗ ਲਾਡ ਪਿਆਰ ਨਾਲ ਪਾਲਣਾ ਕਰਨ ਵਿਚ ਮਦਦ ਕਰਦੇ ਰਹੇ। ਦਾਦੀ ਬੱਚੇ ਦਾ ਇਸ਼ਨਾਨ ਕਰਾ ਕੇ ਕਦੇ ਗੋਦ ਵਿਚ, ਕਦੇ ਮੰਜੇ 'ਤੇ ਪਾ ਕੇ ਹਰ ਰੋਜ਼ ਸਾਰੀ ਪੰਜ ਗ੍ਰੰਥੀ ਦਾ ਪਾਠ ਕੰਠੋਂ ਸੁਣਾਇਆ ਕਰਦੀ। ਬਾਲਕ ਵਿਹੜੇ ਵਿਚ ਅਤੇ ਕਦੇ ਕਦੇ ਬਾਹਰ ਵੀ ਖੇਡ ਆਉਂਦਾ।

## ਤੀਜਾ, ਚੌਥਾ ਅਤੇ ਪੰਜਵਾਂ ਸਾਲ (ਸੰਨ ੧੯੦੪ ਤੋਂ ੧੯੦੬ ਈਸਵੀ)

### ਬਚਪਨ

ਬਾਲਕ ਦਾ ਸੁਭਾਅ ਛੋਟੀ ਉਮਰ ਤੋਂ ਹੀ ਸ਼ਾਂਤ, ਧੀਰਜ, ਸੰਤੋਖ, ਨਰਮ ਤੇ ਪਿਆਰ ਵਾਲਾ ਸੀ। ਵਲ-ਛਲ ਜਾਂ ਚੰਚਲਤਾਈ ਦਾ ਬਿਲਕੁਲ ਹੀ ਅਭਾਵ ਸੀ। ਹਰ ਵਕਤ ਖਿੜੇ ਰਹਿਣਾ, ਹਰ ਇਕ ਨੂੰ ਹੱਸ ਕੇ ਮਿਲਣਾ। ਗੁੱਸੇ ਤੇ ਨਰਾਜ਼ਗੀ ਨੂੰ ਕੋਲ ਫਟਕਣ ਨਾ ਦੇਣਾ। ਸਦਾ ਬੇਫ਼ਿਕਰ ਤੇ ਮਸਤ ਰਹਿਣਾ। ਬਾਲ ਉਮਰ ਵਿਚ ਹੀ ਆਪ ਪੀੜ੍ਹੀ ਉਪਰ ਰੁਮਾਲਾ ਪਾ ਕੇ ਮੋਰ ਦੇ ਖੰਭਾਂ ਦਾ ਚੌਰ ਬਣਾ ਕੇ ਕਹਿੰਦੇ ਕਿ ਇਹ ਸਾਡਾ ਬਾਬਾ ਹੈ। ਫਿਰ ਘਰੋਂ ਗੁੜ ਲੈ ਜਾ ਕੇ ਨਾਲ ਦੇ ਬੱਚਿਆਂ ਨੂੰ ਪ੍ਰਸ਼ਾਦ ਦੇ ਰੂਪ ਵਿਚ ਵੰਡਦੇ। ਕਈ ਵਾਰ ਬੱਚਿਆਂ ਤੋਂ ਅੱਖਾਂ ਮੀਟਾ ਕੇ ਸੁਰਤਿ ਜੋੜ ਕੇ ਵਾਹਿਗੁਰੂ ਜੀ ਦਾ ਜਾਪ ਕਰਾਉਂਦੇ ਰਹਿੰਦੇ। ਲੋਕ ਕਈ ਵਾਰ ਐਸੇ ਕੌਤਕਾਂ ਨੂੰ ਦੇਖ ਕੇ ਹੈਰਾਨ ਵੀ ਹੁੰਦੇ ਅਤੇ ਅਨੁਮਾਨ ਲਗਾਉਂਦੇ ਕਿ ਇਹ ਵੱਡਾ ਹੋ ਕੇ ਮਹਾਨ ਪੁਰਖ ਬਣੇਗਾ। ਬਾਲ ਉਮਰ ਵਿਚ ਆਪ ਜੀ ਦਾ ਸਰੀਰ ਪਤਲਾ ਤੇ ਫ਼ੁਰਤੀਲਾ ਸੀ। ਨਾ ਤਾਂ ਆਪ ਬਹੁਤਾ ਖੇਡਦੇ, ਨਾ ਹੀ ਬਹੁਤਾ ਬੋਲਦੇ, ਸਗੋਂ ਮਸਤ ਸੁਭਾਅ ਅਤੇ ਵੈਰਾਗ ਵਿਚ ਰਹਿੰਦੇ ਸਨ।

ਉਸ ਵੇਲੇ ਕਿਸੇ ਨੂੰ ਕੀ ਪਤਾ ਸੀ ਕਿ ਇਹ ਬਾਲਕ ਵੱਡਾ ਹੋ ਕੇ ਸਿੱਖ ਕੌਮ ਦਾ ਚਮਕਦਾ ਸਿਤਾਰਾ ਬਣੇਗਾ। ਤੁਰਦੀ ਫਿਰਦੀ ਯੂਨੀਵਰਸਿਟੀ ਦੇ ਰੂਪ ਵਿਚ ਸਿੰਘਾਂ ਦੀ ਜਮਾਤ ਨਾਲ ਲੈ ਕੇ ਐਸੀ ਬ੍ਰਹਮ ਵਿੱਦਿਆ ਦੀ ਦਾਤ ਦੇਵੇਗਾ ਜੋ ਅੱਜ ਤੱਕ ਕੋਈ ਹੋਰ ਨਹੀਂ ਦੇ ਸਕਿਆ। ਆਪ ਦੀ ਉਮਰ ਹੁਣ ਪੰਜ ਸਾਲ ਦੀ ਹੋ ਗਈ ਸੀ।

**੬ਵਾਂ ਸਾਲ (ਸੰਨ ੧੯੦੭ ਈਸਵੀ)**

## ਮੁੱਢਲੀ ਵਿਦਿਆ

ਪੰਜਵੇਂ ਸਾਲ ਜਨਮ ਦਿਨ ਮਨਾਉਣ ਵਾਸਤੇ ਤਾਇਆ ਬਾਬਾ ਕਾਹਨ ਸਿੰਘ ਜੀ ਬਾਲਕ ਨੂੰ ਨਾਲ ਲੈ ਕੇ ਗੁਰਦੁਆਰੇ ਗਏ, ਕੜਾਹ ਪ੍ਰਸ਼ਾਦਿ ਦੀ ਦੇਗ ਕੀਤੀ। ਗੁਰਮਤਿ ਅਨੁਸਾਰ ਗੁਰਮੁਖੀ ਵਿੱਦਿਆ ਪੜ੍ਹਾਉਣ ਦੇ ਖ਼ਿਆਲ ਨਾਲ ਅਤੇ ਜਨਮ ਦਿਨ ਦੀ ਇਕੱਠੀ ਅਰਦਾਸ ਬਾਬਾ ਜੀ ਨੇ ਕੀਤੀ। ਸ੍ਰੀ ਮੁਖਵਾਕ ਤੋਂ ਉਪਰੰਤ ਗ੍ਰੰਥੀ ਸਿੰਘ ਨੇ ਊੜਾ, ਐੜਾ ਪਹਿਲੇ ਪੰਜ ਅੱਖਰ ਲਿਖ ਕੇ ਗੁਰਮੁਖੀ ਵਿੱਦਿਆ ਦੇਣੀ ਆਰੰਭ ਕੀਤੀ। ਬਾਲਕ ਨੇ ਆਪਣੀ ਤੀਖਣ ਬੁੱਧੀ ਦੇ ਬਲ ਨਾਲ ਥੋੜ੍ਹੇ ਦਿਨਾਂ ਵਿਚ ਪੈਂਤੀ ਅੱਖਰ ਤੇ ਮੁਹਾਰਨੀ ਬੋਲਣੀ ਤੇ ਲਿਖਣੀ ਸਿੱਖ ਲਈ ਤੇ ਬਾਲ-ਬੋਧ ਵੀ ਸਾਰਾ ਪੜ੍ਹ ਲਿਆ। 'ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ' ਦੇ ਅਖਾਣ ਅਨੁਸਾਰ ਸਿਆਣਿਆਂ ਬੰਦਿਆਂ 'ਤੇ ਬਾਲਕ ਦਾ ਹੁਣ ਤੋਂ ਹੀ ਅਸਰ ਪੈਣਾ ਸ਼ੁਰੂ ਹੋ ਗਿਆ। ਇਸ ਤੋਂ ਅੱਗੇ ਤਾਇਆ ਜੀ ਨੇ ਆਪ ਜੀ ਨੂੰ ਪੰਜ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ, ਦਸ ਗ੍ਰੰਥੀ ਦਾ ਸ਼ੁੱਧ ਪਾਠ ਸਰਲ ਕਰਵਾਇਆ, ਪੰਜ ਬਾਣੀਆਂ ਦਾ ਨਿੱਤਨੇਮ ਵੀ ਕੰਠ ਕਰਵਾਇਆ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੰਥਾ ਨਾਲ ਆਰੰਭ ਕਰਵਾਇਆ। ਸੰਥਾ ਨਾਲ ਕੀਤੇ ਪਾਠ ਨੂੰ ਸ਼ੁੱਧ ਤੇ ਸਰਲ ਕਰ ਲੈਣ ਵਿਚ ਕੋਈ ਬਹੁਤੀ ਦੇਰ ਨਹੀਂ ਲੱਗਦੀ ਸੀ।

**੭ਵਾਂ ਸਾਲ (ਸੰਨ ੧੯੦੮ ਈਸਵੀ)**

## ਅਰਥ ਵਿਦਿਆ

ਪਿਛਲੇ ਜਨਮਾਂ ਦੇ ਸੰਸਕਾਰ ਅਨੁਸਾਰ ਤੀਖਣ ਬੁੱਧੀ ਨਾਲ ਸੰਥਾ ਪਾਠ ਪੂਰਾ ਹੋਣ ਤਕ ਚੰਗੇ ਅਖੰਡ ਪਾਠੀ ਬਣ ਗਏ। ਸੱਤਵਾਂ ਜਨਮ ਦਿਨ ਮਨਾਉਣ

ਵਾਸਤੇ ਪਿਤਾ ਜੀ ਦੋ ਮਹੀਨੇ ਦੀ ਛੁੱਟੀ ਲੈ ਕੇ ਘਰ ਆਏ। ਘਰ ਵਿਚ ਸ੍ਰੀ ਅਖੰਡ ਪਾਠ ਦਾ ਪ੍ਰਬੰਧ ਕੀਤਾ ਗਿਆ। ਪਾਠੀ ਸਿੰਘ ਬਾਬਾ ਕਾਹਨ ਸਿੰਘ ਜੀ ਤੋਂ ਪੜ੍ਹੇ ਹੋਏ ਸਨ। ੧. ਭਾਈ ਤਾਰਾ ਸਿੰਘ, ੨. ਭਾਈ ਹਜ਼ਾਰਾ ਸਿੰਘ ਜੀ, ੩. ਬਾਲਕ ਰੂਪ ਗੁਰਬਚਨ ਸਿੰਘ ਜੀ ਅਤੇ ਬਾਬਾ ਜੀ ਦੇ ਦੋ ਹੋਰ ਵਿਦਿਆਰਥੀ ਪਾਠੀਆਂ ਵਿਚ ਸ਼ਾਮਲ ਸਨ। ਦਾਦੀ ਮਾਤਾ ਰਾਜ ਕੌਰ ਜੀ ਆਪਣੇ ਦੋਹਾਂ ਪੋਤਰਿਆਂ ਨੂੰ ਸ੍ਰੀ ਅਖੰਡ ਪਾਠ ਕਰਦਿਆਂ ਵੇਖ ਕੇ ਲੱਖ ਲੱਖ ਵਾਰ ਗੁਰੂ ਦਾ ਸ਼ੁਕਰਾਨਾ ਕਰ ਰਹੇ ਸਨ। ਪਰਿਵਾਰ ਨੇ ਰੱਜ ਕੇ ਸੰਗਤਾਂ ਦੀ ਲੰਗਰ ਨਾਲ ਸੇਵਾ ਕੀਤੀ। ਫੱਗਣ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ ਗਿਆ। ਕੀਰਤਨ ਬਾਬਾ ਕਾਹਨ ਸਿੰਘ ਜੀ ਨੇ ਕੀਤਾ। ਜਿਸ ਵਿਚ:

੧. *'ਪੂਤਾ ਮਾਤਾ ਕੀ ਆਸੀਸ ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ;*
*ਸਦਾ ਭਜਹੁ ਜਗਦੀਸ ॥੧॥ ਰਹਾਉ ॥'*

*[ਗੂਜਰੀ ਮਹਲਾ ੫, ਅੰਗ—੪੯੬]*

੨. *'ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥'*

*[ਸਿਰੀਰਾਗੁ ਮਹਲਾ ੫, ਅੰਗ—੪੪]*

ਇਤਿਆਦਿਕ ਸ਼ਬਦ ਪੜ੍ਹੇ। ਸਾਰੇ ਪਰਿਵਾਰ ਨੇ ਬਾਲਕ ਦਾ ਸੱਤਵਾਂ ਜਨਮ ਦਿਨ ਚਾਵਾਂ ਤੇ ਮਲ੍ਹਾਰਾਂ ਨਾਲ ਮਨਾਇਆ। ਬਾਲਕ ਗੁਰਬਚਨ ਸਿੰਘ, ਭਾਈ ਹਜ਼ਾਰਾ ਸਿੰਘ, ਗੁਆਂਢੀ ਭਾਈ ਤਾਰਾ ਸਿੰਘ ਇਕੱਠੇ ਨਿੱਤਨੇਮ ਕਰਦੇ, ਇਕੱਠੇ ਖੇਡਦੇ। ਤਾਇਆ ਜੀ ਨੇ ਬਾਲਕ ਨੂੰ ਗੁਰਬਾਣੀ ਦੇ ਡੂੰਘੇ ਅਰਥਾਂ ਨੂੰ ਸਮਝਣ ਵਿਚਾਰਨ ਲਈ ਹੋਰ ਗ੍ਰੰਥ ਜਿਵੇਂ ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ, ਸ੍ਵੈਯੇ, ਸ੍ਰੀ ਗੁਰ ਨਾਨਕ ਪ੍ਰਕਾਸ਼, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਪ੍ਰਬੋਧ ਚੰਦਰ ਨਾਟਕ ਆਦਿ ਵੀ ਪੜ੍ਹਾਏ।

**੮ਵਾਂ ਸਾਲ (ਸੰਨ ੧੯੦੯ ਈਸਵੀ)**

## ਦਾਦੀ ਜੀ ਦਾ ਦੇਹਾਂਤ

ਸੰਨ ੧੯੦੯ ਈਸਵੀ ਮਾਰਚ ਮਹੀਨੇ ਦੀ ਆਰੰਭਤਾ ਹੋਈ ਹੀ ਸੀ ਕਿ ਸਤਿਕਾਰ ਯੋਗ ਦਾਦੀ ਮਾਤਾ ਰਾਜ ਕੌਰ ਜੀ ਨੇ ਬੁੱਧਵਾਰ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ, ਪੰਜ ਗ੍ਰੰਥੀ ਦਾ ਸਾਰਾ ਨਿੱਤਨੇਮ ਕੰਠੋਂ ਆਪ ਕਰ ਕੇ,

ਅਰਦਾਸ ਕਰ ਕੇ ਦੋਨਾਂ ਪੁੱਤਰਾਂ, ਬਾਬਾ ਕਾਹਨ ਸਿੰਘ ਅਤੇ ਫ਼ੌਜੀ ਗਿਆਨੀ ਰੂੜ ਸਿੰਘ ਨੂੰ ਬੁਲਾਇਆ। ਸਾਰਾ ਪਰਿਵਾਰ ਇਕੱਠਾ ਵੇਖ ਕੇ ਮਾਤਾ ਜੀ ਨੇ ਬਚਨ ਕੀਤੇ, "ਪਰਿਵਾਰ ਜੀ ! ਜਿਤਨੀ ਪ੍ਰਮੇਸ਼ਰ ਨੇ ਸੁਾਸਾਂ ਦੀ ਪੂੰਜੀ ਬਖ਼ਸ਼ੀ ਸੀ, ਉਹ ਪੂਰੀ ਹੋ ਗਈ ਹੈ, ਹੁਣ ਆਗਿਆ ਦਿਉ। ਪੋਤਰੇ ਗੁਰਬਚਨ ਸਿੰਘ! ਤੂੰ ਹੁਣ ਮੈਨੂੰ ਸ੍ਰੀ ਜਪੁਜੀ ਸਾਹਿਬ ਦਾ ਪਾਠ ਸੁਣਾ।" ਬਾਲਕ ਨੇ ਦਾਦੀ ਦੀ ਆਗਿਆ ਅਨੁਸਾਰ ਟਿਕੇ ਮਨ ਨਾਲ ਪਾਠ ਸੁਣਾਇਆ। ਮਾਤਾ ਜੀ ਦਾ ਸਰੀਰ ਕਮਜ਼ੋਰ ਜੀ। ਮੰਜੇ 'ਤੇ ਪਿਆਂ ਹੀ ਬਾਲਕ ਤੋਂ ਅਰਦਾਸ ਸੁਣੀ ਅਤੇ ਆਪ ਪੰਜ ਵਾਰ ਮੂਲ ਮੰਤਰ ਦਾ ਪਾਠ ਕੀਤਾ। ਸਾਰੇ ਪਰਿਵਾਰ ਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾ ਕੇ ਅਤੇ ਵਾਹਿਗੁਰੂ ਵਾਹਿਗੁਰੂ ਕਹਿੰਦਿਆਂ ਵਾਹਿਗੁਰੂ ਜੀ ਦਾ ਹੀ ਰੂਪ ਹੋ ਗਏ। ਯਥਾ :

***'ਗੁਰਮੁਖਿ ਸਦੇ ਜਾਨਿ ਆਵਨਿ ਘਲਿਆ ॥੧੪॥'***

*[ਭਾਈ ਗੁਰਦਾਸ ਜੀ, ਵਾਰ–੧੯]*

## ਭੂਆ ਜੀ ਕੋਲ ਕਿਸ਼ਨਪੁਰੇ

ਸੰਨ ੧੯੦੯ ਮਾਰਚ ਦੇ ਅਖ਼ੀਰ ਵਿਚ ਬਾਲਕ ਆਪਣੀ ਭੂਆ ਨਾਲ ਪਿੰਡ ਕਿਸ਼ਨਪੁਰੇ ਆ ਗਿਆ। ਭੂਆ ਆਪਣੇ ਪੁੱਤਰਾਂ ਨਾਲੋਂ ਭਤੀਜੇ ਨਾਲ ਵੱਧ ਪਿਆਰ ਕਰਦੀ ਸੀ। ਭੂਆ ਜੀ ਅਤੇ ਫੁੱਫੜ ਬਾਬਾ ਨਿਧਾਨ ਸਿੰਘ ਜੀ ਬਾਲਕ ਗੁਰਬਚਨ ਸਿੰਘ ਨੂੰ ਵੇਖ ਵੇਖ ਖ਼ੁਸ਼ੀ ਵਿਚ ਫੁੱਲੇ ਨਹੀਂ ਸਮਾਉਂਦੇ ਸਨ। ਪਿੰਡ ਕਿਸ਼ਨਪੁਰੇ ਸੋਹਣੀ ਪੜ੍ਹਾਈ ਵਾਲੇ ਸਕੂਲ ਦਾ ਪ੍ਰਬੰਧ ਕਰ ਕੇ ਬਾਲਕ ਗੁਰਬਚਨ ਸਿੰਘ ਨੂੰ ਗੁਰਦੁਆਰੇ ਅਰਦਾਸ ਕਰ ਕੇ ਸਕੂਲ ਦੀ ਪੜ੍ਹਾਈ ਸ਼ੁਰੂ ਕਰਾ ਦਿੱਤੀ। ਸਕੂਲ ਵਿਚ ਉਰਦੂ ਪੜ੍ਹਾਉਂਦੇ ਸਨ।

## ਲਾਲ ਦਾਸ ਮਹੰਤ ਪਾਸ ਹਿੰਦੀ ਪੜ੍ਹਨੀ

ਪਿੰਡ ਦੇ ਚੜ੍ਹਦੇ ਦੀ ਤਰਫ਼ ਉਦਾਸੀ ਮਹਾਤਮਾ ਦਾ ਡੇਰਾ ਸੀ। ਉਸ ਡੇਰੇ ਦੇ ਮਹੰਤ ਲਾਲ ਦਾਸ ਜੀ ਬੜੇ ਹੀ ਗੁਰਮੁਖ ਤੇ ਵਿਦਵਾਨ ਸਾਧੂ ਸਨ। ਸਕੂਲ ਦੇ ਲਾਗੇ ਹੀ ਡੇਰਾ ਸੀ। ਬਾਲਕ ਗੁਰਬਚਨ ਸਿੰਘ ਸਕੂਲੋ ਪੜ੍ਹਨ ਤੋਂ ਬਾਅਦ ਡੇਰੇ ਜਾਣ ਲੱਗ ਪਿਆ। ਮਹਾਤਮਾ ਬਾਲਕ ਨੂੰ ਅਖੰਡ ਪਾਠੀ ਬਣਿਆ ਸੁਣ ਕੇ ਬਹੁਤ ਖ਼ੁਸ਼ ਹੋਏ। ਬਾਬਾ ਨਿਧਾਨ ਸਿੰਘ ਜੀ ਨੂੰ ਮਿਲ ਕੇ ਮਹੰਤ ਜੀ ਕਹਿਣ ਲੱਗੇ, "ਨਿਧਾਨ ਸਿੰਘ ਜੀ ! ਜੋ ਬਾਲਕ ਪਿੰਡ ਅਖਾੜੇ ਤੋਂ ਤੁਹਾਡਾ ਰਿਸ਼ਤੇਦਾਰ ਹੈ, ਛੋਟੀ ਉਮਰ ਵਿਚ ਹੀ ਪਾਠ ਬਹੁਤ ਸ਼ੁੱਧ ਕਰਦਾ ਹੈ। ਮੇਰੇ ਮਨ ਦੀ ਇੱਛਾ

ਹੈ ਕਿ ਸਕੂਲ ਤੋਂ ਬਾਅਦ ਮੇਰੇ ਕੋਲੋਂ ਹਿੰਦੀ ਪੜ੍ਹੇ। ਜੇ ਉਹ ਪੜ੍ਹਨਾ ਚਾਹੇ ਤਾਂ ਮੈਂ ਪੜ੍ਹਾਵਾਂਗਾ। ਇਹ ਬਾਲਕ ਆਮ ਬਾਲਕਾਂ ਵਾਂਗ ਨਹੀਂ। ਇਸ ਦੀ ਤੁਰਨੀ-ਫਿਰਨੀ, ਬੋਲਣਾ-ਚਾਲਣਾ, ਨਿਰੰਕਾਰ ਦੇ ਬਖ਼ਸ਼ੇ ਲਖਣਾਂ ਵਰਗੇ ਹਨ।" ਇਹ ਸੁਣ ਕੇ ਬਾਬਾ ਨਿਧਾਨ ਸਿੰਘ ਜੀ ਬਹੁਤ ਖ਼ੁਸ਼ ਹੋਏ। ਘਰ ਸੁਨੇਹਾ ਭੇਜ ਕੇ ਸਕੂਲੋਂ ਬਾਲਕ ਨੂੰ ਨਾਲ ਲੈ ਕੇ ਮਹੰਤ ਜੀ ਪਾਸ ਚਲੇ ਗਏ। ਗੁੜ ਦੀ ਭੇਲੀ ਅਤੇ ਕੱਪੜਾ (ਰੇਜਾ) ਲੈ ਕੇ ਭੂਆ ਵੀ ਡੇਰੇ ਪੁੱਜ ਗਈ। ਮਹੰਤ ਜੀ ਨੇ ਬਾਲਕ ਨੂੰ ਨਾਲ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪਾਸ ਅਰਦਾਸ ਕੀਤੀ। ਉਪਰੰਤ ਸ੍ਰੀ ਮੁਖਵਾਕ ਸੁਣਿਆ ਅਤੇ ਮਹੰਤ ਨੇ ਹਿੰਦੀ ਦੇ ੫੨ ਅੱਖਰ ਲਿਖ ਕੇ ਬਾਲਕ ਨੂੰ ਦਿੱਤੇ। ਬਾਲਕ ਨੇ ਆਪਣੀ ਤੀਖਣ ਬੁੱਧੀ ਸਦਕਾ ਥੋੜ੍ਹੇ ਹੀ ਸਮੇਂ ਵਿਚ ਹਿੰਦੀ ਦਾ ਬਾਲ ਬੋਧ ਪੜ੍ਹ ਲਿਆ। ਸਕੂਲ ਵਿਚ ਵੀ ਪਹਿਲੀ ਜਮਾਤ ਚੰਗੇ ਨੰਬਰਾਂ ਵਿਚ ਪਾਸ ਕਰ ਲਈ।

**੯ਵਾਂ ਸਾਲ (ਸੰਨ ੧੯੧੦ ਈਸਵੀ)**

## ਹਿੰਦੂ ਮੱਤ ਦੇ ਗ੍ਰੰਥ ਪੜ੍ਹਨੇ

ਜਿਥੇ ਬਾਲਕ ਸਕੂਲੀ ਵਿਦਿਆ ਬੜੀ ਲਗਨ ਨਾਲ ਪੜ੍ਹਦਾ, ਉਥੇ ਡੇਰੇ ਜਾ ਕੇ ਮਹੰਤ ਪਾਸ ਹਿੰਦੀ, ਸੰਸਕ੍ਰਿਤ ਦੀ ਪੜ੍ਹਾਈ ਵੀ ਬੜੀ ਯੋਗਤਾ ਨਾਲ ਪੜ੍ਹਨੀ ਸ਼ੁਰੂ ਕਰ ਦਿੱਤੀ। ਡੇਰੇ ਵਿਚ ਸ੍ਰੀ ਅਖੰਡ ਪਾਠ ਅਤੇ ਸ੍ਰੀ ਸਹਿਜ ਪਾਠਾਂ ਵਿਚ ਬਾਲਕ ਗੁਰਬਚਨ ਸਿੰਘ ਜੀ ਨੇ ਬੜੀ ਸ਼ਰਧਾ-ਪ੍ਰੇਮ ਨਾਲ ਡਿਊਟੀਆਂ ਲਾਉਣੀਆਂ। ਪਾਠ ਬਹੁਤ ਸ਼ੁੱਧ ਤੇ ਸਰਲ ਸੀ। ਅਵਾਜ਼ ਵਿਚ ਵੀ ਮਿਕਨਾਤੀਸੀ ਕਸ਼ਿਸ਼ ਸੀ। ਮਹੰਤ ਜੀ ਅਤੇ ਡੇਰੇ ਦੇ ਹੋਰ ਸਾਧੂ ਤੇ ਸ਼ਰਧਾਲੂ ਸੁਣ ਸੁਣ ਕੇ ਬਹੁਤ ਖ਼ੁਸ਼ ਹੁੰਦੇ। ਸਕੂਲ ਦੀ ਉਰਦੂ ਦੀ ਦੂਜੀ ਕਲਾਸ ਪਹਿਲੇ ਨੰਬਰ 'ਤੇ ਪਾਸ ਕੀਤੀ। ਡੇਰੇ ਵਿਚ ਵੀ ਪ੍ਰਬੋਧ ਚੰਦਰ ਨਾਟਕ ਅਰਥਾਂ ਨਾਲ ਪੜ੍ਹ ਲਿਆ।

**੧੦ਵਾਂ ਸਾਲ (ਸੰਨ ੧੯੧੧ ਈਸਵੀ)**

## ਤੀਜੀ ਕਲਾਸ ਪਾਸ ਕਰਨੀ

ਭੂਆ ਸਾਹਿਬ ਕੌਰ ਅਤੇ ਫੁੱਫੜ ਨਿਧਾਨ ਸਿੰਘ ਜੀ ਦੋਨੋਂ ਅੰਮ੍ਰਿਤਧਾਰੀ, ਗੁਰਬਾਣੀ ਦੇ ਨਿੱਤਨੇਮੀ, ਰਹਿਤ ਵਿਚ ਪ੍ਰਪੱਕ ਅਤੇ ਸਾਧੂ ਸੇਵੀ ਸਨ। ਦਸਾਂ

ਨਹੁੰਆਂ ਤੇ ਧਰਮ ਦੀ ਕਿਰਤ ਕਰਨ ਵਾਲੇ ਸਨ। ਇਹਨਾਂ ਦੇ ਘਰ ਸਤਿਗੁਰਾਂ ਨੇ ਦੋ ਪੁੱਤਰ ਭਗਤ ਸਿੰਘ ਤੇ ਸਰਵਣ ਸਿੰਘ ਬਖ਼ਸ਼ੇ। ਜੋ ਛੋਟੀ ਉਮਰ ਵਿਚ ਹੀ ਸਰੀਰ ਤਿਆਗ ਕੇ ਗੁਰੂ-ਚਰਨਾਂ ਵਿਚ ਜਾ ਬਿਰਾਜੇ ਸਨ। ਉਹ ਦੋਨਾਂ ਪੁੱਤਰਾਂ ਦਾ ਪਿਆਰ ਐਸ ਵੇਲੇ ਭਤੀਜੇ ਤੋਂ ਹੀ ਪ੍ਰਾਪਤ ਕਰਦੇ ਸਨ। ਬਾਲਕ ਰੂਪ ਗੁਰਬਚਨ ਸਿੰਘ ਜੀ ਨੂੰ ਹਰ ਰੋਜ਼ ਸਕੂਲ ਤਿਆਰ ਕਰ ਕੇ ਭੇਜਣਾ, ਫਿਰ ਡੇਰੇ ਮਹੰਤ ਕੋਲ ਲੈ ਕੇ ਜਾਣਾ। ਮਹੰਤ ਲਾਲ ਦਾਸ ਜੀ ਦਾ ਬਾਬਾ ਨਿਧਾਨ ਸਿੰਘ ਨਾਲ ਬਹੁਤ ਪਿਆਰ ਸੀ। ਮਹੰਤ ਨੇ ਬਾਲਕ ਨੂੰ ਤੁਲਸੀ ਰਾਮਾਇਣ ਹਿੰਦੀ ਵਿਚ ਅਰਥਾਂ ਸਮੇਤ ਪੜ੍ਹਾਈ। ਪਾਠਾਂ ਵਿਚ ਡਿਊਟੀਆਂ ਵੀ ਲਾਉਂਦੇ। ਸਕੂਲ ਦਾ ਮੁਸਲਮਾਨ ਹੈੱਡ ਮਾਸਟਰ ਬਰਕਤ ਅਲੀ, ਇਕ ਦਿਨ ਬਾਬਾ ਨਿਧਾਨ ਸਿੰਘ ਜੀ ਨੂੰ ਬੁਲਾ ਕੇ ਕਹਿਣ ਲੱਗਾ, "ਨਿਧਾਨ ਸਿੰਘ ਜੀ! ਇਹ ਜੋ ਬਾਲਕ ਗੁਰਬਚਨ ਸਿੰਘ ਜੀ ਹੈ, ਮੈਂ ਤਿੰਨ ਕੁ ਸਾਲ ਤੋਂ ਹੀ ਦੇਖ ਰਿਹਾ ਹਾਂ ਕਿ ਕਲਾਸਾਂ ਵਿਚ ਬਹੁਤ ਘੱਟ ਬੋਲਦਾ ਹੈ, ਕਦੀ ਦੂਸਰੇ ਬਾਲਕਾਂ ਵਾਂਗ ਸ਼ਰਾਰਤ ਨਹੀਂ ਕਰਦਾ। ਉਮਰ ਛੋਟੀ ਲੱਗਦੀ ਹੈ, ਪਰ ਬੋਲ-ਚਾਲ ਸਿਆਣਿਆਂ ਵਰਗੀ ਹੈ। ਚਿਹਰੇ ਵੱਲੋਂ ਨਿਰਾ ਅੱਲਾ-ਤਾਲਾ ਦਾ ਨੂਰ ਲੱਗਦਾ ਹੈ। ਜਿਸ ਦਿਨ ਤੋਂ ਇਹ ਬੱਚਾ ਸਕੂਲ ਵਿਚ ਪੜ੍ਹਨ ਆਇਆ ਹੈ, ਇਸ ਸਕੂਲ ਵਿਚ ਬੜੀ ਬਰਕਤ ਪੈ ਰਹੀ ਹੈ। ਮੇਰਾ ਸਾਰਾ ਸਟਾਫ਼ ਅਤੇ ਸਾਰੇ ਸਕੂਲ ਦੇ ਬੱਚੇ ਇਸ ਬਾਲਕ ਨਾਲ ਹੱਦ ਤੋਂ ਵੱਧ ਪਿਆਰ ਕਰਦੇ ਹਨ। ਇਹ ਦਿੱਤਾ ਸਬਕ ਐਉਂ ਸੁਣਾ ਦਿੰਦਾ ਹੈ, ਜਿਸ ਤਰ੍ਹਾਂ ਪਹਿਲਾਂ ਹੀ ਪੜ੍ਹਿਆ ਹੋਇਆ ਹੋਵੇ।" ਆਪ ਇਮਤਿਹਾਨ ਸਮੇਂ ਤੀਜੀ ਕਲਾਸ ਵਿਚ ਵੀ ਫ਼ਸਟ ਆਏ।

**੧੧ਵਾਂ ਸਾਲ (ਸੰਨ ੧੯੧੨ ਈਸਵੀ)**

## ਸੰਤ ਈਸ਼ਰ ਸਿੰਘ ਵੱਲੋਂ ਬਖ਼ਸ਼ਿਸ਼ ਦੇ ਬਚਨ

ਬਾਲਕ ਗੁਰਬਚਨ ਸਿੰਘ ਜੀ ਨੇ ਮਹੰਤ ਕੋਲੋਂ ਬ੍ਰਿਜ ਭਾਸ਼ਾ ਦੇ ਗ੍ਰੰਥ ਅਤੇ ਮਹਾਂਭਾਰਤ ਅਰਥਾਂ ਨਾਲ ਪੜ੍ਹੇ। ਇਸੇ ਸਾਲ ਵਿਚ ਇਕ ਦਿਨ ਪਤਾ ਲੱਗਾ ਕਿ ਸੰਤ ਈਸ਼ਰ ਸਿੰਘ ਜੀ ਬਿਰੱਕਤ ਦਾਉਧਰ ਵਾਲੇ ਪਿੰਡ ਮਲਕ ਆਏ ਹੋਏ ਹਨ। ਸਾਹਿਬ ਕੌਰ ਅਤੇ ਗਿਆਨੀ ਨਿਧਾਨ ਸਿੰਘ ਬਾਲਕ ਨੂੰ ਨਾਲ ਲੈ ਕੇ ਪਿੰਡ ਮਲਕ ਦਰਸ਼ਨਾਂ ਨੂੰ ਗਏ। ਦਰਸ਼ਨ ਕੀਤੇ। ਪੰਥ ਪ੍ਰਸਿੱਧ ਮਹਾਤਮਾ ਨੇ ਬਾਲਕ ਗੁਰਬਚਨ ਸਿੰਘ ਜੀ ਦੇ ਮਸਤਕ ਵੱਲ ਤੱਕ ਕੇ ਕਿਹਾ,

"ਇਹ ਭੁਝੰਗੀ ਬਹੁਤ ਵੱਡਾ ਭਾਗਸ਼ਾਲੀ ਹੈ, ਆਪਣੀ ਜ਼ਿੰਦਗੀ ਵਿਚ ਬ੍ਰਹਮ ਗਿਆਨ ਦੀ ਵਿਦਿਆ ਪੜ੍ਹਾਵੇਗਾ।" ਬਖ਼ਸ਼ਿਸ਼ ਭਰੇ ਬਚਨ ਸੁਣ ਕੇ ਭੂਆ ਅਤੇ ਫੁੱਫੜ ਬਹੁਤ ਖ਼ੁਸ਼ ਹੋਏ। ਕਈ ਵਾਰ ਸੰਤ ਜੀ ਆਪ ਵੀ ਸਿੰਘਾਂ ਨੂੰ ਦੱਸਿਆ ਕਰਦੇ ਸਨ ਕਿ ਸਿੰਘੋ! ਪਿਛਲੇ ਜਨਮ ਵਿਚ ਵੀ ਅਸੀਂ ਵਿਦਿਆ ਵਿਚ ਬੜੇ ਨਿਪੁੰਨ ਸੀ। ਪਰ ਕਿਸੇ ਨੂੰ ਵਿਦਿਆ ਪੜ੍ਹਾ ਨਹੀਂ ਸਕੇ। ਸਾਡੀ ਵਿਦਿਆ ਪੜ੍ਹਾਉਣ ਦੀ ਇੱਛਾ ਮਹਾਰਾਜ ਜੀ ਨੇ ਇਸ ਜਨਮ ਵਿਚ ਪੂਰੀ ਕੀਤੀ ਹੈ। ਇਸੇ ਸਾਲ ਸਕੂਲ ਵਿਚ ਚੌਥੀ ਜਮਾਤ ਪਾਸ ਕੀਤੀ।

**੧੨ਵਾਂ ਸਾਲ (ਸੰਨ ੧੯੧੩ ਈਸਵੀ)**

## ਪੰਜਵੀਂ ਜਮਾਤ ਪਾਸ ਕਰਨੀ

ਮਹੰਤ ਲਾਲ ਦਾਸ ਜੀ ਸੰਸਕ੍ਰਿਤ ਅਤੇ ਵੇਦਾਂਤ ਦੇ ਚੰਗੇ ਵਿਦਵਾਨ ਸਨ। ਉਹ ਵੈਦਕ ਗ੍ਰੰਥਾਂ ਦੇ ਵੀ ਗਿਆਤਾ ਸਨ। ਬਾਲਕ ਗੁਰਬਚਨ ਸਿੰਘ ਜੀ ਦਾ ਮਸਤਕ ਅਤੇ ਸਰੀਰਕ ਅੰਗ ਹੱਥਾਂ, ਪੈਰਾਂ ਦੀਆਂ ਰੇਖਾਵਾਂ ਵੇਖ ਵੇਖ ਕੇ ਮਹੰਤ ਜੀ ਕਹਿ ਦਿਆ ਕਰਦੇ ਕਿ ਇਹ ਬਾਲਕ ਕਿਸੇ ਰੋਜ਼ ਬਹੁਤ ਵੱਡਾ ਮਹਾਤਮਾ ਹੋ ਜਾਏਗਾ। ਬਾਲਕ ਨੂੰ ਬਹੁਤ ਪ੍ਰੇਮ ਨਾਲ ਵਿਦਿਆ ਪੜ੍ਹਾਉਂਦੇ। ਕੁਝ ਵੈਦਿਕ ਗ੍ਰੰਥ ਵੀ ਪੜ੍ਹਾ ਦਿੱਤੇ। ਯੋਗ ਵਸ਼ਿਸ਼ਟ ਵੀ ਪੜ੍ਹਾਇਆ। ਭੇਟਾ ਰਹਿਤ ਡੇਰੇ ਵਿਚ ਸ੍ਰੀ ਅਖੰਡ ਪਾਠ ਅਤੇ ਸ੍ਰੀ ਸਹਿਜ ਪਾਠ ਕਰਨੇ। ਪਿੰਡ ਵਿਚ ਬਾਲਕ ਦੇ ਪਾਠ ਦੀ ਬੜੀ ਮਹਿਮਾ ਹੋਣ ਲੱਗ ਪਈ ਅਤੇ ਲੋਕਾਂ ਵਿਚ ਬਹੁਤ ਸਤਿਕਾਰ ਹੋਣ ਲੱਗ ਗਿਆ। ਪੰਜਵੀਂ ਜਮਾਤ ਦੇ ਇਮਤਿਹਾਨ ਵਿਚ ਪਿੰਡ ਦੇ ਸਕੂਲ ਅਤੇ ਇਲਾਕੇ ਦੇ ਸਕੂਲਾਂ ਦੇ ਬੱਚਿਆਂ ਵਿਚੋਂ ਪਹਿਲੇ ਨੰਬਰ 'ਤੇ ਆਏ।

**੧੩ਵਾਂ ਸਾਲ (ਸੰਨ ੧੯੧੪ ਈਸਵੀ)**

## ਛੇਵੀਂ ਜਮਾਤ 'ਚ ਵੈਰਾਗਵਾਨ ਹੋਣਾ

ਬਾਲਕ ਗੁਰਬਚਨ ਸਿੰਘ ਨੇ ਹਰ ਰੋਜ਼ ਦਾ ਨਿੱਤਨੇਮ ਵਧਾ ਦਿੱਤਾ। ਮਹੰਤ ਪਾਸ ਦਵਾਈਆਂ ਵੀ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਸਕੂਲ ਵਿਚ ਛੇਵੀਂ ਜਮਾਤ ਦੀ ਪੜ੍ਹਾਈ ਸ਼ੁਰੂ ਕੀਤੀ ਪਰ ਮਨ ਇਤਨਾ ਵੈਰਾਗੀ ਹੋ ਗਿਆ ਕਿ ਇਮਤਿਹਾਨ ਨਾ ਦਿੱਤਾ। ਵੈਰਾਗੀ ਮਨ ਨਾਲ ਆਪਣੀ ਮਾਤਾ

ਦੀ ਆਤਮਿਕ ਸ਼ਾਂਤੀ ਵਾਸਤੇ ਪੰਜ ਸ੍ਰੀ ਸਹਿਜ ਪਾਠ ਕਰ ਕੇ ਪੰਜਾਂ ਮਹੀਨਿਆਂ ਵਿਚ ਭੋਗ ਪਾਇਆ।

**੧੪ਵਾਂ ਸਾਲ (ਸੰਨ ੧੯੧੫ ਈਸਵੀ)**

## ਭਿੰਡਰੀਂ ਸੰਤਾਂ ਨਾਲ ਪਹਿਲਾ ਮਿਲਾਪ

ਚੌਧਵੇਂ ਸਾਲ ਭਾਦਰੋਂ ਦੇ ਮਹੀਨੇ ਵਿਚ ਭੂਆ ਜੀ ਦੇ ਨਾਲ ਕਿਸ਼ਨਪੁਰੇ ਤੋਂ ਭਿੰਡਰੀਂ ਆਏ। ਸੰਤ ਸੁੰਦਰ ਸਿੰਘ ਜੀ ਦੇ ਦਰਸ਼ਨ ਕੀਤੇ। ਸੰਤਾਂ ਦੇ ਸਨਮੁੱਖ ਬੈਠ ਕੇ ਦੋ ਹੱਥ ਜੋੜ ਕੇ ਬੇਨਤੀ ਕੀਤੀ, "ਜੀ ! ਮੈਨੂੰ ਆਪਣੇ ਨਾਲ ਜਥੇ ਵਿਚ ਰੱਖ ਕੇ ਗੁਰਮਤਿ ਦੀ ਵਿਦਿਆ ਪੜ੍ਹਾਉ। ਸੰਤ ਸੁੰਦਰ ਸਿੰਘ ਜੀ ਨੇ ਭੁਝੰਗੀ ਨੂੰ ਪਿਆਰ ਨਾਲ ਉੱਤਰ ਦਿੱਤਾ, "ਭੁਝੰਗੀਆ ! ਤੇਰੇ ਅੰਦਰ ਵਿਦਿਆ ਪੜ੍ਹਨ ਦੀ ਲਗਨ ਵੇਖ ਕੇ ਤਾਂ ਸਾਨੂੰ ਭਾਰੀ ਖ਼ੁਸ਼ੀ ਹੈ, ਪਰ ਅਸੀਂ ਅਨਦਾੜ੍ਹੀਏ ਬੱਚੇ ਨੂੰ ਜਥੇ ਵਿਚ ਨਹੀਂ ਰੱਖਦੇ।" ਇਹ ਗੱਲ ਸੁਣ ਕੇ ਗੁਰਬਚਨ ਸਿੰਘ ਜੀ ਚੁੱਪ ਹੋ ਗਏ। ਉਦੋਂ 'ਅਕਾਲ ਕੁਟੀਆ' ਸਮੇਤ ਨੌਂ ਕਮਰੇ ਬਣ ਰਹੇ ਸਨ। ਰਣੀਏ ਪਿੰਡ ਦਾ ਮੱਘਰ ਸਿੰਘ ਮਿਸਤਰੀ ਕੁਟੀਆ ਬਣਾ ਰਿਹਾ ਸੀ। ਸੰਤ ਸੁੰਦਰ ਸਿੰਘ ਜੀ ਉਸ ਮਿਸਤਰੀ ਨੂੰ ਕਹਿਣ ਲੱਗੇ, "ਮੱਘਰ ਸਿੰਘ ਜੀ ! ਇਸ ਭੁਝੰਗੀ ਦਾ ਚਿਹਰਾ ਦੇਖਦਾ ਹੈਂ ?" ਉਹ ਕਹਿਣ ਲੱਗਾ, "ਜੀ ! ਪਹਿਲੀ ਗੱਲ ਤਾਂ ਮੇਰੀ ਨਿਗਾਹ ਹੀ ਘੱਟ ਹੈ। ਦੂਸਰਾ ਜਿਸ ਤਰ੍ਹਾਂ ਆਪ ਜੀ ਪੁੱਛ ਰਹੇ ਹੋ, ਉਸ ਗੱਲ ਦਾ ਮੈਨੂੰ ਕੀ ਪਤਾ ਹੈ।" ਸੰਤ ਕਹਿਣ ਲੱਗੇ, "ਇਸ ਭੁਝੰਗੀ ਦਾ ਚਿਹਰਾ ਮਹਾਂਪੁਰਖਾਂ ਜੈਸਾ ਹੈ।" ਦੂਸਰਾ ਬਚਨ ਕੀਤਾ, "ਮੱਘਰ ਸਿੰਘ ਜੀ ! ਲੋਕ ਤਾਂ ਮੰਡਲੀਆਂ ਫੇਰਦੇ ਹਨ, ਇਹ ਭੁਝੰਗੀ ਬੜਾ ਵੱਡਾ ਮੰਡਲਾ ਫੇਰਿਆ ਕਰੇਗਾ।" ਇਹ ਬਚਨ ਮੱਘਰ ਸਿੰਘ ਨੇ ਸੰਤ ਚੰਦਾ ਸਿੰਘ ਜੀ ਰਾਮੂਵਾਲਿਆਂ ਨੂੰ ਦੱਸੇ ਸਨ। ਸੰਤ ਚੰਦਾ ਸਿੰਘ ਜੀ ਅੱਗੇ ਖ਼ਾਸ ਖ਼ਾਸ ਪ੍ਰੇਮੀਆਂ ਨੂੰ ਦੱਸਿਆ ਕਰਦੇ ਸਨ। ਹੁਣ ਬਾਲਕ ਗੁਰਬਚਨ ਸਿੰਘ ਜੀ ਭੂਆ ਨਾਲ ਭਿੰਡਰਾਂ ਤੋਂ ਵਾਪਸ ਕਿਸ਼ਨਪੁਰੇ ਆ ਗਏ।

**੧੫ਵਾਂ ਸਾਲ (ਸੰਨ ੧੯੧੬ ਈਸਵੀ)**

## ਕਿਸ਼ਨਪੁਰੇ ਤੋਂ ਅਖਾੜੇ ਆਉਣਾ

ਭਾਵੇਂ ਭੂਆ ਜੀ ਅਤੇ ਫੁੱਫੜ ਜੀ ਬਹੁਤ ਪਿਆਰ ਕਰਦੇ, ਪਰ ਬਾਲਕ ਗੁਰਬਚਨ ਸਿੰਘ ਜੀ ਦਾ ਮਨ ਉਦਾਸ ਅਤੇ ਵੈਰਾਗੀ ਹੋ ਗਿਆ। ਮਹੰਤ

ਲਾਲ ਚੰਦ ਜੀ ਉਦਾਸੀ ਨੇ ਗਿਆਨ-ਧਿਆਨ ਦੇ ਬਚਨ ਕਰ ਕੇ ਸਮਝਾਉਣਾ, ਪਰ ਆਪ ਜੀ ਵਾਪਸ ਪਿੰਡ ਆਉਣਾ ਚਾਹੁੰਦੇ ਸਨ। ਪੰਦਰ੍ਹਵੇਂ ਸਾਲ ਦੇ ਦਿਨ ਮਸਾਂ ਮਸਾਂ ਪੂਰੇ ਕੀਤੇ। ਇਕ ਦਿਨ ਤਿਆਰ ਹੋ ਕੇ ਭੂਆ ਜੀ ਅਤੇ ਫੁੱਫੜ ਜੀ ਤੋਂ ਆਗਿਆ ਲੈ ਕੇ ਗੁਰ ਫ਼ਤਹਿ ਬੁਲਾ ਕੇ ਪਿੰਡ ਅਖਾੜੇ ਆ ਗਏ।

**੧੬ਵਾਂ ਸਾਲ** (**ਸੰਨ ੧੯੧੭ ਈਸਵੀ**)

## ਤਾਇਆ ਜੀ ਪਾਸੋਂ ਕਥਾ ਦੇ ਗ੍ਰੰਥ ਪੜ੍ਹਨੇ

ਬਾਲਕ ਗੁਰਬਚਨ ਸਿੰਘ ਜੀ ਭੂਆ ਸਾਹਿਬ ਕੌਰ ਕੋਲ ਕਿਸ਼ਨਪੁਰੇ ਅੱਠ ਕੁ ਸਾਲ ਰਹੇ ਸਨ। ਪਿੰਡ ਅਖਾੜੇ ਆ ਕੇ ਤਾਇਆ ਬਾਬਾ ਕਾਹਨ ਸਿੰਘ ਜੀ ਕੋਲ ਰਹਿਣ ਲੱਗੇ। ਆਪ ਦੇ ਤਾਇਆ ਜੀ ਜਿਥੇ ਸੰਗੀਤ ਵਿਦਿਆ ਦੇ ਮਹਾਨ ਅਚਾਰਯ ਸਨ, ਉਥੇ ਗੁਰਮਤਿ ਵਿਦਿਆ ਦੀਆਂ ਪੁਸਤਕਾਂ ਦੇ ਵੀ ਧੁਰੰਧਰ ਵਿਦਵਾਨ ਸਨ। ਪਿੰਡ ਕਿਸ਼ਨਪੁਰੇ ਰਹਿਣ ਸਮੇਂ ਮਹੰਤ ਲਾਲ ਦਾਸ ਜੀ ਤੋਂ ਬ੍ਰਿਜ ਭਾਸ਼ਾ ਦੇ ਕੁਝ ਗ੍ਰੰਥ ਅਰਥਾਂ ਨਾਲ ਪੜ੍ਹ ਲੈਣ ਦੇ ਕਾਰਨ ਗੁਰਬਚਨ ਸਿੰਘ ਜੀ ਨੂੰ ਹੋਰ ਬ੍ਰਿਜ ਭਾਸ਼ਾ ਦੇ ਗ੍ਰੰਥ ਅਰਥਾਂ ਨਾਲ ਪੜ੍ਹਨ ਦਾ ਸ਼ੌਂਕ ਜਾਗ ਪਿਆ ਸੀ। ਜਿਸ ਸਦਕਾ ਤਾਇਆ ਜੀ ਪਾਸੋਂ ਚਣਾਕਾ ਰਾਜਨੀਤੀ, ਸਾਰਕੁਤਾਵਲੀ, ਭਾਵਰਸਾਮ੍ਰਿਤ, ਵਿਚਾਰਮਾਲਾ, ਅਧਿਆਤਮ ਪ੍ਰਕਾਸ਼, ਪ੍ਰਬੋਧ ਚੰਦਰ ਨਾਟਕ, ਵੈਰਾਗ ਸ਼ਤਕ ਆਦਿ ਸਾਰੇ ਗ੍ਰੰਥ ਚੰਗੀ ਤਰ੍ਹਾਂ ਦੁਬਾਰਾ ਪੜ੍ਹ ਲਏ। ਗੁਰ ਇਤਿਹਾਸ ਦੇ ਪ੍ਰਸਿੱਧ ਕਥਾ ਗ੍ਰੰਥ ਸ੍ਰੀ ਗੁਰ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥ ਚੰਗੀ ਮਿਹਨਤ ਕਰ ਕੇ ਅਰਥਾਂ ਨਾਲ ਪੜ੍ਹੇ ਅਤੇ ਵਿਚਾਰੇ। ਪਿਤਾ ਜੀ ਵੀ ਫ਼ੌਜ ਵਿਚੋਂ ਸੰਮਤ ੧੯੭੫ ਬਿਕ੍ਰਮੀ ਮੁਤਾਬਕ ੧੯੧੮ ਈਸਵੀ ਨੂੰ ਰੀਟਾਇਰ ਹੋ ਕੇ ਪੈਨਸ਼ਨ ਲੈ ਕੇ ਆ ਗਏ ਤਾਂ ਆਪ ਪਿਤਾ ਜੀ ਨਾਲ ਖੇਤੀ ਦਾ ਕੰਮ ਕਰਾਉਣ ਲੱਗ ਪਏ।

**੧੭ਵਾਂ ਸਾਲ** (**ਸੰਨ ੧੯੧੮ ਈਸਵੀ**)

## ਅਖਾੜਾ ਪਿੰਡ 'ਚ ਪਹਿਲੀ ਕਥਾ ਕਰਨੀ

ਪਿੰਡ ਦੇ ਹੀ ਬਾਲ ਸਖਾਈ ਮਿੱਤਰ ਭਾਈ ਠਾਕੁਰ ਸਿੰਘ ਜੀ ਨਾਲ ਇਕੱਠੇ ਮੱਝਾਂ ਚਾਰਨ ਜਾਂਦੇ ਤਾਂ ਢਾਬ ਤੋਂ ਪਾਰ ਇਕ ਕੈਂਬ ਦਾ ਦਰੱਖ਼ਤ ਸੀ।

ਉਸ ਨਾਲ ਮੱਝ ਬੰਨ੍ਹ ਦਿੰਦੇ ਅਤੇ ਹੱਥ ਧੋ ਕੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਦਾ ਅਭਿਆਸ ਕਰਦੇ ਰਹਿੰਦੇ। ਪਿੰਡ ਦੇ ਮੁੰਡਿਆਂ ਨੂੰ ਇਕੱਠੇ ਕਰ ਕੇ ਗੁਰਦੁਆਰੇ ਲੈ ਆਉਂਦੇ ਤੇ ਉਹਨਾਂ ਨੂੰ ਗੁਰਮੁਖੀ ਅੱਖਰ ਪੜ੍ਹਾਉਂਦੇ। ਗੁਰਮੁਖੀ ਅੱਖਰ ਤੇ ਗੁਰਬਾਣੀ ਪੜ੍ਹਾਉਣ ਦਾ ਛੋਟੀ ਉਮਰ ਤੋਂ ਹੀ ਸ਼ੌਂਕ ਸੀ। ਤਾਇਆ ਜੀ ਦੀ ਭਾਵਨਾ ਸੀ ਕਿ ਸਿੱਖ ਜਗਤ ਵਿਚ ਗੁਰਬਾਣੀ ਅਤੇ ਗੁਰਮਤਿ ਦੀ ਵਿਦਿਆ ਦਾ ਵੱਧ ਤੋਂ ਵੱਧ ਪ੍ਰਚਾਰ ਕਰ ਸਕਣ। ਤਾਇਆ ਜੀ ਨੇ ਪ੍ਰੇਰਨਾ ਕਰ ਕੇ ਪਿੰਡ ਦੇ ਵੱਡੇ ਗੁਰਦੁਆਰੇ ਵਿਚ ਫ਼ਰੀਦਕੋਟੀ ਟੀਕੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਮੁੱਢ ਤੋਂ ਆਰੰਭ ਕਰਵਾ ਦਿੱਤੀ। ਤਾਇਆ ਜੀ ਨੇ ਸਵੇਰੇ ਸ੍ਰੀ ਆਸਾ ਜੀ ਦੀ ਵਾਰ ਦਾ ਸੰਪੂਰਨ ਕੀਰਤਨ ਕਰਨਾ। ਬਾਲਕ ਗੁਰਬਚਨ ਸਿੰਘ ਜੀ ਨੇ ਲੜੀਵਾਰ ਇਕ ਘੰਟਾ ਕਥਾ ਕਰਨੀ। ਸੁਰੀਲੇ ਗਲੇ, ਅਤੇ ਪੂਰਨ ਸ਼ਰਧਾ ਨਾਲ ਕਥਾ ਕਰਦੇ। ਸਾਲ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਪਾਇਆ ਤਾਂ ਸਾਰਾ ਪਿੰਡ ਬਹੁਤ ਹੀ ਖ਼ੁਸ਼ ਹੋਇਆ।

**੧੮ਵਾਂ ਤੇ ੧੯ਵਾਂ ਸਾਲ (ਸੰਨ ੧੯੧੯-੨੦ ਈਸਵੀ)**

## ਦੂਜੀ ਕਥਾ ਆਰੰਭ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਜੀ ਕਥਾ ਵੀ ਫ਼ਰੀਦਕੋਟ ਦੇ ਟੀਕੇ ਤੋਂ ਆਰੰਭ ਕੀਤੀ ਗਈ। ਸੈਂਕੜੇ ਪ੍ਰੇਮੀ ਕਥਾ ਸੁਣਦੇ। ਨਾਲ ਹੀ ਗਿਆਨੀ ਗੁਰਬਚਨ ਸਿੰਘ ਜੀ ਪਿਤਾ ਨਾਲ ਖੇਤੀਬਾੜੀ ਦੀ ਕਿਰਤ ਵੀ ਕਰਾਉਂਦੇ।

## ਰਾਜੋਆਣੇ ਅਨੰਦ ਕਾਰਜ

ਸੰਨ ੧੯੨੦ ਈਸਵੀ ਨੂੰ ਜਦ ਆਪ ਜੀ ਦੀ ਉਮਰ ਅਠਾਰਾਂ ਸਾਲ ਦੀ ਹੋਈ ਤਾਂ ਘਰ ਵਿਚ ਆਪ ਜੀ ਦੇ ਵਿਆਹ ਦੀਆਂ ਗੱਲਾਂ ਚੱਲ ਪਈਆਂ। ਤਦ ਇਸੇ ਹੀ ਸਾਲ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਦੇ ਪ੍ਰਸਿੱਧ ਨਗਰ ਰਾਜੋਆਣਾ ਵਿਖੇ ਸ. ਬਸੰਤ ਸਿੰਘ ਜੀ ਅਤੇ ਮਾਤਾ ਸ਼ਾਮ ਕੌਰ ਜੀ ਦੀ ਸੁਘੜ ਤੇ ਸੁਸ਼ੀਲ ਸਪੁੱਤਰੀ ਬੀਬੀ ਕਿਸ਼ਨ ਕੌਰ ਜੀ ਨਾਲ ਆਪ ਦਾ ਅਨੰਦ ਕਾਰਜ ਪੂਰਨ ਗੁਰ ਮਰਯਾਦਾ ਅਨੁਸਾਰ ਹੋਇਆ। ਇਹ ਸਮਾਂ ਬੜੇ ਚਾਵਾਂ ਤੇ ਮਲ੍ਹਾਰਾਂ ਦਾ ਸੀ। ਸਾਰੇ ਪਰਿਵਾਰ ਨੇ ਇਸ ਸ਼ੁੱਭ ਸਮਾਗਮ ਵਿਚ ਸ਼ਾਮਲ ਹੋ ਕੇ ਇਸ ਉਤਸ਼ਾਹ ਭਰਪੂਰ ਸਮੇਂ ਦਾ ਅਨੰਦ ਮਾਣਿਆ। ਅਨੰਦ

ਕਾਰਜ ਤੋਂ ਦੋ ਸਾਲ ਬਾਅਦ ਮੁਕਲਾਵੇ ਦੀ ਰਸਮ ਕੀਤੀ ਗਈ।

## ਪਹਿਲੀ ਚਮਤਕਾਰੀ ਘਟਨਾ

ਗਿਆਨੀ ਗੁਰਬਚਨ ਸਿੰਘ ਜੀ ਦੇ ਪਿਤਾ ਜੀ ਸਰਕਾਰੀ ਹੁਕਮ ਅਨੁਸਾਰ ਪਿੰਡ ਵਿਚ ਠੀਕਰੀ ਪਹਿਰਾ ਦਿਆ ਕਰਦੇ ਸਨ। ਹਰ ਰੋਜ਼ ਵਾਰੋ-ਵਾਰੀ ਹਰ ਘਰ ਵਿਚੋਂ ਇਕ ਬੰਦਾ ਪਹਿਰੇ 'ਤੇ ਜਾਂਦਾ ਸੀ। ਇਕ ਦਿਨ ਪਿਤਾ ਜੀ ਦੀ ਥਾਂ ਆਪ ਚਲੇ ਗਏ। ਆਪ ਜੀ ਦੇ ਨਾਲ ਦੂਜਾ ਪਹਿਰੇਦਾਰ ਭਾਈ ਧਿਆਨ ਸਿੰਘ ਸੀ। ਨੌਜਵਾਨ ਉਮਰ ਹੋਣ ਕਰਕੇ ਰਾਤ ਦੇ ਦਸ ਕੁ ਵਜੇ ਦੋਨੋਂ ਹੀ ਸੌਂ ਗਏ। ਰਾਤ ਨੂੰ ਪੁਲਿਸ ਨੇ ਛਾਪਾ ਮਾਰਿਆ ਤਾਂ ਦੋਵੇਂ ਹੀ ਸੁੱਤੇ ਹੋਏ ਪਕੜੇ ਗਏ। ਭਾਈ ਧਿਆਨ ਸਿੰਘ ਨੂੰ ਥਾਣੇਦਾਰ ਨੇ ਪੁੱਛਿਆ, "ਕੀ ਟਾਈਮ ਹੈ ?" ਸੁੱਤਾ ਹੋਣ ਕਰਕੇ ਉਹ ਕੁਝ ਨਾ ਦੱਸ ਸਕਿਆ। ਜਦ ਆਪ ਜੀ ਤੋਂ ਪੁੱਛਿਆ ਕਿ ਕੀ ਟਾਈਮ ਹੈ ? ਤਾਂ ਆਪ ਨੇ ਸੁਤੇ-ਸਿੱਧ ਹੀ ਜ਼ਬਾਨ 'ਚੋਂ ਕਿਹਾ ਕਿ ਗਿਆਰਾਂ ਵੱਜੇ ਹਨ। ਜਦ ਥਾਣੇਦਾਰ ਨੇ ਘੜੀ ਵੇਖੀ ਤਾਂ ਠੀਕ ਗਿਆਰਾਂ ਹੀ ਵੱਜੇ ਸਨ। ਤਾਂ ਉਹਨਾਂ ਕਿਹਾ, "ਹਾਂ ਠੀਕ ਹੈ, ਇਹ ਜਾਗਦਾ ਹੈ।" ਇਹ ਆਪ ਜੀ ਦੀ ਅਗੰਮੀ ਸ਼ਕਤੀ ਦੀ ਪਹਿਲੀ ਘਟਨਾ ਸੀ।

## ਭਾਈ ਤਾਰਾ ਸਿੰਘ ਜੀ

ਭਾਈ ਤਾਰਾ ਸਿੰਘ ਜੀ ਵੀ ਪਿੰਡ ਅਖਾੜੇ ਦੇ ਹੀ ਵਸਨੀਕ ਸਨ। ਉਮਰ ਵਿਚ ਗਿਆਨੀ ਗੁਰਬਚਨ ਸਿੰਘ ਜੀ ਦੇ ਹਾਣੀ ਸਨ ਤੇ ਬਾਲ-ਸਖਾਈ ਮਿੱਤਰ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਦੇ ਚੰਗੇ ਪਾਠੀ ਸਨ। ਸੰਤਾਂ ਤੇ ਭਾਈ ਹਜ਼ਾਰਾ ਸਿੰਘ ਜੀ ਨਾਲ ਇਕੱਠੇ ਅਖੰਡ ਪਾਠ ਕਰਦੇ ਹੁੰਦੇ ਸਨ। ਇਹ ਵੀ ਤਾਇਆ ਕਾਹਨ ਸਿੰਘ ਜੀ ਪਾਸੋਂ ਪੜ੍ਹੇ ਅਤੇ ਦਸਮ ਗ੍ਰੰਥ ਦੀ ਕਥਾ ਸਿੱਖੀ ਸੀ। ਨਿਹੰਗ ਸਿੰਘਾਂ ਦੇ ਬਾਣੇ ਵਿਚ ਰਹਿੰਦੇ, ਦਸਮ ਗ੍ਰੰਥ ਦੀ ਕਥਾ ਕਰਦੇ। ਸ਼ਹੀਦੀ ਬਾਗ ਸ੍ਰੀ ਅਨੰਦਪੁਰ ਸਾਹਿਬ ਵਿਖੇ ਨਿਹੰਗ ਸਿੰਘਾਂ ਦੇ ਬੁੰਗੇ ਦੇ ਜਥੇਦਾਰ ਰਹੇ ਸਨ। ਇਕ ਵਾਰ ਦਸਮ ਗ੍ਰੰਥ ਦੀ ਕਥਾ ਆਪ ਪਾਸੋਂ ਜਦ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੇ ਸੁਣੀ ਤਾਂ ਖ਼ੁਸ਼ ਹੋ ਕੇ ਆਪ ਜੀ ਨੂੰ ੫੦੦ ਰੁਪਏ ਤੇ ਇਕ ਘੋੜਾ ਭੇਟ ਕੀਤਾ। ਘੋੜਾ ਤਾਂ ਆਪਣੀ ਸਵਾਰੀ ਲਈ ਕੋਲ ਰੱਖ ਲਿਆ ਤੇ ੫੦੦ ਰੁਪਏ ਬੁੱਢਾ ਦਲ ਦੇ ਨਿਹੰਗ ਸਿੰਘਾਂ ਨੂੰ ਦੇ ਦਿੱਤੇ। ਆਪ ਦਸਮ ਗ੍ਰੰਥ ਅਰਥਾਂ ਨਾਲ ਸਿੰਘਾਂ ਨੂੰ ਪੜ੍ਹਾਉਂਦੇ ਰਹੇ। ਆਪ ਲੰਗੂ ਵਾਲੇ ਪਿੰਡ ਮੰਗੇ ਹੋਏ ਸਨ, ਪਰ ਸ਼ਾਦੀ ਨਹੀਂ ਕਰਵਾਈ। ਦਸ

ਘੁਮਾਂ ਜ਼ਮੀਨ ਸੀ, ਉਸ ਦਾ ਮਾਮਲਾ ਲੈ ਜਾਂਦੇ। ਸੰਤਾਂ ਨਾਲ ਬਹੁਤ ਪਿਆਰ ਸੀ। ਇਸ ਲਈ ਆਪਣਾ ਘਰ ਦਾ ਮਕਾਨ ਸੰਤਾਂ ਨੂੰ ਅਰਦਾਸ ਕਰਵਾ ਦਿੱਤਾ ਅਤੇ ੧੯੫੦ ਈਸਵੀ ਵਿਚ ਸ਼ਹੀਦੀ ਬਾਗ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਰੀਰ ਤਿਆਗ ਗਏ।

## ਅਖਾੜਾ ਪਿੰਡ ਵਿਖੇ ਸਿੰਘ ਸਭਾ ਦਾ ਸਮਾਗਮ

ਗਿਆਨੀ ਗੁਰਬਚਨ ਸਿੰਘ ਜੀ ਦੇ ਅੰਦਰ ਸਾਧੂ ਮਹਾਤਮਾ ਦੇ ਦਰਸ਼ਨ ਕਰਨ ਦਾ ਬੜਾ ਭਾਰੀ ਚਾਅ ਬਣਿਆ ਰਹਿੰਦਾ ਸੀ। ਇਕ ਵਾਰ ੧੯੨੦ ਈਸਵੀ ਨੂੰ ਅਖਾੜੇ ਪਿੰਡ 'ਚ ਸਿੰਘ ਸਭਾ ਲਹਿਰ ਦਾ ਪੰਜ-ਦਿਨਾਂ ਬੜਾ ਭਾਰੀ ਸਮਾਗਮ ਹੋਇਆ। ਜਿਸ ਵਿਚ ਰਾਗੀ ਅਤੇ ਢਾਡੀਆਂ ਤੋਂ ਇਲਾਵਾ ਸਿੱਖ ਕੌਮ ਦੇ ਵੱਡੇ ਵੱਡੇ ਹੀਰੇ ਪੁੱਜੇ। ਜਿਨ੍ਹਾਂ ਵਿਚ ਬੁੱਢਾ ਦਲ ਦੇ ਹਠੀ, ਤਪੀ ਅਤੇ ਸਿਦਕੀ ਜਥੇਦਾਰ ਬਾਬਾ ਸਾਹਿਬ ਸਿੰਘ ਜੀ ਦਲ ਸਮੇਤ ਪਹੁੰਚੇ ਹੋਏ ਸਨ। ਬਾਬਾ ਤੇਜਾ ਸਿੰਘ ਸਮੁੰਦਰੀ, ਜਪੀ-ਤਪੀ ਬਾਬਾ ਭਗਵਾਨ ਸਿੰਘ ਜੀ, ਪਰਉਪਕਾਰੀ ਬਾਬਾ ਹਰਨਾਮ ਸਿੰਘ, ਪਿੰਡ ਮਾਨਾ ਦੇ ਗਿਆਨੀ ਹਰੀ ਸਿੰਘ ਜੀ, ਪਟਿਆਲੇ ਤੋਂ ਪੰਡਿਤ ਗੁਰਬਖ਼ਸ਼ ਸਿੰਘ ਜੀ, ਦੇਸ਼-ਭਗਤ ਬਾਬਾ ਵਸਾਖਾ ਸਿੰਘ ਜੀ ਦਦੇਹਰ ਵਾਲੇ, ਸਕੱਤਰ ਸੰਤਾ ਸਿੰਘ, ਪੰਡਿਤ ਵਰਿਆਮ ਸਿੰਘ ਜੀ ਅਤੇ ਪੰਥ ਦੇ ਮਹਾਨ ਵਿਦਵਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਵੀ ਆਏ ਹੋਏ ਸਨ।

## ਸੰਤ ਸੁੰਦਰ ਜੀ ਦੀ ਕਥਾ ਤੋਂ ਪ੍ਰਭਾਵਿਤ

ਇਸ ਸਮਾਗਮ ਵਿਚ ਸੰਤ ਸੁੰਦਰ ਸਿੰਘ ਜੀ ਨੇ ਜੈਤਸਰੀ ਦੀ ਵਾਰ ਦੇ ਪਹਿਲੇ ਸਲੋਕ *'ਆਦਿ ਪੂਰਨ ਮਧਿ ਪੂਰਨ'* ਦੀ ਐਸੀ ਰਸ-ਭਿੰਨੀ ਕਥਾ ਕੀਤੀ ਕਿ ਸਰੋਤਿਆਂ ਨੂੰ ਦੇਸ਼ ਕਾਲ ਦਾ ਚੇਤਾ ਹੀ ਭੁੱਲ ਗਿਆ। ਸਾਰੀ ਸੰਗਤ ਨੂੰ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਸੀ, ਜਿਸ ਤਰ੍ਹਾਂ:

***'ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥'***

*[ਗਉੜੀ ਕੀ ਵਾਰ ਮਹਲਾ ੫, ਅੰਗ—੩੨੦]*

ਐਸਾ ਅਕਥਨੀਯ ਰਸ ਬੱਝਿਆ, ਜਿਸ ਨੂੰ ਇਸ ਤਰ੍ਹਾਂ ਹੀ ਕਿਹਾ ਜਾ ਸਕਦਾ ਹੈ:

***'ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥'***

*[ਗਉੜੀ ਕਬੀਰ ਜੀ, ਅੰਗ—੩੩੩]*

ਜਿਸ ਤਰ੍ਹਾਂ ਵਰਖਾ ਪੈਣ ਤੋਂ ਬਾਅਦ ਠੰਢ ਵਰਤ ਜਾਂਦੀ ਹੈ, ਇਸੇ ਤਰ੍ਹਾਂ ਹੀ ਸਭ ਸਰੋਤਿਆਂ ਦੇ ਮਨ ਕਿਸੇ ਵਿਸਮਾਦ ਰਸ ਵਿਚ ਗੜੂੰਦ ਹੋ ਕੇ ਠੰਢੇ ਤੇ ਸ਼ਾਂਤ ਹੋ ਗਏ।

ਕਥਾ ਤੋਂ ਬਾਅਦ ਸੰਤਾਂ ਨੇ ਕੀਰਤਨ ਰਾਹੀਂ ਸ਼ਬਦ ਪੜ੍ਹਿਆ :

***'ਗੁਰ ਕਾ ਬਚਨੁ ਬਸੈ ਜੀਅ ਨਾਲੇ ॥'***

*[ਧਨਾਸਰੀ ਮਹਲਾ ੫, ਅੰਗ—੬੭੯]*

ਬੱਸ ਫਿਰ ਕੀ ਸੀ ! ਰਹਿੰਦੀ ਖੂੰਹਦੀ ਕਸਰ ਇਸ ਸ਼ਬਦ ਨੇ ਕੱਢ ਦਿੱਤੀ। ਸੰਤਾਂ ਦੇ ਤਾਂ ਦਰਸ਼ਨ ਹੀ ਬੜੇ ਅਮੋਲਕ ਸਨ, ਪਰ ਇਸ ਕਥਾ ਤੇ ਕੀਰਤਨ ਨੇ ਤਾਂ ਸੋਨੇ 'ਤੇ ਸੁਹਾਗੇ ਵਾਲਾ ਕੰਮ ਕੀਤਾ। ਗਿਆਨੀ ਗੁਰਬਚਨ ਸਿੰਘ ਜੀ ਦੇ ਹਿਰਦੇ ਅੰਦਰ ਐਸੀ ਮਿਕਨਾਤੀਸੀ ਖਿੱਚ ਪਈ ਕਿ ਸਮਝੋ ਉਦੋਂ ਤੋਂ ਹੀ ਮਨ ਲਾ ਕੇ ਸੰਤਾਂ ਜੋਗੇ ਹੋ ਗਏ। ਵਾਹਿਗੁਰੂ ਮੰਤਰ ਦਾ ਜਾਪ ਸੁਤੇ-ਸਿਧ ਹੋਣ ਲੱਗ ਪਿਆ :

***'ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥'***

*[ਗਉੜੀ ਮਹਲਾ ੫, ਅੰਗ—੨੦੪]*

ਜਿਸ ਗੁਰ-ਸ਼ਬਦ ਸੁਰਤਿ ਦੇ ਆਪ ਪਾਂਧੀ ਸਨ, ਉਸ ਦੀ ਸੇਧ ਹੁਣ ਮਿਲ ਗਈ।

## ਸੰਤਾਂ ਨਾਲ ਬਚਨ-ਬਿਲਾਸ

ਦੀਵਾਨ ਦੀ ਸਮਾਪਤੀ ਤੋਂ ਬਾਅਦ ਗਿਆਨੀ ਗੁਰਬਚਨ ਸਿੰਘ ਜੀ ਨੇ ਸੰਤ ਸੁੰਦਰ ਸਿੰਘ ਨੂੰ ਬੜੇ ਹੀ ਪ੍ਰੇਮ ਵਿਚ ਭਿੱਜ ਕੇ ਗੁਰ-ਫ਼ਤਹਿ ਬੁਲਾਈ ਤੇ ਚੁੱਪ ਹੋ ਗਏ। ਇਸ ਚੁੱਪ ਨੇ ਗਿਆਨੀ ਜੀ ਦੇ ਹਿਰਦੇ ਵਿਚ ਸ਼ਰਧਾ ਅਤੇ ਆਪਾ ਵਾਰਨ ਦੀ ਭਾਵਨਾ ਨੂੰ ਇਕ ਜੀਅ-ਦਾਨ ਦੀ ਜਾਚਨਾ ਦਾ ਰੂਪ ਦੇ ਦਿੱਤਾ। ਪੂਰਨ ਸੰਤ ਸੁੰਦਰ ਸਿੰਘ ਜੀ ਇਸ ਆਤਮਿਕ ਅਭਿਲਾਖੀ ਦੀ ਤਾਂਘ ਦਾ ਹਾਲ ਅਨਬੋਲਤ ਹੀ ਜਾਣ ਗਏ ਅਤੇ ਪਿਆਰ ਵਿਚ ਆ ਕੇ ਕਿਹਾ, "ਗੁਰਬਾਣੀ ਦੇ ਅਦੁੱਤੀ ਅਨੰਦ ਨੂੰ ਪ੍ਰਾਪਤ ਕਰਨ ਵਾਲੇ ਗੁਰਮੁਖਾ ! ਦੱਸ ਤੇਰੀ ਕੀ ਇੱਛਾ ਹੈ ?" ਇਸ ਉੱਤਮ ਅਧਿਕਾਰੀ ਨੇ ਬਹੁਤ ਹੀ ਨਿਮਰਤਾ ਵਿਚ ਭਿੱਜ ਕੇ ਕਿਹਾ, "ਮਹਾਂਪੁਰਖੋ ! ਨਾਮ ਦੀ ਦਾਤ ਬਖ਼ਸ਼ੋ।" ਸੰਤ ਜੀ ਕਹਿਣ ਲੱਗੇ, "ਗੁਰਮਤਿ ਅਨੁਸਾਰ ਨਾਮ ਦੀ ਦਾਤ ਤਾਂ ਪੰਜ ਪਿਆਰਿਆਂ ਤੋਂ ਹੀ ਪ੍ਰਾਪਤ ਕਰੀਦੀ ਹੈ" :

***'ਗੁਰਮਤਿ ਮੇਂ ਇਹ ਰੀਤ ਪਿਆਰੇ।***
***ਅੰਮ੍ਰਿਤ ਛਕ ਪੰਚਾ ਹਿਤ ਧਾਰੇ।***

*ਦਸ ਗੁਰ ਰੂਪ ਗੁਰੂ ਗ੍ਰੰਥ ਅਪਾਰਾ।*
*ਦੇਵਹਿ ਸਤਿਗੁਰ ਨਾਮ ਅਧਾਰਾ॥੯੦॥'*

*[ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ—੬੧੮]*

## ਅੰਮ੍ਰਿਤ ਛਕਣਾ

ਦੂਸਰੇ ਦਿਨ ਅੰਮ੍ਰਿਤ ਦਾ ਬਾਟਾ ਤਿਆਰ ਹੋਇਆ। ਪੰਜ ਪਿਆਰਿਆਂ ਵਿਚ ਸੰਤ ਸੁੰਦਰ ਸਿੰਘ ਜੀ, ਗੁਰਬਖ਼ਸ਼ ਸਿੰਘ ਜੀ (ਪੰਡਿਤ), ਗਿਆਨੀ ਹਰੀ ਸਿੰਘ ਜੀ, ਈਸ਼ਰ ਸਿੰਘ ਜੀ ਤਿਆਗੀ, ਪ੍ਰੇਮ ਸਿੰਘ ਜੀ ਸੰਤ, ਗ੍ਰੰਥੀ ਧਿਆਨ ਸਿੰਘ ਜੀ ਨੇ ਸ਼ਾਮਲ ਹੋ ਕੇ ਪੰਜ ਸੌ ਮਾਈ-ਭਾਈ ਨੂੰ ਅੰਮ੍ਰਿਤ ਛਕਾਇਆ, ਜਿਨ੍ਹਾਂ ਵਿਚ ਗਿਆਨੀ ਜੀ ਵੀ ਸ਼ਾਮਲ ਸਨ। ਅੰਮ੍ਰਿਤ ਦੀ ਇਸ ਮਹਾਨ ਦਾਤ ਨੂੰ ਪ੍ਰਾਪਤ ਕਰ ਕੇ *'ਖ਼ਾਲਸਾ ਮੇਰੋ ਰੂਪ ਹੈ ਖਾਸ'* ਦੀ ਐਸੀ ਬਖ਼ਸ਼ਿਸ਼ ਲਈ ਕਿ ਜ਼ਿੰਦਗੀ ਵਿਚ 'ਖ਼ਾਲਸਾ' ਰੂਪ ਹੀ ਹੋ ਨਿੱਬੜੇ। ਉਦੋਂ ਤੋਂ ਹੀ ਆਪ ਜੀ ਨੇ ਆਪਣਾ ਤਖ਼ੱਲਸ (ਉਪਨਾਮ) 'ਖ਼ਾਲਸਾ' ਹੀ ਰੱਖ ਲਿਆ, ਜੋ ਹੁਣ ਸਾਰੇ ਜਗਤ ਵਿਚ ਪ੍ਰਸਿੱਧ ਹੈ। ਆਪ ਜੀ ਦਾ ਐਸਾ ਤੇਜ-ਪ੍ਰਤਾਪ ਸੀ ਕਿ ਦਰਸ਼ਨ ਕਰਨ ਸਾਰ ਸੈਂਕੜੇ ਸਿਰਾਂ ਦੀਆਂ ਧੌਣਾਂ ਸਤਿਕਾਰ ਵਜੋਂ ਝੁਕ ਜਾਂਦੀਆਂ ਸਨ। ਜਦੋਂ ਤੋਂ ਪੰਜ ਪਿਆਰਿਆਂ ਦੁਆਰਾ ਆਪ ਜੀ ਨੇ ਵਾਹਿਗੁਰੂ ਮੰਤਰ ਅਤੇ ਮੂਲ-ਮੰਤਰ ਦ੍ਰਿੜ੍ਹ ਕੀਤਾ, ਸੋਮੇਂ ਦੀ ਤਰ੍ਹਾਂ ਸਿਮਰਨ ਦਾ ਉਦੋਂ ਤੋਂ ਹੀ ਐਸਾ ਪ੍ਰਵਾਹ ਚੱਲਿਆ, ਜੋ ਜ਼ਿੰਦਗੀ ਦੇ ਆਖ਼ਰੀ ਸਵਾਸਾਂ ਤਕ ਅਰੁਕ ਹੀ ਚੱਲਦਾ ਰਿਹਾ। ਯਥਾ :

*'ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥*
*ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥੨॥'*

*[ਧਨਾਸਰੀ ਮਹਲਾ ੫, ਅੰਗ—੬੭੧]*

ਬਾਅਦ ਵਿਚ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਹੜੀ ਦੂਜੀ ਕਥਾ ਆਰੰਭ ਕੀਤੀ ਹੋਈ ਸੀ, ਉਸ ਦਾ ਭੋਗ ਪਾਇਆ ਅਤੇ ਤੀਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵੀ ਫ਼ਰੀਦਕੋਟ ਦੇ ਟੀਕੇ ਤੋਂ ਹੀ ਆਰੰਭ ਕਰ ਦਿੱਤੀ।

## ੨੦ਵੇਂ ਸਾਲ ਤੋਂ ੨੮ਵੇਂ ਸਾਲ ਤਕ (ਸੰਨ ੧੯੨੧ ਤੋਂ ੨੯ ਈਸਵੀ)

## ਸ੍ਰੀ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ

ਅਜੇ ਅੰਮ੍ਰਿਤ ਪਾਨ ਕੀਤਾ ਹੀ ਸੀ ਕਿ ੧੯੨੧ ਈਸਵੀ ਵਿਚ ਸ੍ਰੀ ਨਨਕਾਣਾ ਸਾਹਿਬ ਜੀ ਦਾ ਸ਼ਹੀਦੀ ਸਾਕਾ ਵਰਤ ਗਿਆ। ਜਿਸ

ਜੰਡ ਨਾਲ ਪੁੱਠਾ ਲਮਕਾ ਕੇ ਭਾਈ ਲਛਮਣ ਸਿੰਘ ਜੀ ਧਾਰੋਵਾਲੀ ਨੂੰ ਵਿਰੋਧੀਆਂ ਨੇ ਮਿੱਟੀ ਦਾ ਤੇਲ ਪਾ ਕੇ, ਅੱਗ ਲਾ ਕੇ ਸ਼ਹੀਦ ਕੀਤਾ ਸੀ, ਆਪ ਜੀ ਉਥੇ ਵੀ ਗਏ ਅਤੇ ਉਸ ਜਗ੍ਹਾ ਨੂੰ ਵੇਖ ਕੇ ਸਿੱਖੀ ਦੇ ਪਿਆਰ ਦਾ ਜਲ ਆਪ ਦੀਆਂ ਅੱਖਾਂ ਵਿਚ ਭਰ ਆਇਆ। ਜਿਸ ਭੱਠੇ ਵਿਚ ਜਿਉਂਦੇ ਭਾਈ ਦਲੀਪ ਸਿੰਘ ਜੀ ਨੂੰ ਸੁੱਟ ਕੇ ਭੁੰਨ ਦਿੱਤਾ ਸੀ, ਉਹ ਥਾਂ ਵੀ ਵੇਖੀ। ਗੁਰੂ ਨਾਨਕ ਸਾਹਿਬ ਦੇ ਅਵਤਾਰ ਅਸਥਾਨ, ਗੁਰਦੁਆਰਾ ਨਨਕਾਣਾ ਸਾਹਿਬ ਵਿਖੇ ਜਿੱਥੇ ਅਧਮੋਏ ਸਿੰਘਾਂ ਨੂੰ ਮਿੱਟੀ ਦਾ ਤੇਲ ਪਾ ਕੇ, ਸਾੜ ਕੇ ਸ਼ਹੀਦ ਕੀਤਾ ਗਿਆ ਸੀ, ਜਿੱਥੇ ਨਰੈਣੂ ਮਹੰਤ ਨੂੰ ਸਿੱਖੀ ਸਿਦਕ ਦੀ ਰੂਹ ਸੌ ਸੌ ਫਿਟਕਾਰਾਂ ਪਾ ਰਹੀ ਸੀ, ਉਥੋਂ ਦੇ ਇਸ ਘਿਨਾਉਣੇ ਦ੍ਰਿਸ਼ ਨੂੰ ਵੇਖ ਕੇ ਸਿੱਖੀ ਦੀ ਅਣਖ ਨੇ ਮਨ ਨੂੰ ਕਾਫ਼ੀ ਝੰਜੋੜਿਆ। ਨੇਤਰਾਂ ਵਿਚ ਬੀਰ-ਰਸ ਝਲਕਾਂ ਮਾਰਨ ਲੱਗ ਪਿਆ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਸ ਸਰੂਪ ਦੇ ਦਰਸ਼ਨ ਕੀਤੇ; ਜਿਸ ਵਿਚ ਨਰੈਣੂ ਮਹੰਤ ਦੇ ਸ਼ਰਾਬੀ ਕਬਾਬੀ ਬੰਦਿਆਂ ਨੇ ਗੋਲੀਆਂ ਮਾਰੀਆਂ ਸਨ। ਇਸ ਤਰ੍ਹਾਂ ਨਰੈਣੂ ਦੇ ਅਸਹਿ ਜ਼ੁਲਮ ਅਤੇ ਸਿੰਘਾਂ ਦੀ ਸ਼ਾਂਤ-ਮਈ ਸਹਿਨਸ਼ੀਲਤਾ ਦਾ ਬੇਮਿਸਾਲ ਨਮੂਨਾ ਆਪਣੀਆਂ ਅੱਖਾਂ ਨਾਲ ਵੇਖਿਆ ਅਤੇ ਫਿਰ ਭਰੇ ਮਨ ਨਾਲ ਵਾਪਸ ਸ੍ਰੀ ਅੰਮ੍ਰਿਤਸਰ ਆ ਕੇ ਦਰਸ਼ਨ ਇਸ਼ਨਾਨ ਕਰਨ ਤੋਂ ਬਾਅਦ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਗੁਰੂ ਚਰਨਾਂ 'ਚ ਅਰਦਾਸ ਕੀਤੀ।

## ਸ੍ਰੀ ਜਪੁਜੀ ਸਾਹਿਬ ਦੇ ੮੪ ਪਾਠ ਕਰਨੇ

ਆਪ ਜੀ ਨੇ ਸ੍ਰੀ ਗੋਇੰਦਵਾਲ ਸਾਹਿਬ ਆ ਕੇ ਵਿਧੀ ਪੂਰਵਕ ਚੁਰਾਸੀ ਵਾਰ ਇਸ਼ਨਾਨ ਤੇ ਚੁਰਾਸੀ ਹੀ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰ ਕੇ ਗੁਰੂ ਅਮਰਦਾਸ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਇਥੋਂ ਆਪ ਜੀ ਸ੍ਰੀ ਖਡੂਰ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ, ਝਬਾਲ ਬਾਬਾ ਬੁੱਢਾ ਸਾਹਿਬ ਜੀ ਦੀ ਬੀੜ, ਸੰਨ੍ਹ ਸਾਹਿਬ, ਛੇਹਰਟਾ ਸਾਹਿਬ ਤੇ ਗੁਰੂ ਕੀ ਵਡਾਲੀ ਦਰਸ਼ਨ ਕਰ ਕੇ ਵਾਪਸ ਸ੍ਰੀ ਅੰਮ੍ਰਿਤਸਰ ਆ ਕੇ ਚਾਰ ਮਹੀਨੇ ਰਹੇ। ਆਪਣਾ ਆਸਣ ਸੰਤਾਂ ਨੇ 'ਡੇਰਾ ਬਾਬਾ ਖੜਕ ਸਿੰਘ' ਵਿਖੇ ਰੱਖਿਆ। ਕਥਾ ਕੀਰਤਨ ਸੁਣਨ ਦੇ ਨਾਲ ਨਾਲ ਆਪ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸਭ ਤੋਂ ਉਪਰਲੀ ਮੰਜ਼ਿਲ 'ਤੇ ਜਾਪੁ ਸਾਹਿਬ ਦਾ ਇਹ ਸਾਰਾ ਛੰਦ ਮੂਲ ਮੰਤਰ ਤੇ ਵਾਹਿਗੁਰੂ ਮੰਤਰ ਨਾਲ ਮਿਲਾ ਕੇ ਕੀਤਾ:

*'ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥*
*ਆਦਿ ਸਚੁ ਜੁਗਾਦਿ ਸਚੁ ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥*
*ਵਾਹਿਗੁਰੂ ॥*
*ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥*
*ਗੁੋਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥੯੪॥*
*ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥੯੫॥'*

ਵਾਹਿਗੁਰੂ ਮੰਤਰ ਦਾ ਚਾਲੀ ਦਿਨ ਸਵਾ ਲੱਖ ਜਾਪ ਕਰਕੇ ਅਥਾਹ ਰਸ ਦੇ ਨਾਲ ਨਾਲ ਸ੍ਰੀ ਗੁਰੂ ਰਾਮਦਾਸ ਜੀ ਦੇ ਚਮਤਕਾਰਾਂ ਦਾ ਵੀ ਅਨੰਦ ਮਾਣਿਆ।

## ਚਮਕੌਰ ਸਾਹਿਬ ਜਾਪ ਕਰਨਾ

ਸ੍ਰੀ ਅੰਮ੍ਰਿਤਸਰ ਤੋਂ ਆਪ ਜੀ ਸ੍ਰੀ ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ ਅਤੇ ਰੋਪੜ ਵਿਖੇ ਭੱਠਾ ਸਾਹਿਬ ਜੀ ਦੀ ਯਾਤਰਾ ਕਰਦੇ ਹੋਏ ਸ੍ਰੀ ਚਮਕੌਰ ਸਾਹਿਬ ਆ ਗਏ। ਇਥੇ ਵੀ ਆਪ ਜੀ ਨੇ ਸ੍ਰੀ ਬਾਉਲੀ ਸਾਹਿਬ ਜੀ ਦੇ ਗਲ ਗਲ ਤਕ ਪਾਣੀ ਵਿਚ ਖਲੋ ਕੇ ਚਾਲੀ ਦਿਨ ਸਵਾ ਲੱਖ ਮੂਲ ਮੰਤਰ ਦਾ ਜਾਪ ਕੀਤਾ। ਰਾਤ ਦੇ ਅੱਠ ਵਜੇ ਬਾਉਲੀ ਸਾਹਿਬ ਵਿਚ ਪ੍ਰਵੇਸ਼ ਹੋ ਜਾਂਦੇ ਤੇ ਅੰਮ੍ਰਿਤ ਵੇਲੇ ਚਾਰ ਵਜੇ ਨਿਕਲਦੇ। ਇਹਨਾਂ ਦਿਨਾਂ ਵਿਚ ਬੜੇ ਬੜੇ ਸ਼ਹੀਦ ਸਿੰਘਾਂ ਦੇ ਵੀ ਦਰਸ਼ਨ ਹੁੰਦੇ ਰਹੇ। ਅਖ਼ੀਰਲੇ ਦਿਨ ਚਾਰ ਵਜੇ ਸੰਤ ਜੀ ਬਾਉਲੀ ਸਾਹਿਬ ਤੋਂ ਬਾਹਰ ਨਿਕਲੇ ਤਾਂ ਅੱਗੇ ਚੌਗਾਠ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੱਡਾ ਸਰੀਰ ਧਾਰ ਕੇ ਚਾਲੀ ਸ਼ਹੀਦ ਸਿੰਘਾਂ ਨਾਲ ਖੜ੍ਹੇ ਸਨ। ਸੰਤ ਜੀ ਨੇ ਦੱਸਿਆ, "ਮੈਨੂੰ ਵੀ ਸਤਿਗੁਰੂ ਜੀ ਕਹਿਣ ਲੱਗੇ, 'ਤੂੰ ਵੀ ਵਿਚੇ ਹੀ ਆ ਜਾ।' ਸੰਤ ਜੀ ਨੇ ਦੱਸਿਆ, "ਮੇਰੀਆਂ ਵੱਖੀਆਂ ਨੂੰ ਤਾਂ ਗੁਰੂ ਜੀ ਦੇ ਹਸਤ ਕਮਲਾਂ ਦੀਆਂ ਉਂਗਲੀਆਂ ਦੇ ਸਿਰਫ਼ ਪੋਟੇ ਹੀ ਲੱਗੇ, ਜਿਸ ਨਾਲ ਅਕਥਨੀਯ ਅਨੰਦ ਪ੍ਰਾਪਤ ਹੋਇਆ। ਸਰੀਰਕ ਚੇਤਾ ਹੀ ਭੁੱਲ ਗਿਆ। ਫਿਰ ਮੈਂ ਨਿੱਤਨੇਮ ਪੂਰਾ ਕਰ ਕੇ ਵਾਪਸ ਪਿੰਡ ਅਖਾੜੇ ਆ ਗਿਆ।"

## ਸੰਤਾਂ ਦੀ ਸੰਗਤ 'ਚ ਆਉਣਾ

ਚੱਲ ਰਹੀ ਤੀਜੀ ਕਥਾ ਦਾ ਭੋਗ ਪਾ ਕੇ ਮਨ ਦਾ ਵੈਰਾਗ ਝੱਲਿਆ ਨਹੀਂ ਸੀ ਜਾਂਦਾ। ੧੯੨੧ ਈਸਵੀ ਸਾਵਣ ਦੇ ਮਹੀਨੇ ਦੀ ਸੰਗਰਾਂਦ ਵਾਲੇ

ਦਿਨ ਆਪਣੇ ਸਤਿਕਾਰਯੋਗ ਪਿਤਾ ਸ. ਰੂੜ ਸਿੰਘ ਜੀ ਤੋਂ ਆਗਿਆ ਲੈ ਕੇ ਸ੍ਰੀਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੀ ਸੰਗਤ ਵਿਚ ਆ ਹਾਜ਼ਰ ਹੋਏ। ਸੰਤ ਜੀ ਉਸ ਸਮੇਂ ਭਿੰਡਰੀਂ ਹੀ ਨਿਵਾਸ ਰੱਖਦੇ ਸਨ। ਸੰਤ ਸੁੰਦਰ ਸਿੰਘ ਜੀ ਦੇ ਦਰਸ਼ਨ ਕਰ ਕੇ ਮਨ ਗਦ ਗਦ ਹੋ ਗਿਆ। ਜਿਸ ਤਰ੍ਹਾਂ ਸੂਰਜ ਨੂੰ ਵੇਖ ਕੇ ਕੰਵਲ ਦੀਆਂ ਪੰਖੜੀਆਂ ਖਿੜ ਜਾਂਦੀਆਂ ਹਨ, ਇਸੇ ਤਰ੍ਹਾਂ ਹੀ ਆਪ ਦੇ ਕੰਵਲ ਵਰਗੇ ਨੇਤਰ ਵੀ ਚਾਅ ਨਾਲ ਚੌੜੇ ਹੋ ਗਏ। ਕਲੀਆਂ ਦੇ ਫੁੱਲਾਂ ਦੀ ਖ਼ੁਸ਼ਬੋ ਦੀ ਤਰ੍ਹਾਂ ਮਨ, ਬਾਣੀ ਅਤੇ ਸਰੀਰ ਵਿਚ ਖ਼ੁਸ਼ੀਆਂ ਖਿੱਲਰ ਗਈਆਂ। ਗੂੰਗੇ ਦੀ ਮਠਿਆਈ ਖਾਣ ਵਰਗੀ ਮਨ ਦੀ ਅਵਸਥਾ ਹੋ ਗਈ, ਜਿਥੇ ਕਥਨ ਕਹਿਣ ਦੀ ਸੋਝੀ ਹੀ ਨਹੀਂ ਰਹਿੰਦੀ। ਉਸ ਵਕਤ ਸੰਤ ਸੁੰਦਰ ਸਿੰਘ ਜੀ ਦੇ ਦਰਸ਼ਨਾਂ ਦੀ ਜੋ ਮਿਕਨਾਤੀਸੀ ਖਿੱਚ ਸੀ, ਉਸ ਨੇ ਮਨ-ਬਿਰਤੀ ਨੂੰ ਉਚੇਰੀਆਂ ਮੰਜ਼ਲਾਂ ਵਿਚ ਪਹੁੰਚਾ ਦਿੱਤਾ। ਬੱਸ, ਫਿਰ ਕੀ ਸੀ, ਸੰਤਾਂ ਜੋਗੇ ਹੀ ਹੋ ਕੇ ਰਹਿ ਗਏ। ਯਥਾ :

*'ਕਤ ਜਾਈਐ ਰੇ ਘਰ ਲਾਗੋ ਰੰਗੁ ॥*
*ਮੇਰਾ ਚਿਤੁ ਨਾ ਚਲੈ ਮਨੁ ਭਇਓ ਪੰਗੁ ॥੧॥'*

*[ਬਸੰਤੁ ਰਾਮਾਨੰਦ ਜੀ, ਅੰਗ–੧੧੯੫]*

## ਦਮਦਮੀ ਟਕਸਾਲ ਵਿਖੇ ਗੁਰਮਤਿ ਵਿਦਿਆ

ਆਪ ਜੀ ਸੰਨ ੧੯੨੧ ਈਸਵੀ ਤੋਂ ਲੈ ਕੇ ੧੯੩੦ ਈਸਵੀ ਤਕ ਅੱਠ ਸਾਲ ਛੇ ਮਹੀਨੇ ਲਗਾਤਾਰ ਜਥੇ ਵਿਚ ਸੰਤਾਂ ਕੋਲ ਰਹੇ। ਇਸ ਦੌਰਾਨ ਸੰਤਾਂ ਪਾਸੋਂ ਸ੍ਰੀ ਗੁਰ ਨਾਨਕ ਪ੍ਰਕਾਸ਼, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ, ਭਾਈ ਨੰਦ ਲਾਲ ਜੀ ਦੀ ਬਾਣੀ ਅਤੇ ਦਸਮ ਗ੍ਰੰਥ ਆਦਿ, ਗੁਰ ਇਤਿਹਾਸ, ਸਿੱਖ ਇਤਿਹਾਸ, ਪੰਥ ਪ੍ਰਕਾਸ਼, ਸ੍ਰੀ ਗੁਰ ਬਿਲਾਸ ਪਾ: ਛੇਵੀਂ ਤੇ ਦਸਵੀਂ ਅਤੇ ਹੋਰ ਕਈ ਪ੍ਰਮਾਣੀਕ ਗ੍ਰੰਥ ਅਰਥਾਂ ਸਮੇਤ ਉਚੇਚੇ ਗਹੁ, ਉਤਸ਼ਾਹ ਅਤੇ ਪਿਆਰ ਨਾਲ ਪੜ੍ਹੇ। ਉਪਰੰਤ ਦੂਜੇ ਮੱਤਾਂ ਦੀ ਜਾਣਕਾਰੀ ਲਈ ਵਿਚਾਰ ਸਾਗਰ, ਯੋਗ ਵੇਦਾਂਤ, ਪੰਚ ਦਸੀ, ਮੋਖ਼ਸ਼ ਪੰਥ ਆਦਿ ਪੜ੍ਹੇ। ਜਥੇ ਵਿਚ ਰਹਿੰਦਿਆਂ ਹਰ ਹੁਕਮ ਮੰਨ ਕੇ, ਸੰਤਾਂ ਦੀ ਅਤੇ ਸੰਗਤ ਦੀ ਰੱਜ ਕੇ ਪ੍ਰਸੰਨਤਾ ਲਈ। ਜੇ ਗੁਰਧਾਮ ਯਾਤਰਾ ਵੀ ਕੀਤੀ ਤਾਂ ਸੰਤਾਂ ਦੀ ਆਗਿਆ ਲੈ ਕੇ ਹੀ ਗਏ। ਜਿਸ ਕਰਕੇ ਆਪ ਨੂੰ ਅਰਥ ਬੋਧ ਆਮ ਵਿਦਿਆਰਥੀਆਂ ਨਾਲੋਂ ਕਿਤੇ ਵਧੇਰੇ ਡੂੰਘਾ ਅਤੇ ਖੋਜ ਭਰਪੂਰ ਸੀ। ਆਪ ਨੇ ਸੰਤਾਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੀਆਂ ਚਾਰ ਕਥਾਵਾਂ ਅਰਥਾਂ ਸਮੇਤ ਵਿਚਾਰ ਕੇ ਪੜ੍ਹੀਆਂ ਅਤੇ ਨਾਲ ਦੇ ਵਿਦਿਆਰਥੀਆਂ ਨੂੰ ਵੀ ਸੰਥਿਆ ਦੀ ਵਿਚਾਰ ਕਰਵਾਉਂਦੇ ਰਹੇ। ਪੰਜਵੀਂ ਕਥਾ ਸੰਤ ਜੀ ਨੇ ਆਪ ਪਾਸੋਂ ਬੋਪਾਰਾਇ ੧੯੨੯ ਈਸਵੀ ਵਿਚ ਕਰਵਾਈ ਅਤੇ ਆਪ ਵੀ ਕੋਲ ਬੈਠ ਕੇ ਸੁਣੀ। ਇਹ ਕਥਾ ੪੦ ਦਿਨਾਂ ਵਿਚ ਸੰਪੂਰਨ ਹੋਈ। ਹਰ ਰੋਜ਼ ੧੩ ਘੰਟੇ ਕਥਾ ਹੁੰਦੀ। ਵਿਦਿਆਰਥੀਆਂ ਵਿਚੋਂ ਜੋ ਕਥਾ ਸੁਣਦੇ ਰਹੇ, ਉਹਨਾਂ ਵਿਚ ਹੇਠ ਲਿਖੇ ਨਾਮ ਵਰਣਨ ਯੋਗ ਹਨ:

ਜਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਏ, ਗਿਆਨੀ ਗੁਰਦਿਆਲ ਸਿੰਘ ਜੀ ਠਕੁਰਵਾਲ (ਜਿਨ੍ਹਾਂ ਦਾ ਜਨਮ ਭਾਈ ਕੀ ਡਰੋਲੀ ਵਿਚ ਹੋਇਆ ਸੀ), ਗਿਆਨੀ ਚੰਨਣ ਸਿੰਘ ਜੀ ਭਿੰਡਰ ਕਲਾਂ, ਸੰਤ ਮੇਲਾ ਸਿੰਘ ਜੀ ਬੰਗਾ (ਦੁਆਬਾ) ਆਦਿ।

ਗੁਰਬਾਣੀ ਤੇ ਗੁਰਮਤਿ ਦੀਆਂ ਹੋਰ ਕਈ ਪੁਸਤਕਾਂ ਆਪ ਜੀ ਨੇ ਕੇਵਲ ਪੜ੍ਹੀਆਂ ਜਾਂ ਅਰਥ ਹੀ ਨਹੀਂ ਵਿਚਾਰੇ ਸਗੋਂ ਨਾਲੋ ਨਾਲ ਉਹਨਾਂ ਗੁਰਮਤਿ ਸਿਧਾਂਤਾਂ ਨੂੰ ਆਪਣੀ ਰੋਜ਼ਾਨਾ ਜ਼ਿੰਦਗੀ ਵਿਚ ਵੀ ਕਮਾਉਂਦੇ ਰਹੇ ਅਤੇ ਉਹਨਾਂ ਮੁਤਾਬਕ ਜ਼ਿੰਦਗੀ ਨੂੰ ਢਾਲਦੇ ਵੀ ਰਹੇ। ਸੰਤਾਂ ਦੀ ਜ਼ਿੰਦਗੀ ਉਹਨਾਂ ਦੇ ਸਾਹਮਣੇ ਮਾਡਲ (ਨਮੂਨਾ) ਸੀ, ਜਿਨ੍ਹਾਂ ਵਰਗਾ ਜੀਵਨ ਬਣਾਉਣ ਅਤੇ ਉਸਾਰਨ ਵਿਚ ਆਪ ਪੂਰੀ ਲਗਨ ਨਾਲ ਜੁੱਟੇ ਰਹਿੰਦੇ ਸਨ। ਇਹੀ ਕਾਰਨ ਸੀ ਕਿ ਆਪ ਜੀ ਦੀ ਯਾਦ ਸ਼ਕਤੀ, ਅਨੁਭਵ ਤੇ ਬੁੱਧੀ ਦੀ ਤੀਖਣਤਾ ਦਾ ਮੁਕਾਬਲਾ ਹੋਰ ਕੋਈ ਵੀ ਵਿਦਿਆਰਥੀ ਨਹੀਂ ਸੀ ਕਰ ਸਕਦਾ।

ਇਸ ਦੀ ਇਕ ਉਦਾਹਰਣ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਪਵਿੱਤਰ ਜੀਵਨ ਵਿਚ, ਡਾਕਟਰ ਸ਼ੇਰ ਸਿੰਘ ਪੀ.ਐੱਚ.ਡੀ. ਨੇ ਇਉਂ ਆਰੰਭ ਕੀਤੀ ਹੈ:

ਥੇਹੜੀ ਪਿੰਡ ਦੇ ਪ੍ਰੋਗਰਾਮ ਸਮੇਂ ਇਕ ਦਿਨ ਜਥੇ ਦੇ ਕੁਝ ਵਿਦਿਆਰਥੀ ਸਿੰਘ ਬੈਠੇ ਆਪਸ ਵਿਚ ਵਿਚਾਰ ਕਰ ਰਹੇ ਸਨ ਤਾਂ ਸੰਤ ਗਿਆਨੀ ਸੁੰਦਰ ਸਿੰਘ ਜੀ ਮਹਾਰਾਜ ਨੇ ਵਿਦਿਆਰਥੀਆਂ ਨੂੰ ਕਿਹਾ, "ਗੁਰਬਾਣੀ, ਗੁਰੂ ਨਾਨਕ ਦੇ ਦਸ ਰੂਪਾਂ ਅਤੇ ਅਕਾਲ ਪੁਰਖ, ਇਹਨਾਂ ਤਿੰਨਾਂ ਵਿਚ ਕੀ ਭੇਦ ਹੈ?" ਤਾਂ ਜਥੇਦਾਰ ਗੁਰਦਿਆਲ ਸਿੰਘ ਨੇ ਕਿਹਾ, "ਗੁਰਬਾਣੀ ਅਕਾਲ ਪੁਰਖ ਦਾ ਹੁਕਮ ਹੈ ਜੋ ਗੁਰੂ ਨਾਨਕ ਦੇਵ ਜੀ ਲੈ ਕੇ ਆਏ ਹਨ।" ਜਥਾ:

***'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥'***

*[ਤਿਲੰਗ ਮਹਲਾ ੧, ਅੰਗ—੭੨੨]*

ਇਹੀ ਨਿਸਚਾ ਭਾਈ ਗੁਰਦਿਆਲ ਸਿੰਘ ਜੀ ਡਰੋਲੀ ਨੇ ਦੱਸਿਆ। ਜਦੋਂ ਗਿਆਨੀ ਗੁਰਬਚਨ ਸਿੰਘ ਜੀ ਨੂੰ ਪੁੱਛਿਆ ਤਾਂ ਆਪ ਨੇ ਕਿਹਾ ਕਿ ਸਤਿਗੁਰੂ ਤੇ ਅਕਾਲ ਪੁਰਖ ਅਭੇਦ ਹਨ। ਯਥਾ :

੧. ***'ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥'***

*[ਭੈਰਉ ਮਹਲਾ ੫, ਅੰਗ—੧੧੪੨]*

੨. ***'ਗੁਰੁ ਪਰਮੇਸਰੁ ਏਕੋ ਜਾਣੁ ॥'***

*[ਗੋਂਡ ਮਹਲਾ ੫, ਅੰਗ—੮੬੪]*

੩. ***'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥***
***ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥'***

*[ਸਵਈਏ ਮਹਲੇ ਤੀਜੇ ਕੇ ੩, ਅੰਗ—੧੩੯੫]*

ਅਕਾਲ ਨੇ ਆਪ ਹੀ ਨਿਰਾਕਾਰ ਰੂਪ ਤੋਂ ਗੁਰੂ ਦਾ ਅਕਾਰ ਧਾਰਿਆ ਹੈ। ਜਿਵੇਂ ਅਕਾਲ ਉਸ ਦਾ ਨਾਮ ਹੈ, ਤਿਵੇਂ ਹੀ ਬ੍ਰਹਮਾ ਆਦਿ ਦਾ ਗੁਰੂ ਹੋਣ ਕਰਕੇ ਗੁਰੂ ਵੀ ਪ੍ਰਮੇਸ਼ਰ ਦਾ ਹੀ ਨਾਮ ਤੇ ਸਰੂਪ ਹੈ ਅਤੇ ਗੁਰਬਾਣੀ (ਗੁਰੂ ਦਾ ਸ਼ਬਦ) ਗਿਆਨ ਰੂਪ ਹੈ। ਯਥਾ :

੧. ***'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥***
***ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥'***

*[ਨਟ ਮਹਲਾ ੪, ਅੰਗ—੯੮੨]*

੨. ***'ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥'***

*[ਕਾਨੜਾ ਮਹਲਾ ੪, ਅੰਗ—੧੩੦੯]*

ਜਿਵੇਂ ਗੁਰਬਾਣੀ ਗੁਰੂ ਦਾ ਰੂਪ ਹੈ ਤੇ ਗੁਰੂ ਗੁਰਬਾਣੀ ਦਾ ਰੂਪ ਹੈ, ਇਵੇਂ ਹੀ ਅਕਾਲ ਪੁਰਖ ਨੇ ਵੀ ਗੁਰਬਾਣੀ ਦਾ ਰੂਪ ਧਾਰਿਆ ਹੋਇਆ ਹੈ। ਯਥਾ :

***'ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥'***

*[ਗਉੜੀ ਕੀ ਵਾਰ ਮਹਲਾ ੪, ਅੰਗ—੩੦੪]*

ਆਪ ਨੇ ਕਿਹਾ ਕਿ ਹਜ਼ੂਰ ਮੇਰਾ ਤਾਂ ਇਹੋ ਨਿਸਚਾ ਹੈ ਕਿ ਅਕਾਲ ਪੁਰਖ, ਸਤਿਗੁਰੂ ਨਾਨਕ ਤੋਂ ਦਸਮੇਸ਼ ਗੁਰੂ ਜੀ ਤੱਕ ਅਤੇ ਗੁਰਬਾਣੀ ਸਭ ਇਕੋ ਹੀ ਰੂਪ ਹਨ।

ਫਿਰ ਬਾਕੀ ਸਾਰਿਆਂ ਨੂੰ ਪੁੱਛਿਆ, ਪਰ ਉਹ ਮਸਤ ਰਹੇ। ਇਕ

ਸਿੰਘ ਨੇ ਕਿਹਾ, "ਜੀ! ਆਪ ਵੀ ਆਪਣਾ ਨਿਸਚਾ ਦੱਸੋ।" ਤਾਂ ਸੰਤਾਂ ਨੇ ਕਿਹਾ, "ਭਾਈ! ਗਿਆਨੀ ਗੁਰਬਚਨ ਸਿੰਘ ਦਾ ਨਿਸਚਾ ਹੀ ਗੁਰਮਤਿ ਅਨੁਕੂਲ ਸਹੀ ਹੈ।" ਤਾਂ ਸਿੰਘਾਂ ਕਿਹਾ, "ਜੀ! ਆਪ ਵਿਸਥਾਰ ਪੂਰਵਕ ਇਸ ਵਿਸ਼ੇ 'ਤੇ ਚਾਨਣਾ ਪਾਉ।" ਤਾਂ ਆਪ ਨੇ ਕਿਹਾ, "ਭਾਈ! ਜਿਹੜਾ ਇਹ ਖ਼ਿਆਲ ਹੈ ਕਿ ਬਾਣੀ ਅਕਾਲ ਪੁਰਖ ਦਾ ਹੁਕਮ ਹੈ ਤੇ ਗੁਰੂ ਲਿਆਉਣ ਵਾਲੇ ਹਨ, ਇਹ ਬਣਦਾ ਨਹੀਂ, ਕਿਉਂਕਿ ਹੁਕਮੀ ਉਸ ਦਾ ਸੋਮਾ ਹੋਣ ਕਰਕੇ ਹੁਕਮ ਤੋਂ ਸਦਾ ਵੱਡਾ ਹੁੰਦਾ ਹੈ, ਇਸ ਦਾ ਮਤਲਬ ਤਾਂ ਇਹ ਹੋਇਆ ਕਿ ਅਕਾਲ ਪੁਰਖ ਗੁਰਬਾਣੀ ਤੋਂ ਭਿੰਨ ਹੈ ਤੇ ਵੱਡਾ ਹੈ। ਗੁਰੂ ਜੋ ਕਾਸਿਦ (ਡਾਕੀਆ) ਹੈ, ਉਹ ਉਸ ਗੁਰਬਾਣੀ ਨਾਲੋਂ ਵੀ ਛੋਟਾ ਹੈ। ਸਾਡਾ ਨਿਸਚਾ ਤਾਂ ਇਹ ਹੈ ਕਿ ਗੁਰੂ ਤੇ ਅਕਾਲ ਪੁਰਖ ਇਕ ਰੂਪ ਹੀ ਹਨ। ਯਥਾ:

੧. ***'ਗੁਰੁ ਨਾਨਕ ਦੇਵ ਗੋਵਿੰਦ ਰੂਪ ॥'*** *[ਅੰਗ—੧੧੯੨]*

੨. ***'ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥'***

*[ਆਸਾ ਛੰਤ ਮਹਲਾ ੪, ਅੰਗ—੪੪੨]*

ਸਤਿਗੁਰੂ ਦੇ ਰਿਦੇ ਦਾ ਪ੍ਰਮਾਣ ਬਾਣੀ ਹੈ। ਜੈਸੇ ਸੰਸਕਾਰ ਹੁੰਦੇ ਹਨ, ਤੈਸੀ ਹੀ ਹਾਲਤ ਕਥਨ ਦੀ ਹੁੰਦੀ ਹੈ। ਗੁਰਾਂ ਦੇ ਗਿਆਨ ਦਾ ਸਰੋਵਰ ਅੰਮ੍ਰਿਤ ਰੂਪ ਬਾਣੀ ਹੀ ਹੈ। ਭਾਵੇਂ ਗੁਰਾਂ ਦੇ ਹਿਰਦੇ ਦਾ ਪ੍ਰਮਾਣ ਹੀ ਗਿਆਨ ਮਈ ਗੁਰਬਾਣੀ ਹੈ, ਤਾਂ ਵੀ ਅੰਧੇ ਅਗਿਆਨੀ ਜੀਵਾਂ ਦੇ ਉਧਾਰ ਕਰਨ ਨੂੰ ਜੈਸੇ ਗੁਰ ਪ੍ਰਗਟ ਵਿਅਕਤੀ ਸਮਰੱਥ ਸਨ, ਤੈਸੇ ਗੁਰਬਾਣੀ ਵੀ ਸਰਬ ਸ਼ਕਤੀ ਸਪੰਨ ਹੈ। ਯਥਾ:

੧. ***'ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥ ਐਥੈ ਓਥੈ ਏਹੁ ਅਧਾਰੁ ॥'***

*[ਪ੍ਰਭਾਤੀ ਮਹਲਾ ੩, ਅੰਗ—੧੩੩੫]*

੨. ***'ਗੁਰ ਕੀ ਬਾਣੀ ਜਿਸੁ ਮਨਿ ਵਸੈ ॥ ਦੂਖੁ ਦਰਦੁ ਸਭੁ ਤਾ ਕਾ ਨਸੈ ॥'***

*[ਪ੍ਰਭਾਤੀ ਮਹਲਾ ੫, ਅੰਗ—੧੩੪੦]*

੩. ***'ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥***
***ਜਿਨਿ ਪੀਤੀ ਤਿਸੁ ਮੋਖੁ ਦੁਆਰ ॥'***

*[ਮਲਾਰ ਮਹਲਾ ੧, ਅੰਗ—੧੨੭੫]*

੪. ***'ਅੰਮ੍ਰਿਤ ਬਾਣੀ ਸੁਣਤ ਨਿਹਾਲ ॥***
***ਬਿਨਸਿ ਗਏ ਬਿਖਿਆ ਜੰਜਾਲ ॥'***

*[ਪ੍ਰਭਾਤੀ ਮਹਲਾ ੫, ਅੰਗ—੧੩੪੦]*

੫. *'ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ*
*ਨਿਰਮੋਲਕੁ ਰਤਨੁ ਅਪਾਰਾ ॥'*

*[ਆਸਾ ਛੰਤ ਮਹਲਾ ੪, ਅੰਗ—੪੪੨]*

੬. ***'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥'***

*[ਸੋਰਠਿ ਵਾਰ, ਮਃ ੩, ਅੰਗ—੬੪੬]*

ਸੁ ਭਾਈ ਇਸ ਤਰ੍ਹਾਂ ਦੇ ਬਿਅੰਤ ਪ੍ਰਮਾਣ ਹਨ। ਸਿਧਾਂਤ ਇਹੀ ਹੈ ਜੋ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਹੈ। ਸਾਡਾ ਇਹੀ ਨਿਸਚਾ ਹੈ ਕਿ ਅਕਾਲ ਪੁਰਖ, ਗੁਰੂ ਤੇ ਗੁਰਬਾਣੀ ਸਭ ਇਕ ਰੂਪ ਹਨ, ਕੋਈ ਭਿੰਨ-ਭੇਦ ਨਹੀਂ, ਛੋਟਾਈ ਵਡਾਈ ਬਣਦੀ ਨਹੀਂ। ਸਾਧ ਸੰਗਤ ਤੇ ਪੰਜ ਪਿਆਰੇ ਇਸ ਖ਼ਜ਼ਾਨੇ ਦੇ ਵਰਤਾਵਣਹਾਰੇ ਹਨ। ਜੋ ਆਪ ਇਸ ਅੰਮ੍ਰਿਤ ਰਸ ਨੂੰ ਪੀਂਦੇ ਅਤੇ ਅੱਗੋਂ ਜਗਿਆਸੂ ਜਨ ਉਹਨਾਂ ਪਾਸੋਂ ਇਹ ਅੰਮ੍ਰਿਤ ਰਸ ਪਾਨ ਕਰ ਕੇ ਅਚੱਲ ਅਖੰਡ ਰੂਪ ਜੀਵਨ, ਬਿਦੇਹ ਮੁਕਤੀ ਦਾ ਅਨੰਦ ਪ੍ਰਾਪਤ ਕਰ ਲੈਂਦੇ ਹਨ। ਇਸ ਤਰ੍ਹਾਂ ਦੀਆਂ ਵੀਚਾਰਾਂ ਸੰਤ ਵਿਦਿਆਰਥੀਆਂ ਨਾਲ ਕਈ ਵਾਰ ਸਾਂਝੀਆਂ ਕਰਦੇ ਰਹਿੰਦੇ ਸਨ। ਅਜਿਹੇ ਮੌਕਿਆਂ 'ਤੇ ਗਿਆਨੀ ਗੁਰਬਚਨ ਸਿੰਘ ਜੀ ਵਿਆਖਿਆ ਤੇ ਪ੍ਰਸ਼ਨਾਂ ਦੇ ਉੱਤਰ ਗੁਰਮਤਿ ਅਨੁਸਾਰ ਠੀਕ ਅਤੇ ਢੁਕਵੇਂ ਦਿੰਦੇ, ਜਿਨ੍ਹਾਂ ਨੂੰ ਸੁਣ ਕੇ ਸੰਤਾਂ ਦੀ ਪ੍ਰਸੰਨਤਾ ਵਿਚ ਹੋਰ ਵੀ ਵਾਧਾ ਹੁੰਦਾ।

ਗਿਆਨੀ ਗੁਰਬਚਨ ਸਿੰਘ ਜੀ ਸ੍ਰੀ ਜਪੁਜੀ ਸਾਹਿਬ ਦੇ ਅਰਥਾਂ ਨੂੰ ਸੁਣਨ ਤੋਂ ਬਾਅਦ ਰੋਜ਼ ਦੇ ਰੋਜ਼ ਅਰਥਾਂ ਨੂੰ ਆਪਣੀ ਕਵਿਤਾ ਵਿਚ ਲਿਖ ਲਿਆਉਂਦੇ ਅਤੇ ਜਦ ਉਹ ਸੰਤਾਂ ਨੂੰ ਸੁਣਾਉਂਦੇ ਤਾਂ ਉਹਨਾਂ ਦੀ ਪ੍ਰਸੰਨਤਾ ਦਾ ਕੜ ਹੀ ਟੁੱਟ ਜਾਂਦਾ। ਜਿਸ ਕਰਕੇ ਸੰਤ ਹੁਣ ਆਪਣੇ ਨਿੱਜੀ ਸਮੇਂ ਤੋਂ ਵਿਸ਼ੇਸ਼ ਸਮਾਂ ਕੱਢ ਕੇ ਆਪ ਨੂੰ ਇਕੱਲਿਆਂ ਕੋਲ ਬਿਠਾ ਕੇ ਬਾਕੀ ਵਿਦਿਆਰਥੀਆਂ ਤੋਂ ਵੱਖਰੀ ਪੜ੍ਹਾਈ ਦੀ ਮਿਹਨਤ ਵੀ ਕਰਵਾਉਂਦੇ ਰਹੇ।

## ਸ੍ਰੀ ਜਪੁਜੀ ਸਾਹਿਬ ਦਾ ਸਵਾ ਲੱਖ ਪਾਠ

ਇਕ ਵਾਰ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਜਥੇ ਸਮੇਤ ਗੁਰਦੁਆਰਾ ਬੋਪਾਰਾਇ ਪੁੱਜੇ ਅਤੇ ੩੦ ਦਸੰਬਰ ੧੯੨੭ ਈਸਵੀ ਮੁਤਾਬਕ ੧੬ ਪੋਹ ੧੯੮੪ ਬਿਕ੍ਰਮੀ ਨੂੰ ਪੋਹ ਸੁਦੀ ਸੱਤਵੀਂ ਦਾ ਗੁਰਪੁਰਬ ਬੜੀ ਧੂਮ-ਧਾਮ ਨਾਲ ਮਨਾਇਆ। ਗੁਰਪੁਰਬ ਵਾਲੇ ਦਿਨ ਸ੍ਰੀ ਅਖੰਡ ਪਾਠ ਦੇ ਭੋਗ ਉਪਰੰਤ ਅਰਦਾਸ ਵਿਚ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਨ

ਦਾ ਅਰਦਾਸਾ ਸੰਤਾਂ ਨੇ ਆਪ ਸੋਧਿਆ। ਜਥੇ 'ਚੋਂ ੪੦ ਸਿੰਘ ਚੁਣ ਲਏ। ਇਹਨਾਂ ਵਿਚੋਂ ਹਰ ਇਕ ਸਿੰਘ ਹਰ ਰੋਜ਼ ਸੌ ਸੌ ਪਾਠ ਸ੍ਰੀ ਜਪੁਜੀ ਸਾਹਿਬ ਦੇ ਕਰਦਾ। ਸੰਤ ਸੁੰਦਰ ਸਿੰਘ ਜੀ ਆਪ ਵੀ ਸ੍ਰੀ ਜਪੁਜੀ ਸਾਹਿਬ ਦੇ ਹਰ ਰੋਜ਼ ੧੦੧ ਪਾਠ ਕਰਦੇ ਰਹੇ। ਜਿਹੜੇ ੪੦ ਸਿੰਘਾਂ ਨੇ ਇਹ ਪਾਠ ਕੀਤੇ, ਉਹਨਾਂ ਦੇ ਨਾਮ ਇਸ ਪ੍ਰਕਾਰ ਹਨ :

੧. ਗਿਆਨੀ ਗੁਰਬਚਨ ਸਿੰਘ 'ਖ਼ਾਲਸਾ', ੨. ਜਥੇਦਾਰ ਗੁਰਦਿਆਲ ਸਿੰਘ, ੩. ਸੰਤ ਇੰਦਰ ਸਿੰਘ, ੪. ਗਿਆਨੀ ਗੁਰਦਿਆਲ ਸਿੰਘ ਡਰੌਲੀ, ੫. ਗਿਆਨੀ ਅਜੈਬ ਸਿੰਘ, ੬. ਗਿਆਨੀ ਨਰੈਣ ਸਿੰਘ, ੭. ਸੁਖਦੇਵ ਸਿੰਘ, ੮. ਬਲਬੀਰ ਸਿੰਘ, ੯. ਹਜ਼ੂਰਾ ਸਿੰਘ, ੧੦. ਬਿਸ਼ਨ ਸਿੰਘ, ੧੧. ਸੰਤ ਸਿੰਘ, ੧੨. ਜੰਗ ਸਿੰਘ, ੧੩. ਚੰਨਣ ਸਿੰਘ, ੧੫. ਬਚਨ ਸਿੰਘ, ੧੬. ਮੰਗਲ ਸਿੰਘ, ੧੭. ਦਲੇਰ ਸਿੰਘ, ੧੮. ਉਜਾਗਰ ਸਿੰਘ, ੧੯. ਲਛਮਣ ਸਿੰਘ, ੨੦. ਮੂਲ ਸਿੰਘ, ੨੧. ਰਾਮ ਸਿੰਘ, ੨੨. ਸਾਉਣ ਸਿੰਘ, ੨੩. ਦਸੌਂਧਾ ਸਿੰਘ, ੨੪. ਵਰਿਆਮ ਸਿੰਘ, ੨੫. ਸੰਤ ਸਿੰਘ ਬੀ.ਏ., ੨੬. ਹੀਰਾ ਸਿੰਘ, ੨੭. ਮਿਹਰ ਸਿੰਘ, ੨੮. ਗੁਰਦਿੱਤ ਸਿੰਘ, ੨੯. ਦਇਆ ਸਿੰਘ, ੩੦. ਆਸਾ ਸਿੰਘ, ੩੧. ਨੰਦ ਸਿੰਘ, ੩੨. ਬਾਬੂ ਸਿੰਘ, ੩੩. ਕੇਹਰ ਸਿੰਘ, ੩੪. ਸੰਤਾ ਸਿੰਘ ਜ਼ੈਲਦਾਰ, ੩੫. ਰੂੜ ਸਿੰਘ, ੩੬. ਗੁਪਾਲ ਸਿੰਘ, ੩੭. ਗੁਰਦਿਆਲ ਸਿੰਘ (੩੪ ਚੱਕ), ੩੮. ਬਾਬਾ ਨਿਹੰਗ ਸਿੰਘ, ੩੯. ਕੇਸ਼ਵ ਸਿੰਘ, ੪੦. ਬਚਨ ਸਿੰਘ ਦੇਸੀ।

ਨਾਲ ਨਾਲ ਸੰਤ ਗਿਆਨੀ ਸੁੰਦਰ ਸਿੰਘ ਜੀ ਹਰ ਰੋਜ਼ ਸੁਬ੍ਹਾ ਇਕ ਪਉੜੀ ਸ੍ਰੀ ਜਪੁਜੀ ਸਾਹਿਬ ਦੀ ਵਿਆਖਿਆ ਸਹਿਤ ਕਥਾ ਕਰਦੇ। ਚਾਲੀ ਦਿਨਾਂ ਵਿਚ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਦੇ ਪਾਠ ਅਤੇ ਸ੍ਰੀ ਜਪੁਜੀ ਸਾਹਿਬ ਦੀ ਕਥਾ ਸੰਪੂਰਨ ਕਰ ਕੇ ਭੋਗ ਪਾਇਆ ਗਿਆ।

ਸਾਰੇ ਮੁਖੀ ਵਿਦਿਆਰਥੀਆਂ ਨੂੰ ਇਕੱਠਾ ਕਰ ਕੇ ਸੰਤ ਜੀ ਨੇ ਫ਼ੁਰਮਾਇਆ, "ਪੰਜ ਮਿੰਟਾਂ ਵਿਚ ਸ੍ਰੀ ਜਪੁਜੀ ਸਾਹਿਬ ਦਾ ਸਾਰ ਸੁਣਾਉ।" ਕਈ ਮੁਖੀ ਵਿਦਿਆਰਥੀਆਂ ਨੇ ਯਤਨ ਕੀਤਾ, ਪਰ ਉਹ ਸਫਲ ਨਾ ਹੋ ਸਕੇ। ਜਦ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੂੰ ਹੁਕਮ ਹੋਇਆ ਤਾਂ ਆਪ ਨੇ ਕਿਹਾ, "ਮਹਾਰਾਜ! ਜੇ ਆਗਿਆ ਕਰੋ ਤਾਂ ਮੈਂ ਸ੍ਰੀ ਜਪੁਜੀ ਸਾਹਿਬ ਦੀ ਬਾਣੀ ਦਾ ਸਾਰ ਕਵਿਤਾ ਵਿਚ ਸੁਣਾਵਾਂ।" ਤਾਂ ਮਹਾਂਪੁਰਖਾਂ ਨੇ ਪ੍ਰਸੰਨ ਹੋ ਕੇ ਕਿਹਾ, "ਅੱਛਾ! ਕਵਿਤਾ ਦੁਆਰਾ ਹੀ ਸੁਣਾਉ।" ਤਾਂ ਆਪ ਨੇ ਆਪਣੀ ਰਚੀ ਕਵਿਤਾ ਦੇ ਹੇਠ ਲਿਖੇ ਗਿਆਰਾਂ ਛੰਦ ਸੁਣਾਏ :

'ਕਬਿੱਤ ॥ ਤੇਰੀ ਕ੍ਰਿਪਾ ਸੇ ॥
ਏਕ ਹੈ ਅਦੁੱਤੀ ਪ੍ਰਕਾਸ਼ਕ ਹੈ ਸਤਿ ਸੋਈ,
ਹੈ ਪ੍ਰਸਿਧ ਜਗ ਰਚਨੇ ਭੀ ਹਾਰ ਹੈ।
ਪੂਰਣ ਨਿਡਰ ਵੈਰ ਨਹੀਂ ਤਿਸ ਨਾਲ ਕਿਸੇ,
ਕਾਲ ਤੋਂ ਰਹਿਤ ਰੂਪ ਜੋਨਿ ਮੈਂ ਨ ਭਾਰ ਹੈ।
ਸੁਤੇ ਪ੍ਰਕਾਸ਼ੀ ਅਤੇ ਚੇਤਨ ਅਨੰਦ ਰੂਪ,
ਜਪਨ ਕੇ ਯੋਗ ਆਦੀ ਸਚੁ ਨਿਰਾਕਾਰ ਹੈ।
ਸਤਿਜੁਗ ਆਦਿ ਵਿਚ ਏਕੋ ਹੀ ਵਿਆਪ ਰਿਹਾ,
ਹੁਣ ਭੀ ਜ਼ਮਾਨੇ ਵਿਚ ਸਚਾ ਕਰਤਾਰ ਹੈ ॥੪੯॥
ਅਗੇ ਨੌਂ ਭੀ ਹੋਸੀ ਕਰਤਾਰ ਏਕ ਜੋਤੀ ਰੂਪ,
ਅਨਿਕ ਦੁਐਤ ਬਿਨ ਜੋਈ ਨਿਰਾਧਾਰ ਹੈ।
ਸੋਚਨ ਦੇ ਵਿਚ ਨਹੀਂ ਆਂਵਦਾ ਅਕਾਲ ਸੋਈ,
ਸੋਚੀ ਜਾਓ ਭਾਵੇਂ ਕੋਈ ਲੱਖਾਂ ਹੀ ਕਿ ਵਾਰ ਹੈ।
ਚੁਪ ਕਰੇ ਮਨ ਦੀ ਤਾਂ ਚੁਪ ਕਦੇ ਹੋਵਨੀ ਨਾ,
ਤਾਂ ਮੇ 'ਸਮ' 'ਦਮ' ਏਹੁ ਕਰੈ ਦਰਕਾਰ ਹੈ।
ਭੁੱਖਾ ਮਨ ਕਦੇ ਨਹੀਂ ਰੱਜਣਾ ਪਦਾਰਥਾਂ ਤੋਂ,
ਤਾਂ ਤੇ ਭਉ ਵੈਰਾਗ ਧਰੋ ਏਹੋ ਸੁਖ ਕਾਰ ਹੈ ॥੫੦॥
ਸਹਸ ਸਿਆਨਪਾਂ ਦੀ ਸਮਝ ਨਾ ਕੰਮ ਆਵੇ,
ਕਰ ਕੇ ਬਿਬੇਕ ਏਹੁ ਧਾਰੋ ਉਪਦੇਸ਼ ਕੋ।
ਪੂਰਣ ਪ੍ਰੇਮੀ ਅਤੇ ਪੱਕੇ ਅਧਿਕਾਰੀ ਬਣ,
ਸੱਚੇ ਗੁਰਦੇਵ ਪਾਸ ਕਰੀਏ ਆਦੇਸ ਕੋ।
ਕਿਵੇਂ ਸਚਿਆਰਾ ਬਣੇ ਕੂੜ ਦੀ ਜੇ ਪਾਲ ਹਟੇ,
ਕਿਵੇਂ ਹਟੇ ਪਾਲ ਏਹੁ ਕਹੋ ਲਵਲੇਸ ਕੋ।
ਹੁਕਮ ਰਜਾਈ ਹੂੰ ਕੇ ਰਾਜ਼ੀ ਹੋਏ ਚੱਲਣਾ ਜੋ,
ਹੋਵੇ ਸਚਿਆਰਾ ਤੁਟੇ ਕੂੜ ਦੀ ਹਮੇਸ਼ ਕੋ ॥੫੧॥
ਆਦਿ ਪਉੜੀ ਵਿਚ ਗੁਰ ਮਹਾਂਵਾਕ ਰੂਪ ਸਚ,
ਪੂਰਾ ਅਧਿਕਾਰੀ ਅਤੇ ਮੋਖ ਕੋ ਸਰੂਪ ਹੈ।
ਦੂਸਰੀ ਉਚਾਰਾ ਈਸ ਹੁਕਮ ਬਿਅੰਤ ਅਹੇ,
ਬੁਝ ਲੈ ਹੁਕਮ ਹਉਂ ਕੱਟ ਕੇ ਅਨੂਪ ਹੈ।
ਤੀਸਰੀ ਬਿਅੰਤ ਤਾਣ ਪੁਰਾਣ ਸੋ ਬਿਅੰਤ ਗਾਏ,

ਪੰਚ-ਰਾਤ੍ਰ ਨੀਸਾਣ ਦਾਤ ਗਾਂਵਦਾ ਅਜੂਪ ਹੈ।
ਗੁਣ ਗਾਵੈ 'ਸਾਂਖ' ਜੋ ਅਸੰਗ ਸੋ ਪੁਰਖ ਕਹੇ,
ਵਿਦਿਆ ਵਿਖਮ ਨਿਆਇ ਉਚਰੇ ਸੋ ਭੂਪ ਹੈ ॥੫੨॥
ਗਾਂਵਦਾ ਹੈ ਸਾਜੇ ਤਨ ਖੇਹ ਮੇਂ ਮਿਲਾਇ ਦੇਇ,
ਕਾਲਵਾਦੀ ਹੈ ਜੋ 'ਵਿਸੇਖਕ' ਪਿਆਰਿਆ।
ਜੀਅ ਕਰਮ ਅਧੀਨ ਹੋਇ 'ਪੂਰਬ ਮੀਮਾਂਸਾ' ਕਹੈ,
ਜੋਗ ਬਿਨਾ ਦੂਰ ਹੈ 'ਪਤੰਜਲ' ਉਚਾਰਿਆ।
ਹਾਜ਼ਰ ਹਜ਼ੂਰ ਜਾਣ ਗਾਂਵਦਾ ਵੇਦਾਂਤ ਇਕ,
ਕਥਯੋ ਨ ਜਾਇ ਵੇ ਖ਼ਾਸ ਮੈਂ ਵਿਚਾਰਿਆ।
ਸਾਚਾ ਹੈ ਸਾਹਿਬ ਭੇਟਾ ਨਾਮ ਦੀ ਹੀ ਪਾਸ ਹੋਇ,
ਤਤ ਪਦ ਰੂਪ ਇਉਂ ਚੌਥੀ ਨਿਰਧਾਰਿਆ ॥੫੩॥
ਥਾਪਿਆ ਨਾ ਜਾਇ ਸੁੱਧ ਰੂਪ ਕੇ ਸਾਧਨ ਕਹੇ,
ਗੁਰੂ ਕੇ ਲਖਨ ਸੋਈ ਮੈਂ ਲਖ ਆਪ ਕੋ।
ਪੰਜਵੀਂ ਸੋ ਛੇਵੀਂ ਮੇਂ ਤੀਰਥ ਬਨੌਟੀ ਖੰਡੇ,
ਹੋ ਨਿਹਕਾਮ ਮਤਿ ਵਿਚ ਪ੍ਰਤਾਪ ਕੋ।
ਸਤਵੀਂ ਮੇਂ ਵਿਰਾਗ ਹੈ ਆਪ ਤੂੰ ਸਮਝ ਵੇਖ,
ਨਜ਼ਰ ਤੋਂ ਬਿਨਾਂ ਸਹੇ ਦੁਖ ਅਰ ਤਾਪ ਕੋ।
ਪੌੜੀਆਂ ਚੌਹਾਂ ਦੇ ਵਿਚ ਸ੍ਰਵਣ ਮਹਾਤਮ ਹੈ,
ਮੰਨਣ ਕੋ ਚਹੁੰ ਵਿਚ ਕਹਿਆ ਅਲਾਪ ਕੋ ॥੫੪॥
ਪੰਚ ਪ੍ਰਵਾਨ ਵਿਚ ਨਿਧਯਾਸਨ ਕੋ ਵਿਸ਼ਾ ਕਹਿ,
ਸਤਾਰਵੀਂ ਦੇ ਵਿਚ ਜਪੁ ਸ਼ਾਂਤਕੀ ਅਨੰਤ ਹੈ।
ਅਠਾਰਮੀਂ ਮੇਂ ਤਾਮਸੀ ਸ੍ਰਿਸ਼ਟੀ ਦੱਸ ਬਹੁ ਰੰਗੀ,
ਉਨੀਸਵੀਂ ਮੇਂ ਥਾਵ ਭੀ ਅਗੰਮ ਤੇ ਬਿਅੰਤ ਹੈ।
ਚਾਰੋ ਮਹਾਂਵਾਕ ਕਹਿ ਪੂਰਬ ਅਰਧ ਪੂਰਾ,
ਪਾਪਾਂ ਸੰਦੀ ਮੈਲ ਵਿਚ ਬੀਸਵੀਂ ਕਟੰਤ ਹੈ।
ਤੀਰਥ ਤੇ ਦਾਨ ਔ ਸ੍ਰਵਨ ਮੰਨਨ ਕਹਿ,
ਜਗ ਉਤਪਤੀ ਹੋਈ ਆਂਵਦਾ ਨ ਅੰਤ ਹੈ ॥੫੫॥
ਬਾਈ ਵਿਚ ਲਖਾਂ ਹੀ ਅਕਾਸ ਤੇ ਪਤਾਲ ਦੱਸ,
ਅੰਤ ਨਹੀਂ ਓੜਕ ਨੂੰ ਥੱਕ ਗਏ ਭਾਲਦੇ।
ਹਰੀ ਦੇ ਮਿਲਨ ਤਾਈਂ ਸਦਾ ਹੀ ਸਿਫ਼ਤ ਕਰ,

ਹੋਇ ਸੁਲਤਾਨ ਮਾਨ ਕੀੜੀ ਨਾਂ ਵਿਖਾਲਦੇ।
ਅੰਤ ਤੋਂ ਬਿਅੰਤ ਦਾਤ ਅੰਤ ਸਤਿ ਹੂੰ ਕਾ ਨਹਿ,
ਬਹੁਤਾ ਹੈ ਕਰਮ ਮੰਨੇ ਕੋਈ ਕਰ ਘਾਲ ਦੇ।
ਛੱਬੀ ਵਿਚ ਅਮੋਲਕ ਹੈ ਗੁਣ ਕਰਤਾਰ ਹੂੰ ਕੇ,
ਗੋਪੀਆਂ ਤੇ ਕਾਨ੍ਹ ਆਖ ਅੰਤ ਨਹੀਂ ਡਾਲਦੇ॥੫੬॥
ਰੱਬੀ ਦਰਵਾਜ਼ਾ ਕਹਿ ਗਾਂਵਦੇ ਅਨੰਤ ਵਹਿ,
ਮੇਲਦਾ ਨਦਰ ਜਹਿ ਕਰਦਾ ਅਕਾਲ ਹੈ।
ਮੁੰਦਾ ਸੰਤੋਖ ਕਹਿਓ ਭੁਗਤ ਗਿਆਨ ਲਹੋ,
ਏਕ ਤ੍ਰਿਗੁਣੀ ਰਹੋ ਆਦੀ ਪ੍ਰਤਿਪਾਲ ਹੈ।
ਆਸਣ ਅਲੋਕ ਦਸ ਇਕ ਦੂੰ ਜ਼ੁਬਾਨ ਲੱਖ,
ਆਖਣ ਦਾ ਪ੍ਰੇਮ ਚੱਖ ਹੋਂਦਾ ਨਿਹਾਲ ਹੈ।
ਬੱਤੀ ਇਮ ਪੌੜੀ ਕਹੀ ਬ੍ਰਹਮ ਹੈ ਵਿਦਯਾ ਸਹੀ,
ਤੇਤੀ ਵਿਚ ਜ਼ੋਰ ਨਹੀਂ ਚੱਲਦਾ ਕੰਗਾਲ ਹੈ॥੫੭॥
ਰਾਤੀ ਰੁਤੀ ਵਿਚ ਧਰਮ ਖੰਡ ਕੋ ਵਖਾਨ ਹੋਇ,
ਪੈਂਤੀ ਵਿਚ ਗਿਆਨ ਹੂੰ ਕੋ ਖੰਡ ਪਹਿਚਾਨੀਏ।
ਛੱਤੀ ਵਿਚ ਆਖਿਆ ਅਨੰਦ ਹੈ ਸਰਮ ਖੰਡ,
ਸੈਂਤੀ ਵਿਚ ਕਰਮ ਕੋ ਖੰਡ ਅਨੁਮਾਨੀਏ।
ਸਚ ਖੰਡ ਗੁਰਮੁਖ ਮੰਜ਼ਿਲ ਕਥਾਨ ਕਰ,
ਕਥਨਾ ਹੈ ਕਰੜਾ ਸੋ ਸਾਰੁ ਜਿਮ ਮਾਨੀਏ।
ਸਾਧਨ ਗਿਆਨ ਹੂੰ ਕੇ ਜਤ ਤੇ ਧੀਰਜ ਭਨ,
ਹੋਂਵਦਾ ਨਿਹਾਲ ਰਿਦ ਜਾਹਿ ਨੇ ਵਸਾਨੀਏ॥੫੮॥
ਗੁਰੂ ਕੀ ਸਿਫਤ ਕਹਿ ਪਉਣ ਕੇ ਸਮਾਨ ਵਹਿ,
ਧਰਮ ਹਜ਼ੂਰ ਨੇਕੀ ਬਦੀ ਪ੍ਰਕਾਸ਼ ਹੈ।
ਨਾਮ ਕੋ ਧਿਆਇ ਜਿਨ ਹੰਗਤਾ ਅਭਾਵ ਕਰੀ,
ਸੁਖ ਕੇ ਸਰੂਪ ਸੋਈ ਵਾਸ਼ਨਾ ਵਿਨਾਸ ਹੈ।
ਮੁਖਿ ਤਿਨ ਹੂੰ ਕੇ ਹੋਏ ਉਜਲ ਜਹਾਨ ਮਹਿ,
ਕਿਤਨੀ ਹੀ ਦੁਨੀਆਂ ਕੀ ਬੰਦ ਸੇ ਖਲਾਸ ਹੈ।
ਸਤਿਗੁਰੂ ਨਾਨਕ ਕੇ ਜਪੁ ਕੋ ਵਿਚਾਰ ਕਰ,
ਸੀਸ ਕੋ ਝੁਕਾਇ ਮੇਰੀ ਨਮੋ ਸੁਖਰਾਸ ਹੈ॥੫੯॥'

[ਸ੍ਰੀ ਗੁਰਮੁਖ ਪ੍ਰਕਾਸ਼, ਅਧਿ.—੪੦, ਪੰਨਾ—੪੨੩-੨੪]

ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਕਥਾ ਦੀ ਸਮਾਪਤੀ ਉਪਰੰਤ ਜਦ ਕਿ ਦੀਵਾਨ ਵਿਚ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲੇ ਤੇ ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ ਵਾਲੇ ਅਤੇ ਹੋਰ ਵੀ ਬਹੁਤ ਸਾਰੇ ਮਹਾਤਮਾ ਬੈਠੇ ਸਨ, ਕੁਝ ਵਿਸ਼ੇਸ਼ ਬਚਨ ਇਸ ਤਰ੍ਹਾਂ ਕਹੇ, "ਸੰਗਤ ਜੀ! ਮੈਨੂੰ ਜੋ ਅੱਖਰ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਨੇ ਪੜ੍ਹਾਏ ਸਨ, ਉਹ ਮੈਂ ਮਹਾਂਪੁਰਖਾਂ ਦੇ ਹੁਕਮ ਅਨੁਸਾਰ ਸੇਵਾ ਕਰ ਕੇ ਸਫਲੇ ਕੀਤੇ ਹਨ। ਬਹੁਤੇ ਪੜ੍ਹ ਕੇ ਗਿਆਨੀ ਬਣੇ, ਕੋਈ ਸਿਮਰਨ 'ਚ ਜੁੜ ਕੇ ਧਿਆਨੀ ਬਣ ਗਏ। ਕੋਈ ਪੜ੍ਹ ਕੇ ਸਭ ਕੁਝ ਭੁੱਲ ਗਏ ਅਤੇ ਕੋਈ ਨੌਕਰੀ ਕਰਨ ਲੱਗ ਪਏ। ਜਿਹੜੇ ਘੱਟ ਪੜ੍ਹੇ ਸਨ, ਉਹ ਘਰਾਂ 'ਚ ਜਾ ਕੇ ਗ੍ਰਿਹਸਤ ਵਿਚ ਖਚਤ ਹੋ ਗਏ। ਜੋ ਗੁਰਮਤਿ ਵਿਦਿਆ ਦਾ ਇਹ ਗੁਰੂ ਦਾ ਖ਼ਜ਼ਾਨਾ ਮੇਰੇ ਪਾਸ ਸੀ, ਮੈਂ ਉਹ ਸਾਰਾ ਗੁਰਬਚਨ ਸਿੰਘ ਨੂੰ ਦਾਨ ਦੇ ਦਿੱਤਾ ਹੈ। ਨਾਮ ਅਭਿਆਸ ਤੇ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਸੇਵਾ ਆਪਣੇ ਥਾਂ ਇਸ ਨੂੰ ਬਖ਼ਸ਼ ਦਿੱਤੀ ਹੈ। ਮੈਂ ਆਪਣਾ ਗਿਆਨ ਤੇ ਪ੍ਰਾਪਤ ਹੋਇਆ ਬ੍ਰਹਮਾਨੰਦ ਇਸ ਪਾਸੋਂ ਗੁਪਤ ਨਹੀਂ ਰੱਖਿਆ। ਜੋ ਕੁਝ ਸਾਡੇ ਕੋਲ ਸੀ, ਅਸਾਂ ਇਸ ਨੂੰ ਦੇ ਦਿੱਤਾ ਹੈ। ਇਹ ਸੁਣ ਕੇ ਕੋਈ ਦੁਖੀ ਨਾ ਹੋਵੇ, ਸਭ ਰਾਜ਼ੀ ਰਹੋ।" ਸੰਗਤ ਸੁਣ ਕੇ ਅਦਭੁੱਤ ਰਸ ਵਿਚ ਡੁੱਬ ਗਈ। ਗਿਆਨੀ ਗੁਰਬਚਨ ਸਿੰਘ ਜੀ ਦਾ ਮਨ ਅਚੱਲ ਟਿਕ ਗਿਆ। ਇਕ ਸਿੰਘ ਨੇ ਇਤਰਾਜ਼ ਕਰਦਿਆਂ ਕਿਹਾ, "ਸਾਰੀ ਝੋਲੀ ਇਸ ਅੱਗੇ ਝਾੜ ਦਿੱਤੀ, ਸਾਨੂੰ ਕੀ ਦਿੱਤਾ ? ਅਸੀਂ ਐਵੇਂ ਹੀ ਆਪ ਨਾਲ ਸਾਰੀ ਉਮਰ ਗੁਜ਼ਾਰ ਛੱਡੀ।" ਸੰਤਾਂ ਨੇ ਪ੍ਰੇਮ ਨਾਲ ਹੱਸ ਕੇ ਕਿਹਾ, "ਅਸਾਂ ਇਸ ਨੂੰ ਆਪਣਾ ਸਭ ਕੁਝ ਦੇ ਦਿੱਤਾ ਹੈ। ਇਸ ਨਾਲ ਪ੍ਰੇਮ ਕਰੋਗੇ ਤਾਂ ਸੁੱਖ ਹੋਵੇਗਾ।" ਇਹ ਸੁਣ ਕੇ ਸਾਰੇ ਚੁੱਪ ਹੋ ਗਏ। ਸੰਤਾਂ ਨੇ ਕਿਹਾ :

***'ਸੋਰਠਾ ॥***
***ਵਿਰਲੇ ਹੋਤ ਬਿਬੇਕ, ਅਧਿਕਾਰੀ ਵਿਰਲਾ ਬਨੇ।***
***ਸ਼ਰਧਾ ਹੋਤ ਇਕੇਕ, ਤਾਹੀਂ ਕੋਟਿਨ ਮੈਂ ਕੋਈ ॥੮੩॥'***

*[ਸ੍ਰੀ ਗੁਰਮੁਖ ਪ੍ਰਕਾਸ਼, ਅਧਿ.—੪੦, ਪੰਨਾ—੪੨੬]*

## ਸ਼ਾਸਤ੍ਰ ਵਿਦਿਆ

ਗੁਰਮਤਿ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਸਮਝਣ ਲਈ, ਹੋਰ ਮੱਤਾਂ ਦੇ ਸਿਧਾਂਤਾਂ ਅਤੇ ਗੁਰਮਤਿ ਸਿਧਾਂਤਾਂ ਦਾ ਮੁਕਾਬਲਾ ਕਰ ਸਕਣ ਲਈ,

ਗੁਰਮਤਿ ਨੂੰ ਦੂਜੇ ਮੱਤਾਂ ਤੋਂ ਅਮੋਲਕ ਅਤੇ ਅਕਾਲ ਪੁਰਖ ਦੇ ਮਿਲਾਪ ਦਾ ਸੁਖੈਨ ਰਾਹ ਦਿਖਾ ਸਕਣ ਅਤੇ ਅੱਗੋਂ ਗੁਰਮਤਿ ਦੇ ਗ੍ਰੰਥਾਂ ਦੀ ਪੜ੍ਹਾਈ ਕਰਾ ਸਕਣ ਦੇ ਖ਼ਿਆਲ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਗਿਆਨੀ ਗੁਰਬਚਨ ਸਿੰਘ ਜੀ ਨੂੰ ਵਿਚਾਰ ਸਾਗਰ, ਮੋਖਸ਼ ਪੰਥ ਤੇ ਬ੍ਰਿਤੀ ਪ੍ਰਭਾਕਰ ਆਦਿ ਵੇਦਾਂਤ ਦੇ ਗੂੜ੍ਹ ਭਾਸ਼ਾ ਗ੍ਰੰਥ ਤਾਂ ਬਹੁਤ ਹੀ ਚੰਗੀ ਤਰ੍ਹਾਂ ਪੜ੍ਹਾਏ ਅਤੇ ਉਹਨਾਂ ਵਿਚੋਂ ਕਥਾ ਵਿਚ ਕੰਮ ਆਉਣ ਵਾਲੇ ਪਦਾਰਥ ਅਤੇ ਪ੍ਰਕਰਣ ਚੰਗੀ ਤਰ੍ਹਾਂ ਕੰਠ ਕਰਵਾਏ। ਇਸ ਤੋਂ ਇਲਾਵਾ ਯੋਗ, ਵੇਦਾਂਤ, ਸਾਂਖ ਆਦਿ ਛੇ ਸ਼ਾਸਤਰਾਂ, ਪੁਰਾਣਾਂ, ਸਿੰਮ੍ਰਤੀਆਂ, ਵੇਦਾਂ ਦੇ ਛੇ ਅੰਗਾਂ ਬਾਰੇ ਸੰਤਾਂ ਨੇ ਆਪ ਨੂੰ ਪੂਰੀ ਜਾਣਕਾਰੀ ਕਰਵਾ ਦਿੱਤੀ। ਇਹ ਵੀ ਦੱਸ ਦਿੱਤਾ ਕਿ ਉਹਨਾਂ ਪੁਸਤਕਾਂ ਜਾਂ ਮੱਤਾਂ ਦਾ ਗੁਰਮਤਿ ਨਾਲ ਕਿੰਨਾ ਕੁ ਸਬੰਧ ਹੈ ਅਤੇ ਕਿੰਨਾ ਕੁ ਮੱਤ-ਭੇਦ ਹੈ। ਇਹਨਾਂ ਵਿਚੋਂ ਕੀ ਕੁਝ ਗ੍ਰਹਿਣ ਕਰਨ ਯੋਗ ਹੈ ਅਤੇ ਕੀ ਕੁਝ ਤਿਆਗਣ ਯੋਗ ਹੈ, ਨਿਰਣਯ ਸਹਿਤ ਸਮਝਾ ਦਿੱਤਾ। ਇਹ ਸਾਰਾ ਕੁਝ ਬਾਕੀ ਦੇ ਵਿਦਿਆਰਥੀਆਂ ਤੋਂ ਵੱਖਰਾ ਤੇ ਇਕੱਲਿਆਂ ਨੂੰ ਵਾਧੂ ਸਮਾਂ ਦੇ ਕੇ ਕੀਤਾ, ਕਿਉਂਕਿ ਸੰਤਾਂ ਦੀ ਪਾਰਖੂ ਅੱਖ ਨੇ ਪਹਿਲੇ ਦਿਨ ਹੀ ਜਾਣ ਲਿਆ ਸੀ ਕਿ ਇਹ ਯੋਗ ਸੱਜਣ ਹਨ, ਜਿਨ੍ਹਾਂ ਦੇ ਜ਼ੋਰਾਵਰ ਮੋਢਿਆਂ 'ਤੇ ਅਸੀਂ ਗੁਰਮਤਿ ਪ੍ਰਚਾਰ ਦਾ ਬਹੁਤ ਵੱਡਾ ਭਾਰ ਰੱਖਣਾ ਹੈ ਅਤੇ ਜਿਸ ਨੂੰ ਚੁੱਕ ਸਕਣ ਵਿਚ ਇਹ ਕਿਸੇ ਵੀ ਤਰ੍ਹਾਂ ਕਮਜ਼ੋਰ ਨਹੀਂ ਹਨ, ਸਗੋਂ ਵਧੇਰੇ ਅਤੇ ਸੂਝ-ਬੂਝ ਨਾਲ ਧਰਮ ਪ੍ਰਚਾਰ ਦੀ ਜ਼ਿੰਮੇਵਾਰੀ ਦਾ ਬੋਝ ਚੁੱਕਣ ਦੇ ਸਮਰੱਥ ਹੋਣਗੇ।

ਗਿਆਨੀ ਗੁਰਬਚਨ ਸਿੰਘ ਜੀ ਆਪਣੀ ਪ੍ਰਤਿਭਾ ਦੇ ਕਾਰਨ ਬਾਕੀ ਦੇ ਸਾਰੇ ਵਿਦਿਆਰਥੀਆਂ ਨਾਲੋਂ ਗੁਰਮਤਿ ਵਿਦਿਆ ਦੇ ਨਾਲ ਨਾਲ ਸ਼ਾਸਤਰ ਵਿਦਿਆ ਵਿਚ ਵੀ ਬਹੁਤ ਹੁਸ਼ਿਆਰ ਸਨ। ਇਸ ਲਈ ਇਕ ਚੰਗੇ ਮਾਲੀ ਵਾਂਗ ਸੰਤ ਜੀ ਆਪ ਨੂੰ ਆਪਣੀ ਮਿਹਨਤ ਨਾਲ ਵਧੇਰੇ ਮਿੱਠੇ ਅਤੇ ਰਸਦਾਰ ਫਲਾਂ ਵਾਲਾ ਬੂਟਾ ਬਣਾਉਣ ਦੇ ਇੱਛੁਕ ਸਨ, ਜਿਸ ਵਿਚ ਉਹ ਸੌ ਫ਼ੀਸਦੀ ਕਾਮਯਾਬ ਵੀ ਹੋਏ।

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ', ਸੰਤ ਗਿਆਨੀ ਸੁੰਦਰ ਸਿੰਘ ਜੀ ਦੀ ਸੰਗਤ ਵਿਚ ਰਹਿ ਕੇ ਗੁਰਮਤਿ ਵਿਦਿਆ ਅਤੇ ਸ਼ਾਸਤਰ ਵਿਦਿਆ ਵਿਚ ਪ੍ਰਬੀਨ ਹੋ ਗਏ। ਸੰਤਾਂ ਮਹਾਂਪੁਰਖਾਂ ਦੀ ਸੰਗਤ ਵਿਚ ਆਉਣ ਤੋਂ ਪਹਿਲਾਂ ਅਤੇ ਸੰਗਤ ਵਿਚ ਰਹਿਣ ਸਮੇਂ ਆਪ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੇ ਪਾਠ ਦੀ ਸਰਲਤਾ, ਸ਼ੁੱਧਤਾ ਅਤੇ ਤੇਜ਼ ਰਵਾਨਗੀ, ਗੁਰਬਾਣੀ ਦੇ ਨਿੱਤਨੇਮ, ਮੂਲ ਮੰਤਰ ਦੇ ਕੀਤੇ ਜਾਪ ਅਤੇ ਗੁਰਮੰਤਰ ਦੇ ਸਿਮਰਨ ਅਭਿਆਸ ਬਾਰੇ ਲੋੜੀਂਦੀ ਜਾਣਕਾਰੀ ਦੇਣੀ ਵੀ ਕੋਈ ਕੁਥਾਂ ਨਹੀਂ ਹੋਵੇਗੀ, ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠੀਆਂ, ਗ੍ਰੰਥੀਆਂ, ਗੁਰਬਾਣੀ ਦੇ ਨਿੱਤਨੇਮੀਆਂ, ਮੂਲ-ਮੰਤਰ ਦੇ ਜਾਪਕਾਂ ਅਤੇ ਗੁਰ-ਮੰਤਰ ਦੇ ਸਿਮਰਨ ਅਭਿਆਸੀਆਂ ਲਈ ਪ੍ਰੇਰਨਾ ਦਾ ਸਰੋਤ ਅਤੇ ਆਮ ਲੋਕਾਂ ਲਈ ਚਾਨਣ ਮੁਨਾਰਾ ਸਾਬਤ ਹੋਵੇਗੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ

੭ ਸਾਲ ਦੀ ਬਾਲਕ ਉਮਰ ਵਿਚ ਆਪ ਤਾਇਆ ਜੀ ਪਾਸੋਂ ਸੰਥਾ ਸਹਿਤ ਪਾਠ ਕਰ ਕੇ ਚੰਗੇ ਅਖੰਡ ਪਾਠੀ ਬਣ ਗਏ। ਦੋ ਤਿੰਨ ਵਾਰ ਸੰਥਾ ਕਰ ਲੈਣ ਦੇ ਸਦਕਾ ਪਾਠ ਸ਼ੁੱਧ, ਸਰਲ ਅਤੇ ਤੇਜ਼ ਹੋ ਗਿਆ ਸੀ। ਜਿੱਥੇ ਵੀ ਸ੍ਰੀ ਸਹਿਜ ਪਾਠ ਜਾਂ ਸ੍ਰੀ ਅਖੰਡ ਪਾਠ ਆਰੰਭ ਹੁੰਦਾ ਤਾਂ ਆਪ ਉਸ ਵਿਚ ਜ਼ਰੂਰ ਹਿੱਸਾ ਲੈਂਦੇ। ਮਾਇਆ ਵੱਲੋਂ ਤਿਆਗ ਇਤਨਾ ਸੀ ਕਿ ਸ੍ਰੀ ਸਹਿਜ ਜਾਂ ਸ੍ਰੀ ਅਖੰਡ ਪਾਠ ਕਰਨ ਤੋਂ ਬਾਅਦ ਪੂਜਾ ਦੀ ਮਾਇਆ ਅੰਗੀਕਾਰ ਨਾ ਕਰਦੇ। ਇਹੋ ਕਾਰਨ ਸੀ ਕਿ ਡੇਰਿਆਂ ਅਤੇ ਗੁਰਦੁਆਰਿਆਂ ਦੇ ਸੰਤ, ਮਹੰਤ ਤੇ ਗ੍ਰੰਥੀ ਆਪ ਜੀ ਨੂੰ ਪਾਠ ਵਿਚ ਜ਼ਰੂਰ ਹੀ ਸ਼ਾਮਲ ਕਰ ਲੈਂਦੇ। ਇਸ ਤਰ੍ਹਾਂ ਆਪ ਨੂੰ ਹੋਰ ਵੀ ਸਰਲ ਤੇ ਤੇਜ਼ ਪਾਠ ਕਰਨ ਲਈ ਮੌਕਾ ਮਿਲਦਾ ਰਿਹਾ।

ਆਪਣੀਆਂ ਨਿੱਤਨੇਮ ਦੀਆਂ ਬਾਣੀਆਂ ਦੇ ਨਾਲ ਨਾਲ ਹਰ ਰੋਜ਼ ੨੫ ਪੱਤਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵੀ ਜ਼ਰੂਰ ਕਰਦੇ। ਇਸ ਤਰ੍ਹਾਂ ਵੀ ਪਾਠ ਸ਼ੁੱਧ ਅਤੇ ਤੇਜ਼ ਕਰਨ ਵਿਚ ਮਦਦ ਮਿਲਦੀ ਰਹੀ। ਉਪਰੋਕਤ ਕਾਰਨਾਂ ਕਰਕੇ ਪਾਠ ਏਨਾ ਸਰਲ ਤੇ ਤੇਜ਼ ਹੋ ਗਿਆ ਕਿ ਆਪ ਇਕ ਘੰਟੇ ਵਿਚ ੪੦ ਪੱਤਰੇ ਭਾਵ ੮੦ ਅੰਗ ਸੁਣਾ ਕੇ ਪਾਠ ਕਰ ਸਕਦੇ ਸਨ। ਇਕ ਘੰਟੇ ਵਿਚ ਏਨਾ ਪਾਠ ਸੁਣਾ ਕੇ ਕਰਨਾ ਇਕ ਰੀਕਾਰਡ ਹੈ।

ਗੁਰਬਾਣੀ ਦੇ ਪਾਠ ਵਿਚ ਇੰਨੇ ਲਿਵਲੀਨ ਰਹਿੰਦੇ ਕਿ ਹਮੇਸ਼ਾਂ ਕੋਈ ਨਾ ਕੋਈ ਗੁਰਬਾਣੀ ਦੀ ਤੁਕ ਜਾਂ ਸ਼ਬਦ ਆਪ ਆਪਣੀ ਰਸਨਾ ਤੋਂ ਗੁਣਗੁਣਾਂਦੇ ਰਹਿੰਦੇ। ਸ਼ੁੱਧ, ਸਰਲ ਤੇ ਤੇਜ਼ ਪਾਠ ਦੀ ਇਕ ਮਿਸਾਲ ਹੇਠ ਦਰਜ ਕਰਦੇ ਹਾਂ ਜੋ ਬੜੀ ਵਚਿੱਤਰ ਤੇ ਦਿਲਚਸਪ ਹੈ।

## ਸੁਪਨੇ ਵਿਚ ਵੀ ਬਾਣੀ ਪੜ੍ਹਨੀ

ਆਪ ਦੇ ਵੱਡੇ ਭਰਾਤਾ ਭਾਈ ਹਜ਼ਾਰਾ ਸਿੰਘ ਜੀ ਨੇ ਇਕ ਅਹਿਮ ਘਟਨਾ ਦਾ ਵਰਣਨ ਕਰਦਿਆਂ ਦੱਸਿਆ ਕਿ ਸੰਤਾਂ ਪਾਸ ਆਉਣ ਤੋਂ ਪਹਿਲਾਂ ਹੀ ਪਾਠ ਆਪ ਦੇ ਕੰਠ ਵਰਗਾ ਹੀ ਸੀ। ਉਹਨਾਂ ਦਿਨਾਂ ਵਿਚ ਅਖੰਡ ਪਾਠੀ ਬੜੇ ਹੀ ਘੱਟ ਲੱਭਦੇ ਸਨ, ਜਿਸ ਕਰਕੇ ਮੈਂ ਅਤੇ ਸਾਡੇ ਪਿੰਡ ਦੇ ਨਿਹੰਗ ਸਿੰਘ ਭਾਈ ਤਾਰਾ ਸਿੰਘ ਜੀ ਅਤੇ ਭਾਈ ਗੁਰਬਚਨ ਸਿੰਘ, ਅਸੀਂ ਤਿੰਨੇ ਹੀ ਅਖੰਡ ਪਾਠ ਕਰ ਲਿਆ ਕਰਦੇ ਸਾਂ। ਭਾਈ ਗੁਰਬਚਨ ਸਿੰਘ ਬੜੀ ਬੇਪ੍ਰਵਾਹ ਜਿਹੀ ਬਿਰਤੀ ਵਿਚ ਰਹਿੰਦੇ। ਸਾਥੋਂ ਕਦੇ ਵੀ ਮਾਇਆ ਨਹੀਂ ਸਨ ਲੈਂਦੇ। ਦੁਆਬੇ ਵਿਚ ਇਕ ਵਾਰ ਅਖੰਡ ਪਾਠ ਆਰੰਭ ਸੀ। ਗਿਆਨੀ ਜੀ ਅੰਮ੍ਰਿਤ ਵੇਲੇ ਦੋ ਤੋਂ ਚਾਰ ਵਜੇ ਵਾਲੀ ਡਿਊਟੀ ਕਰ ਕੇ ਆਏ। ਆਪਣਾ ਬਿਸਤਰਾ ਇਕੱਠਾ ਕਰ ਕੇ ਢੋਅ ਲਾ ਕੇ ਨਿੱਤਨੇਮ ਦੀ ਬਾਣੀ ਪੜ੍ਹਦੇ ਪੜ੍ਹਦੇ ਸੌਂ ਗਏ। ਸੁਪਨੇ ਵਿਚ ਵੀ ਉੱਚੀ ਅਵਾਜ਼ ਨਾਲ ਅਖੰਡ ਪਾਠ ਕਰਨ ਲੱਗ ਪਏ। ਅਵਾਜ਼ ਸੁਣ ਕੇ ਮੈਂ ਤੇ ਹੋਰ ਵੀ ਸਿਆਣੇ ਸਿੰਘ ਕੋਲ ਬੈਠ ਕੇ ਸੁਣਨ ਲੱਗ ਪਏ। ਅਸੀਂ ਅੱਧਾ ਘੰਟਾ ਪਾਠ ਸੁਣਦੇ ਰਹੇ। ਪਾਠ ਸੋਰਠਿ ਰਾਗ ਵਿਚ ਛੱਡ ਕੇ ਆਏ ਸਨ। ਉਥੋਂ ਹੀ ਸ਼ੁਰੂ ਕਰ ਲਿਆ, ਕੋਈ ਤੁਕ ਜਾਂ ਸ਼ਬਦ ਨਾ ਛੱਡਿਆ, ਨਾ ਹੀ ਅੱਗੇ ਪਿੱਛੇ ਪੜ੍ਹਿਆ। ਅਸੀਂ ਸੁਣਨ ਵਾਲੇ ਸਾਰੇ ਹੈਰਾਨ ਰਹਿ ਗਏ।

ਉਹਨਾਂ ਦੇ ਭਰਾਤਾ ਅਤੇ ਜਥੇ ਦੇ ਸਿੰਘਾਂ ਨੇ ਵੀ ਦੱਸਿਆ ਕਿ ਕਈ ਵਾਰ ਜਦ ਕਦੀ ਅਖੰਡ ਪਾਠ ਪੱਛੜਿਆ ਹੁੰਦਾ ਤਾਂ ਇਹਨਾਂ ਨੂੰ ਪਾਠ ਕਰਨ ਲਾ ਦਿੰਦੇ ਤਾਂ ਇਹ ਸਮੇਂ ਸਿਰ ਪਾਠ ਭੋਗ 'ਤੇ ਲੈ ਆਉਂਦੇ ਸਨ। ਸੰਤਾਂ ਕੋਲ ਰਹਿੰਦਿਆਂ ਵੀ ਅਖੰਡ ਪਾਠਾਂ ਸਮੇਂ ਕੋਈ ਵੀ ਸ਼ੁੱਧ ਤੇ ਤੇਜ਼ ਪਾਠ ਕਰਨ ਵਿਚ ਆਪ ਦਾ ਮੁਕਾਬਲਾ ਨਹੀਂ ਕਰ ਸਕਦਾ ਸੀ।

## ਸ੍ਰੀ ਜਪੁਜੀ ਸਾਹਿਬ ਦੇ ਪਾਠ

ਆਪਣੇ ਨਿੱਤਨੇਮ ਤੋਂ ਇਲਾਵਾ ਜਦ ਕਦੀ ਮੌਕਾ ਮਿਲਦਾ ਤਾਂ ਆਪ ਸ੍ਰੀ ਜਪੁਜੀ ਸਾਹਿਬ ਦੇ ਹੋਰ ਵੀ ਪਾਠ ਕਰ ਲਿਆ ਕਰਦੇ। ਜਦ ਬੋਪਾਰਾਇ ਵਿਖੇ ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ਸ੍ਰੀ ਜਪੁਜੀ ਸਾਹਿਬ ਦੇ ੧ ਲੱਖ ੨੮ ਹਜ਼ਾਰ ਪਾਠ ੪੦ ਦਿਨਾਂ ਵਿਚ ਕਰਵਾਏ ਤਾਂ ਉਹਨਾਂ ਦਿਨਾਂ ਵਿਚ ਗਿਆਨੀ ਗੁਰਬਚਨ ਸਿੰਘ ਜੀ ਆਪਣੇ ਨਿੱਤਨੇਮ ਤੋਂ ਇਲਾਵਾ ਹਰ ਰੋਜ਼

੧੧੦ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਦੇ ਸਨ। ਇੰਨੇ ਪਾਠ ਕੋਈ ਹੋਰ ਸਿੰਘ ਨਹੀਂ ਸੀ ਕਰਦਾ। ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ੧ ਲੱਖ ਸ੍ਰੀ ਜਪੁਜੀ ਸਾਹਿਬ ਦਾ ਪਾਠ ਆਪ ਪਾਸੋਂ ਇਕੱਲਿਆਂ ਹੀ ਕਰਵਾਇਆ।

## ਗੁਰਬਾਣੀ ਦਾ ਨਿੱਤਨੇਮ

ਆਪ ਜੀ ਪੰਜ ਬਾਣੀਆਂ ਦੇ ਨਿੱਤਨੇਮ ਤੋਂ ਬਾਅਦ ਸਾਰੀ ਪੰਜ ਗ੍ਰੰਥੀ, ਜੋ ਕਿ ਆਪ ਨੂੰ ਕੰਠ ਸੀ, ਦਾ ਪਾਠ ਨਿੱਤਨੇਮ ਦੇ ਤੌਰ 'ਤੇ ਕਰਦੇ ਸਨ। ਦਸਮ ਪਾਤਿਸ਼ਾਹ ਜੀ ਦੀ ਬਾਣੀ, ਅਕਾਲ ਉਸਤਤਿ, ੩੩ ਸਵੱਯੇ, ਸ਼ਬਦ ਹਜ਼ਾਰੇ ਪਾ: ੧੦ ਵੀ ਆਪ ਦੇ ਨਿੱਤਨੇਮ ਵਿਚ ਸ਼ਾਮਲ ਸਨ। ਹਰ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਦੇ ਅਤੇ ੨੫ ਪੱਤਰੇ ਪਾਠ ਵੀ ਨਿੱਤਨੇਮ ਦੀ ਬਾਣੀ ਵਾਂਗ ਹਰ ਰੋਜ਼ ਕਰਦੇ। ਅੰਮ੍ਰਿਤ ਵੇਲੇ ਪੰਜ ਬਾਣੀਆਂ ਦਾ ਪਾਠ ਆਪ ਕਰਦੇ ਅਤੇ ਸ਼ਾਮ ਨੂੰ ਗੜਵਈ ਸਿੰਘ ਪਾਸੋਂ ਪੰਜ ਬਾਣੀਆਂ, ਰਹਰਾਸਿ ਦਾ ਪਾਠ ਤੇ ਇਕ ਬੇਨਤੀ ਚੌਪਈ ਦਾ ਪਾਠ ਵਿਸ਼ੇਸ਼ ਤੌਰ 'ਤੇ ਸੁਣਦੇ। ਜਦ ਆਪ ਜੀ ਨੂੰ ਇਸ ਬਾਬਤ ਪੁੱਛਿਆ ਤਾਂ ਆਪ ਨੇ ਦੱਸਿਆ ਕਿ ਦੁਬਾਰਾ ਪੰਜ ਬਾਣੀਆਂ ਪੜ੍ਹਨ ਦਾ ਮਤਲਬ ਇਹ ਹੈ ਕਿ ਜਿਹੜਾ ਨਿੱਤਨੇਮ ਬਚਪਨ ਵਿਚ ਜਾਂ ਕਿਸੇ ਬੀਮਾਰੀ ਜਾਂ ਕਿਸੇ ਹੋਰ ਕਾਰਨ ਕਰਕੇ ਕਰਨਾ ਰਹਿ ਗਿਆ ਹੈ, ਉਹਨਾਂ ਦਿਨਾਂ ਦਾ ਨਿੱਤਨੇਮ ਪੂਰਾ ਕਰਨ ਲਈ ਅਸੀਂ ਅਜਿਹਾ ਕਰਦੇ ਹਾਂ। ਭਾਵ ਆਪ ਦਾ ਵੀਚਾਰ ਇਹ ਸੀ ਕਿ ਹਰੇਕ ਗੁਰਸਿੱਖ ਮਾਈ ਭਾਈ ਨੂੰ ਦਿਨ ਵਿਚ ਇਕ ਵਾਰ ਤਾਂ ਪੰਜ ਬਾਣੀਆਂ ਦਾ ਨਿੱਤਨੇਮ ਕਰਨਾ ਬੜਾ ਹੀ ਜ਼ਰੂਰੀ ਹੈ, ਵੱਧ ਜਿੰਨੀ ਵਾਰ ਹੋ ਜਾਵੇ, ਚੰਗਾ ਹੈ।

## ਸ੍ਰੀ ਜਾਪੁ ਸਾਹਿਬ ਦੇ ਪਾਠ

ਵੱਡੇ ਸੰਤਾਂ ਤੋਂ ਬਾਅਦ ਬੋਪਾਰਾਇ ਕਥਾ ਕਰਨ ਸਮੇਂ ਆਪ ਜੀ ਨੇ ਪ੍ਰੇਰ ਕੇ ਵਿਦਿਆਰਥੀਆਂ ਅਤੇ ਸੰਗਤ ਪਾਸੋਂ ਸਵਾ ਲੱਖ ਸ੍ਰੀ ਜਾਪੁ ਸਾਹਿਬ ਦੇ ਪਾਠ ਵੀ ਕਰਵਾਏ:

*'ਦਸਮ ਜਾਪ ਸ੍ਰੀ ਮੁਖ ਗੁਰਬਾਣੀ।*
*ਸਵਾ ਲਖ ਪਾਠ ਸੰਗਤਿ ਰਸ ਮਾਣੀ॥੧੩੩॥'*

*[ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ—੬੨੧]*

ਆਪ ਜੀ ਵੀ ਆਪਣੇ ਨਿੱਤਨੇਮ ਤੋਂ ਇਲਾਵਾ ਸ੍ਰੀ ਜਾਪ ਸਾਹਿਬ ਦੇ ਪਾਠ ਸੰਗਤ ਨਾਲ ਮਿਲ ਕੇ ਕਰਦੇ ਰਹੇ।

## ਮੂਲ ਮੰਤਰ ਦਾ ਜਾਪ

ਬਚਪਨ ਵਿਚ ਹੀ ਮਾਤਾ, ਪਿਤਾ ਅਤੇ ਤਾਇਆ ਜੀ ਦੀ ਸਿੱਖਿਆ ਤੇ ਸੰਗਤ ਦਾ ਸਦਕਾ ਅਤੇ ਉਹਨਾਂ ਨੂੰ ਅੰਮ੍ਰਿਤ ਵੇਲੇ ਉੱਠ ਕੇ ਮੂਲ ਮੰਤਰ ਦਾ ਜਾਪ ਕਰਦਿਆਂ ਤੱਕ ਕੇ ਆਪ ਜੀ ਨੂੰ ਵੀ ਮੂਲ ਮੰਤਰ ਦੇ ਜਾਪ ਦਾ ਸ਼ੌਂਕ ਜਾਗਿਆ। ਜਿਸ ਕਰਕੇ ਨਿੱਤਨੇਮ ਤੋਂ ਪਹਿਲਾਂ ਇਕ ਦੋ ਮਾਲਾ ਮੂਲ ਮੰਤਰ ਦੀਆਂ ਜ਼ਰੂਰ ਹੀ ਫੇਰਦੇ ਸਨ।

ਉਪਰੋਕਤ ਮੂਲ ਮੰਤਰ ਦੇ ਜਾਪ ਤੋਂ ਇਲਾਵਾ ਕਈ ਵਾਰ ਚਾਲੀ ਚਾਲੀ ਦਿਨ ਦਾ ਸੰਕੇਤ ਕਰਕੇ ਕੁਝ ਖ਼ਾਸ ਗਿਣਤੀ ਵਿਚ ਮੂਲ ਮੰਤਰ ਦਾ ਜਾਪ ਅੱਡ ਅੱਡ ਥਾਵਾਂ 'ਤੇ ਕਰਦੇ ਰਹੇ। ਸੰਤਾਂ ਪਾਸ ਆਉਣ ਤੋਂ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਅਤੇ ਕੀਰਤਪੁਰ ਸਾਹਿਬ ਦੀ ਯਾਤਰਾ ਨੂੰ ਚਲੇ ਗਏ, ਮੁੜਦੇ ਹੋਏ ਸ੍ਰੀ ਚਮਕੌਰ ਸਾਹਿਬ ਠਹਿਰ ਕੇ ਚਾਲੀ ਦਿਨ ਅੰਮ੍ਰਿਤ ਵੇਲੇ ਇਕ ਵਜੇ ਬਾਉਲੀ ਸਾਹਿਬ ਦੇ ਜਲ ਵਿਚ ਖੜ੍ਹੇ ਹੋ ਕੇ ਹਰ ਰੋਜ਼ ੩੩ ਮਾਲਾ ਮੂਲ ਮੰਤਰ ਦੀਆਂ ਫੇਰਦੇ। ਸੰਗਤ ਦੇ ਆਉਣ ਤੋਂ ਪਹਿਲਾਂ ਪਹਿਲਾਂ ਹੀ ਆਪਣਾ ਇਹ ਨਿਯਮ ਪੂਰਾ ਕਰ ਲੈਂਦੇ।* ਇਸ ਤਰ੍ਹਾਂ ੪੦ ਦਿਨਾਂ ਵਿਚ ਸਵਾ ਲੱਖ ਮੂਲ ਮੰਤਰ ਦਾ ਜਾਪ ਕੀਤਾ:

***'ਸ੍ਰੀ ਚਮਕੌਰ ਚਾਲੀ ਦਿਨ ਰਹਯੋ।***
***ਮੂਲ ਮੰਤਰ ਸਵਾ ਲਾਖ ਉਮਹਯੋ ॥੧੧੨॥'***

*[ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ—੬੧੯]*

ਸੰਤਾਂ ਪਾਸ ਆ ਕੇ ਹਰ ਰੋਜ਼ ਇਕ ਵਜੇ ਅੰਮ੍ਰਿਤ ਵੇਲੇ ਜਾਗਣ ਦਾ ਨਿੱਤਨੇਮ ਬਣਾ ਲਿਆ। ਇਸ਼ਨਾਨ ਤੋਂ ਬਾਅਦ ਕੁਝ ਮਾਲਾ ਹਰ ਰੋਜ਼ ਮੂਲ ਮੰਤਰ ਦੀਆਂ ਗੁਰ ਮੰਤਰ ਨਾਲ ਰਲਾ ਕੇ ਫੇਰਨੀਆਂ। ਇਉਂ ਸਾਢੇ ਤਿੰਨ ਸਾਲਾਂ ਵਿਚ ੩੬ ਲੱਖ ਮੂਲ ਮੰਤਰ ਦਾ ਜਾਪ ਕੀਤਾ:

***'ਸਵਾ ਲਖ ਜਪੁ ਪਾਠ ਕਰਾਯਾ।***
***ਛੱਤੀ ਲੱਖ ਮੂਲ ਮੰਤਰ ਗਾਯਾ ॥੧੨੨॥'***

*[ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ—੬੨੦]*

---

*ਇਸ ਸਾਲ ਬੁੱਢਾ ਦਲ ਦੇ ਜਥੇਦਾਰ ਬਾਬਾ ਤੇਜਾ ਸਿੰਘ ਜੀ ਨੇ ਸਰੀਰ ਛੱਡਿਆ ਸੀ ਅਤੇ ਉਹਨਾਂ ਦੀ ਥਾਂ ਬਾਬਾ ਚੇਤ ਸਿੰਘ ਜੀ ਜਥੇਦਾਰ ਥਾਪੇ ਗਏ ਸਨ।

ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜਥੇ 'ਚ ਉਹ ਸਿੰਘ ਰਹਿ ਸਕਦਾ ਸੀ, ਜਿਹੜਾ ਘੱਟੋ ਘੱਟ ੨੫ ਹਜ਼ਾਰ ਗੁਰ ਮੰਤਰ ਦਾ ਸਿਮਰਨ ਕਰੇ ਜਾਂ ੩੩ ਮਾਲਾ ਮੂਲ ਮੰਤਰ ਦਾ ਜਾਪ ਕਰੇ ਜਾਂ ਪੰਜ ਸ੍ਰੀ ਸੁਖਮਨੀ ਸਾਹਿਬ ਜਾਂ ਫਿਰ ਪੰਜ ਗ੍ਰੰਥੀ ਦਾ ਹਰ ਰੋਜ਼ ਨਿੱਤਨੇਮ ਕਰੇ।

ਜਥੇ ਸਮੇਤ ਵਿਚਰਨ ਸਮੇਂ ਕਈ ਵਾਰ ਭਿੰਡਰੀਂ ਜਥੇ ਸਮੇਤ ਠਹਿਰ ਕੇ ੪੦ ਦਿਨ ਦਾ ਸੰਕੇਤ ਕਰ ਕੇ ੩੩ ਮਾਲਾ ਮੂਲ ਮੰਤਰ ਦੀਆਂ ਹਰ ਰੋਜ਼ ਫੇਰਦੇ। ਇਹ ਜਾਪ ਗੁਰਦੁਆਰਾ ਸਾਹਿਬ ਦੀ ਉੱਪਰਲੀ ਛੱਤ (ਗੈਲਰੀ) ਵਿਚ ਇਕਾਂਤ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਹਜ਼ੂਰੀ ਵਿਚ ਬੈਠ ਕੇ ਕਰਦੇ।

## ਗੁਰ ਮੰਤਰ ਦਾ ਸਿਮਰਨ

ਉਂਝ ਤਾਂ ਮਾਤਾ ਜੀ ਨੇ ਗੁੜ੍ਹਤੀ ਵਿਚ ਹੀ ਗੁਰ ਮੰਤਰ ਦਾ ਸਿਮਰਨ ਕੰਨਾਂ ਰਾਹੀਂ ਗਿਆਨੀ ਗੁਰਬਚਨ ਸਿੰਘ ਜੀ ਦੇ ਹਿਰਦੇ ਤਕ ਪਹੁੰਚਾ ਦਿੱਤਾ ਸੀ। ਹਰ ਲੋਰੀ, ਗੱਲਬਾਤ ਅਤੇ ਪਿਤਾ ਦੇ ਲਾਡ ਪਿਆਰ ਵਿਚ ਵਾਹਿਗੁਰੂ ਗੁਰ ਮੰਤਰ ਦਾ ਸਿਮਰਨ ਆਪ ਦੇ ਇਰਦ ਗਿਰਦ ਹੁੰਦਾ ਰਹਿੰਦਾ ਸੀ। ਜਿਸ ਕਰਕੇ ਆਪ ਪਹਿਲਾਂ ਤੋਂ ਹੀ ਨਾਮ ਸਿਮਰਨ ਦੇ ਅਭਿਆਸੀ ਸਨ। ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਸਮੇਂ ਆਪ ਸ੍ਰੀ ਨਨਕਾਣਾ ਸਾਹਿਬ ਪੁੱਜੇ। ਉਥੋਂ ਮੁੜ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ। ਇਥੇ ਪੰਜ ਮਹੀਨੇ ਲਗਾਤਾਰ ਕੀਰਤਨ ਕਥਾ ਦੇ ਅਨੰਦ ਦੇ ਨਾਲ ਨਾਲ ਵਾਹਿਗੁਰੂ ਗੁਰ ਮੰਤਰ ਦੇ ਸਿਮਰਨ ਦਾ ਵੀ ਰਸ ਮਾਣਦੇ ਰਹੇ:

*'ਸੁਨਤ ਪ੍ਰੇਮ ਮੈਂ ਪੰਜ ਮਹੀਨੇ।*
*ਜਾਪ ਵਾਹਿਗੁਰੂ ਕੋ ਰਸ ਲੀਨੇ ॥੧੧੧॥'*

*[ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ–੬੧੯]*

ਪਰ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਜਥੇ ਵਿਚ ਆ ਕੇ ਤਾਂ ਗੁਰ ਮੰਤਰ ਦੇ ਸਿਮਰਨ ਦਾ ਸੋਮਾ ਹੀ ਫੁੱਟ ਪਿਆ:

*'ਵਾਹਿਗੁਰੂ ਨਾਮ ਜੀਵਨ ਕਰ ਦੀਨੋ।*
*ਪ੍ਰਭ ਸੇਵਨ ਮਹਿ ਮਨ ਤਨ ਭੀਨੋ।'*

*[ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ–੬੨੦]*

ਜਦ ਆਪ ਜਥੇ ਵਿਚ ਰਹਿ ਕੇ ਗੁਰਮਤਿ ਵਿਦਿਆ ਦਾ ਅਧਿਐਨ ਕਰ ਰਹੇ ਸਨ, ਤਾਂ ਭਿੰਡਰੀਂ ਠਹਿਰਨ ਸਮੇਂ ਆਪ ਸੁਬ੍ਹਾ ਗੁਰਬਾਣੀ ਦੀ ਸੰਥਾ

ਕਥਾ ਸੁਣ ਕੇ, ਜਲ-ਪਾਣੀ ਛਕ ਕੇ, ਵਿਦਿਆਰਥੀਆਂ ਨੂੰ ਕਥਾ ਵਿਚਰਵਾ ਕੇ, ਕਪੂਰੇ ਪਿੰਡ ਦੇ ਰਾਹ 'ਤੇ ਬਾਹਰ ਵਾਰ ਛੱਪੜ ਦੇ ਕਿਨਾਰੇ ਇਕ ਪਿੱਪਲ ਦੇ ਦਰੱਖ਼ਤ ਹੇਠ ਬੈਠ ਕੇ ਗੁਰ ਮੰਤਰ ਦੇ ਸਿਮਰਨ ਵਿਚ ਜੁੜ ਜਾਂਦੇ। ਅਜਿਹੀ ਸਮਾਧੀ ਲੱਗਦੀ ਕਿ ਕਈ ਕਈ ਘੰਟੇ ਸੰਸਾਰ ਅਤੇ ਸਰੀਰ ਦੀ ਸੁੱਧ ਹੀ ਨਾ ਰਹਿੰਦੀ। ਇਕ ਦਿਨ ਆਪ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਪਾਸ ਆ ਕੇ ਕਿਹਾ, "ਮਹਾਰਾਜ! ਜਦ ਮੈਂ ਸਿਮਰਨ ਵਿਚ ਬੈਠਦਾ ਹਾਂ ਤਾਂ ਧਿਆਨ ਅੰਦਰ ਸੰਸਕ੍ਰਿਤ ਦੇ ਸਲੋਕ ਲਿਖੇ ਹੋਏ ਦਿਸਦੇ ਹਨ।" ਸੰਤਾਂ ਨੇ ਕਿਹਾ, "ਕੱਲ੍ਹ ਨੂੰ ਉਹ ਸਲੋਕ ਲਿਖ ਕੇ ਲਿਆਈਂ।" ਅਗਲੇ ਦਿਨ ਜਦ ਵੇਦ ਅੱਗੋਂ ਦੀ ਲੰਘਣ ਲੱਗੇ ਤਾਂ ***'ਬ੍ਰਹਮ ਰਵੀ ਬ੍ਰਹਮ ਅਰਪਣ'*** ਅਜੇ ਇਤਨਾ ਹੀ ਸਲੋਕ ਲਿਖਿਆ ਸੀ ਕਿ ਉਸ ਵੇਲੇ ਅਵਾਜ਼ ਆਈ, "ਪੁਰਖਾ! ਕਿਸੇ ਨੂੰ ਦੱਸੀਦਾ ਨਹੀਂ ਹੁੰਦਾ।" ਖ਼ਾਲਸਾ ਜੀ ਦੱਸਿਆ ਕਰਦੇ ਕਿ ਉਸ ਵੇਲੇ ਇਹ ਗੱਲ ਸੁਣ ਕੇ ਸਾਡੇ ਨੇਤਰਾਂ ਵਿਚ ਵੈਰਾਗ ਦਾ ਜਲ ਭਰ ਆਇਆ। ਜਦੋਂ ਸੰਤਾਂ ਨੂੰ ਆ ਕੇ ਸਲੋਕ ਲਿਖਿਆ ਵਿਖਾਇਆ ਤਾਂ ਸੰਤ ਜੀ ਬਹੁਤ ਖ਼ੁਸ਼ ਹੋਏ ਤੇ ਕਹਿਣ ਲੱਗੇ, "ਤੈਨੂੰ ਹੁਣ ਬਹੁਤੀ ਵਿਦਿਆ ਪੜ੍ਹਨ ਦੀ ਲੋੜ ਨਹੀਂ, ਤੇਰਾ ਅਨੁਭਵ ਖੁੱਲ੍ਹ ਗਿਆ ਹੈ।" ਸ੍ਰੀ ਸੁਖਮਨੀ ਸਾਹਿਬ ਦੀ ਇਹ ਪਉੜੀ ਸੰਤਾਂ ਨੇ ਪੜ੍ਹ ਕੇ ਸੁਣਾਈ:

> ***'ਖੇਮ ਸਾਂਤਿ ਰਿਧਿ ਨਵ ਨਿਧਿ ॥***
> ***ਬੁਧਿ ਗਿਆਨੁ ਸਰਬ ਤਹ ਸਿਧਿ ॥***
> ***ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥***
> ***ਗਿਆਨੁ ਸ੍ਰੇਸਟ ਊਤਮ ਇਸਨਾਨੁ ॥***
> ***ਚਾਰਿ ਪਦਾਰਥ ਕਮਲ ਪ੍ਰਗਾਸ ॥***
> ***ਸਭ ਕੈ ਮਧਿ ਸਗਲ ਤੇ ਉਦਾਸ ॥***
> ***ਸੁੰਦਰੁ ਚਤੁਰ ਤਤ ਕਾ ਬੇਤਾ ॥***
> ***ਸਮ ਦਰਸੀ ਏਕ ਦ੍ਰਿਸਟੇਤਾ ॥***
> ***ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥***
> ***ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥'***
>
> *[ਗਉੜੀ ਸੁਖਮਨੀ ਮਃ ੫, ਅੰਗ—੨੯੫-੯੬]*

ਸੰਤ ਸੁੰਦਰ ਸਿੰਘ ਜੀ ਜਥੇ ਦੇ ਸਿੰਘਾਂ ਨੂੰ ਕਹਿਣ ਲੱਗੇ ਕਿ ਹੋਰ ਸਿੰਘ ਤਾਂ ਬੁੱਧੀ ਤੇ ਵਿਦਿਆ ਦੇ ਬਲ ਨਾਲ ਗੁਰਬਾਣੀ ਦੇ ਅਰਥ ਕਰਦੇ ਹਨ, ਪਰ ਗੁਰਬਚਨ ਸਿੰਘ ਨੂੰ ਗੁਰਬਾਣੀ ਆਪ ਰਾਹ ਦਿੰਦੀ ਹੈ।

ਆਪ ਸੰਥਾ ਕਰਦੇ, ਕਈ ਗ੍ਰੰਥ ਪੜ੍ਹਦੇ ਅਤੇ ਵਿਚਾਰਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਰੋਜ਼ਾਨਾ ਪਾਠ, ਨਿੱਤਨੇਮ ਅਤੇ ਸਰੀਰਕ ਕ੍ਰਿਆਵਾਂ ਕਰਦੇ ਹੋਏ ਵੀ ਗੁਰ ਮੰਤਰ ਦੇ ਜਾਪ ਨੂੰ ਨਹੀਂ ਭੁੱਲਦੇ ਸਨ। ਸੁਆਸ ਸੁਆਸ ਗੁਰ ਮੰਤਰ ਦਾ ਸਿਮਰਨ ਅਭਿਆਸ ਚੱਲਦਾ ਰਹਿੰਦਾ ਸੀ। ਦਾਸ ਨੂੰ ਇਕ ਵਾਰ ਪਟਿਆਲੇ ਸੰਤ ਜੀ ਕਹਿਣ ਲੱਗੇ ਕਿ ਜਦ ਤੂੰ ਕਥਾ ਕਰਦਾ ਹੈਂ ਤਾਂ ਨਾਲ ਨਾਲ ਗੁਰ ਮੰਤਰ ਦਾ ਵੀ ਸਿਮਰਨ ਕਰਿਆ ਕਰ। ਦਾਸ ਨੇ ਕਿਹਾ, "ਜੀ! ਦੋ ਕੰਮ ਇਕੋ ਸਮੇਂ ਕਿਵੇਂ ਹੋ ਸਕਦੇ ਹਨ?" ਕਹਿਣ ਲੱਗੇ, "ਜੇ ਸਿਮਰਨ ਦ੍ਰਿੜ੍ਹ ਹੋ ਜਾਵੇ ਤਾਂ ਕਥਾ ਕਰਦਿਆਂ ਵੀ ਸਿਮਰਨ ਚੱਲਦਾ ਰਹਿੰਦਾ ਹੈ। ਉਸ ਸਮੇਂ ਮੈਂ ਅਨੁਭਵ ਕੀਤਾ ਕਿ ਆਪ ਦੀ ਅਵਸਥਾ ਤਾਂ ਇਹ ਬਣ ਚੁੱਕੀ ਹੈ:

੧. *'ਊਠਤ ਬੈਠਤ ਸੋਵਤ ਨਾਮ ॥*
*ਕਹੁ ਨਾਨਕ ਜਨ ਕੈ ਸਦ ਕਾਮ ॥੬॥'*

*[ਗਉੜੀ ਸੁਖਮਨੀ ਮ: ੫, ਅੰਗ–੨੮੬]*

੨. *'ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥*
*ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥'*

*[ਵਡਹੰਸੁ ਮਹਲਾ ੧, ਅੰਗ–੫੫੭]*

੩. *'ਜਿਨ ਸਰਧਾ ਰਾਮ ਨਾਮਿ ਲਗੀ;*
*ਤਿਨ ਦੂਜੈ ਚਿਤੁ ਨ ਲਾਇਆ ਰਾਮ ॥*
*ਜੇ ਧਰਤੀ ਸਭ ਕੰਚਨੁ ਕਰਿ ਦੀਜੈ;*
*ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥'*

*[ਆਸਾ ਮਹਲਾ ੪, ਅੰਗ–੪੪੪]*

ਡੇਹਰਾਦੂਨ ਬਾਈ ਹਜੂਰਾ ਸਿੰਘ ਜੀ (ਸੰਤਾਂ ਦਾ ਗੁਰਭਾਈ) ਨੇ ਗਿਆਨੀ ਅਮਰ ਸਿੰਘ ਜੀ ਕਿਰਤੀ ਨੂੰ ਇਕ ਵਾਰ ਪੁੱਛਿਆ, "ਭਾਈ ਗੁਰਬਚਨ ਸਿੰਘ ਕਿੰਨਾਂ ਸਮਾਂ ਸਿਮਰਨ ਅਭਿਆਸ ਕਰਦੇ ਹਨ?" ਤਾਂ ਕਿਰਤੀ ਜੀ ਨੇ ਕਿਹਾ, "ਸੰਤ ਜੀ! ਮੈਨੂੰ ਤੁਸੀਂ ਇਹ ਦੱਸੋ ਕਿ ਮੱਛੀ ਕਿਸ ਵੇਲੇ ਪਾਣੀ ਪੀਂਦੀ ਹੈ?" ਤਾਂ ਉਹਨਾਂ ਹੈਰਾਨ ਹੋ ਕੇ ਕਿਹਾ, "ਇਸ ਦਾ ਕੀ ਭਾਵ ਹੈ?" ਤਾਂ ਕਿਰਤੀ ਜੀ ਨੇ ਕਿਹਾ, "ਸੰਤ ਜੀ! ਮੱਛੀ ਦੇ ਜੀਵਨ ਦਾ ਅਧਾਰ ਹੀ ਪਾਣੀ ਹੈ, ਇਵੇਂ ਹੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦਾ ਜੀਵਨ-ਅਧਾਰ ਨਾਮ ਸਿਮਰਨ ਅਭਿਆਸ ਹੀ ਹੈ। ਯਥਾ:

੧. *'ਬ੍ਰਹਮ ਗਿਆਨੀ ਕੈ ਨਾਮੁ ਅਧਾਰੁ ॥*
*ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥'*

*[ਗਉੜੀ ਸੁਖਮਨੀ ਮਃ ੫, ਅੰਗ—੨੭੩]*

੨. *'ਨਾਮੁ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ ॥'*

*[ਭੈਰਉ ਮਹਲਾ ੫, ਅੰਗ—੧੧੪੪]*

੩. *'ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੈ ਕਾਜ ॥'*

*[ਭੈਰਉ ਮਹਲਾ ੫, ਅੰਗ—੧੧੪੫]*

## ਸੰਤ ਗਿਆਨੀ ਗੁਰਬਚਨ ਸਿੰਘ ਜੀ ਦੀ ਗੁਰਧਾਮ ਯਾਤਰਾ

੧੯੮੫ ਬਿਕ੍ਰਮੀ ੨੬ ਭਾਦਰੋਂ ਨੂੰ ਦਿਨ ਦੇ ਤਿੰਨ ਵਜੇ ਬਾਬਾ ਖ਼ਜ਼ਾਨ ਸਿੰਘ ਜੀ ਸਰੀਰ ਤਿਆਗ ਗਏ। ਬਾਬਾ ਜੀ ਦੇ ਦਸਵੇਂ ਤਕ ਗਿਆਨੀ ਗੁਰਬਚਨ ਸਿੰਘ ਜੀ ਸੰਤਾਂ ਦੇ ਨਾਲ ਭਿੰਡਰੀਂ ਹੀ ਰਹੇ। ਬਾਅਦ ਵਿਚ ਸੰਤਾਂ ਤੋਂ ਆਗਿਆ ਲੈ ਕੇ ਦੀਪਮਾਲਾ ਸਮੇਂ ਅੰਮ੍ਰਿਤਸਰ ਆ ਗਏ। ਮੁੜਦਿਆਂ ਟਾਂਗਰਾ ਸਟੇਸ਼ਨ ਤੋਂ ਉੱਤਰ ਕੇ, ਸੰਤ ਗੁਰਬਖ਼ਸ਼ ਸਿੰਘ ਜੀ ਪਾਸ ਜੱਬੋਵਾਲ ਪਿੰਡ ਚਲੇ ਗਏ। ਉਹਨਾਂ ਨੇ ਆਪ ਜੀ ਨੂੰ ਆਪਣੇ ਪਾਸ ਆਪਣੇ ਡੇਰੇ ਹੀ ਅਟਕਾ ਲਿਆ ਅਤੇ ਆਪ ਪਾਸੋਂ ਸ੍ਰੀ ਗੁਰ ਨਾਨਕ ਪ੍ਰਕਾਸ਼ ਅਰਥਾਂ ਸਹਿਤ ਪੜ੍ਹਨਾ ਆਰੰਭ ਕਰ ਦਿੱਤਾ। ਉਸ ਸਮੇਂ ਭਾਈ ਗੁਰਬਚਨ ਸਿੰਘ (੮੮ ਚੱਕ ਵਾਲਾ) ਸਮੇਤ ਤਿੰਨ ਸਿੰਘ ਆਪ ਜੀ ਦੇ ਨਾਲ ਸਨ। ਬਾਅਦ ਵਿਚ ਦੋ ਸਿੰਘ ਚਲੇ ਗਏ, ਫਿਰ ਭਾਈ ਗੁਰਬਚਨ ਸਿੰਘ ਹੀ ਆਪ ਜੀ ਦੀ ਸੇਵਾ ਕਰਦਾ ਰਿਹਾ। ਵਿਸਾਖੀ ਤੋਂ ਚਾਰ ਕੁ ਦਿਨ ਪਹਿਲਾਂ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਦਾ ਭੋਗ ਪਾ ਕੇ, ਸਿੰਘ ਬੇਲੇ ਵਿਖੇ ਮਹਿਤੇ ਵਾਲੇ ਸ਼ਾਹ ਦਲੀਪ ਸਿੰਘ ਨੂੰ ਮਿਲ ਕੇ ਬੋਪਾਰਾਇ ਵੱਡੇ ਸੰਤਾਂ ਕੋਲ ਆ ਗਏ। ਉਥੋਂ ਪਾਤਸ਼ਾਹ ਹਰਨਾਮ ਸਿੰਘ ਚੱਕਰਵਰਤੀ ਨੂੰ ਨਾਲ ਲੈ ਕੇ ਪੰਜੋਖਰਾ ਸਾਹਿਬ ਪਹੁੰਚ ਗਏ। ਭਾਈ ਗੁਰਬਚਨ ਸਿੰਘ (੮੮ ਚੱਕ ਵਾਲਾ) ਪਹਿਲਾਂ ਹੀ ਉਥੇ ਸੀ। ਦਸ ਕੁ ਦਿਨ ਠਹਿਰ ਕੇ ੧੯੨੯ ਈਸਵੀ, ਵਿਸਾਖ ਦੇ ਦਿਨਾਂ ਵਿਚ ਹੀ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਨੂੰ ਪੈਦਲ ਚੱਲ ਪਏ। ਇਸੇ ਯਾਤਰਾ ਸਮੇਂ ਰਸਤੇ ਵਿਚ ਇਕ ਸਾਧੂ ਨੇ ਧਰਤੀ 'ਤੇ ਰੋਟੀ ਪਕਾ ਕੇ ਛਕਾਈ। ਸੰਤ ਭੁੱਖੇ ਸਨ, ਛਕ ਕੇ ਬਹੁਤ ਖ਼ੁਸ਼ ਹੋਏ। ਇਸ ਯਾਤਰਾ ਸਮੇਂ ਗੁਰਬਚਨ ਸਿੰਘ (੮੮ ਚੱਕ ਵਾਲਾ), ਪਾਤਸ਼ਾਹ ਹਰਨਾਮ ਸਿੰਘ ਚੱਕਰਵਰਤੀ, ਵਰਿਆਮ ਸਿੰਘ ਦੁਆਬਾ (ਗ਼ਰੀਬ ਨਿਵਾਜ਼) ਅਤੇ ਧਰਮ ਸਿੰਘ (ਪੰਜੋਖਰਾ ਸਾਹਿਬ) ਨਾਲ ਸਨ। ਤਖ਼ਤ ਸ੍ਰੀ ਹਜ਼ੂਰ

ਸਾਹਿਬ ਅਤੇ ਸਬੰਧਤ ਗੁਰਦੁਆਰਿਆਂ ਦੀ ਸ਼ਰਧਾ ਸਹਿਤ ਯਾਤਰਾ ਕੀਤੀ। ਛੇ ਮਹੀਨੇ ਲਗਾਤਾਰ ਉਥੇ ਰਹੇ। ਵਾਪਸ ਮੁੜਦਿਆਂ ਰੇਲ ਰਾਹੀਂ ਬਾਕੀ ਚਹੁੰ ਤਖ਼ਤਾਂ ਦੀ ਯਾਤਰਾ ਕਰ ਕੇ ਵਾਪਸ ਪੰਜੋਖਰਾ ਸਾਹਿਬ ਆ ਗਏ।

## ਪੰਜੋਖਰਾ ਸਾਹਿਬ ਕਥਾ ਆਰੰਭ

ਵੱਡੇ ਸੰਤਾਂ ਪਾਸ ਪੜ੍ਹਨ ਤੋਂ ਬਾਅਦ ਇਥੇ ਆ ਕੇ ਆਪ ਜੀ ਨੇ ਆਪਣੀ ਪਹਿਲੀ ਸੰਥਾ ਕਥਾ ਆਰੰਭ ਕੀਤੀ। ਗੜਵਈ ਦੀ ਸੇਵਾ ਕਰਨ ਵਾਲਾ ਭਾਈ ਗੁਰਬਚਨ ਸਿੰਘ (੮੮ ਚੱਕ ਵਾਲਾ) ਹੀ ਸੀ ਅਤੇ ਨਾਲ ਨਾਲ ਪੜ੍ਹਾਈ ਵੀ ਕਰਦਾ ਸੀ। ਹੋਰ ਵਿਦਿਆਰਥੀ ਵੀ ਸਨ। ਕਥਾ ਅਜੇ ਆਸਾ ਰਾਗ ਵਿਚ ਹੀ ਚੱਲ ਰਹੀ ਸੀ ਕਿ ਵੱਡੇ ਸੰਤਾਂ ਦੇ ਬੀਮਾਰ ਹੋਣ ਦੀ ਖ਼ਬਰ ਆ ਗਈ। ਖ਼ਬਰ ਸੁਣਦਿਆਂ ਸਾਰ ਲੁਧਿਆਣੇ ਹਸਪਤਾਲ ਆ ਕੇ ਸੰਤਾਂ ਦੇ ਦਰਸ਼ਨ ਕੀਤੇ। ਫਿਰ ਸੰਤਾਂ ਦੇ ਸਰੀਰ ਤਿਆਗਣ ਤਕ ਸੰਤਾਂ ਦੀ ਹਜ਼ੂਰੀ ਸੇਵਾ ਵਿਚ ਹੀ ਹਾਜ਼ਰ ਰਹੇ।

## ਸੰਤ ਸੁੰਦਰ ਸਿੰਘ ਜੀ ਦੀ ਬੀਮਾਰੀ ਦਾ ਕਾਰਨ

ਅਕਾਲੀ ਲਹਿਰ ਸਮੇਂ ਜਦ ਸਿੰਘਾਂ ਨੇ ਜੇਲ੍ਹ ਵਿਚ ਭੁੱਖ ਹੜਤਾਲ ਕਰ ਦਿੱਤੀ ਤਾਂ ਬਾਹਰ ਦੇ ਸਿੰਘਾਂ ਨੇ ਵੀ ਹੜਤਾਲ ਨਾਲ ਹਮਦਰਦੀ ਵਜੋਂ ਪਾਣੀ ਤੋਂ ਬਿਨਾਂ ਹੋਰ ਕੁਝ ਖਾਣਾ ਬੰਦ ਕਰ ਦਿੱਤਾ। ਸੰਤ ਸੁੰਦਰ ਸਿੰਘ ਜੀ ਵੀ ਕਈ ਦਿਨ ਭੁੱਖੇ ਰਹੇ। ਮੋਗੇ ਅਕਾਲੀ ਦਲ ਦੇ ਲੀਡਰਾਂ ਵੱਲੋਂ ਦੀਵਾਨ ਸਜਾਇਆ ਗਿਆ। ਉਸ ਦੀਵਾਨ ਲਈ ਲੀਡਰ ਸੰਤਾਂ ਨੂੰ ਮਨਾ ਕੇ ਲੈ ਆਏ। ਕਈ ਦਿਨਾਂ ਦਾ ਖਾਣਾ ਨਹੀਂ ਖਾਧਾ ਸੀ, ਪੇਟ ਖ਼ਾਲੀ ਸੀ। ਦੀਵਾਨ ਵਿਚ ੧੫ ਹਜ਼ਾਰ ਸੰਗਤ ਦਾ ਇਕੱਠ ਸੀ। ਉਹਨਾਂ ਦਿਨਾਂ 'ਚ ਲਾਊਡ ਸਪੀਕਰ ਨਹੀਂ ਹੁੰਦੇ ਸਨ। ਹਰ ਇਕ ਬੁਲਾਰਾ ਇੰਨੇ ਵੱਡੇ ਇਕੱਠ ਨੂੰ ਟਿਕਾ ਨਹੀਂ ਸੀ ਸਕਦਾ। ਸੰਤਾਂ ਦੀ ਅਵਾਜ਼ ਬਹੁਤ ਉੱਚੀ, ਰਸੀਲੀ ਤੇ ਤਾਕਤਵਰ ਸੀ। ਇਸੇ ਖ਼ਿਆਲ ਨਾਲ ਲੀਡਰ ਆਪ ਜੀ ਨੂੰ ਨਾਲ ਲੈ ਕੇ ਆਏ ਸਨ। ਸੰਤ ਲਗਾਤਾਰ ਪੰਜ ਘੰਟੇ ਕੀਰਤਨ ਦੇ ਵਿਖਿਆਨ ਦੁਆਰਾ ਉੱਚੀ ਸੁਰ 'ਚ ਬੋਲਦੇ ਰਹੇ। ਸਰੀਰ ਵਿਚ ਬਹੁਤ ਜ਼ੋਰ ਦਾ ਮੁੜ੍ਹਕਾ ਆਇਆ, ਅੰਗ ਅੰਗ ਗਰਮਾਇਸ਼ ਨਾਲ ਭਰ ਗਿਆ, ਜਿਸ ਨਾਲ ਹੱਦੋਂ ਵੱਧ ਤ੍ਰੇਹ ਲੱਗੀ। ਜਦੋਂ ਪ੍ਰਚਾਰ ਤੋਂ ਹਟ ਕੇ ਬੈਠੇ, ਤਦ ਬੈਠਦਿਆਂ ਹੀ ਠੰਢਾ ਜਲ ਪੀ ਲਿਆ। ਜਲ ਪੀਂਦਿਆਂ ਸਾਰ ਹੀ

ਠੰਢਾ ਜਲ ਤਾਰ ਵਾਂਗ ਸਾਰੇ ਸਰੀਰ ਵਿਚ ਫਿਰ ਗਿਆ। ਜਿਗਰ ਫੈਲ ਕੇ ਇਕ ਦਮ ਸੁੰਗੜ ਗਿਆ। ਸਾਢੇ ਤਿੰਨ ਇੰਚ ਤੋਂ ਢਾਈ ਇੰਚ ਹੋ ਗਿਆ। ਜਿਗਰ ਕਮਜ਼ੋਰ ਹੋਣ ਕਰਕੇ ਖ਼ੂਨ ਬਣਨੋਂ ਹਟ ਗਿਆ, ਖ਼ੁਰਾਕ ਦਾ ਪਾਣੀ ਬਣਨ ਲੱਗ ਪਿਆ। ਜਦ ਸਰੀਰ 'ਚ ਬਲ ਨਾ ਰਿਹਾ ਅਤੇ ਬੀਮਾਰੀ ਵਧ ਗਈ ਤਾਂ ਪਤਾ ਲੱਗਾ। ਲੁਧਿਆਣੇ ਖ਼ਾਲਸਾ ਸਕੂਲ 'ਚ ਦੀਵਾਨ ਲੱਗਾ ਤਾਂ ਹੈੱਡ ਮਾਸਟਰ ਅਤੇ ਹੋਰ ਸਿੰਘਾਂ ਦੇ ਕਹਿਣ 'ਤੇ ਡਾਕਟਰ ਤੋਂ ਮੁਆਇਨਾ ਕਰਵਾਇਆ ਤਾਂ ਡਾਕਟਰ ਨੇ ਦੱਸਿਆ ਕਿ ਸਰੀਰ 'ਚ ਪਾਣੀ ਪੈਣ ਲੱਗ ਪਿਆ ਹੈ। ਸੰਤ ਬੇਪਰਵਾਹ ਬਿਰਤੀ 'ਚ ਕਹਿਣ ਲੱਗੇ, "ਘਬਰਾਉ ਨਹੀਂ, ਕਰਤਾਰ ਦਾ ਭਾਣਾ ਹੀ ਹੈ। ਸਰੀਰ ਦੇ ਚੱਲਣ ਦਾ ਬਹਾਨਾ ਬਣ ਗਿਆ ਹੈ।"

ਇਸੇ ਹੀ ਹਾਲਤ ਵਿਚ ਕੁਝ ਦਿਨ ਬੋਪਾਰਾਇ ਰਹੇ। ਫਿਰ ਲੁਧਿਆਣੇ ਡਾਕਟਰ ਦੀਵਾਨ ਸਿੰਘ ਸਿਵਲ ਸਰਜਨ ਦੇ ਬੇਨਤੀ ਕਰਨ 'ਤੇ ਹਸਪਤਾਲ ਵਿਚ ਦਾਖ਼ਲ ਹੋ ਗਏ। ਖ਼ਾਲਸਾ ਸਕੂਲ ਦੇ ਚੁਬਾਰੇ 'ਚ ਸੰਤਾਂ ਦਾ ਉਤਾਰਾ ਕਰਵਾਇਆ। ਹੈੱਡ ਮਾਸਟਰ ਨਿਰੰਜਨ ਸਿੰਘ, ਮਾਸਟਰ ਮੋਹਨ ਸਿੰਘ ਅਤੇ ਗਿਆਨੀ ਭਗਤ ਸਿੰਘ ਸਾਰੇ ਪ੍ਰੇਮ ਨਾਲ ਸੇਵਾ ਕਰਦੇ ਰਹੇ। ਇਕ ਮਹੀਨੇ ਬਾਅਦ ਡਾਕਟਰ ਦੇ ਕਹਿਣ 'ਤੇ ਥਾਂ ਦੀ ਬਦਲੀ ਕੀਤੀ ਅਤੇ ਆਪ ਸਰਦਾਰ ਰਣਧੀਰ ਸਿੰਘ ਸੰਘੇੜਾ ਦੇ ਬਾਗ ਵਿਚ ਬਣੀ ਕੋਠੀ ਵਿਚ ਆ ਗਏ। ਦੁਆਈ ਪਿਆ ਕੇ ਇਕ ਟੀਕਾ ਲਗਾ ਕੇ ਡਾਕਟਰ ਨੇ ਨਾਭੀ ਹੇਠ ਸੂਆ ਲਾ ਕੇ ਇਕ ਬਾਲਟੀ ਪਾਣੀ ਕੱਢਿਆ। ਦੂਜੀ ਵਾਰ ਸੰਤਾਂ ਨੇ ਬਿਨਾਂ ਟੀਕੇ ਤੇ ਦੁਆਈ ਪੀਤੀ ਤੋਂ ਸੂਏ ਨਾਲ ਪਾਣੀ ਕਢਵਾਇਆ। ਅਡੋਲ ਰਹੇ ਤਕਲੀਫ਼ ਮਹਿਸੂਸ ਨਹੀਂ ਕੀਤੀ। ਦੇਹ ਤੋਂ ਅਸੰਗ ਰਹੇ। ਪਹਿਲਾ ਸੂਆ ੭ ਜਨਵਰੀ, ੨੪ ਮਾਘ ਤੇ ਦੂਜਾ ੨੮ ਮਾਘ ਨੂੰ ਲਾ ਕੇ ਪਾਣੀ ਕੱਢਿਆ। ਸਰੀਰ ਬਹੁਤ ਕਮਜ਼ੋਰ ਹੋ ਗਿਆ।

੨੪ ਮਾਘ ਨੂੰ ਸੰਤਾਂ ਨੇ ਸੰਗਤ ਨੂੰ ਕਿਹਾ, "ਬਾਹਰ ਕਰਤੇ ਦੀ ਕੁਦਰਤ ਦਾ ਰੰਗ ਵੇਖਣਾ ਮੰਗਦਾ ਹਾਂ। ਹਿੰਮਤ ਕਰੋ ਤੇ ਮੇਰਾ ਮੰਜਾ ਖਿੜੀ ਸਰ੍ਹੋਂ ਦੇ ਖੇਤ ਦੇ ਬੰਨੇ 'ਤੇ ਲੈ ਚੱਲੋ।" ਸਿੰਘਾਂ ਨੇ ਸੰਤਾਂ ਦਾ ਪਲੰਘ ਖੇਤ ਦੇ ਕਿਨਾਰੇ 'ਤੇ ਲਿਆ ਕੇ ਰੱਖ ਦਿੱਤਾ। ਫੁੱਲ ਖਿੜੇ ਵੇਖ ਕੇ ਵਿਸਮਾਦ ਵਿਚ ਆ ਗਏ। ਸਿੰਘਾਂ ਨੇ ਸਰ੍ਹੋਂ ਦੇ ਖਿੜੇ ਫੁੱਲ ਤੋੜ ਕੇ ਸੰਤਾਂ ਕੋਲ ਲਿਆ ਰੱਖੇ। ਸੰਤਾਂ ਨੇ ਹੱਥਾਂ 'ਚ ਫੁੱਲ ਲੈ ਕੇ ਸੁੰਘੇ ਤੇ ਹੱਸ ਪਏ, ਬਹੁਤ ਖ਼ੁਸ਼ ਹੋਏ। ਫੁੱਲ ਹੱਥ 'ਚ ਫੜ੍ਹੇ ਹੋਏ ਸਨ ਅਤੇ ਆਪਣੇ ਕੋਲ

ਖੜ੍ਹੇ ਨਿਰਮਾਣ ਹਜ਼ੂਰੀ ਸੇਵਕ ਗਿਆਨੀ ਗੁਰਬਚਨ ਸਿੰਘ ਨੂੰ ਕਿਹਾ, "ਜੇ ਤੇਰਾ ਕੋਈ ਸਵਾਲ ਹੈ ਤਾਂ ਕਰ ਅਤੇ ਉਸ ਦਾ ਉੱਤਰ ਲੈ ਲੈ।" ਗਿਆਨੀ ਜੀ ਨੇ ਤਦੋਂ ਇਹ ਬੇਨਤੀ ਕੀਤੀ, "ਸੰਤ ਜੀ! ਵਾਹਿਗੁਰੂ ਮਿਲਾਪ ਵਿਚ ਵਿਦਿਆ ਵੀ ਕੋਈ ਸਹਾਇਤਾ ਕਰ ਸਕਦੀ ਹੈ?" ਤਾਂ ਹੱਥ ਵਿਚ ਫੜ੍ਹੇ ਫੁੱਲ ਵਿਖਾ ਕੇ ਸੰਤ ਜੀ ਬੋਲੇ:

"ਫੁੱਲਾਂ ਦੇ ਰੂਪ ਨੂੰ ਨੇਤਰ ਹੀ ਜਾਣਦੇ ਹਨ। ਸੁਗੰਧੀ ਨਾਸਾਂ ਕਰਕੇ ਪਛਾਣੀ ਜਾਂਦੀ ਹੈ, ਇਹਨਾਂ ਦੀ ਕੋਮਲਤਾ ਦਾ ਪਤਾ ਹੱਥਾਂ ਨਾਲ ਸਪਰਸ਼ ਤੋਂ ਲੱਗਦਾ ਹੈ। ਇਵੇਂ ਹੀ ਬ੍ਰਹਮ ਵਿਦਿਆ ਨੇਤਰਾਂ ਵਾਂਗ ਦ੍ਰਿਸ਼ਟਾ ਦੇ ਰੂਪ ਵਾਹਿਗੁਰੂ ਨੂੰ ਪ੍ਰਗਟ ਕਰ ਕੇ ਦਿਖਾ ਦਿੰਦੀ ਹੈ। ਵਿਦਿਆਹੀਣ ਪੁਰਸ਼ ਅੰਧੇ ਪੁਰਖ ਵਰਗਾ ਹੈ, ਜੋ ਦੇਖ ਨਹੀਂ ਸਕਦਾ। ਸਿਮਰਨ ਨਾਸਾਂ ਦੀ ਤਰ੍ਹਾਂ ਹੈ, ਜੋ ਭਗਤੀ ਦੀ ਸੁਗੰਧੀ ਨੂੰ ਪ੍ਰਗਟ ਕਰਦਾ ਹੈ। ਸਿਮਰਨਹੀਣ ਪੁਰਸ਼ ਨੂੰ ਗੁਣਗੁਣੇ ਵਾਂਗ ਸੁਗੰਧੀ ਰੂਪ ਵਾਹਿਗੁਰੂ ਦਾ ਅਨੁਭਵ ਨਹੀਂ ਹੋ ਸਕਦਾ। ਗੁਰੂ ਘਰ ਦੀ ਸੇਵਾ ਕਰਨ ਵਾਲੇ ਦਾ ਹਿਰਦਾ ਕੋਮਲ ਹੋ ਜਾਂਦਾ ਹੈ। ਕੋਮਲ ਹਿਰਦੇ ਵਾਲਾ ਪੁਰਸ਼ ਹੀ ਕੋਮਲ ਰੂਪ ਪ੍ਰਮੇਸ਼ਰ ਨੂੰ ਮਹਿਸੂਸ ਕਰ ਸਕਦਾ ਹੈ। ਇਉਂ ਗੁਰੂ ਘਰ ਵਿਚ ਸੇਵਾ, ਸਿਮਰਨ ਅਤੇ ਵਿਦਿਆ ਤਿੰਨੇ ਹੀ ਹਰੀ ਦੇ ਪ੍ਰਬੀਨ ਰੂਪ ਨੂੰ ਪ੍ਰਗਟ ਕਰਨ ਵਿਚ ਸਹਾਇਕ ਸਿੱਧ ਹੁੰਦੀਆਂ ਹਨ, ਪਰ ਗੁਰਾਂ ਦੀ ਕਿਰਪਾ ਦੁਆਰਾ ਜੇ ਵਿਦਿਆ ਦੀ ਵੀਚਾਰ ਕਰੋ ਤੇ ਉਸ ਆਤਮ ਵੀਚਾਰ ਰਾਹੀਂ ਆਤਮਾ ਅਤੇ ਪਰਮਾਤਮਾ ਨੂੰ ਇਕ ਰੂਪ ਵੇਖੋ ਤਾਂ ਹੀ ਜ਼ਿੰਦਗੀ ਦੀ ਪੂਰਨ ਸਫਲਤਾ ਪ੍ਰਾਪਤ ਹੁੰਦੀ ਹੈ। ਬ੍ਰਹਮ ਵਿਦਿਆ ਤਦ ਹੀ ਸਹਾਈ ਹੁੰਦੀ ਹੈ, ਜੇ ਪਹਿਲਾਂ ਹਉਮੈ ਦਾ ਨਾਸ ਕਰੋ।"

ਫਿਰ ਸੰਤਾਂ ਨੇ ਕਿਹਾ, "ਗਿਆਨੀ ਗੁਰਬਚਨ ਸਿੰਘ ਜੀ! ਸਾਡੇ ਪਾਸੋਂ ਇਸ ਸਮੇਂ ਤੇਰੀ ਜੋ ਇੱਛਾ ਹੈ, ਮੰਗ ਲੈ। ਭਗਤੀ ਜਾਂ ਮਾਇਆ, ਦੋਹਾਂ 'ਚੋਂ ਕੀ ਚਾਹੀਦਾ ਹੈ? ਮੰਗ ਲੈ।"

ਗਿਆਨੀ ਜੀ ਨੇ ਨਿਮਰਤਾ 'ਚ ਸਿਰ ਝੁਕਾਇਆ, ਹੱਥ ਜੋੜੇ ਅਤੇ ਅਰਜ਼ ਕੀਤੀ, "ਮਹਾਰਾਜ! ਮੈਨੂੰ ਪ੍ਰੇਮਾ-ਭਗਤੀ ਸਹਿਤ ਪੂਰਨ ਗੁਰਸਿੱਖੀ ਦੀ ਦਾਤ ਬਖ਼ਸ਼ੋ ਜੀ।" ਤਾਂ ਸੰਤਾਂ ਪਹਿਲਾਂ ਹੇਠ ਲਿਖੇ ਉਪਦੇਸ਼ ਰੂਪ ਬਚਨ ਕਹੇ:

੧. ਵਾਹਿਗੁਰੂ ਅਤੇ ਸਤਿਗੁਰੂ ਜੀ ਦੀ ਕਿਰਪਾ ਸਦਕਾ ਤੈਨੂੰ ਪ੍ਰੇਮਾ-ਭਗਤੀ ਸਹਿਤ ਪੂਰਨ ਗੁਰਸਿੱਖੀ ਪ੍ਰਾਪਤ ਹੋਵੇਗੀ।

੨. ਮਾਇਆ ਦੀ ਕਦੀ ਭੁੱਲ ਕੇ ਵੀ ਇੱਛਾ ਨਾ ਕਰੀਂ। ਨਿਰ-ਇੱਛਤ ਹੋ ਕੇ ਖੁੱਲ੍ਹਾ ਵਿਵਹਾਰ ਚਲਾਈਂ। ਮਾਇਆ ਵੀ ਤੇਰੇ ਪਾਸ ਬਹੁਤ ਆਵੇਗੀ,

ਪਰ ਰਿਦੇ ਵਿਚ ਆਸਾ ਨਾ ਰੱਖੀਂ, ਸਦਾ ਉਪਰਾਮ ਰਹੀਂ।

੩. ਬਹੁਤਾ ਨਹੀਂ ਬੋਲਣਾ, ਇਹ ਨੀਤੀ ਸਦਾ ਯਾਦ ਰੱਖੀਂ।

੪. ਸੰਜਮ ਰੱਖਣਾ ਅਤੇ ਸਾਦਾ ਬਸਤਰ ਪਹਿਨਣਾ।

੫. ਤੈਨੂੰ ਗੁਰਮਤਿ ਵਿਦਿਆ ਪੜ੍ਹਾਉਣ ਦੀ ਜ਼ਿੰਮੇਵਾਰੀ ਸੌਂਪਦੇ ਹਾਂ, ਇਸ ਨੂੰ ਆਪਣੇ ਸਿਰ 'ਤੇ ਹੁਕਮ ਰੂਪ ਡੰਡਾ ਜਾਣੀਂ। ਜ਼ਿੰਦਗੀ ਦੇ ਅੰਤਲੇ ਸਾਹਾਂ ਤਕ ਸਿੰਘਾਂ ਅਤੇ ਸੰਗਤਾਂ ਨੂੰ ਗੁਰਬਾਣੀ ਪੜ੍ਹਾਈਂ।

੬. ਸੰਥਾ ਕਰਵਾ ਕੇ ਇਕਾਂਤ ਰਹੀਂ, ਤੇਰੀ ਇਸ ਤਰ੍ਹਾਂ ਹੀ ਲਿਵ ਲੱਗ ਜਾਏਗੀ।

੭. ਸਿੰਘਾਂ ਨੂੰ ਸਦਾ ਆਪਣੇ ਅੰਗ-ਸੰਗ ਰੱਖੀਂ, ਇਉਂ ਤੇਰੀ ਜ਼ਿੰਦਗੀ ਸਹਿਜੇ ਹੀ ਨਿਰਵਿਕਾਰ ਰਹੇਗੀ।

੮. ਕਿਸੇ ਪ੍ਰਕਾਰ ਦੀ ਹਉਮੈ ਨਾ ਕਰੀਂ ਤੇ ਜਗਤ ਨੂੰ ਭੇਖ ਨਾ ਵਿਖਾਈਂ।

੯. ਰਿਦੇ ਵਿਚ ਗ਼ਰੀਬੀ ਤੇ ਗੁਰਮਤਿ ਨੂੰ ਧਾਰ ਕੇ ਇਕ ਰਸ ਰਹੀਂ।

੧੦. ਸਦਾ ਗੁਰਮਤਿ ਦਾ ਪ੍ਰਚਾਰ ਕਰੀਂ, ਸਾਡੀ ਇਹ ਆਗਿਆ ਕਦੇ ਵੀ ਨਾ ਭੁਲਾਈਂ।

ਉਪਰੋਕਤ ਬਚਨ ਕਹਿ ਕੇ ਸੰਤਾਂ ਨੇ ਆਪਣੇ ਹੱਥ 'ਚ ਫੜ੍ਹੇ ਫੁੱਲ ਗਿਆਨੀ ਗੁਰਬਚਨ ਸਿੰਘ ਜੀ ਦੇ ਸੀਸ 'ਤੇ ਰੱਖ ਦਿੱਤੇ ਅਤੇ ਨਾਲ ਹੀ ਕਿਹਾ, "ਹੇ ਭਾਈ! ਆਪਣਾ ਨਿਹਕਲੰਕ ਜੀਵਨ ਰੱਖੀਂ।" ਇਹ ਅਸਚਰਜ ਅਤੇ ਅਨੂਠੀ ਬਖ਼ਸ਼ਿਸ਼ ਆਪਣੇ ਆਪ 'ਤੇ ਹੋਈ ਦੇਖ ਕੇ ਗਿਆਨੀ ਗੁਰਬਚਨ ਸਿੰਘ ਜੀ ਸੰਤਾਂ ਦੇ ਚਰਨਾਂ 'ਤੇ ਢਹਿ ਪਏ। ਸੰਤਾਂ ਨੇ ਉਠਾ ਕੇ ਆਪਣੇ ਕੰਠ ਨਾਲ ਲਾ ਲਿਆ ਅਤੇ ਕਿਹਾ, "ਗੁਰੂ ਨੇ ਤੇਰੀ ਹਉਮੈ ਨਾਸ ਕਰ ਦਿੱਤੀ ਹੈ, ਤੂੰ ਸੰਗਤ ਦੀ ਚਰਨ-ਧੂੜ ਬਣ ਕੇ ਰਹੀਂ। ਨਾਮ ਨੂੰ ਹੀ ਬ੍ਰਹਮ ਗਿਆਨ ਸਮਝੀਂ, ਇਸ ਕਰਕੇ ਅੱਠੇ ਪਹਿਰ ਨਾਮ ਜਪੀਂ ਤੇ ਅਨੰਦ ਮਾਣੀਂ।"

ਇਸ ਸਮੇਂ ਜਥੇ ਦੇ ਕੁਝ ਸਿੰਘ ਵੀ ਕੋਲ ਸਨ, ਜਿਨ੍ਹਾਂ ਨੇ ਸੰਤਾਂ ਦੇ ਇਹ ਬਖ਼ਸ਼ਿਸ਼ ਭਰੇ ਬਚਨ ਸੁਣੇ। ਏਨੇ ਨੂੰ ਡਾਕਟਰ ਦੀਵਾਨ ਸਿੰਘ ਜੀ ਵੀ ਆ ਗਏ। ਉਹਨਾਂ ਨੇ ਸੰਤਾਂ ਦਾ ਪੂਰੀ ਤਰ੍ਹਾਂ ਡਾਕਟਰੀ ਮੁਆਇਨਾ ਕੀਤਾ, ਅਤੇ ਜਾਣਿਆ ਕਿ ਵਾਹਿਗੁਰੂ ਦਾ ਜਾਪ ਚੱਲ ਰਿਹਾ ਹੈ, ਰੋਗ ਕੋਈ ਨਹੀਂ ਹੈ। ਬੜਾ ਹੈਰਾਨ ਹੋਇਆ। ਸੰਤਾਂ ਨੇ ਕਿਹਾ, "ਅਸੀਂ ਬੋਪਾਰਾਇ ਜਾਣਾ ਚਾਹੁੰਦੇ ਹਾਂ।" ਤੁਰਨ ਸਮੇਂ ਡਾਕਟਰ ਨੇ ਨਬਜ਼ ਦੇਖੀ ਅਤੇ ਹੋਰ ਵੀ ਮੁਆਇਨਾ ਕੀਤਾ ਅਤੇ ਕਿਹਾ, "ਇਸ ਵੇਲੇ ਆਪ ਬਿਲਕੁਲ ਅਰੋਗ ਹੋ।" ਇਸ ਤੋਂ ਬਾਅਦ ਸੰਤਾਂ ਨੇ ਕੋਈ ਦਵਾਈ ਨਹੀਂ ਖਾਧੀ। ਸੰਤ ਇੰਦਰ ਸਿੰਘ ਅਤੇ ਭਿੰਡਰਾਂ ਦੀ

ਸੰਗਤ ਸੰਤਾਂ ਨੂੰ ਭਿੰਡਰੀਂ ਲੈ ਜਾਣਾ ਚਾਹੁੰਦੀ ਸੀ, ਪਰ ਸੰਤ ਅਜੈਬ ਸਿੰਘ ਅਤੇ ਬੋਪਾਰਾਇ ਦੀ ਸੰਗਤ ਵਧੇਰੇ ਜ਼ੋਰ ਦੇ ਰਹੀ ਸੀ ਕਿ ਸੰਤ ਜੀ ਬੋਪਾਰਾਇ ਚੱਲਣ। ਅਖ਼ੀਰ ਨੂੰ ਸੰਤਾਂ ਨੇ ਬੋਪਾਰਾਇ ਚੱਲਣ ਦੀ ਪ੍ਰਵਾਨਗੀ ਦੇ ਦਿੱਤੀ। ੩੦ ਮਾਘ ਨੂੰ ਬੱਸਾਂ 'ਤੇ ਚੜ੍ਹ ਕੇ ਸੰਗਤ ਸਮੇਤ ਬੋਪਾਰਾਇ ਆ ਗਏ। ਅਖੰਡ ਪਾਠ ਪਹਿਲਾਂ ਹੀ ਚੱਲ ਰਹੇ ਸਨ। ਨਗਰ, ਇਲਾਕੇ ਅਤੇ ਦੂਰ-ਦੁਰਾਡੇ ਦੀਆਂ ਸੰਗਤਾਂ ਦਰਸ਼ਨ ਕਰ ਕੇ ਅਤੇ ਬਚਨ ਸੁਣ ਕੇ ਚਲੀਆਂ ਗਈਆਂ।

੩ ਫੱਗਣ ਦੀ ਰਾਤ ਨੂੰ ਬਹੁਤ ਸਾਰੀ ਸੰਗਤ ਸੰਤ ਜੀ ਦੇ ਪਾਸ ਬੈਠੀ ਹੋਈ ਸੀ ਅਤੇ ਸ੍ਰੀ ਅਖੰਡ ਪਾਠ ਵੀ ਪ੍ਰਾਰੰਭ ਸਨ। ਇਹ ਸੰਤਾਂ ਦੇ ਆਖ਼ਰੀ ਦਰਸ਼ਨ ਸਨ। ਸੰਤਾਂ ਨੇ ਕੋਲ ਬੈਠੀ ਸੰਗਤ ਨੂੰ ਕਿਹਾ, "ਜੇ ਕਿਸੇ ਨੇ ਕੁਝ ਪੁੱਛਣਾ ਹੈ, ਤਾਂ ਪੁੱਛ ਲਓ। ਫਿਰ ਨਾ ਅਸਾਂ ਨੂੰ ਕੋਈ ਬੁਲਾਵੇ।"

## ਸੰਤਾਂ ਵੱਲੋਂ ਅੰਤਮ ਉਪਦੇਸ਼

**ਪਹਿਲਾ ਬਚਨ**—ਪ੍ਰੇਮੀਓ! ਭਾਵੇਂ ਕਿਸੇ ਵੀ ਭੇਖ ਦਾ ਸੰਤ ਹੋਵੇ, ਸਭ ਨਾਲ ਪ੍ਰੇਮ ਕਰਨਾ।

**ਦੂਜਾ ਬਚਨ**—ਜੇ ਕੋਈ ਆਪ ਤੋਂ ਘੱਟ ਪੜ੍ਹਿਆ ਹੋਵੇ, ਉਸ ਦੀ ਨਿਰਾਦਰੀ ਕਰਨ ਵਾਸਤੇ, ਉਸ ਦੀ ਸਮਝ ਤੋਂ ਪਰ੍ਹੇ ਦੀ ਗੱਲ ਉਸ ਤੋਂ ਨਹੀਂ ਪੁੱਛਣੀ।

**ਤੀਜਾ ਬਚਨ**—ਜੇ ਮਿਲ ਕੇ ਰਹੋਗੇ ਤਾਂ ਤੁਹਾਡੀ ਚੜ੍ਹਦੀ ਕਲਾ ਰਹੇਗੀ।

ਇਸ ਤੋਂ ਬਾਅਦ ਆਪ ਨਹੀਂ ਬੋਲੇ।

### ੨੯ਵਾਂ ਸਾਲ (ਸੰਨ ੧੯੩੦ ਈਸਵੀ)

## ਸੰਤ ਸੁੰਦਰ ਸਿੰਘ ਜੀ ਦਾ ਗੁਰਪੁਰੀ ਪਿਆਨਾ

੪ ਫੱਗਣ ਨੂੰ ਸਵੇਰੇ ੮ ਵਜੇ ਸੰਤਾਂ ਨੇ ਕਿਹਾ, "ਪਹਿਲਾਂ ਸ੍ਰੀ ਅਖੰਡ ਪਾਠ ਦੇ ਭੋਗ ਦੇ ਸਲੋਕ ਪੜ੍ਹ ਦਿਉ। ਆਸਾ ਦੀ ਵਾਰ ਦੇ ਬਾਕੀ ਸਲੋਕਾਂ ਦਾ ਕੀਰਤਨ ਬਾਅਦ 'ਚ ਕਰਿਉ।" ਸਵਾ ਅੱਠ ਵਜੇ ਸਲੋਕ ਪੜ੍ਹੇ ਗਏ। ਨਾਲ ਹੀ ਸੰਤ ਜੀ ਆਪਣਾ ਪੰਜ ਭੂਤਕ ਸਰੀਰ ਤਿਆਗ ਕੇ :

*'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥'*

*[ਬਿਲਾਵਲੁ ਮਹਲਾ ੫, ਅੰਗ—੮੪੬]*

ਪਦਵੀ ਨੂੰ ਪ੍ਰਾਪਤ ਹੋ ਕੇ ਸੱਚਖੰਡ ਜਾ ਬਿਰਾਜੇ। ੨ ਫੱਗਣ ਤੋਂ ਆਰੰਭ ਅਖੰਡ ਪਾਠ ਦਾ ਭੋਗ ਪਾਇਆ ਗਿਆ, ਕੀਰਤਨ ਹੁੰਦਾ ਰਿਹਾ, ਦਿਨ ਢਲੇ ਤਕ ਸੰਗਤਾਂ ਦਰਸ਼ਨ ਕਰਦੀਆਂ ਰਹੀਆਂ, ਫਿਰ ਸਰੀਰ ਦਾ ਇਸ਼ਨਾਨ ਕਰਵਾ ਕੇ ਗੁਰਦੁਆਰੇ ਦੀ ਪਰਕਰਮਾ ਕੀਤੀ ਗਈ ਅਤੇ ਗੁਰਦੁਆਰੇ ਦੇ ਪਹਾੜ-ਪੱਛਮ ਦੇ ਕੋਨੇ ਵਿਚ ਸ਼ਾਮ ਨੂੰ ਸਰੀਰ ਦਾ ਗੁਰਮਤਿ ਅਨੁਸਾਰ ਅੰਤਮ ਸੰਸਕਾਰ ਕਰ ਦਿੱਤਾ ਗਿਆ। ਹਰ ਰੋਜ਼ ਕੀਰਤਨ ਅਤੇ ਸਹਸਕ੍ਰਿਤੀ ਸਲੋਕਾਂ ਦੀ ਕਥਾ ਹੁੰਦੀ ਰਹੀ। ਕਥਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਆਪ ਕਰਦੇ ਰਹੇ। ੧੩ ਫੱਗਣ ਨੂੰ ਦਸਵੇਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਇਆ ਗਿਆ। ਬੜਾ ਭਾਰੀ ਦੀਵਾਨ ਸਜਿਆ। ਇਸ ਸਮੇਂ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲੇ, ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ, ਰਾਗੀ ਸੁੱਧ ਸਿੰਘ ਜੀ, ਮਹੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ, ਸੰਤ ਭਾਗ ਸਿੰਘ ਜੀ ਠੱਟੇ ਵਾਲੇ ਆਦਿ ਗੁਰਮੁਖ ਪਿਆਰੇ ਸੰਤ ਮਹਾਤਮਾ ਪੁੱਜੇ ਹੋਏ ਸਨ। ਜਥੇਦਾਰ ਗੁਰਦਿਆਲ ਸਿੰਘ ਜੀ ਨੂੰ ਬੋਪਾਰਾਇ ਦੇ ਗੁਰਦੁਆਰੇ ਦੀ ਜਥੇਦਾਰੀ ਦਾ ਸਿਰੋਪਾਓ ਦਿੱਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਤਾਂ ਵੱਲੋਂ ਆਰੰਭ ਕੀਤੀ ਗਈ ਸੰਥਾ ਕਥਾ, ਜੋ ਵਿਚੇ ਰਹਿ ਗਈ ਸੀ, ਪੂਰੀ ਕਰਨ ਲਈ ਅਤੇ ਟਕਸਾਲ ਦੇ ਮੁਖੀ ਬਣ ਕੇ ਵਿਦਿਆਰਥੀਆਂ ਨੂੰ ਪੜ੍ਹਾਉਣ ਲਈ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਬੇਨਤੀ ਕੀਤੀ ਗਈ, ਜੋ ਉਹਨਾਂ ਪ੍ਰਵਾਨ ਕਰ ਲਈ। ਤਖ਼ਤਾਂ ਵੱਲੋਂ, ਸਾਧੂ ਸਮਾਜ ਵੱਲੋਂ, ਸੰਗਤਾਂ ਵੱਲੋਂ ਸਿਰੋਪਾਓ ਦਿੱਤੇ ਗਏ। ਸੰਤਾਂ ਦੀ ਯਾਦ ਵਿਚ ੧੦੧ ਫ਼ੁੱਟ ਉੱਚਾ ਸ੍ਰੀ ਨਿਸ਼ਾਨ ਸਾਹਿਬ ਝੁਲਾਇਆ ਗਿਆ। ਪਿੱਛੋਂ ਜਥੇ ਦੇ ਸਿੰਘਾਂ ਵੱਲੋਂ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਅਤੇ ੧ ਲੱਖ ੯੦ ਹਜ਼ਾਰ ਜਾਪੁ ਸਾਹਿਬ ਦੇ ਪਾਠ ਕੀਤੇ ਗਏ। ਜਿਸ ਜਿਸ ਨੇ ਸੰਤਾਂ ਦੇ ਸਰੀਰ ਸ਼ਾਂਤ ਹੋਣ ਦੀ ਖ਼ਬਰ ਸੁਣੀ, ਆਪਣੇ ਦਿਲ ਨੂੰ ਫੜ੍ਹ ਕੇ ਬਹਿ ਗਿਆ। ਥਾਂ ਥਾਂ ਸੰਤਾਂ ਦੀ ਯਾਦ ਵਿਚ ਪਾਠ ਕੀਤੇ ਗਏ। ਅਰਦਾਸੇ ਸੋਧੇ ਗਏ। ਅਖ਼ਬਾਰਾਂ ਵਿਚ ਸੰਤਾਂ ਦੇ ਜੀਵਨ 'ਤੇ ਲੇਖ ਅਤੇ ਫ਼ੋਟੋ ਛਪੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੯ ਮਾਰਚ ੧੯੩੦ ਦੇ ਜਨਰਲ ਸਮਾਗਮ ਵਿਚ ਇਹ ਸ਼ੋਕ ਮਤਾ ਪਾਸ ਕੀਤਾ ਗਿਆ :

*"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਸ ਪ੍ਰਸਿੱਧ ਪੰਥ ਸੇਵਕ ਅਤੇ ਗੁਰਮੁਖ ਪਿਆਰੇ ਸੰਤ ਗਿਆਨੀ ਸੁੰਦਰ ਸਿੰਘ ਜੀ ਸਾਹਿਬ ਭਿੰਡਰਾਂ ਵਾਲਿਆਂ ਦੇ ਸੱਚਖੰਡ ਨਿਵਾਸ ਪਰ*

*ਪੰਥ ਲਈ ਇਕ ਬਹੁਤ ਵੱਡਾ ਘਾਟਾ ਅਨੁਭਵ ਕਰਦਾ ਹੈ ਅਤੇ ਅਕਾਲ ਪੁਰਖ ਦੇ ਚਰਨਾਂ ਵਿਖੇ ਅਰਦਾਸ ਕਰਦਾ ਹੈ ਕਿ ਉਹ ਪੰਥ ਵਿਚ ਇਸ ਪਏ ਘਾਟੇ ਨੂੰ ਆਪਣੀ ਕ੍ਰਿਪਾਲਤਾ ਦੁਆਰਾ ਪੂਰਾ ਕਰੇ।"*

## ਪਹਿਲੀ ਸੰਥਾ ਕਥਾ

ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਦਸਵੇਂ ਦੇ ਸਮਾਗਮ ਤੋਂ ਅਗਲੇ ਦਿਨ ਪਿੰਡ ਬੋਪਾਰਾਇ ਦੇ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਹ ਸੰਥਾ ਕਥਾ, ਜਿਸ ਨੂੰ ਸੰਤ ਜੀ ਮਾਝ ਦੀ ਵਾਰ ਦੀ ਚੌਥੀ ਪਉੜੀ ਤਕ ਆਪ ਕਰ ਗਏ ਸਨ, ਆਪ ਨੇ ਜਥੇ ਦੇ ਮੁਖੀ ਸਿੰਘਾਂ ਦੀ ਆਗਿਆ ਅਨੁਸਾਰ ਉਹ ਸੰਥਾ ਕਥਾ ਨੂੰ ਅੱਗੋਂ ਆਰੰਭ ਕਰਨ ਤੋਂ ਪਹਿਲਾਂ ਸੰਤ ਸੁੰਦਰ ਸਿੰਘ ਜੀ ਦਾ ਜੀਵਨ ਅਤੇ ਕੀਤੇ ਪਰਉਪਕਾਰਾਂ ਦਾ ਵਰਣਨ ਕੀਤਾ। ਬ੍ਰਹਮ ਗਿਆਨ ਅਤੇ ਗੁਰਮਤਿ ਦੀ ਵਿਦਿਆ ਪੜ੍ਹਾਈ ਦਾ ਵਿਸਥਾਰ ਕੀਤਾ।

ਇਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਸੰਥਾ ਕਥਾ ਬੋਪਾਰਾਇ ਵਿਖੇ ਵਿਦਿਆਰਥੀਆਂ, ਨਗਰ ਅਤੇ ਇਲਾਕੇ ਦੀਆਂ ਸੰਗਤਾਂ ਨੂੰ ਹਰ ਰੋਜ਼ ਸਵੇਰੇ ਛੇ ਵਜੇ ਤੋਂ ਸਾਢੇ ਸੱਤ ਵਜੇ ਤਕ ਡੇਢ ਘੰਟਾ ਸੁਣਾਇਆ ਕਰਦੇ। ਸਮਾਪਤੀ ਉਪਰੰਤ ਜਲ ਪਾਣੀ ਛਕ ਕੇ ਵਿਦਿਆਰਥੀ ਉਸ ਸੰਥਾ ਕਥਾ ਨੂੰ ਦੁਬਾਰਾ ਵਿਚਾਰਦੇ, ਜ਼ਰੂਰੀ ਅਤੇ ਮੁਸ਼ਕਲ ਅਰਥਾਂ ਦੇ ਨੋਟ ਆਪੋ ਆਪਣੀਆਂ ਕਾਪੀਆਂ 'ਤੇ ਉਤਾਰ ਲੈਂਦੇ। ਉਤਪੰਨ ਸ਼ੰਕਿਆਂ ਦੀ ਨਵਿਰਤੀ ਸਿਆਣੇ ਵਿਦਿਆਰਥੀ ਆਪ ਹੀ ਵਿਚਾਰ-ਵਟਾਂਦਰੇ ਦੁਆਰਾ ਸੁਲਝਾ ਲੈਂਦੇ, ਜਿਹੜੇ ਸ਼ੰਕੇ ਫਿਰ ਵੀ ਰਹਿ ਜਾਂਦੇ, ਉਹਨਾਂ ਦੀ ਨਵਿਰਤੀ ਰਾਤ ਨੂੰ ਪ੍ਰਸ਼ਾਦਾ ਛਕਣ ਤੋਂ ਬਾਅਦ ਮੁਖੀ ਮੁਖੀ ਵਿਦਿਆਰਥੀ ਸੰਤਾਂ ਨੂੰ ਖ਼ੁਦ ਮਿਲ ਕੇ ਕਰ ਲੈਂਦੇ ਅਤੇ ਅਗਲੇ ਦਿਨ ਬਾਕੀ ਵਿਦਿਆਰਥੀਆਂ ਦੀ ਤਸੱਲੀ ਕਰਵਾ ਦਿਆ ਕਰਦੇ। ਦੁਪਹਿਰ ਤਕ ਵਿਦਿਆਰਥੀ ਆਪਣੀ ਸੰਥਾ ਪਕਾਉਣ ਅਤੇ ਲਿਖਣ ਪੜ੍ਹਨ ਵਿਚ ਰੁੱਝੇ ਰਹਿੰਦੇ। ਦੁਪਹਿਰ ਦਾ ਪ੍ਰਸ਼ਾਦਾ ਛਕ ਕੇ ਕੁਝ ਸਮਾਂ ਅਰਾਮ ਕਰਦੇ ਅਤੇ ਫਿਰ ਉੱਠ ਕੇ ਇਸ਼ਨਾਨ ਕਰ ਕੇ ਸਾਵਧਾਨ ਹੋ ਕੇ ਸ਼ਾਮ ਦੇ ਦੀਵਾਨ ਵਿਚ ਗੁਰਦੁਆਰਾ ਸਾਹਿਬ ਪਹੁੰਚ ਜਾਂਦੇ। ਸੰਤ ਜੀ ਸ਼ਾਮ ਦੇ ਦੀਵਾਨ ਵਿਚ ਵਿਦਿਆਰਥੀਆਂ ਦੀ ਸੰਥਾ ਹਿੱਤ ਅਤੇ ਸੰਗਤਾਂ ਦੇ ਸੁਣਨ ਹਿੱਤ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਬੜੇ ਰਸ-ਭਿੰਨੇ ਸ਼ਬਦਾਂ ਵਿਚ ਐਸੇ

ਪਿਆਰ ਨਾਲ ਕਰਦੇ ਕਿ ਸਰੋਤਿਆਂ ਨੂੰ ਇਤਿਹਾਸਕ ਵਿਅਕਤੀਆਂ ਦੇ ਸੱਚਮੁੱਚ ਹੀ ਦਰਸ਼ਨ ਹੋ ਜਾਂਦੇ। ਘਟਨਾਵਾਂ ਅੰਤਰ-ਆਤਮੇ ਉੱਕਰੀਆਂ ਜਾਂਦੀਆਂ ਅਤੇ ਸਦੀਵੀ ਯਾਦ ਬਣ ਜਾਂਦੀਆਂ।

ਆਮ ਵਿਦਿਆਰਥੀਆਂ ਤੋਂ ਇਲਾਵਾ ਜਥੇਦਾਰ ਗੁਰਦਿਆਲ ਸਿੰਘ ਜੀ, ਸੰਤ ਅਜਾਇਬ ਸਿੰਘ ਜੀ, ਸੰਤ ਨਰਾਇਣ ਸਿੰਘ ਜੀ, ਭਾਈ ਹਜ਼ੂਰਾ ਸਿੰਘ ਜੀ ਅਤੇ ਬਾਬਾ ਧੰਨਾ ਸਿੰਘ ਜੀ ਆਦਿ ਵੱਡੇ ਸੰਤਾਂ ਦੇ ਮੁਖੀ ਸੇਵਕ, ਸਾਰੇ ਇਕੱਠੇ ਰਹਿ ਕੇ ਦੋਨੋਂ ਸਮੇਂ ਦੀ ਕਥਾ ਦਾ ਅਨੰਦ ਮਾਣਦੇ ਰਹੇ ਅਤੇ ਗੁਰਬਾਣੀ ਦੇ ਅਰਥਾਂ ਦਾ ਅਭਿਆਸ ਕਰਦੇ ਰਹੇ। ਸੰਗਤ ਦੇ ਲੰਗਰ ਅਤੇ ਰਿਹਾਇਸ਼ ਆਦਿ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਜਥੇਦਾਰ ਗੁਰਦਿਆਲ ਸਿੰਘ ਜੀ ਸਫਲਤਾ ਪੂਰਵਕ ਨਿਭਾਉਂਦੇ ਰਹੇ। ਸੁੰਦਰ ਰਸੀਲਾ ਕੀਰਤਨ ਸੰਤ ਅਜਾਇਬ ਸਿੰਘ ਜੀ ਸੁਣਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਇਹ ਸਾਰੀ ਕਥਾ ਬੋਪਾਰਾਇ ਦੇ ਗੁਰਦੁਆਰੇ ਹੀ ਸੰਪੂਰਨ ਕੀਤੀ। ਸਵੇਰ ਦੀ ਕਥਾ ਤੋਂ ਬਾਅਦ ਇਰਦ-ਗਿਰਦ ਦੇ ਨਗਰਾਂ, ਪਿੰਡਾਂ ਜਾਂ ਸ਼ਹਿਰਾਂ ਵਿਚ ਵੀ ਦੁਪਹਿਰ ਦੇ ਦੀਵਾਨ ਸਜਾਉਂਦੇ, ਗੁਰਮਤਿ ਪ੍ਰਚਾਰ ਕਰਦੇ ਅਤੇ ਅੰਮ੍ਰਿਤ ਛਕਾਉਣ ਦੀ ਸੇਵਾ ਕਰਦੇ ਰਹੇ। ਸ਼ਾਮ ਦੀ ਸੰਥਾ ਕਥਾ ਸਮੇਂ ਵਾਪਸ ਮੁੜ ਆਉਂਦੇ। ਜੇ ਕਿਸੇ ਸਾਲਾਨਾ ਜਾਂ ਜ਼ਰੂਰੀ ਦੀਵਾਨ ਹਿੱਤ ਬਾਹਰ ਜਾਣਾ ਹੁੰਦਾ ਤਾਂ ਸ਼ਾਮ ਦੀ ਸੰਥਾ ਕਥਾ ਨਾ ਕਰਦੇ, ਪਰ ਸੁਬ੍ਹਾ ਦੀ ਸੰਥਾ ਕਥਾ ਬੋਪਾਰਾਇ ਹੀ ਕਰਨ ਦਾ ਨਿਯਮ ਪੱਕਾ ਰੱਖਿਆ।

ਇਸ ਕਥਾ ਦੌਰਾਨ ਜਥੇ ਦੇ ਸਾਰੇ ਸਿੰਘਾਂ ਪਾਸੋਂ ਸੇਵਾ ਤੇ ਭਜਨ ਸਿਮਰਨ ਵੀ ਕਰਵਾਉਂਦੇ ਰਹੇ। ਸ੍ਰੀ ਸਹਿਜ ਪਾਠ ਤੇ ਸ੍ਰੀ ਅਖੰਡ ਪਾਠ ਵੀ ਸਿੰਘ ਕਰਦੇ। ਆਪ ਵੀ ਨਾਲ ਸ਼ਾਮਲ ਹੁੰਦੇ। ਜਿਸ ਦਾ ਮਕਸਦ ਸਿੰਘਾਂ ਅੰਦਰ ਗੁਰਬਾਣੀ ਦੀ ਸਰਲਤਾ ਅਤੇ ਸ਼ੁੱਧਤਾ ਦੇ ਨਾਲ ਨਾਲ ਅਰਥਾਂ ਨੂੰ ਸਮਝਣ ਤੇ ਭਜਨ ਸਿਮਰਨ ਦੀ ਰੁਚੀ ਨੂੰ ਦ੍ਰਿੜ੍ਹ ਕਰਨਾ ਵੀ ਸੀ।

ਜੋ ਸੰਤ ਸੁੰਦਰ ਸਿੰਘ ਜੀ ਵੱਲੋਂ ਮਾਝ ਦੀ ਵਾਰ ਦੀ ਚੌਥੀ ਪਉੜੀ ਤਕ ਕੀਤੀ ਸੰਥਾ ਕਥਾ ਆਪ ਨੇ ਸੰਤਾਂ ਦੇ ਦੁਸਹਿਰੇ ਤੋਂ ਅਗਲੇ ਦਿਨ ੫ ਫੱਗਣ ਮੁਤਾਬਕ ੧੬ ਫ਼ਰਵਰੀ ੧੯੩੦ ਈਸਵੀ ਨੂੰ ਆਰੰਭ ਕੀਤੀ ਸੀ, ਅਗਲੇ ਸਾਲ ੪ ਫੱਗਣ ਮੁਤਾਬਕ ੧੫ ਫ਼ਰਵਰੀ ੧੯੩੧ ਈਸਵੀ ਨੂੰ ਸੰਤਾਂ ਦੀ ਪਹਿਲੀ ਬਰਸੀ ਦੇ ਸਬੰਧ ਵਿਚ ਸੱਜੇ ੨, ੩ ਅਤੇ ੪ ਫੱਗਣ ਦੇ ਸਾਲਾਨਾ ਜੋੜ ਮੇਲੇ ਦੇ ਅੰਤਲੇ ਦਿਨ ਸੁਬ੍ਹਾ ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਸੰਗਤਾਂ ਦੇ ਭਾਰੀ ਇਕੱਠ ਵਿਚ ਗੁਰਦੁਆਰਾ ਸੱਚਖੰਡ ਬੋਪਾਰਾਇ ਵਿਖੇ ਭੋਗ

ਪਾਇਆ। ਇਹ ਆਪ ਦੀ ਵਿਦਿਆਰਥੀਆਂ ਅਤੇ ਸੰਗਤਾਂ ਨੂੰ ਸੁਣਾਈ ਪਹਿਲੀ ਕਥਾ ਸੀ। ਜਿਸ ਦਾ ਜੋੜ ਮੇਲੇ ਸਮੇਂ ਆਏ ਸੰਤਾਂ, ਮਹੰਤਾਂ, ਗੁਣੀ-ਗਿਆਨੀਆਂ, ਵਿਦਵਾਨਾਂ ਅਤੇ ਪੰਥ ਦਰਦੀਆਂ ਆਨੰਦ ਮਾਣਿਆ ਅਤੇ ਮਹਿਸੂਸ ਕੀਤਾ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸਰੀਰ ਤਿਆਗ ਜਾਣ ਨਾਲ ਜੋ ਪੰਥ ਨੂੰ ਘਾਟਾ ਪਿਆ ਸੀ, ਉਸ ਘਾਟੇ ਨੂੰ ਸਤਿਗੁਰੂ ਜੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਰਾਹੀਂ ਪੂਰਾ ਕਰਨ ਦੀ ਕ੍ਰਿਪਾਲਤਾ ਕਰਨਗੇ।

## ਸੰਤ ਜੀ ਦਾ ਨਿੱਤ ਕਰਮ

ਸੰਤ ਜੀ ਰਾਤ ਦੇ ਦੋ ਕੁ ਵਜੇ ਉੱਠ ਕੇ ਦੋ ਤਿੰਨ ਵਾਰ 'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ' ਕਹਿੰਦੇ। ਸੁਣ ਕੇ ਸੇਵਾਦਾਰ ਉੱਠ ਕੇ ਜਲ ਵਰਤਾ ਦਿੰਦਾ। ਪੰਜ ਇਸ਼ਨਾਨਾ ਕਰ ਕੇ ਧਿਆਨ ਜੋੜ ਕੇ ਬੈਠ ਜਾਂਦੇ। ਚਾਰ ਵਜੇ ਕਿਰਿਆ ਸੋਧਨ ਵਾਸਤੇ ਬਾਹਰ ਨੂੰ ਜਾਂਦੇ। ਬਾਹਰੋਂ ਆ ਕੇ ਹੱਥਾਂ ਦੀ ਸਫ਼ਾਈ ਵਾਸਤੇ ਮੰਜੇ 'ਤੇ ਬੈਠ ਜਾਂਦੇ, ਇਕ ਸਿੰਘ ਹੱਥਾਂ 'ਤੇ ਰੇਤ ਪਾਈ ਜਾਂਦਾ ਤੇ ਦੂਸਰਾ ਪਾਣੀ ਪਾਈ ਜਾਂਦਾ ਸੀ, ਇਸ ਤਰ੍ਹਾਂ ਹੱਥ ਮਾਂਜਦਿਆਂ ਅੱਧਾ ਕੁ ਘੰਟਾ ਸਮਾਂ ਲੱਗ ਜਾਂਦਾ ਸੀ। ਇਉਂ ਤਕਰੀਬਨ ਦਸ ਬਾਰਾਂ ਕਿਲੋ ਰੇਤ ਨਾਲ ਹੱਥ ਮਾਂਜਦੇ ਸਨ। ਸਿਆਲ ਵਿਚ ਵੀ ਇਸੇ ਤਰ੍ਹਾਂ ਨੰਗੇ ਪਿੰਡੇ ਬੈਠੇ ਹੱਥ ਮਾਂਜਦੇ ਰਹਿੰਦੇ, ਫਿਰ ਇਸ਼ਨਾਨ ਕਰਦੇ ਵੀ ਅੱਧਾ ਘੰਟਾ ਜ਼ਰੂਰ ਲਾਉਂਦੇ ਸਨ। ਘੱਟ ਤੋਂ ਘੱਟ ਸੌ ਸੌ ਬਾਲਟੀਆਂ ਤਾਂ ਪਾਣੀ ਦੀਆਂ ਭਰ ਕੇ ਸਰੀਰ ਉਪਰ ਜ਼ਰੂਰ ਪਵਾਉਂਦੇ ਸਨ। ਫਿਰ ਆਪਣੇ ਆਸਣ 'ਤੇ ਆ ਕੇ ਨਿੱਤਨੇਮ ਕਰਦੇ। ਫਿਰ ਕੇਸਾਂ ਤੇ ਦਾਹੜੇ ਵਿਚ ਬਹੁਤ ਚਿਰ ਕੰਘਾ ਕਰਦੇ ਰਹਿੰਦੇ।* ਉਪਰੰਤ ਦਸਤਾਰ ਸਜਾ ਕੇ, ਰੁੱਤ ਅਨੁਸਾਰ ਜਲ ਪਾਣੀ, ਦੁੱਧ ਜਾਂ ਦਹੀਂ ਲੱਸੀ ਛਕ ਕੇ ਫਿਰ ਕਥਾ ਕਰਨ ਜਾਂਦੇ। ਕਥਾ ਕਰਦਿਆਂ ਤਕਰੀਬਨ ਸਵਾ ਕੁ ਨੌਂ ਵਜ ਜਾਂਦੇ। ਫਿਰ ਉਥੇ ਮਹਾਰਾਜ ਜੀ ਦੀ ਹਜ਼ੂਰੀ ਵਿਚ ਬੈਠ ਕੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤੋਂ ਆਪਣਾ ਨਿੱਤਨੇਮ ਕਰਨ ਲੱਗ ਜਾਂਦੇ। ਇਹ

---

*ਸਿਆਣਿਆਂ ਦਾ ਵਿਚਾਰ ਹੈ ਕਿ ਵੱਧ ਸਮਾਂ ਕੰਘਾ ਕਰਨ ਨਾਲ ਕੇਸਾਂ ਦੀਆਂ ਜੜ੍ਹਾਂ ਮਜ਼ਬੂਤ ਹੋ ਕੇ ਕੇਸਾਂ ਦੇ ਉਖੜਨ ਤੋਂ ਬਚਾਅ ਰਹਿੰਦਾ ਹੈ ਅਤੇ ਦਿਮਾਗ਼ ਦੀ ਮਾਲਸ਼ ਹੋ ਜਾਣ ਤੋਂ, ਦਿਮਾਗ਼ ਸਵਸਥ ਅਤੇ ਹੁਸ਼ਿਆਰ ਹੋ ਜਾਂਦਾ ਹੈ।

ਨਿੱਤਨੇਮ ਕਿਸੇ ਖ਼ਾਸ ਬਾਣੀ ਦਾ ਨਹੀਂ ਹੁੰਦਾ ਸੀ। ਕਦੇ ਕਿਤੋਂ, ਕਦੇ ਕਿਤੋਂ, ਦੋ ਦੋ ਚਾਰ ਚਾਰ ਪੱਤਰੇ ਪੜ੍ਹਦੇ ਰਹਿੰਦੇ। ਜਿਤਨਾ ਚਿਰ ਨਿੱਤਨੇਮ ਕਰਦੇ, ਉਤਨਾ ਚਿਰ ਕਿਸੇ ਨਾਲ ਗੱਲ-ਬਾਤ ਨਹੀਂ ਕਰਦੇ ਸਨ। ਗੱਲ ਨਾ ਕਰਨ ਦਾ ਭਾਵ ਇਹ ਸੀ ਕਿ ਕਥਾ ਦਾ ਰਸ ਉਸੇ ਤਰ੍ਹਾਂ ਹੀ ਬਣਿਆ ਰਹੇ।

ਕਈ ਵਾਰ ਤਾਂ ੧ਓ ਨੂੰ ਹੀ ਕਈ ਕਈ ਵਾਰ ਸੁਰਤਿ ਜੋੜ ਕੇ ਪੜ੍ਹੀ ਜਾਂਦੇ। ਇਹ ਸਾਰਾ ਨਿੱਤਨੇਮ ਚੌਂਕੜਾ ਮਾਰ ਕੇ ਕਰਦੇ ਸਨ। ਨਿੱਤਨੇਮ ਕਰ ਕੇ ਫਿਰ ਖੜ੍ਹੇ ਹੋ ਜਾਂਦੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰ ਚੌਰ ਕਰਦੇ, ਨਾਲ ਨਾਲ ਇਹ ਕਹੀ ਜਾਂਦੇ, "ਗੁਰੂ ਨਾਨਕ ਸਾਹਿਬ ਜੀ! ਮੈਂ ਤੇਰਾ ਹਾਂ! ਮੈਂ ਤੇਰਾ ਹਾਂ!! ਮੈਂ ਤੇਰਾ ਹਾਂ!!!" ਦਸਾਂ ਪਾਤਿਸ਼ਾਹੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਕ ਇਸ ਤਰ੍ਹਾਂ ਕਹਿ ਕੇ ਫਿਰ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਇਸੇ ਤਰ੍ਹਾਂ ਕਹੀ ਜਾਣਾ। ਅੱਧੇ ਘੰਟੇ ਦੇ ਕਰੀਬ ਇਸੇ ਤਰ੍ਹਾਂ ਹੀ ਕਹੀ ਜਾਂਦੇ। ਉਸ ਵੇਲੇ ਸੰਤ ਜੀ ਦੇ ਚਿਹਰੇ ਦਾ ਜਾਹੋ-ਜਲਾਲ ਵੇਖਣ ਵਾਲਾ ਹੀ ਹੁੰਦਾ ਸੀ। ਚਿਹਰੇ 'ਤੇ ਚੜ੍ਹਦੇ ਸੂਰਜ ਵਰਗੀ ਲਾਲੀ ਹੁੰਦੀ ਸੀ ਅਤੇ ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਕਿ ਜਿਵੇਂ ਚਿਹਰੇ ਵਿਚੋਂ ਇਲਾਹੀ ਨੂਰ ਹੀ ਵਰਸ ਰਿਹਾ ਹੋਵੇ। ਫਿਰ ਅਰਦਾਸ ਉਪਰੰਤ ਬਾਹਰ ਆ ਕੇ ਲਘੂ-ਕਿਰਿਆ (Urine) ਕਰ ਕੇ ਜਲ ਵਰਤੇ ਬਗ਼ੈਰ ਕਮਰ-ਕੱਸਾ ਨਹੀਂ ਸਨ ਕੱਸਦੇ। ਜੇ ਦਿਨ ਵਿਚ ਕਦੇ ਦੀਰਘ ਕਿਰਿਆ (Toilet) ਕਰਦੇ ਤਾਂ ਇਸ਼ਨਾਨ ਉਸੇ ਵੇਲੇ ਕਰਦੇ ਸਨ, ਐਸੀ ਸੁੱਚਮ ਸੀ। ਆਪਣੇ ਕੱਪੜਿਆਂ ਨੂੰ ਆਪਣਾ ਅਤੇ ਕਿਸੇ ਦੂਜੇ ਦਾ ਜੂਠਾ ਮਿੱਠਾ ਹੱਥ ਨਹੀਂ ਸਨ ਲੱਗਣ ਦਿੰਦੇ। ਫਿਰ ਅਰਦਾਸ ਉਪਰੰਤ ਜਲ ਵਰਤ ਕੇ ਪ੍ਰਸ਼ਾਦਾ ਛਕਣ ਜਾਂਦੇ। ਜਥੇ ਦੇ ਸਿੰਘ ਕੀਰਤਨ ਕਰਦੇ ਜਾਂਦੇ। ਫਿਰ ਸਿੰਘਾਂ ਨੂੰ ਆ ਕੇ ਛੋਟੇ ਗ੍ਰੰਥ ਪੜ੍ਹਾਉਂਦੇ। ਜੇ ਗਰਮੀ ਦੀ ਰੁੱਤ ਹੁੰਦੀ ਤਾਂ ਦੁਪਹਿਰ ਵਕਤ ਘੰਟਾ ਕੁ ਅਰਾਮ ਕਰਦੇ, ਸਿਆਲ ਵਿਚ ਤਾਂ ਦਿਨ ਛੋਟੇ ਹੋਣ ਕਰਕੇ ਦਿਨੇ ਪੈਣ ਦਾ ਵਕਤ ਹੀ ਨਹੀਂ ਸੀ ਮਿਲਦਾ। ਫਿਰ ਸ਼ਾਮ ਦੀ ਕਥਾ ਕਰਨ ਚਲੇ ਜਾਣਾ। ਕਈਆਂ ਸ਼ਬਦਾਂ ਦੇ ਕਈ ਕਈ ਕਠਨ ਅਰਥ ਕਰਦਿਆਂ ਵੀ ਸਾਰੇ ਸਿੰਘਾਂ ਵਿਚ ਨਿਗਾਹ ਹੁੰਦੀ ਸੀ। ਜੇ ਕਿਸੇ ਨੇ ਪਰਨੇ ਤੋਂ ਬਿਨਾਂ ਕੰਨ ਵਿਚ ਜਾਂ ਨੱਕ ਵਿਚ ਉਂਗਲ ਫੇਰ ਲਈ, ਉਸੇ ਵੇਲੇ ਉਸ ਨੂੰ ਟੋਕ ਦੇਣਾ। ਪੈਰਾਂ ਤੇ ਮੂੰਹ ਨੂੰ ਹੱਥ ਲਾਉਣਾ ਤਾਂ ਦੂਰ ਦੀ ਗੱਲ ਹੈ।

ਕਥਾ ਕਰ ਕੇ ਆਸਣ ਤਕ ਆਉਂਦਿਆਂ ਜੇ ਕਿਸੇ ਨੇ ਕੋਈ ਖ਼ਾਸ ਗੱਲ ਕਰਨੀ ਹੁੰਦੀ ਤਾਂ ਕਰ ਲੈਂਦਾ ਸੀ, ਨਹੀਂ ਤਾਂ ਜਦ ਆਪਣੇ ਪਲੰਘ ਤੋਂ ਉੱਚੇ ਆਸਣ 'ਤੇ ਸਿੰਘ ਨੂੰ ਬਿਠਾ ਕੇ ਉਸ ਤੋਂ ਨਿੱਤਨੇਮ ਸੁਣਨਾ ਸ਼ੁਰੂ ਕਰ ਦਿੰਦੇ ਤਾਂ ਕਿਸੇ ਨਾਲ ਬੋਲਦੇ ਨਹੀਂ ਸਨ। ਪੰਜ ਬਾਣੀਆਂ ਤੋਂ ਇਲਾਵਾ ਸ੍ਰੀ ਆਸਾ ਜੀ ਦੀ ਵਾਰ, ਸ੍ਰੀ ਸੁਖਮਨੀ ਸਾਹਿਬ, ਬਾਰਹਮਾਹਾ ਮਾਝ, ਕਈ ਵਾਰ ਭੱਟਾਂ ਦੇ ਸਵਈਏ ਤੇ ਅਕਾਲ ਉਸਤਤਿ ਵੀ ਸੁਣਦੇ। ਸਾਢੇ ਦਸ ਵਜੇ ਤਕ ਨਿੱਤਨੇਮ ਸੁਣ ਲੈਂਦੇ ਤੇ ਫਿਰ ਪ੍ਰਸ਼ਾਦਾ ਛਕਦੇ। ਕੀਰਤਨ ਸੋਹਿਲਾ ਪੜ੍ਹਦਿਆਂ ਗਿਆਰਾਂ ਹੀ ਵਜਾ ਦਿੰਦੇ, ਫਿਰ ਅਰਾਮ ਕਰਦੇ। ਇਹ ਉਹਨਾਂ ਦਾ ਰੋਜ਼ਾਨਾ ਨਿੱਤਨੇਮ ਸੀ। ਵਿਹਲਾ ਸਮਾਂ ਤਾਂ ਉਹਨਾਂ ਪਾਸ ਕੋਈ ਹੈ ਹੀ ਨਹੀਂ ਸੀ। ਇਸ ਗੱਲ ਦੀ ਕਿਸੇ ਨੂੰ ਕੋਈ ਸਮਝ ਨਹੀਂ ਪੈ ਸਕੀ ਕਿ ਉਹਨਾਂ ਦਾ ਦਿਮਾਗ਼ ਕਿਤਨਾ ਅਣਥੱਕ ਸੀ। ਕਈ ਵਾਰ ਕਿਸੇ ਖ਼ਾਸ ਕੰਮ ਕਰਕੇ ਜੇ ਕਿਸੇ ਸਿੰਘ ਨੂੰ ਬਾਹਰ ਜਾਣਾ ਪੈਂਦਾ ਤਾਂ ਜਿਹੜੀ ਕਥਾ ਉਸ ਦੇ ਸੁਣਨ ਤੋਂ ਰਹਿ ਜਾਂਦੀ ਤਾਂ ਉਸ ਨੂੰ ਇਕੱਲਿਆਂ ਕਮਰੇ ਵਿਚ ਬਿਠਾ ਕੇ ਵੀਹ ਪੱਤਰਿਆਂ ਦੀ ਕਥਾ ਸੁਣਾ ਕੇ ਉਸ ਦਾ ਘਾਟਾ ਪੂਰਾ ਕਰ ਦਿੰਦੇ। ਕਈ ਕਈ ਘੰਟੇ ਚੌਂਕੜਾ ਮਾਰ ਕੇ ਬੈਠੇ ਰਹਿੰਦੇ ਸਨ, ਕੋਈ ਥਕੇਵਾਂ ਨਹੀਂ ਹੁੰਦਾ ਸੀ।

### ੩੦ਵਾਂ ਸਾਲ (ਸੰਨ ੧੯੩੧ ਈਸਵੀ)

## ਦੂਜੀ ਸੰਥਾ ਕਥਾ ਦਾ ਭੋਗ

ਅਸੀਂ ਪਿੱਛੇ ਦੱਸ ਆਏ ਹਾਂ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਬੀਮਾਰ ਹੋਣ ਤੋਂ ਪਹਿਲਾਂ ਉਹਨਾਂ ਪਾਸੋਂ ਆਗਿਆ ਲੈ ਕੇ ਆਪ ਜੀ ਜਥੇ ਵਿਚੋਂ ਚਲੇ ਗਏ ਸਨ। ਕੁਝ ਸਮਾਂ ਕੁਝ ਸਿੰਘਾਂ ਸਮੇਤ, ਜੋ ਆਪ ਦੇ ਵਿਦਿਆਰਥੀ ਸਨ, ਵਿਚਰ ਕੇ ਕਥਾ ਕਰਦੇ ਰਹੇ, ਕੁਝ ਯਾਤਰਾ ਵੀ ਕੀਤੀ। ਫਿਰ ਅੰਬਾਲੇ ਦੇ ਨੇੜੇ ਅੱਠਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਯਾਦਗਾਰੀ ਅਸਥਾਨ, ਜੋ ਗੁਰਦੁਆਰਾ ਪੰਜੋਖਰਾ ਸਾਹਿਬ ਹੈ, ਉਸ ਗੁਰਦੁਆਰੇ ਵਿਚ ਨਗਰ ਅਤੇ ਇਲਾਕੇ ਦੀਆਂ ਸੰਗਤਾਂ ਦੀ ਮੰਗ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਆਰੰਭ ਕੀਤੀ ਸੀ। ਉਹ ਕਥਾ ਅਜੇ ਆਸਾ ਦੀ ਵਾਰ ਵਿਚ ਹੀ ਸੀ ਕਿ ਅਚਾਨਕ ਹੀ ਇਹ ਖ਼ਬਰ ਮਿਲੀ ਕਿ ਸੰਤ ਗਿਆਨੀ

ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਸਖ਼ਤ ਬੀਮਾਰ ਹਨ ਤੇ ਉਹ ਲੁਧਿਆਣੇ ਵੱਡੇ ਹਸਪਤਾਲ ਵਿਚ ਦਾਖ਼ਲ ਹਨ। ਇਹ ਖ਼ਬਰ ਸੁਣਦਿਆਂ ਸਾਰ ਹੀ ਆਪ ਆਪਣੀ ਚੱਲ ਰਹੀ ਸੰਥਾ ਕਥਾ ਨੂੰ ਵਿਚੇ ਛੱਡ ਕੇ ਲੁਧਿਆਣੇ ਹਸਪਤਾਲ ਵਿਚ ਸੰਤਾਂ ਦੀ ਸੇਵਾ ਵਿਚ ਆ ਹਾਜ਼ਰ ਹੋਏ। ਫਿਰ ਸੰਤਾਂ ਦੇ ਸਰੀਰ ਛੱਡਣ ਤਕ ਹਜ਼ੂਰੀ ਸੇਵਾ ਵਿਚ ਹੀ ਹਾਜ਼ਰ ਰਹੇ। ਸੰਤਾਂ ਦੇ ਦੁਸਹਿਰੇ ਤੋਂ ਬਾਅਦ ਸੰਤਾਂ ਦੇ ਹੁਕਮ 'ਤੇ ਜਥੇ ਦੇ ਸਾਰੇ ਮੁਖੀ ਸਿੰਘਾਂ ਤੇ ਸੰਗਤਾਂ ਦੀ ਬੇਨਤੀ ਮੰਨ ਕੇ ਬੋਪਾਰਾਇ ਦੇ ਗੁਰਦੁਆਰਾ ਸੱਚਖੰਡ ਵਿਖੇ ਸੰਤਾਂ ਦੀ ਆਰੰਭ ਕੀਤੀ ਉਹ ਕਥਾ ਜੋ ਮਾਝ ਰਾਗ ਦੀ ਵਾਰ ਦੀ ਚੌਥੀ ਪਉੜੀ ਤਕ ਸੰਤ ਆਪ ਕਰ ਗਏ ਸਨ ਤੇ ਬਾਕੀ ਸੰਥਾ ਕਥਾ ਪੂਰੀ ਕਰਨ ਲਈ ਤੇ ਅੱਗੋਂ ਜਥੇ ਦੇ ਸਿੰਘਾਂ ਨੂੰ ਪੜ੍ਹਾਉਣ ਦੀ ਆਪਣੀ ਡਿਊਟੀ ਆਪ ਜੀ ਦੀ ਲਗਾ ਗਏ ਸਨ। ਉਹ ਕਥਾ ਆਰੰਭ ਕਰ ਕੇ ਉਸ ਦਾ ਭੋਗ ਪਾਇਆ, ਜਿਸ ਦਾ ਜ਼ਿਕਰ ਪਾਠਕ ਪਿੱਛੇ ਪੜ੍ਹ ਚੁੱਕੇ ਹਨ।

ਜੋ ਕਥਾ ਆਪ ਨੇ ਪੰਜੋਖਰੇ ਸਾਹਿਬ ਆਰੰਭ ਕੀਤੀ ਸੀ, ਸੰਤਾਂ ਦੀ ਬੀਮਾਰੀ ਕਾਰਨ ਵਿਚੇ ਛੱਡ ਆਏ ਸਨ। ਉਹ ਰਹਿੰਦੀ ਕਥਾ ਬੋਪਾਰਾਇ ੧੯੩੧ ਈਸਵੀ ਦੇ ਸਾਲਾਨਾ ਜੋੜ ਮੇਲੇ ਤੋਂ ਬਾਅਦ ਆਸਾ ਰਾਗ ਤੋਂ ਆਰੰਭ ਕੀਤੀ। ਵਿਦਿਆਰਥੀਆਂ ਦੇ ਗਿਆਨ ਵਿਚ ਵਾਧੇ ਹਿੱਤ ਹਰ ਰੋਜ਼ ਕੋਈ ਨਾ ਕੋਈ ਰੂਪਕ ਜਾਂ ਅਜਿਹੀ ਸਾਖੀ ਸੁਣਾਇਆ ਕਰਦੇ, ਜਿਸ ਨਾਲ ਉਸ ਤੁਕ ਜਾਂ ਸ਼ਬਦ ਦਾ ਭਾਵ ਸਪੱਸ਼ਟ ਹੋ ਜਾਂਦਾ। ਗੁਰਬਾਣੀ ਦੇ ਸ਼ਬਦਾਂ ਦੀਆਂ ਉਥਾਨਕਾਂ, ਸ਼ਬਦ ਦਾ ਭਾਵ, ਇਕ ਸ਼ਬਦ ਦਾ ਦੂਜੇ ਸ਼ਬਦ ਨਾਲ ਸਬੰਧ ਜੋੜਨਾ, ਕਈ ਮੁਸ਼ਕਲ ਤੁਕਾਂ ਦੇ ਅਨਵੇ ਅਰਥ ਕਰਨੇ, ਕਈ ਤੁਕਾਂ ਦੇ ਅੱਡ ਅੱਡ ਵਿਦਵਾਨ, ਟੀਕਾਕਾਰਾਂ, ਕੋਸ਼ਕਾਰਾਂ ਤੇ ਪ੍ਰਯਾਯ ਲੇਖਕਾਂ ਦੇ ਸਾਰੇ ਅਰਥ ਸੁਣਾ ਦਿੰਦੇ ਤੇ ਪ੍ਰਸੰਗ ਅਨੁਸਾਰ ਗੁਰਮਤਿ ਅਨੁਕੂਲ ਮੁੱਖ ਅਰਥ ਸਭ ਤੋਂ ਪਹਿਲਾਂ ਕਰਦੇ। ਇਸ ਤਰ੍ਹਾਂ ਅਰਥਾਂ ਦੀ ਬਹੁ-ਪੱਖੀ ਵਾਕਫ਼ੀਅਤ ਵਿਦਿਆਰਥੀਆਂ ਨੂੰ ਆਪ ਜੀ ਦੀ ਕਥਾ ਵਿਚੋਂ ਮਿਲ ਜਾਂਦੀ ਸੀ। ਗੁਰਬਾਣੀ ਦੇ ਸ਼ੁੱਧ ਉਚਾਰਨ ਤੇ ਬਿਸਰਾਮਾਂ ਆਦਿ ਵੱਲ ਖ਼ਾਸ ਧਿਆਨ ਦੁਆਉਂਦੇ, ਆਪ ਦੀ ਕਥਾ ਦੀ ਵੱਡੀ ਖ਼ੂਬੀ ਇਹ ਸੀ ਕਿ ਵਿਦਵਾਨਾਂ ਨੂੰ ਆਪ ਦੀ ਕਥਾ ਵਿਦਵਤਾ ਪੂਰਕ, ਵਿਦਿਆਰਥੀਆਂ ਨੂੰ ਅਰਥ ਗਿਆਨਦਾਤੀ ਤੇ ਰੌਚਕ ਅਤੇ ਸੰਗਤਾਂ ਨੂੰ ਆਮ ਸਮਝ ਵਿਚ ਆਉਣ ਵਾਲੀ ਸਿੱਖਿਆਦਾਇਕ ਪ੍ਰਤੀਤ ਹੁੰਦੀ ਸੀ। ਇਹ ਵੀ ਸਾਰੀ ਕਥਾ ਬੋਪਾਰਾਇ ਦੇ ਗੁਰਦੁਆਰੇ ਹੀ ਸੰਪੂਰਨ ਕੀਤੀ। ੧੯੩੨ ਈਸਵੀ ਦੀ ੧੫

ਫ਼ਰਵਰੀ ਮੁਤਾਬਕ ੪ ਫੱਗਣ ਨੂੰ ਸਾਲਾਨਾ ਜੋੜ ਮੇਲੇ ਦੇ ਅੰਤਲੇ ਦਿਨ ਇਸ ਦੂਜੀ ਸੰਥਾ ਕਥਾ ਦਾ ਭੋਗ ਪਾਇਆ ਗਿਆ।

## ੩੧ਵਾਂ ਸਾਲ (ਸੰਨ ੧੯੩੨ ਈਸਵੀ)

## ਗੁਰਧਾਮ ਯਾਤਰਾ

੧੬ ਫ਼ਰਵਰੀ ਨੂੰ ਕੁਝ ਸਿੰਘਾਂ ਸਮੇਤ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਨੂੰ ਚਲੇ ਗਏ। ਖੁੱਲ੍ਹੇ ਦਰਸ਼ਨ ਦੀਦਾਰ ਇਸ਼ਨਾਨ ਆਦਿ ਕੀਤੇ। ਵਾਪਸ ਮੁੜਦਿਆਂ ਜਨਮ ਨਗਰ ਅਖਾੜੇ ਆ ਗਏ, ਉਥੋਂ ਰਾਜੋਆਣੇ ਕੁਝ ਸਮਾਂ ਠਹਿਰ ਕੇ ਪਿੰਡ ਸੁਧਾਰ ਪੁੱਜ ਗਏ। ਇਥੋਂ ਜਥੇਦਾਰ ਕਪੂਰ ਸਿੰਘ ਨੂੰ ਨਾਲ ਲੈ ਕੇ ਦੋਰਾਹੇ ਤਕ ਪੈਦਲ ਗਏ। ਉਥੋਂ ਗੱਡੀ ਚੜ੍ਹ ਕੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਨੂੰ ਚਲੇ ਗਏ। ਨਾਲ ਬਾਰਾਂ ਤੇਰਾਂ ਸਿੰਘ ਸਨ, ਜਿਨ੍ਹਾਂ 'ਚੋਂ ਖ਼ਾਸ ਇਹ ਸਨ :

੧. ਗਿਆਨੀ ਸੂਬਾ ਸਿੰਘ, ੨. ਗੁਰਬਚਨ ਸਿੰਘ (੮੮ ਚੱਕ ਵਾਲਾ), ੩. ਜਥੇਦਾਰ ਕਪੂਰ ਸਿੰਘ, ੪. ਪ੍ਰੀਤਮ ਸਿੰਘ, ੫. ਜੁਆਲਾ ਸਿੰਘ (ਤੁਗਲ), ੬. ਹਰਨਾਮ ਸਿੰਘ (ਸੁਧਾਰ), ੭. ਕਿਸ਼ਨ ਸਿੰਘ, ੮. ਬਖ਼ਤੌਰ ਸਿੰਘ, ੯. ਗਿਆਨੀ ਦੀਦਾਰ ਸਿੰਘ, ੧੦. ਬਾਬਾ ਮੇਹਰ ਸਿੰਘ (ਪੰਜੋਖਰਾ) ਅਤੇ ਉਸ ਦੀ ਧਰਮ ਪਤਨੀ, ੧੧. ਮਾਤਾ ਚਤੁਰ ਕੌਰ।

ਇਸ ਯਾਤਰਾ ਸਮੇਂ ਸੰਤਾਂ ਦੇ ਸਤਿਕਾਰਯੋਗ ਬਜ਼ੁਰਗ ਬਾਬਾ ਰੂੜ ਸਿੰਘ ਜੀ ਵੀ ਨਾਲ ਸਨ। ਹੋਲੇ ਮਹੱਲੇ ਦਾ ਸਾਲਾਨਾ ਜੋੜ ਮੇਲਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਹੀ ਮਨਾਇਆ। ਇਥੇ ਦੋ ਢਾਈ ਮਹੀਨੇ ਰਹੇ। ਸੱਚਖੰਡ ਅਤੇ ਇਰਦ-ਗਿਰਦ ਦੇ ਸਾਰੇ ਇਤਿਹਾਸਕ ਗੁਰਦੁਆਰਿਆਂ ਦੇ ਖੁੱਲ੍ਹੇ ਦਰਸ਼ਨ ਦੀਦਾਰ ਤੇ ਇਸ਼ਨਾਨ ਕੀਤੇ, ਕੀਰਤਨ ਸੁਣਿਆ। ਅੰਮ੍ਰਿਤ ਵੇਲੇ ਮਹਾਂਵਾਕ ਦੀ ਕਥਾ ਸੱਚਖੰਡ ਤੇ ਸ਼ਾਮ ਨੂੰ ਇਤਿਹਾਸ ਦੀ ਕਥਾ ਬਾਬਾ ਨਿਧਾਨ ਸਿੰਘ ਦੇ ਅਸਥਾਨ 'ਗੁਰਦੁਆਰਾ ਲੰਗਰ ਸਾਹਿਬ' ਵਿਖੇ ਸੰਗਤਾਂ ਨੂੰ ਸੁਣਾ ਕੇ ਨਿਹਾਲ ਕਰਦੇ ਰਹੇ। ਵਾਪਸ ਮੁੜਦਿਆਂ ਪੰਜੋਖਰਾ ਸਾਹਿਬ ਆ ਗਏ।

ਇਥੇ ਆਪ ਜੀ ਦਾ ਪਹਿਲਾਂ ਤੋਂ ਹੀ ਆਉਣ ਜਾਣ ਸੀ। ਇਸ ਪਿੰਡ ਦੇ ਇਲਾਕੇ ਦੀ ਸੰਗਤ ਅਤੇ ਇਥੋਂ ਬਾਬਾ ਮੇਹਰ ਸਿੰਘ ਜੀ ਅਤੇ ਉਹਨਾਂ ਦੀ ਧਰਮ ਪਤਨੀ ਮਾਤਾ ਚਤੁਰ ਕੌਰ ਆਪ ਦੇ ਪ੍ਰਮੁੱਖ ਸ਼ਰਧਾਲੂਆਂ ਵਿਚੋਂ

ਇਕ ਸਨ। ਜਦ ਬੋਪਾਰਾਇ ਦੀਆਂ ਸੰਗਤਾਂ ਨੂੰ ਆਪ ਦਾ ਪੰਜੋਖਰੇ ਆਉਣ ਦਾ ਪਤਾ ਲੱਗਾ ਤਾਂ ਇਹ ਸਮਝ ਕੇ ਕਿ ਗਿਆਨੀ ਜੀ ਉਥੇ ਹੀ ਕਥਾ ਨਾ ਸ਼ੁਰੂ ਕਰ ਦੇਣ, ਸੰਗਤ ਅਤੇ ਜਥੇਦਾਰ ਗੁਰਦਿਆਲ ਸਿੰਘ ਜੀ ਆਪ ਜਾ ਕੇ ਪੰਜੋਖਰਾ ਸਾਹਿਬ ਤੋਂ ਬੋਪਾਰਾਇ ਲੈ ਆਏ।

ਹੁਣ ਤੀਜੀ ਸੰਥਾ ਕਥਾ ਦਾ ਆਰੰਭ ਪਿੰਡ ਬੋਪਾਰਾਇ ਪੂਰੀ ਵਿਧੀ ਨਾਲ ਕੀਤਾ ਗਿਆ। ਨਿਯਮ ਅਨੁਸਾਰ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰ ਕੇ ਹਾੜ ਦੀ ਸੰਗਰਾਂਦ ੧੯੩੨ ਈਸਵੀ ਨੂੰ ਭੋਗ ਪਾਇਆ ਗਿਆ। ਫਿਰ ਕਥਾ ਦੀ ਆਰੰਭ ਦੀ ਅਰਦਾਸ ਕਰ ਕੇ ਸ੍ਰੀ ਮੁਖਵਾਕ ਲੈ ਕੇ ਤੀਜੀ ਸੰਥਾ ਕਥਾ ਆਰੰਭ ਕੀਤੀ ਗਈ। ਪਹਿਲਾਂ ਸਾਰੀ ਸੰਗਤ ਨੇ ਮਿਲ ਕੇ ਮੂਲ ਮੰਤਰ ਅਤੇ ਗੁਰ ਮੰਤਰ ਦਾ ਪੰਜ ਵਾਰ ਜਾਪ ਕੀਤਾ। ਫਿਰ ਮੂਲ ਮੰਤਰ ਦੇ ਅਰਥ ਅਤੇ ਸ੍ਰੀ ਜਪੁਜੀ ਸਾਹਿਬ ਦੀ ਉਥਾਨਕਾ ਤੋਂ ਪਹਿਲਾਂ ਸੰਪ੍ਰਦਾਈ ਮਹਾਂਪੁਰਖਾਂ ਵਾਂਗ ਕੁਝ ਪ੍ਰਸ਼ਨਾਂ ਦੇ ਵਿਦਵਤਾ ਤੇ ਖੋਜ ਭਰਪੂਰ ਗੁਰਮਤਿ ਅਨੁਸਾਰ ਉੱਤਰ ਸੁਣਾਏ। ਫਿਰ ਮੂਲ ਮੰਤਰ ਤੇ ਸ੍ਰੀ ਜਪੁਜੀ ਸਾਹਿਬ ਦੀ ਉਥਾਨਕਾ ਸੁਣਾਈ। ਇਉਂ ਪਿੰਡ ਬੋਪਾਰਾਇ ਹੀ ਦੋਨੋਂ ਵਕਤ ਕਥਾ ਹੁੰਦੀ। ਲਾਗੇ ਲਾਗੇ ਪਿੰਡਾਂ ਵਿਚ ਵੀ ਪ੍ਰੋਗਰਾਮ ਬਣ ਜਾਂਦੇ।

## ੩੨ਵਾਂ ਸਾਲ (ਸੰਨ ੧੯੩੩ ਈਸਵੀ)

### ਮਹਾਂਪੁਰਖਾਂ ਦਾ ਸਾਲਾਨਾ ਜੋੜ ਮੇਲਾ

ਇਹ ਤੀਜੀ ਸੰਥਾ ਕਥਾ ਹਾੜ ਦੀ ਸੰਗਰਾਂਦ ਨੂੰ ੧੯੩੨ ਈਸਵੀ ਵਿਚ ਬੋਪਾਰਾਇ ਦੇ ਗੁਰਦੁਆਰੇ ਆਰੰਭ ਕੀਤੀ ਸੀ ਤੇ ੧੯੩੩ ਈਸਵੀ ਦੇ ਸਾਲਾਨਾ ਜੋੜ ਮੇਲੇ ਤੋਂ ਬਾਅਦ ਕੁਝ ਸਿੰਘਾਂ ਸਮੇਤ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਚਲੇ ਗਏ। ਹੋਲੇ ਮਹੱਲੇ ਦਾ ਸਾਲਾਨਾ ਜੋੜ ਮੇਲਾ ਸ੍ਰੀ ਹਜ਼ੂਰ ਸਾਹਿਬ ਹੀ ਮਨਾਇਆ। ਸੁਬ੍ਹਾ ਸ੍ਰੀ ਮੁਖਵਾਕ ਦੀ ਕਥਾ ਸੱਚਖੰਡ ਕਰਦੇ ਅਤੇ ਸ਼ਾਮ ਦੀ ਇਤਿਹਾਸ ਦੀ ਕਥਾ ਬਾਬਾ ਨਿਧਾਨ ਸਿੰਘ ਜੀ ਦੇ ਅਸਥਾਨ ਗੁਰਦੁਆਰਾ ਲੰਗਰ ਸਾਹਿਬ ਵਿਖੇ ਕਰ ਕੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ।

### ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥ ਲਿਖਣਾ

ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਹਾੜ ਦੀ ਸੰਗਰਾਂਦ ਵਾਲੇ ਦਿਨ ਅਰਦਾਸ ਕਰ ਕੇ 'ਸ੍ਰੀ ਗੁਰਮੁਖ ਪ੍ਰਕਾਸ਼' ਗ੍ਰੰਥ ਕਵਿਤਾ ਵਿਚ ਲਿਖਣਾ ਆਰੰਭ

ਕੀਤਾ। ਜਿਸ ਵਿਚ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਦੇ ੧੧ਵੇਂ ਮੁਖੀ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਜੀਵਨ ਸਮਾਚਾਰ ਵਿਸਥਾਰ ਪੂਰਬਕ ਵੱਖ ਵੱਖ ਛੰਦਾਂ ਵਿਚ ਲਿਖਣੇ ਆਰੰਭ ਕੀਤੇ। ਰੋਜ਼ਾਨਾ ਇਸ ਗ੍ਰੰਥ ਦੀ ਲਿਖਾਈ ਕਰਦੇ। ਦੋਨੋਂ ਸਮੇਂ ਕਥਾ ਵੀ ਕਰਦੇ ਤੇ ਵਿਦਿਆਰਥੀਆਂ ਨੂੰ ਦਸਮ ਗ੍ਰੰਥ ਅਤੇ ਭਾਈ ਗੁਰਦਾਸ ਜੀ ਦੀ ਬਾਣੀ; ਵਾਰਾਂ ਅਤੇ ਕਬਿੱਤ ਸਵੱਯਾਂ ਦੀ ਸੰਥਾ ਅਰਥਾਂ ਸਹਿਤ ਪੜ੍ਹਾਉਂਦੇ ਰਹੇ।

ਇਰਦ ਗਿਰਦ ਦੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਵੀ ਕੀਤੀ। ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਗੋਦਾਵਰੀ ਨਦੀ ਕਿਨਾਰੇ ਸਿਮਰਨ ਰਾਹੀਂ ਆਤਮਕ ਆਨੰਦ ਵੀ ਮਾਣਦੇ ਰਹੇ। ਸ੍ਰੀ ਹਜ਼ੂਰ ਸਾਹਿਬ ਤੋਂ ਦੁਸਹਿਰੇ ਦਾ ਜੋੜ ਮੇਲਾ ਮਨਾ ਕੇ ਜਦ ਵਾਪਸ ਬੋਪਾਰਾਇ ਪੁੱਜੇ ਤਾਂ ਬਾਕੀ ਰਹਿੰਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਬੋਪਾਰਾਇ ਦੇ ਗੁਰਦੁਆਰੇ ਹੀ ਕਰਦੇ ਰਹੇ। ਉਥੇ ਹੀ ੧੯੩੪ ਈਸਵੀ ਦੇ ਸਾਲਾਨਾ ਜੋੜ ਮੇਲੇ ਦੇ ਅੰਤਲੇ ਦਿਨ ੪ ਫੱਗਣ ਨੂੰ ਸੰਗਤਾਂ ਦੇ ਭਾਰੀ ਇਕੱਠ ਵਿਚ ਆਪ ਨੇ ਗੁਰਮਤਿ ਨਾਮ ਰੰਗੀ ਆਤਮਾ 'ਚੋਂ ਸੁੰਦਰ ਰਸੀਲੇ ਗਲੇ ਰਾਹੀਂ ਅਨੁਭਵ ਭਰਪੂਰ ਅੰਮ੍ਰਿਤ ਬਾਣੀ ਦੀ ਕਥਾ ਦਾ ਰਸਮਈ ਢੰਗ ਨਾਲ ਭੋਗ ਪਾਇਆ। ਸਰੋਤਿਆਂ ਉਪਰ ਅਦਭੁਤ ਰਸ ਛਾਇਆ ਰਿਹਾ। ਸੰਗਤਾਂ ਆਪ ਦੀ ਕਥਾ ਦੀ ਸਿਫ਼ਤ ਸਲਾਹ ਤੇ ਆਪ ਦੇ ਦੈਵੀ ਗੁਣਾਂ, ਸੀਤਲ ਤੇ ਨਿਰਮਾਣ ਸੁਭਾਵ ਦੇ ਗੁਣ ਗਾਉਂਦੀਆਂ ਆਪਣੇ ਨਗਰ ਨੂੰ ਵਾਪਸ ਗਈਆਂ। ਵਿਦਿਆਰਥੀ ਤੇ ਵਿਦਵਾਨ ਆਪ ਦੀ ਵਿਦਵਤਾ ਦਾ ਲੋਹਾ ਮੰਨ ਕੇ ਗਏ।

## ੩੩ਵਾਂ ਸਾਲ (ਸੰਨ ੧੯੩੪ ਈਸਵੀ)

## ਸ੍ਰੀ ਅਨੰਦਪੁਰ ਸਾਹਿਬ ਦੀ ਯਾਤਰਾ

ਮਾਝਾ, ਮਾਲਵਾ, ਦੁਆਬਾ, ਪੋਠੋਹਾਰ ਤੇ ਬਾਰ ਦੇ ਇਲਾਕੇ ਵਿਚ ਵੱਡੇ ਸੰਤਾਂ ਦੇ ਸਹਿਯੋਗੀ ਤੇ ਸ਼ਰਧਾਲੂ ਸੰਗਤਾਂ ਇਹ ਚਾਹੁੰਦੀਆਂ ਸਨ ਕਿ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਜੀ ਵੀ ਵੱਡੇ ਸੰਤਾਂ ਵਾਂਗ ਹੀ ਜਥੇ ਸਮੇਤ ਵਿਚਰ ਕੇ ਗੁਰਮਤਿ ਪ੍ਰਚਾਰ ਕਰਨ, ਪਰ ਵੱਡੇ ਸੰਤਾਂ ਦੇ ਜਥੇ ਦੇ ਮੁਖੀ ਸਿੰਘ ਜਥੇਦਾਰ ਗੁਰਦਿਆਲ ਸਿੰਘ ਅਤੇ ਬੋਪਾਰਾਇ ਦੇ ਇਰਦ-ਗਿਰਦ ਦੇ ਨਗਰਾਂ ਦੀ ਸੰਗਤ ਚਾਹੁੰਦੀ ਸੀ ਕਿ ਆਪ ਬੋਪਾਰਾਇ ਟਿਕ ਕੇ ਹੀ ਗੁਰਮਤਿ ਪ੍ਰਚਾਰ ਦੀ ਸੇਵਾ ਕਰਨ, ਇਸ ਕਰਕੇ ਕਈ ਵਾਰ

ਬਾਹਰਲੀਆਂ ਸੰਗਤਾਂ ਤੇ ਪ੍ਰੇਮੀਆਂ ਵੱਲੋਂ ਬੇਨਤੀਆਂ ਕਰਨ ਦੇ ਬਾਵਜੂਦ ਵੀ ਜਦ ਬੋਪਾਰਾਇ ਦੀ ਸੰਗਤ ਤੇ ਜਥੇਦਾਰ ਸਾਹਿਬ ਨਾ ਮੰਨੇ ਤਾਂ ੧੯੩੪ ਈਸਵੀ ਦੇ ਹੋਲੇ ਮਹੱਲੇ ਤੋਂ ਕੁਝ ਦਿਨ ਪਹਿਲਾਂ ਇਕ ਰਾਤ ਨੂੰ ਪਿੰਡ ਬੋਪਾਰਾਇ ਤੋਂ ਸ੍ਰੀਮਾਨ ਗਿਆਨੀ ਗੁਰਬਚਨ ਸਿੰਘ ਜੀ ਇਕੱਲੇ ਹੀ ਪਿੰਡ ਦਿਲੇਆਂ ਦੇ ਗੁਰਦੁਆਰੇ ਫਲਾਹੀ ਸਾਹਿਬ ਆ ਗਏ। ਮਿਸਤਰੀ ਰਾਮ ਸਿੰਘ ਸੁਧਾਰ ਵਾਲੇ ਦੇ ਹੱਥ ਸੰਤਾਂ ਨੇ ਜਥੇਦਾਰ ਕਪੂਰ ਸਿੰਘ ਸੁਧਾਰ ਨੂੰ ਸੁਨੇਹਾ ਭੇਜਿਆ ਕਿ ਤੇਰੇ ਆਏ ਤੋਂ ਹੀ ਅਸੀਂ ਅੱਗੇ ਜਾਵਾਂਗੇ, ਛੇਤੀ ਪੁੱਜਣਾ। ਸੁਨੇਹਾ ਮਿਲਣ 'ਤੇ ਜਥੇਦਾਰ ਕਪੂਰ ਸਿੰਘ ਸੰਤਾਂ ਕੋਲ ਪੁੱਜ ਗਿਆ। ਇਥੋਂ ਅੱਗੇ ਚੱਲਣ ਸਮੇਂ ਸੰਤਾਂ ਨੇ ਕਪੂਰ ਸਿੰਘ ਤੋਂ ਪ੍ਰਣ ਲਿਆ ਕਿ ਮੈਂ ਅੱਗੇ ਤੋਂ ਪੱਕੇ ਤੌਰ 'ਤੇ ਸਦਾ ਲਈ ਆਪ ਜੀ ਦੇ ਨਾਲ ਰਹਾਂਗਾ। ਰਾਹ ਵਿਚ ਚਾਰ ਪੰਜ ਸਿੰਘ ਹੋਰ ਨਾਲ ਆ ਰਲੇ। ਇਉਂ ਸਿੰਘਾਂ ਸਮੇਤ ਹੋਲੇ ਮਹੱਲੇ ਦੇ ਜੋੜ ਮੇਲੇ ਤੋਂ ਪਹਿਲਾਂ ਹੀ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ।

ਏਧਰ ਜਦ ਬੋਪਰਾਇ ਦੀ ਸੰਗਤ ਨੂੰ ਪਤਾ ਲੱਗਾ ਕਿ ਸੰਤ ਇਕੱਲੇ ਹੀ ਕਿਸੇ ਨੂੰ ਦੱਸੇ ਤੋਂ ਬਿਨਾਂ ਰਾਤ ਨੂੰ ਚਲੇ ਗਏ ਹਨ ਤੇ ਹੋਲੇ ਮਹੱਲੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਹੋਣਗੇ ਤਾਂ ਜਥੇਦਾਰ ਗੁਰਦਿਆਲ ਸਿੰਘ ਜੀ ਦੋ ਬੱਸਾਂ, ਇਕ ਸਿੰਘਾਂ ਦੀ ਅਤੇ ਇਕ ਮਾਈਆਂ ਦੀ ਭਰ ਕੇ, ਬੋਪਾਰਾਇ ਤੋਂ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਜ਼ੈਲਦਾਰ ਅਤੇ ਜ਼ੈਲਦਾਰਨੀ ਸੰਤਾਂ ਦੇ ਬਹੁਤ ਸ਼ਰਧਾਲੂ ਸਨ। ਉਹ ਸਾਰੀ ਸੰਗਤ ਦੇ ਮੋਹਰੀ ਸਨ। ਹੋਲੇ ਮਹੱਲੇ ਤੋਂ ਪਹਿਲੇ ਦੋ ਦਿਨ ਤਾਂ ਸਾਰੀ ਸੰਗਤ ਜਥੇਦਾਰ ਸਮੇਤ ਸੰਤਾਂ ਦੇ ਨਾਲ ਨਾਲ ਹੀ ਦਰਸ਼ਨ ਕਰਦੇ ਫਿਰਦੇ ਰਹੇ। ਸਾਰਿਆਂ ਦਾ ਵਿਚਾਰ ਸੀ ਕਿ ਸੰਤਾਂ ਨੂੰ ਵਾਪਸ ਬੋਪਾਰਾਇ ਲੈ ਜਾਣ ਲਈ ਹੋਲੇ ਮਹੱਲੇ ਵਾਲੇ ਦਿਨ ਹੀ ਗੱਲਬਾਤ ਕਰਾਂਗੇ, ਪਰ ਹੋਲੇ ਮਹੱਲੇ ਵਾਲੇ ਦਿਨ ਤੋਂ ਪਹਿਲੀ ਰਾਤ ਨੂੰ ਸੁਬ੍ਹਾ ਇਕ ਵਜੇ ਸੰਤ ਜਥੇਦਾਰ ਕਪੂਰ ਸਿੰਘ ਨੂੰ ਜਗਾ ਕੇ ਨਾਲ ਲੈ ਗਏ। ਸ਼ਹੀਦੀ ਬਾਗ ਵਿਚ ਇਸ਼ਨਾਨ ਕੀਤਾ ਤੇ ਕਪੂਰ ਸਿੰਘ ਨੂੰ ਕਿਹਾ, "ਤੂੰ ਕਛਹਿਰਾ ਪਰਨਾ ਤੇ ਗੜਵਾ ਲੈ ਜਾ, ਅਸੀਂ ਹੁਣ ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕਰ ਕੇ ਊਨੇ ਸਾਹਿਬ ਦੇ ਰਾਹ ਪੈ ਕੇ ਦਰਿਆ ਦੇ ਉਰਲੇ ਪਾਸੇ ਤੁਹਾਨੂੰ ਉਡੀਕਾਂਗੇ। ਤੁਸੀਂ ਉਦੋਂ ਚੱਲਿਆ ਜੇ ਜਦੋਂ ਬੋਪਾਰਾਇ ਦੀ ਸੰਗਤ ਪਿੰਡ ਨੂੰ ਵਾਪਸ ਚਲੀ ਜਾਵੇ। ਜੇ ਸੰਗਤ ਪੁੱਛੇ ਤਾਂ ਸਾਡੇ ਬਾਰੇ ਕੁਝ ਨਾ ਦੱਸਣਾ।" ਸੰਤ ਚਲੇ ਗਏ ਤੇ ਕਪੂਰ ਸਿੰਘ ਆਪਣੇ ਆਸਣ 'ਤੇ ਆ ਗਿਆ। ਤਿੰਨ ਕੁ ਵਜੇ ਸੁਬ੍ਹਾ ਜਥੇਦਾਰ ਗੁਰਦਿਆਲ ਸਿੰਘ ਜੀ ਨੇ ਇਧਰ-ਉਧਰ ਵੇਖਿਆ, ਜਦ ਸੰਤ ਜੀ ਨਾ ਦਿਸੇ

ਤਾਂ ਉਹਨਾਂ ਨੇ ਕਪੂਰ ਸਿੰਘ ਤੋਂ ਪੁੱਛਿਆ ਕਿ ਸੰਤ ਕਿਥੇ ਹਨ ? ਕਪੂਰ ਸਿੰਘ ਨੇ ਕਿਹਾ, "ਜੀ ! ਮੈਂ ਤਾਂ ਇਸ਼ਨਾਨ ਕਰਵਾ ਕੇ ਆ ਗਿਆ ਸੀ, ਸੰਤ ਜੀ ਏਥੇ ਹੀ ਹੋਣੇ ਹਨ। ਕਹਿੰਦੇ ਸਨ ਕਿ ਅਸੀਂ ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਚੱਲੇ ਹਾਂ।" ੪ ਕੁ ਵਜੇ ਉਹਨਾਂ ਫਿਰ ਪੁੱਛਿਆ, ਪਰ ਕਪੂਰ ਸਿੰਘ ਨੇ ਕੁਝ ਨਾ ਦੱਸਿਆ ਤਾਂ ਜਥੇਦਾਰ ਜੀ ਅਤੇ ਸੰਗਤ ਦਾ ਸ਼ੱਕ ਵਧ ਗਿਆ। ਸਾਰੇ ਗੁਰਦੁਆਰਿਆਂ 'ਚ ਲੱਭਿਆ, ਜਦ ਕਿਤੋਂ ਨਾ ਲੱਭੇ ਤਾਂ ਸੰਗਤ ਤੇ ਜਥੇਦਾਰ ਗੁਰਦਿਆਲ ਸਿੰਘ ਜੀ ਨਿਰਾਸ਼ ਹੋ ਕੇ ਵਾਪਸ ਪਿੰਡ ਬੋਪਾਰਾਇ ਨੂੰ ਪਰਤ ਆਏ।

ਬਾਅਦ ਵਿਚ ਜਥੇਦਾਰ ਕਪੂਰ ਸਿੰਘ ਜੀ ਅਤੇ ੧੫ ਹੋਰ ਸਿੰਘ, ਜਿਨ੍ਹਾਂ ਵਿਚ ਦਲੀਪ ਸਿੰਘ ਸ਼ਾਹ (ਮਹਿਤਾ), ਪ੍ਰੀਤਮ ਸਿੰਘ 'ਦੁਕਾਨਦਾਰ' (ਸੁਧਾਰ), ਗਿਆਨੀ ਸੂਬਾ ਸਿੰਘ, ਟਹਿਲ ਸਿੰਘ, ਚੰਨਣ ਸਿੰਘ ਸੇਖਾਂ, ਫੂਲਾ ਸਿੰਘ ਤੇ ਸੁੱਚਾ ਸਿੰਘ ਲੋਹਟ ਬੱਧੀ ਆਦਿ ਸ਼ਾਮਲ ਸਨ, ਕੁਲ ੧੬ ਸਿੰਘ ਨਾਲ ਸਨ। ਸ਼ਾਮ ਦੇ ਤਿੰਨ ਕੁ ਵਜੇ ਸੰਤਾਂ ਨੂੰ ਨੀਅਤ ਥਾਂ 'ਤੇ ਜਾ ਮਿਲੇ। ਰਾਤ ਗੁਰਦੁਆਰਾ ਚੌਪਈ ਸਾਹਿਬ ਬਿਭੌਰ ਵਿਖੇ ਕੱਟੀ। ਅਗਲੇ ਦਿਨ ਊਨੇ ਸਾਹਿਬ ਪਹੁੰਚ ਗਏ। ਸੂਬਾ ਸਿੰਘ ਊਨੇ ਤੋਂ ਵਾਪਸ ਆ ਗਿਆ ਤੇ ਬਾਕੀ ਸਿੰਘ ਸੰਤਾਂ ਸਮੇਤ ਰਵਾਲਸਰ ਨੂੰ ਪੈਦਲ ਹੋ ਤੁਰੇ। ਰਵਾਲਸਰ ਇਕ ਹਫ਼ਤਾ ਰਹੇ। ਹਰ ਰੋਜ਼ ਸੁਬ੍ਹਾ ਸ਼ਬਦ ਦੀ ਕਥਾ ਕਰਦੇ ਰਹੇ। ਇਥੋਂ ਦੇ ਗ੍ਰੰਥੀ ਸਿੰਘ ਨੇ ਬਿਅੰਤ ਸੇਵਾ ਕੀਤੀ। ਰਵਾਲਸਰ ਤੋਂ ਪੈਦਲ ਚੱਲ ਕੇ ਕੁੱਲੂ ਤੇ ਬਿਆਸ ਕੁੰਡ ਹੋ ਕੇ ਜੋਗਿੰਦਰ ਨਗਰ ਪੁੱਜ ਗਏ। ਏਥੇ ਬੋਪਾਰਾਇ ਦਾ ਇਕ ਸਿੰਘ ਬਿਜਲੀ ਮਹਿਕਮੇ ਦਾ ਵੱਡਾ ਅਫ਼ਸਰ ਸੀ। ਉਸ ਨੇ ਸੰਤਾਂ ਨੂੰ ਪਹਿਚਾਣ ਲਿਆ, ਸਾਰੇ ਸਿੰਘਾਂ ਦੀ ਬੜੀ ਸੇਵਾ ਕੀਤੀ। ਪਹਾੜੀ ਪੈਦਲ ਸਫ਼ਰ 'ਚ ਜੋੜੇ ਟੁੱਟ ਗਏ ਤੇ ਕੱਪੜੇ ਫਟ ਗਏ ਸਨ, ਇਸ ਲਈ ਉਸ ਨੇ ਸਾਰੇ ਸਿੰਘਾਂ ਦੇ ਕੱਪੜੇ ਤੇ ਜੋੜੇ ਆਪਣੇ ਕੋਲੋਂ ਬਣਵਾ ਕੇ ਦਿੱਤੇ। ਉਥੇ ਇਕ ਹਫ਼ਤਾ ਰਹੇ ਤੇ ਹਰ ਰੋਜ਼ ਗੁਰਦੁਆਰੇ ਸ਼ਬਦ ਦੀ ਕਥਾ ਕਰਦੇ ਰਹੇ। ਬੈਜਨਾਥ ਤੇ ਬਾਸਠ ਨਗਰ ਹੁੰਦੇ ਹੋਏ ਉਥੋਂ ਪਠਾਨਕੋਟ ਆ ਕੇ ਰਾਤ ਰਹੇ ਤੇ ਮੁੜ ਕੇ ਮਹਿਤੇ ਪਿੰਡ ਵਿਖੇ 'ਗੁਰਦੁਆਰਾ ਸਿੰਘ ਬੇਲਾ' ਵਿਖੇ ਆ ਗਏ। ਕੁਝ ਦਿਨ ਰਹਿ ਕੇ ਸ਼ਬਦ ਦੀ ਕਥਾ ਕਰਦੇ ਰਹੇ।

ਮਹਿਤਾ ਪਿੰਡ ਦੇ ਸ਼ਾਹ ਦਲੀਪ ਸਿੰਘ, ਜੋ ਵੱਡੇ ਸੰਤਾਂ ਦੇ ਸ਼ਰਧਾਲੂ ਸਨ ਤੇ ਆਪ ਉਪਰ ਵੀ ਵੱਡੇ ਸੰਤਾਂ ਵਰਗੀ ਹੀ ਸ਼ਰਧਾ ਰੱਖਦੇ ਸਨ ਤੇ ਇਸ ਪਹਾੜੀ ਯਾਤਰਾ ਸਮੇਂ ਵੀ ਆਪ ਦੇ ਨਾਲ ਹੀ ਸਨ। ਉਹਨਾਂ ਅਤੇ ਨਗਰ ਮਹਿਤਾ ਤੇ ਇਲਾਕੇ ਦੀਆਂ ਸੰਗਤਾਂ ਦੀ ਸ਼ਰਧਾ ਪ੍ਰੇਮ ਤੇ ਕਥਾ ਸੁਣਨ ਦੀ

ਲਗਨ ਨੂੰ ਤੱਕ ਕੇ, ਸੰਗਤਾਂ ਤੇ ਸ਼ਾਹ ਦਲੀਪ ਸਿੰਘ ਜੀ ਦੀ ਬੇਨਤੀ ਮੰਨ ਕੇ, ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ ੧੯੩੪ ਈਸਵੀ ਦੇ ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੌਥੀ ਸੰਥਾ ਕਥਾ ਆਰੰਭ ਕਰ ਦਿੱਤੀ। ਇਸ ਸਮੇਂ ਤੱਕ ਜਥੇ ਵਿਚ ੨੫ ਸਿੰਘ ਸ਼ਾਮਲ ਹੋ ਚੁੱਕੇ ਸਨ। ਇਲਾਕੇ ਵਿਚ ਵਿਚਰ ਕੇ ਕਥਾ ਕੀਰਤਨ ਤੇ ਗੁਰਮਤਿ ਪ੍ਰਚਾਰ ਕਰਦੇ ਰਹੇ। ਇਸੇ ਦੌਰਾਨ ਸ੍ਰੀ ਹਰਿਗੋਬਿੰਦਪੁਰ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦਾ ਸਰੋਵਰ ਪੱਕਾ ਕਰਵਾਇਆ।

ਕਥਾ ਆਰੰਭ ਹੋਇਆਂ ਅਜੇ ਮਸਾਂ ਤਿੰਨ ਕੁ ਮਹੀਨੇ ਹੀ ਹੋਏ ਸਨ ਕਿ ਜਥੇਦਾਰ ਗੁਰਦਿਆਲ ਸਿੰਘ ਜੀ ਅਤੇ ਸੰਤ ਅਜਾਇਬ ਸਿੰਘ ਜੀ ਕੁਝ ਹੋਰ ਸੰਗਤਾਂ ਸਮੇਤ ਬੋਪਾਰਾਇ ਤੋਂ ਚੱਲ ਕੇ ਮਹਿਤੇ ਆਏ ਤੇ ਸੰਤਾਂ ਨੂੰ ਜਥੇ ਸਮੇਤ ਬੋਪਾਰਾਇ ਆਉਣ ਲਈ ਪ੍ਰੇਰਨ ਲੱਗੇ। ਜਦ ਮਹਿਤੇ ਨਗਰ ਤੇ ਇਲਾਕੇ ਦੀਆਂ ਸੰਗਤਾਂ ਨੂੰ ਪਤਾ ਲੱਗਾ ਤਾਂ ਉਹ ਭਾਰੀ ਗਿਣਤੀ ਵਿਚ ਇਕੱਠੀਆਂ ਹੋ ਕੇ ਆਈਆਂ ਤੇ ਆ ਕੇ ਸੰਤਾਂ ਨੂੰ ਬੜੀ ਅਧੀਨਗੀ ਸਹਿਤ ਬੇਨਤੀ ਕੀਤੀ ਕਿ ਕਿਰਪਾ ਕਰ ਕੇ ਇਹ ਸਾਰੀ ਕਥਾ ਏਥੇ ਹੀ ਸੰਪੂਰਨ ਕਰੋ। ਸੰਗਤਾਂ ਦੀ ਸ਼ਰਧਾ, ਪਿਆਰ ਤੇ ਕਥਾ ਸੁਣਨ ਦੀ ਲਗਨ ਨੂੰ ਮੁੱਖ ਰੱਖਦਿਆਂ ਸੰਤਾਂ ਨੇ ਜਥੇਦਾਰ ਜੀ ਤੇ ਸਾਰੀ ਸੰਗਤ ਨੂੰ ਬੇਨਤੀ ਕੀਤੀ ਕਿ ਮੈਂ ਸਾਲਾਨਾ ਜੋੜ ਮੇਲੇ 'ਤੇ ਆ ਜਾਵਾਂਗਾ, ਇਸ ਕਥਾ ਦਾ ਭੋਗ ਏਥੇ ਹੀ ਪਾਵਾਂਗੇ।

ਮਹਿਤੇ ਤੋਂ ਇਲਾਵਾ ਇਰਦ-ਗਿਰਦ ਦੇ ਪਿੰਡਾਂ ਦੀ ਸੰਗਤਾਂ ਜਥੇ ਨੂੰ ਆਪੋ ਆਪਣੇ ਪਿੰਡਾਂ ਵਿਚ ਲੈ ਜਾ ਕੇ ਦੀਵਾਨ ਕਰਵਾਉਂਦੀ। ਇਉਂ ਗੁਰਬਾਣੀ ਦੇ ਅਰਥਾਂ ਦੀ ਵਿਆਖਿਆ ਦੀ ਅੰਮ੍ਰਿਤ ਵਰਖਾ ਨਾਲ ਸਾਰਾ ਇਲਾਕਾ ਠੰਡਕ ਮਹਿਸੂਸ ਕਰਨ ਲੱਗਾ ਤੇ ਚੰਗੇ ਗੁਣਾਂ ਦੇ ਫੁੱਲਾਂ ਦੀ ਮਹਿਕ ਨਾਲ ਸੁਗੰਧਿਤ ਹੋ ਉੱਠਿਆ।

## ਚੌਥੀ ਸੰਥਾ ਕਥਾ ਦਾ ਭੋਗ

ਮਾਘ ਦੇ ਮਹੀਨੇ ਜਦ ਪਿੰਡ ਲੋਹਟ ਬੱਧੀ ਜ਼ਿਲ੍ਹਾ ਲੁਧਿਆਣਾ ਵਿਖੇ ਸੰਤ ਸੁੰਦਰ ਸਿੰਘ ਜੀ ਲੋਹਟ ਬੱਧੀ ਵਾਲਿਆਂ ਵੱਲੋਂ ਗੁਰਦੁਆਰੇ ਵਿਚ ੧੦੧ ਸ੍ਰੀ ਅਖੰਡ ਪਾਠਾਂ ਦਾ ਪ੍ਰਵਾਹ ਚਲਾਇਆ ਤਾਂ ਆਪ ਆ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਬੇਨਤੀ ਕਰ ਕੇ ਮਹਿਤੇ ਤੋਂ ਜਥੇ ਸਮੇਤ ਆਪਣੇ ਨਗਰ ਲੋਹਟ ਬੱਧੀ ਲੈ ਗਏ। ਉਥੇ ਆਪ ਦੋ ਕੁ ਮਹੀਨੇ ਚੱਲਦੀ ਸੰਥਾ ਕਥਾ ਸੁਣਾ ਕੇ ਸੰਗਤਾਂ ਅਤੇ ਵਿਦਿਆਰਥੀਆਂ ਨੂੰ ਕ੍ਰਿਤਾਰਥ ਕਰਦੇ ਰਹੇ।

੧੦੧ ਸ੍ਰੀ ਅਖੰਡ ਪਾਠਾਂ ਦੇ ਭੋਗ ਉਪਰੰਤ ੧੯੩੫ ਈਸਵੀ ਦੇ ੨, ੩, ੪ ਫੱਗਣ ਮੁਤਾਬਕ ੧੩, ੧੪, ੧੫ ਫ਼ਰਵਰੀ ਦੇ ਵੱਡੇ ਸੰਤਾਂ ਨਮਿੱਤ ਹਰ ਸਾਲ ਮਨਾਇਆ ਜਾਂਦਾ ਸਾਲਾਨਾ ਜੋੜ ਮੇਲਾ ਬੋਪਾਰਾਇ ਮਨਾ ਕੇ ਜਥੇ ਸਮੇਤ ਵਾਪਸ ਮਹਿਤੇ ਪਿੰਡ ਆ ਗਏ। ਵਿਸਾਖੀ ਵਾਲੇ ਸ਼ੁਭ ਦਿਹਾੜੇ ਸ੍ਰੀ ਅਖੰਡ ਪਾਠ ਦੇ ਭੋਗ ਉਪਰੰਤ ਚੱਲ ਰਹੀ ਚੌਥੀ ਸੰਥਾ ਕਥਾ ਦਾ ਭੋਗ ਪਾਇਆ ਗਿਆ। ਇਸ ਕਥਾ ਦੇ ਭੋਗ ਸਮੇਂ ਤਿੰਨ ਦਿਨ ਬੜਾ ਭਾਰੀ ਜੋੜ ਮੇਲਾ ਹੋਇਆ। ਨਗਰ ਮਹਿਤਾ ਦੇ ਇਰਦ-ਗਿਰਦ ਇਲਾਕੇ ਦੀਆਂ ਸੰਗਤਾਂ ਦੇ ਭਾਰੀ ਇਕੱਠ ਤੋਂ ਇਲਾਵਾ ਪਿੰਡ ਬੋਪਾਰਾਇ ਦੀ ਸੰਗਤ ਵੀ ਜਥੇਦਾਰ ਗੁਰਦਿਆਲ ਸਿੰਘ ਜੀ ਦੀ ਅਗਵਾਈ ਅੰਦਰ ਭਾਰੀ ਗਿਣਤੀ ਵਿਚ ਪੁੱਜੀ। ਇਸ ਸਮਾਗਮ ਦਾ ਇਲਾਕੇ ਦੀਆਂ ਸੰਗਤਾਂ 'ਤੇ ਬਹੁਤ ਪ੍ਰਭਾਵ ਪਿਆ। ਸੰਗਤਾਂ 'ਖ਼ਾਲਸਾ' ਜੀ ਦੇ ਦਰਸ਼ਨ ਦੀਦਾਰ ਕਰ ਕੇ, ਕਥਾ ਵੀਚਾਰ ਸੁਣ ਕੇ ਤੇ ਜੀਵਨ ਅਚਾਰ ਤੱਕ ਕੇ ਏਨੀਆਂ ਪ੍ਰਭਾਵਿਤ ਹੋਈਆਂ ਕਿ ਇਲਾਕਾ ਸਿੱਖੀ ਰੰਗਣ ਵਿਚ ਰੰਗਿਆ ਗਿਆ। ਭਾਰੀ ਗਿਣਤੀ ਵਿਚ ਇਲਾਕੇ ਦੇ ਮਾਈ-ਭਾਈ ਅੰਮ੍ਰਿਤ ਪਾਨ ਕਰ ਕੇ ਸਿੰਘ ਸਿੰਘਣੀਆਂ ਸਜੇ। ਇਸ ਕਥਾ ਦੌਰਾਨ ਕੀਰਤਨ ਜਥੇਦਾਰ ਕਪੂਰ ਸਿੰਘ ਜੀ ਸੁਧਾਰ ਵਾਲੇ ਕਰਦੇ ਰਹੇ। ਏਥੇ ਹੀ ਗਿਆਨੀ ਨਿਰੰਜਨ ਸਿੰਘ ਜੀ 'ਮਾੜੀ ਮੇਘਾ' (ਕਾਨ੍ਹੇ ਕਾਛੇ) ਵਾਲੇ ਜਥੇ ਵਿਚ ਭਰਤੀ ਹੋਏ, ਜੋ ਆਪਣੇ ਚੰਗੇ ਗੁਣਾਂ ਤੇ ਸੇਵਾ ਭਾਵ ਦਾ ਸਦਕਾ ਸੰਤਾਂ ਦੇ ਨਿਕਟਵਰਤੀ ਹਜ਼ੂਰੀ ਸੇਵਕ (ਗੜਵਈ) ਬਣ ਕੇ ਬੜੀ ਸਾਵਧਾਨਤਾ ਨਾਲ ਸੇਵਾ ਕਰਦੇ ਰਹੇ।

## ੩੪ਵਾਂ ਸਾਲ (ਸੰਨ ੧੯੩੫ ਈਸਵੀ)

## ਪੰਜਵੀਂ ਸੰਥਾ ਕਥਾ

੧੯੩੫ ਈਸਵੀ ਦੀ ਵਿਸਾਖੀ ਦੇ ਸ਼ੁਭ ਦਿਹਾੜੇ ਪਿੰਡ ਮਹਿਤਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਚੌਥੀ ਸੰਥਾ ਕਥਾ ਦਾ ਭੋਗ ਪਾ ਕੇ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਜਥੇ ਸਮੇਤ ਮਹਿਤੇ ਤੋਂ ਬੜੇ ਪਿਆਰ ਸਤਿਕਾਰ ਨਾਲ ਵਿਦਾ ਹੋ ਕੇ ਚੱਲੇ। ਵਿਦਿਆਰਥੀ ਸਿੰਘਾਂ ਨੂੰ ਕੁਝ ਦਿਨਾਂ ਲਈ ਛੁੱਟੀ ਕਰ ਦਿੱਤੀ ਗਈ। ਉਹ ਆਪੋ ਆਪਣੇ ਪਿੰਡਾਂ 'ਚ ਘਰਦਿਆਂ ਤੇ ਰਿਸ਼ਤੇਦਾਰਾਂ ਨੂੰ ਮਿਲਣ ਚਲੇ ਗਏ। ਸਾਰੇ ਸਿੰਘਾਂ ਨੂੰ ਅਗਲੀ ਸੰਥਾ ਕਥਾ ਗੁਰਦੁਆਰਾ ਪੰਜੋਖਰਾ ਸਾਹਿਬ ਵਿਖੇ

ਛੇਵੇਂ ਸਤਿਗੁਰਾਂ ਦੇ ਅਵਤਾਰ ਗੁਰਪੁਰਬ ਨੂੰ ਆਰੰਭ ਕਰਨ ਦੀ ਤਾਰੀਖ ਹਾੜ ਵਦੀ ਏਕਮ ਨੋਟ ਕਰਵਾ ਦਿੱਤੀ। ਆਪ ਸੰਤ ਜੀ ਕੁਝ ਖ਼ਾਸ ਸਿੰਘਾਂ ਸਮੇਤ ਸ੍ਰੀ ਅੰਮ੍ਰਿਤਸਰ, ਸ੍ਰੀ ਤਰਨ ਤਾਰਨ ਸਾਹਿਬ, ਸ੍ਰੀ ਖਡੂਰ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ, ਸੁਲਤਾਨਪੁਰ ਲੋਧੀ, ਸ੍ਰੀ ਕਰਤਾਰਪੁਰ ਸਾਹਿਬ ਆਦਿ ਇਤਿਹਾਸਕ ਗੁਰ-ਅਸਥਾਨਾਂ ਦੇ ਦਰਸ਼ਨ ਦੀਦਾਰ, ਇਸ਼ਨਾਨ ਯਾਤਰਾ ਕਰਦੇ ਜ਼ਿਲ੍ਹਾ ਲੁਧਿਆਣਾ ਦੇ ਪਿੰਡਾਂ ਵਿਚ ਸੰਗਤਾਂ ਨੂੰ ਕਥਾ ਰਾਹੀਂ ਨਿਹਾਲ ਕਰਦੇ ਹੋਏ ਨੀਯਤ ਸਮੇਂ 'ਤੇ ਜ਼ਿਲ੍ਹਾ ਅੰਬਾਲਾ ਦੇ ਇਤਿਹਾਸਕ ਗੁਰਦੁਆਰਾ ਸ੍ਰੀ ਪੰਜੋਖਰਾ ਸਾਹਿਬ ਪਹੁੰਚ ਗਏ।

ਪਾਠਕ ਪਿੱਛੇ ਪੜ੍ਹ ਆਏ ਹਨ ਕਿ ਵੱਡੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਬੀਮਾਰ ਹੋਣ ਸਮੇਂ ਆਪ ਜੀ ਨੇ ਇਸੇ ਗੁਰਦੁਆਰੇ ਸਾਹਿਬ ਵਿਦਿਆਰਥੀਆਂ ਨੂੰ ਪੜ੍ਹਾਉਣ ਅਤੇ ਸੰਗਤਾਂ ਨੂੰ ਸੁਣਾਉਣ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਆਰੰਭ ਕੀਤੀ ਹੋਈ ਸੀ। ਜਿਸ ਨੂੰ ਵਿੱਚੇ ਛੱਡ ਕੇ ਸੰਤਾਂ ਦੀ ਸੇਵਾ ਵਿਚ ਜਾ ਹਾਜ਼ਰ ਹੋਏ ਤੇ ਉਹਨਾਂ ਦੇ ਸਰੀਰ ਤਿਆਗਣ ਤੋਂ ਬਾਅਦ ਪਹਿਲਾਂ ਸੰਤਾਂ ਦੀ ਵਿਚ ਛੱਡੀ ਕਥਾ ਦਾ ਭੋਗ ਪਾਇਆ ਤੇ ਫਿਰ ਆਪਣੇ ਵੱਲੋਂ ਪੰਜੋਖਰਾ ਸਾਹਿਬ ਵਿਖੇ ਆਰੰਭ ਕੀਤੀ ਸੰਥਾ ਕਥਾ ਦਾ ਭੋਗ ਬੋਪਾਰਾਇ ਹੀ ਪਾਇਆ। ਇਹ ਪੰਜਵੀਂ ਸੰਥਾ ਕਥਾ ਹਾੜ ਵਦੀ ਏਕਮ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਗੁਰਪੁਰਬ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦੇ ਭੋਗ ਉਪਰੰਤ ਆਰੰਭ ਕੀਤੀ। ਪਹਿਲੇ ਦਿਨ ਜਥੇ 'ਚ ੨੭ ਵਿਦਿਆਰਥੀ ਸਨ, ਜੋ ਬਾਅਦ ਵਿਚ ਇਹ ਗਿਣਤੀ ਵਧਦੀ ਗਈ।

ਜ਼ਿਲ੍ਹਾ ਅੰਬਾਲਾ ਦੇ ਪਿੰਡਾਂ, ਨਗਰਾਂ ਤੇ ਸ਼ਹਿਰਾਂ ਵਿਚ ਜਥੇ ਸਮੇਤ ਵਿਚਰ ਕੇ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਵਿਆਖਿਆ ਤੇ ਨਾਲ ਨਾਲ ਗੁਰ-ਸਾਖੀਆਂ, ਰੂਪਕ ਅਲੰਕਾਰ ਸੁਣਾਉਂਦੇ ਤੇ ਸ਼ਾਮ ਨੂੰ ਇਤਿਹਾਸਕ ਕਥਾ ਕਰਦੇ। ਸਮਾਜ ਸੁਧਾਰ, ਨਸ਼ਿਆਂ ਅਤੇ ਮਾਸ-ਸ਼ਰਾਬ ਦਾ ਤਿਆਗ, ਅੰਮ੍ਰਿਤ ਛਕਣ ਦੀ ਪ੍ਰੇਰਨਾ ਕਰਨੀ, ਸਿੰਘ ਸਜੋ ਤੇ ਰਹਿਤ ਵਿਚ ਤਿਆਰ-ਬਰ-ਤਿਆਰ ਹੋ ਕੇ ਆਪਣੇ ਸਰੀਰ ਤੇ ਆਤਮਾ ਨੂੰ ਅਰੋਗ ਤੇ ਪਵਿੱਤਰ ਬਣਾ ਕੇ ਜੀਵਨ ਸਫਲ ਕਰਨ ਦੀ ਪ੍ਰੇਰਨਾ ਕਰਦੇ। ਹਰ ਹਫ਼ਤੇ ਅੰਮ੍ਰਿਤ ਸੰਚਾਰ ਵੀ ਹੁੰਦਾ ਤੇ ਭਾਰੀ ਗਿਣਤੀ ਵਿਚ ਮਾਈ-ਭਾਈ ਅੰਮ੍ਰਿਤ ਛਕ ਕੇ ਗੁਰੂ ਕੇ ਜਹਾਜ਼ੇ ਚੜ੍ਹਦੇ ਰਹੇ।

ਇਸ ਕਥਾ ਦੌਰਾਨ ਵਿਦਿਆਰਥੀਆਂ ਨੂੰ ਦਸਮ ਗ੍ਰੰਥ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਵਾਰਾਂ ਤੇ ਕਬਿੱਤ ਸਵੱਯੇ ਵੀ ਅਰਥਾਂ ਸਹਿਤ ਪੜ੍ਹਾਉਂਦੇ ਰਹੇ।

## ੩੫ਵਾਂ ਸਾਲ (ਸੰਨ ੧੯੩੬ ਈਸਵੀ)

## ਪੰਜਵੀਂ ਸੰਥਾ ਕਥਾ ਦਾ ਭੋਗ

ਇਸ ਪੰਜਵੀਂ ਸੰਥਾ ਕਥਾ ਦੀ ਸਮਾਪਤੀ ਤੋਂ ਕੁਝ ਸਮਾਂ ਪਹਿਲਾਂ ਇਲਾਕੇ 'ਚੋਂ ਵਾਪਸ ਪੰਜੋਖਰਾ ਸਾਹਿਬ ਆ ਗਏ ਤੇ ਬਾਕੀ ਰਹਿੰਦੀ ਕਥਾ ਏਥੇ ਹੀ ਸੰਪੂਰਨ ਕੀਤੀ। ਇਥੇ ਹੀ ੧੯੩੬ ਈਸਵੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਵਾਲੇ ਦਿਨ ਨਗਰ ਤੇ ਇਲਾਕੇ ਦੀਆਂ ਸੰਗਤਾਂ ਦੇ ਭਾਰੀ ਇਕੱਠ ਵਿਚ ਕਥਾ ਦਾ ਭੋਗ ਪਾਇਆ ਗਿਆ। ਸੰਗਤਾਂ ਨੇ ਆਪ ਜੀ ਦਾ ਅਤੇ ਸਾਰੇ ਜਥੇ ਦੇ ਸਿੰਘਾਂ ਦਾ ਹਾਰਦਿਕ ਧੰਨਵਾਦ ਕੀਤਾ ਅਤੇ ਆਪ ਜੀ ਨੂੰ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਮਹਾਰਾਜ! ਇਸ ਨਗਰ, ਅੰਬਾਲਾ ਸ਼ਹਿਰ ਤੇ ਇਲਾਕੇ ਦੀਆਂ ਸੰਗਤਾਂ ਨੂੰ ਨਾ ਭੁੱਲਣਾ। ਸੰਗਤਾਂ ਗਦ ਗਦ ਤੇ ਨਿਹਾਲ ਹੋ ਕੇ ਆਪਣੇ ਘਰਾਂ ਨੂੰ ਗਈਆਂ। ਅੰਮ੍ਰਿਤ ਸੰਚਾਰ ਹੋਇਆ, ਜਿਸ ਵਿਚ ਭਾਰੀ ਗਿਣਤੀ ਵਿਚ ਮਾਈ-ਭਾਈ ਨੇ ਅੰਮ੍ਰਿਤ ਪਾਨ ਕੀਤਾ। ਇਲਾਕੇ ਵਿਚ ਇਸ ਵਾਰ ਸਿੱਖੀ ਪ੍ਰਚਾਰ ਦਾ ਬਹੁਤ ਅਸਰ ਪਿਆ।

ਸੰਥਾ ਕਥਾ ਦੀ ਸਮਾਪਤੀ ਤੋਂ ਬਾਅਦ ਵਿਦਿਆਰਥੀਆਂ ਨੂੰ ਛੁੱਟੀ ਕਰ ਦਿੱਤੀ। ਅਗਲੀ ਛੇਵੀਂ ਸੰਥਾ ਕਥਾ ਪੋਹ ਸੁਦੀ ਸੱਤਵੀਂ ਨੂੰ ਜਗਰਾਉਂ ਨੇੜੇ ਪਿੰਡ ਰਾਮਗੜ੍ਹ ਆਰੰਭ ਕਰਨ ਦਾ ਪ੍ਰੋਗਰਾਮ ਦੇ ਦਿੱਤਾ। ਕੁਝ ਸਿੰਘ ਆਪਣੇ ਪਿੰਡਾਂ ਨੂੰ ਚਲੇ ਗਏ।

ਆਪ ਸੰਤ ਜੀ ਕੁਝ ਉਹਨਾਂ ਸਿੰਘਾਂ ਸਮੇਤ (ਜਿਹੜੇ ਆਪਣੇ ਪਿੰਡਾਂ ਨੂੰ ਨਹੀਂ ਗਏ) ਗੁਰਧਾਮ ਯਾਤਰਾ ਕਰਨ ਲਈ ਚੱਲ ਪਏ। ਅੰਬਾਲੇ ਤੋਂ ਰੇਲ 'ਤੇ ਚੜ੍ਹ ਕੇ ਸਰਹਿੰਦ ਸਟੇਸ਼ਨ ਤੋਂ ਉਤਰ ਕੇ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦੇ ਦਰਸ਼ਨ ਕੀਤੇ। ਸਰਹਿੰਦ ਤੋਂ ਰੋਪੜ ਆ ਗਏ। ਗੁਰਦੁਆਰਾ ਭੱਠਾ ਸਾਹਿਬ ਕੁਝ ਦਿਨ ਰਹੇ। ਦੋਨੋਂ ਸਮੇਂ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਮਹੰਤ ਹਰਨਾਮ ਸਿੰਘ ਨੇ ਜਥੇ ਦੀ ਬਹੁਤ ਸੇਵਾ ਕੀਤੀ। ਫਿਰ ਕੀਰਤਪੁਰ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਦੇ ਸਾਰੇ ਗੁਰ-ਅਸਥਾਨਾਂ ਦੇ ਦਰਸ਼ਨ ਦੀਦਾਰ ਕੀਤੇ। ਫਿਰ ਬੱਸਾਂ ਰਾਹੀਂ ਸ੍ਰੀ ਅਨੰਦਪੁਰ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ

ਸਾਹਿਬ ਪਹੁੰਚ ਗਏ। ਲਗਾਤਾਰ ਕਈ ਦਿਨ ਖੁੱਲ੍ਹੇ ਦਰਸ਼ਨ ਦੀਦਾਰ ਤੇ ਇਸ਼ਨਾਨ ਕੀਤੇ। ਦੇਗਾਂ ਤੇ ਲੰਗਰ ਕਰਵਾਏ। ਸ੍ਰੀ ਤਰਨ ਤਾਰਨ ਸਾਹਿਬ, ਸ੍ਰੀ ਖਡੂਰ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਤੇ ਸੁਲਤਾਨਪੁਰ ਲੋਧੀ ਦੇ ਗੁਰ-ਅਸਥਾਨਾਂ ਦੀ ਯਾਤਰਾ ਕਰਦੇ ੧੯੩੬ ਈਸਵੀ ਨੂੰ ਪੋਹ ਸੁਦੀ ਸੱਤਵੀਂ ਦਸਮ ਪਾਤਿਸ਼ਾਹ ਜੀ ਦੇ ਅਵਤਾਰ ਗੁਰਪੁਰਬ ਤੋਂ ਦੋ ਦਿਨ ਪਹਿਲਾਂ ਪਿੰਡ ਰਾਮਗੜ੍ਹ (ਨੇੜੇ ਜਗਰਾਉਂ) ਪੁੱਜ ਗਏ।

## ਛੇਵੀਂ ਸੰਥਾ ਕਥਾ ਰਾਮਗੜ੍ਹ ਪਿੰਡ ਆਰੰਭ

ਰਾਮਗੜ੍ਹ ਨਗਰ ਸਤਿਕਾਰਯੋਗ ਸੰਤ ਮੱਘਰ ਸਿੰਘ ਜੀ ਦਾ ਜਨਮ ਨਗਰ ਹੈ। ਇਹ ਮਹਾਂਪੁਰਸ਼ ਪਹਿਲਾਂ ਫ਼ੌਜ ਵਿਚ ਰਹੇ। ਨਾਮ ਸਿਮਰਨ ਦੁਆਰਾ ਮਨ ਨੂੰ ਆਪ ਨੇ ਸਤਿਗੁਰਾਂ ਦੇ ਚਰਨਾਂ ਵਿਚ ਐਸਾ ਜੋੜ ਲਿਆ ਕਿ ਫ਼ੌਜੀ ਡਿਊਟੀ ਦੇਣ ਤੋਂ ਵਾਧੂ ਸਮੇਂ ਵਿਚ ਰੱਬੀ ਰੰਗਣ ਵਿਚ ਰੰਗੇ ਰਹਿੰਦੇ। ਹਫ਼ਤਾ ਵਾਰੀ ਦੀਵਾਨ ਵਿਚ ਜਦ ਜੁੜੀ ਹੋਈ ਸੁਰਤਿ ਨਾਲ ਸੁਰੀਲੀ ਅਵਾਜ਼ ਵਿਚ ਕੀਰਤਨ ਕਰਦੇ ਤਾਂ ਫ਼ੌਜ ਦੇ ਜਵਾਨ ਤੇ ਅਫ਼ਸਰ ਗੁਰਬਾਣੀ ਦੇ ਅੰਮ੍ਰਿਤ ਰਸ ਵਿਚ ਅਜਿਹੇ ਮਗਨ ਹੁੰਦੇ ਕਿ ਦੇਹ ਦਾ ਚੇਤਾ ਹੀ ਭੁੱਲ ਜਾਂਦਾ। ਫ਼ੌਜ 'ਚੋਂ ਨਾਮ ਕਟਾ ਕੇ ਮਾਲਵੇ ਦੇ ਇਲਾਕੇ ਵਿਚ ਆਪ ਨੇ ਕੀਰਤਨ ਦਾ ਪ੍ਰਵਾਹ ਚਲਾਇਆ। ਸੰਗਤਾਂ ਨੂੰ ਅੰਮ੍ਰਿਤ ਛਕਾਇਆ। ਆਪ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਅਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸਮਕਾਲੀ ਸਨ। ਕਈ ਦੀਵਾਨਾਂ ਵਿਚ ਤਿੰਨੇ ਮਹਾਂਪੁਰਖ ਇਕੱਠੇ ਹੋ ਜਾਇਆ ਕਰਦੇ ਸਨ। ਤਿੰਨਾਂ ਹੀ ਮਹਾਂਪੁਰਖਾਂ ਦਾ ਆਪਸ ਵਿਚ ਬਹੁਤ ਪਿਆਰ ਸੀ।

ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਸੰਗਤ ਵਿਚ ਆਉਣ ਤੋਂ ਪਹਿਲਾਂ ਕੁਝ ਸਮਾਂ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਦੇ ਜਥੇ ਵਿਚ ਵੀ ਰਹੇ ਸਨ। ਜਿਸ ਕਰਕੇ ਜਥੇ ਦੇ ਸਿੰਘਾਂ ਨਾਲ ਵੀ ਆਪ ਦਾ ਬਹੁਤ ਪਿਆਰ ਸੀ ਤੇ ਫਿਰ ਸੰਤ ਮੱਘਰ ਸਿੰਘ ਜੀ ਦੇ ਜੀਵਨ ਤੇ ਉਹਨਾਂ ਦੇ ਕੀਰਤਨ ਤੋਂ ਵੀ ਆਪ ਪ੍ਰਭਾਵਤ ਸਨ। ਜਿਸ ਕਰਕੇ ਇਸ ਰਾਮਗੜ੍ਹ ਨਗਰ ਦੀ ਸੰਗਤ ਤੇ ਜਥੇ ਦੇ ਸਿੰਘਾਂ, ਖ਼ਾਸ ਕਰਕੇ ਜਥੇਦਾਰ ਚੰਨਣ ਸਿੰਘ ਜੀ, ਸੰਤ ਨੰਦ ਸਿੰਘ ਜੀ ਤੇ ਭਾਈ ਜੋਗਿੰਦਰ ਸਿੰਘ ਜੀ ਆਦਿ ਮੁਖੀ ਸਿੰਘਾਂ ਦੀ ਬੇਨਤੀ ਮੰਨ ਕੇ ਹੀ ਸਤਿਕਾਰਯੋਗ ਹਸਤੀ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਨੇ ਜਥੇ ਸਮੇਤ ਸੰਤ ਮੱਘਰ ਸਿੰਘ ਜੀ ਦੇ ਜਨਮ

ਨਗਰ ਪਿੰਡ ਰਾਮਗੜ੍ਹ (ਨੇੜੇ ਜਗਰਾਉਂ) ਵਿਖੇ ਇਹ ਆਪਣੀ ਛੇਵੀਂ ਸੰਥਾ ਕਥਾ ਆਰੰਭ ਕਰਨ ਦਾ ਪ੍ਰੋਗਰਾਮ ਬਣਾਇਆ ਸੀ। ਉਸ ਬਣੇ ਪ੍ਰੋਗਰਾਮ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਪੋਹ ਸੁਦੀ ਸੱਤਵੀਂ ਵਾਲੇ ਦਿਨ ਅਖੰਡ ਪਾਠ ਦੇ ਭੋਗ ਉਪਰੰਤ ਸੰਪ੍ਰਦਾਈ ਮਰਯਾਦਾ ਅਨੁਸਾਰ ਅਰਦਾਸਾ ਸੋਧ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਆਰੰਭ ਕੀਤੀ। ਇਸ ਮੌਕੇ 'ਤੇ ਰਾਮਗੜ੍ਹ ਦੇ ਇਰਦ ਗਿਰਦ ਨਗਰਾਂ, ਖ਼ਾਸ ਕਰਕੇ ਮਲਕ, ਚੀਮਨਾ ਅਤੇ ਜਗਰਾਉਂ ਸ਼ਹਿਰ ਤੋਂ ਭਾਰੀ ਗਿਣਤੀ ਵਿਚ ਸ਼ਰਧਾਲੂ ਪੁੱਜਦੇ।

ਛੇ ਕੁ ਮਹੀਨੇ ਲਗਾਤਾਰ ਸੰਥਾ ਕਥਾ ਰਾਮਗੜ੍ਹ ਪਿੰਡ ਹੀ ਕਰਦੇ ਰਹੇ। ਕਥਾ ਦੇ ਆਰੰਭ ਸਮੇਂ ਸਿਰਫ਼ ੩੨ ਵਿਦਿਆਰਥੀ ਜਥੇ ਵਿਚ ਸਨ, ਜੋ ਬਾਅਦ ਵਿਚ ਹੋਰ ਵਧਦੇ ਗਏ।

### ੩੬ਵਾਂ ਸਾਲ (ਸੰਨ ੧੯੩੭ ਈਸਵੀ)

## ਅਖਾੜਾ, ਸੁਧਾਰ ਤੇ ਮਾਜਰੀ ਪਿੰਡ ਪਹੁੰਚੇ

ਜੂਨ ੧੯੩੭ ਈਸਵੀ ਤੋਂ ਅਗਸਤ ਤਕ ਤਿੰਨ ਮਹੀਨੇ ਜ਼ਿਲ੍ਹਾ ਲੁਧਿਆਣਾ ਦੇ ਹੋਰ ਨਗਰਾਂ ਵਿਚ ਵਿਚਰ ਕੇ ਕਥਾ ਤੇ ਗੁਰਮਤਿ ਪ੍ਰਚਾਰ ਕਰਦੇ ਰਹੇ। ਪਹਿਲਾਂ ਜਗਰਾਉਂ ਤੇ ਫਿਰ ਅਖਾੜੇ ਪਿੰਡ ਚਲੇ ਗਏ। ਜੋ ਸੰਤਾਂ ਦਾ ਜਨਮ ਨਗਰ ਹੈ।

ਅਖਾੜੇ ਤੋਂ ਬਾਅਦ ਸੁਧਾਰ ਨਗਰ ਦੇ ਪ੍ਰੋਗਰਾਮ ਵਿਚ ਕਈ ਦਿਨ ਲਗਾਤਾਰ ਕੀਰਤਨ ਤੇ ਅੰਮ੍ਰਿਤ ਕਥਾ ਦੇ ਪ੍ਰਵਾਹ ਚੱਲਦੇ ਰਹੇ। ਸੁਧਾਰ ਤੋਂ ਪਿੰਡ ਮਾਜਰੀ ਜਥੇ ਸਮੇਤ ਪਹੁੰਚ ਗਏ। ਜਿਥੇ ਨਗਰ ਤੇ ਇਲਾਕੇ ਦੀਆਂ ਸੰਗਤਾਂ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦਾ ਜਥੇ ਸਮੇਤ ਪਹੁੰਚਣ 'ਤੇ ਭਾਰੀ ਸਵਾਗਤ ਕੀਤਾ ਤੇ 'ਜੀ ਆਇਆਂ' ਕਿਹਾ। ਸੰਤਾਂ ਦੇ ਦਰਸ਼ਨ ਦੀਦਾਰ ਤੇ ਅੰਮ੍ਰਿਤ ਬਚਨ ਸੁਣ ਕੇ ਸੰਗਤਾਂ ਬਹੁਤ ਪ੍ਰਭਾਵਿਤ ਹੋਈਆਂ।

## ਇਕ ਸਰਦਾਰ ਨੇ ਕਥਾ ਤੋਂ ਪ੍ਰਭਾਵਿਤ ਹੋਣਾ

ਮਾਜਰੀ ਨਗਰ ਦੇ ਪ੍ਰੋਗਰਾਮ ਵਿਚੋਂ ਕੁਝ ਦਿਨ ਡੇਹਲੋਂ ਪਿੰਡ ਦੀ ਸੰਗਤ ਦੀਵਾਨ ਕਰਨ ਲਈ ਆਪਣੇ ਪਿੰਡ ਜਥੇ ਨੂੰ ਲੈ ਗਈ। ਇਥੇ ਗੁਰਦੁਆਰੇ ਦੇ ਇਕ ਸਰਦਾਰ ਨੇ ੧੮੦੦ ਰੁਪਏ ਦੇਣੇ ਸਨ। ਪਰ ਉਹ ਦੱਬੀ ਬੈਠਾ ਸੀ,

ਕਿਸੇ ਢੰਗ ਨਾਲ ਵੀ ਉਹ ਦੇਣ ਨੂੰ ਤਿਆਰ ਨਹੀਂ ਸੀ। ਕਥਾ ਤੋਂ ਪਹਿਲਾਂ ਨਗਰ ਦੇ ਕੁਝ ਮੁਖੀ ਸਿੰਘਾਂ ਨੇ ਇਹ ਗੱਲ ਸੰਤਾਂ ਨੂੰ ਦੱਸ ਦਿੱਤੀ। ਕਥਾ ਵਿਚ ਸੰਤਾਂ ਨੇ ਸੰਤ ਸੰਪੂਰਣ ਸਿੰਘ ਜੀ ਅਨੰਦਪੁਰ ਸਾਹਿਬ ਵਾਲੇ ਮਹਾਂਪੁਰਖਾਂ ਦੀ ਇਕ ਸਾਖੀ ਸੁਣਾਈ। ਇਕ ਵਾਰ ਉਹਨਾਂ ਦੇ ਸਰੀਰ ਉੱਪਰ ਫਿੰਮਣੀਆਂ (ਫਿਨਸੀਆਂ) ਉੱਗ ਖੜ੍ਹੀਆਂ। ਸੇਵਕਾਂ ਦੇ ਪੁੱਛਣ 'ਤੇ ਕਿ ਮਹਾਰਾਜ ਆਪ ਬੜੇ ਤਪੱਸਵੀ, ਸਿਮਰਨ ਅਭਿਆਸੀ ਤੇ ਤਿਆਗੀ ਮਹਾਂਪੁਰਸ਼ ਹੋ, ਤੁਹਾਡੇ ਸਰੀਰ 'ਤੇ ਇਹ ਰੋਗ ਕਿਉਂ ਹੋਇਆ ਹੈ ? ਤਾਂ ਉਹਨਾਂ ਨੇ ਉੱਤਰ ਦਿੱਤਾ ਸੀ, "ਭਾਈ ! ਮੈਂ ਗੁਰੂ ਘਰ ਦੀ ਸੇਵਾ ਕਰਦਿਆਂ ਆਪਣੇ ਸਰੀਰ ਦੇ ਨਿਰਬਾਹ ਮਾਤਰ ਲਈ ਗੁਰੂ ਘਰ ਦੀ ਮਾਇਆ ਵਿਚੋਂ ਦੋ ਆਨੇ ਦੇ ਭੁੱਜੇ ਛੋਲੇ ਲੈ ਕੇ ਹਰ ਰੋਜ਼ ਚੱਬ ਕੇ ਉਪਰੋਂ ਪਾਣੀ ਪੀ ਲੈਂਦਾ ਸਾਂ। ਗੁਰੂ ਕੇ ਖ਼ਜ਼ਾਨੇ ਵਿਚੋਂ ਕੇਵਲ ਸਰੀਰਕ ਨਿਰਬਾਹ ਮਾਤਰ ਲਈ ਦੋ ਆਨੇ ਵਰਤਣ ਕਰਕੇ ਮੇਰਾ ਇਹ ਹਾਲ ਹੋਇਆ ਹੈ। ਜਿਹੜਾ ਪੁਰਸ਼ ਗੁਰੂ ਘਰ ਦੀ ਮਾਇਆ ਚੁਰਾਏਗਾ ਜਾਂ ਨਜਾਇਜ਼ ਢੰਗ ਨਾਲ ਆਪਣੇ ਕੋਲ ਰੱਖੇਗਾ ਜਾਂ ਰੱਖੀ ਅਮਾਨਤ ਮੁੱਕਰ ਜਾਏਗਾ। ਜਦ ਪ੍ਰਲੋਕ ਵਿਚ ਉਸ ਪਾਸੋਂ ਹਿਸਾਬ ਲਿਆ ਜਾਵੇਗਾ ਤਾਂ ਦੱਸੋ ! ਉਸ ਸਮੇਂ ਉਸ ਦਾ ਕੀ ਹਾਲ ਹੋਵੇਗਾ ?" ਸੰਤਾਂ ਨੇ ਇਹ ਸਾਖੀ ਅਜਿਹੇ ਰੰਗ ਵਿਚ ਭਿੱਜ ਕੇ ਸੁਣਾਈ ਕਿ ਉਹ ਸਰਦਾਰ ਸਾਰੀ ਸੰਗਤ ਵਿਚ ਖੜ੍ਹਾ ਹੋ ਗਿਆ ਤੇ ਰੋਣ ਲੱਗ ਪਿਆ। ਸੰਤਾਂ ਪੁੱਛਿਆ, "ਭਾਈ ! ਕੀ ਗੱਲ ਹੈ ?" ਤਾਂ ਉਸ ਨੇ ਕਿਹਾ, "ਮਹਾਰਾਜ ! ਮੈਂ ਪਿੰਡ ਦੇ ਗੁਰਦੁਆਰੇ ਸਾਹਿਬ ਦਾ ੧੮੦੦ ਰੁਪਿਆ ਦੱਬਿਆ ਹੋਇਆ ਹੈ, ਮੈਨੂੰ ਬਖ਼ਸ਼ੋ, ਕੱਲ੍ਹ ਨੂੰ ਮੈਂ ਮਾਇਆ ਲਿਆ ਕੇ ਦੇ ਦੇਵਾਂਗਾ।" ਸੰਤਾਂ ਨੇ ਕਿਹਾ, "ਕੱਲ੍ਹ ਸ਼ਾਮ ਦੀ ਕਥਾ ਸਮੇਂ ਮਾਇਆ ਲੈ ਕੇ ਆਵੀਂ।" ਉਹ ਅਗਲੇ ਦਿਨ ਕਥਾ ਸਮੇਂ ਮਾਇਆ ਲੈ ਆਇਆ। ਕਥਾ ਤੋਂ ਬਾਅਦ ਸੰਤਾਂ ਨੇ ਉਹ ਮਾਇਆ ਗੁਰਦੁਆਰੇ ਦੇ ਪ੍ਰਬੰਧਕਾਂ ਨੂੰ ਦੇ ਦਿੱਤੀ ਤੇ ਸੰਗਤਾਂ ਨੂੰ ਕਿਹਾ, "ਭਾਈ ! ਇਸ ਸਿੰਘ ਲਈ ਅਰਦਾਸ ਕਰੋ ਕਿ ਗੁਰੂ ਮਹਾਰਾਜ ਇਸ ਦੀ ਭੁੱਲ ਬਖ਼ਸ਼ ਦੇਣ।" ਇਸੇ ਤਰ੍ਹਾਂ ਅਰਦਾਸ ਹੋਈ। ਫਿਰ ਉਸ ਸਰਦਾਰ ਨੇ ਸੰਗਤ ਨੂੰ ਲੰਗਰ ਕੀਤਾ। ਇਸ ਘਟਨਾ ਨਾਲ ਡੇਹਲੋਂ ਪਿੰਡ ਤੇ ਇਰਦ-ਗਿਰਦ ਦੇ ਨਗਰਾਂ 'ਚ ਭਾਰੀ ਪ੍ਰਭਾਵ ਪਿਆ, ਲੋਕ ਸਿੱਖੀ ਦੇ ਨੇੜੇ ਹੋਏ।

ਡੇਹਲੋਂ ਤੋਂ ਬਾਅਦ ਨਗਰ ਘੁੰਘਰਾਣੇ ਦੀ ਸੰਗਤ ਦਾ ਪ੍ਰੋਗਰਾਮ ਸੀ। ਉਥੇ ਦੋਨੋਂ ਸਮੇਂ ਕੀਰਤਨ ਉਪਰੰਤ ਸੰਤਾਂ ਦੀ ਕਥਾ ਵੇਲੇ ਕੇਵਲ ਡੇਹਲੋਂ ਨਗਰ ਦੀ ਸੰਗਤ ਹੀ ਨਹੀਂ, ਸਗੋਂ ਇਲਾਕੇ ਦੇ ਇਰਦ-ਗਿਰਦ ਦੇ ਨਗਰਾਂ ਦੀਆਂ

ਸੰਗਤਾਂ ਵੀ ਭਾਰੀ ਗਿਣਤੀ ਵਿਚ ਜੁੜ ਕੇ ਗੁਰਬਾਣੀ ਤੇ ਗੁਰ-ਇਤਿਹਾਸ ਦੀ ਕਥਾ ਦਾ ਅੰਮ੍ਰਿਤ ਅਨੰਦ ਮਾਣਦੀਆਂ।

## ਗੁਪਤ ਮੰਜੀ ਸਾਹਿਬ

ਗਿਆਨੀ ਸਵਰਨ ਸਿੰਘ ਠੱਕੁਰਵਾਲ ਨੇ ਦੱਸਿਆ ਕਿ ਇਕ ਦਿਨ ਘੁੰਘਰਾਣੇ ਪਿੰਡ ਸ਼ਾਮ ਨੂੰ ਸੈਰ ਅਤੇ ਨਿੱਤਨੇਮ ਦੀ ਬਾਣੀ ਸੁਣਨ ਹਿੱਤ ਸੰਤ ਜੀ ਬਾਹਰ ਨੂੰ ਗਏ, ਮੈਂ ਬਤੌਰ ਗੜਵਈ ਨਾਲ ਸਾਂ। ਰੇਲ ਦੀ ਲਾਈਨ 'ਤੇ ਚਲੇ ਗਏ। ਸੰਤਾਂ ਨੇ ਇਕ ਖੇਤ ਦੀ ਨੁੱਕਰ ਵਿਚ ਖੜ੍ਹੇ ਹੋ ਕੇ ਤੀਰ ਸਮੇਤ ਨਮਸਕਾਰ ਕੀਤੀ। ਫਿਰ ਉਸ ਸਾਰੇ ਖੇਤ ਉਦਾਲੇ ਬਾਣੀ ਸੁਣਦਿਆਂ ਹੀ ਪਰਕਰਮਾ ਕੀਤੀ ਤੇ ਫਿਰ ਨਮਸਕਾਰ ਕੀਤੀ। ਮੈਂ ਬੇਨਤੀ ਕੀਤੀ, "ਮਹਾਰਾਜ ਜੀ! ਇਹ ਕੀ ਕੌਤਕ ਹੈ। ਆਪ ਨੇ ਨਮਸਕਾਰ ਕਿਸ ਨੂੰ ਕੀਤੀ ਹੈ ਤੇ ਖੇਤ ਦੀ ਪਰਕਰਮਾ ਕਿਉਂ ਕੀਤੀ ਹੈ ?" ਸੰਤਾਂ ਨੇ ਫ਼ੁਰਮਾਇਆ, "ਗੁਰਮੁਖਾ! ਇਸ ਖੇਤ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦਗਾਰ ਵਿਚ ਮੰਜੀ ਸਾਹਿਬ ਬਣਿਆ ਹੋਇਆ ਹੈ। ਅਸਾਂ ਉਸ ਨੂੰ ਨਮਸਕਾਰ ਕੀਤੀ ਹੈ ਤੇ ਉਸੇ ਦੀ ਹੀ ਪਰਕਰਮਾ ਕੀਤੀ ਹੈ।" ਉਸ ਸਮੇਂ ਮੈਂ ਹੈਰਾਨ ਰਹਿ ਗਿਆ ਤੇ ਬੇਨਤੀ ਕੀਤੀ, "ਮਹਾਰਾਜ! ਹੁਣ ਮੰਜੀ ਸਾਹਿਬ ਨੂੰ ਪ੍ਰਗਟ ਕਰਨਾ ਚਾਹੀਦਾ ਹੈ।" ਤਾਂ ਸੰਤਾਂ ਨੇ ਕਿਹਾ, "ਭਾਈ! ਚੁੱਪ ਰਹੁ, ਸਮਾਂ ਆਉਣ 'ਤੇ ਆਪੇ ਹੀ ਪ੍ਰਗਟ ਹੋ ਜਾਵੇਗਾ।" ਕਿਉਂਕਿ ਸੰਤ ਆਪਣੀ ਸ਼ਕਤੀ ਨੂੰ ਛੁਪਾ ਕੇ ਰੱਖਣੀ ਹੀ ਯੋਗ ਸਮਝਦੇ ਸਨ। ਇਸੇ ਨੂੰ ਹੀ ਗੁਰਮਤਿ ਦਾ ਇਕ ਨਰੋਆ ਅੰਗ ਸਮਝਦੇ ਤੇ ਪ੍ਰਚਾਰਦੇ ਸਨ।

ਸੰਤ ਜਥੇ ਸਮੇਤ ਪ੍ਰੋਗਰਾਮ ਕਰ ਕੇ ਚਲੇ ਗਏ। ਥੋੜ੍ਹੇ ਹੀ ਮਹੀਨਿਆਂ ਬਾਅਦ ਉਸ ਖੇਤ ਦੇ ਮਾਲਕ ਨੂੰ ਸੁਪਨੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਹੋਏ ਤੇ ਹੁਕਮ ਹੋਇਆ ਕਿ ਤੇਰੇ ਫਲਾਣੇ ਖੇਤ ਵਿਚ ਸਾਡਾ ਮੰਜੀ ਸਾਹਿਬ ਹੈ, ਜੋ ਜ਼ਮੀਨ ਦੇ ਹੇਠਾਂ ਗੁਪਤ ਹੈ। ਸੰਗਤ ਨੂੰ ਖੇਤ ਅਰਦਾਸ ਕਰਵਾ ਕੇ ਉਹ ਮੰਜੀ ਸਾਹਿਬ ਪ੍ਰਗਟ ਕਰੋ। ਸਵੇਰੇ ਉੱਠ ਕੇ ਉਸ ਨੇ ਸੰਗਤ ਇਕੱਠੀ ਕਰ ਲਈ ਤੇ ਉਹ ਖੇਤ ਗੁਰਦੁਆਰੇ ਲਈ ਅਰਦਾਸ ਕਰਵਾ ਦਿੱਤਾ। ਸੰਗਤ ਨੇ ਜ਼ਮੀਨ ਪੁੱਟ ਕੇ ਮੰਜੀ ਸਾਹਿਬ ਪ੍ਰਗਟ ਕਰ ਲਿਆ। ਹੁਣ ਉਸ ਥਾਂ 'ਤੇ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ।

ਇਸ ਤਰ੍ਹਾਂ ਦੇ ਮੰਜੀ ਸਾਹਿਬ ਤੇ ਥੜ੍ਹੇ ਹੋਰ ਥਾਵਾਂ ਤੋਂ ਵੀ ਨਿਕਲੇ

ਹਨ। ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦਾ ਨਵਾਂ ਗੁਰਦੁਆਰਾ ਬਣਾਉਣ ਲਈ ਜਦ ਨੀਂਹ ਪੁੱਟੀ ਤਾਂ ਹੇਠੋਂ ਕੰਧਾਂ ਤੇ ਡਾਟਾਂ ਨਿਕਲੀਆਂ। ਜੋ ਹੁਣ ਨਵੇਂ ਬਣੇ ਗੁਰਦੁਆਰੇ ਦੇ ਹੇਠਾਂ ਭੋਰੇ ਦੇ ਰੂਪ ਵਿਚ ਸੁਰੱਖਿਅਤ ਹਨ, ਸੰਗਤਾਂ ਹੇਠਾਂ ਜਾ ਕੇ ਦਰਸ਼ਨ ਕਰਦੀਆਂ ਹਨ। ਬੀੜ ਬਾਬਾ ਬੁੱਢਾ ਸਾਹਿਬ ਵਿਖੇ ਜਿਥੇ ਹੁਣ ਗੁਰਦੁਆਰਾ ਸਾਹਿਬ ਦਾ ਨਵਾਂ ਪ੍ਰਕਾਸ਼ ਅਸਥਾਨ ਬਣਿਆ ਹੋਇਆ ਹੈ। ਨੀਂਹਾਂ ਪੁੱਟਣ ਸਮੇਂ ਹੇਠੋਂ ਪਹਿਲਾਂ ਇਕ ਥੜ੍ਹਾ, ਹੋਰ ਪੁੱਟਣ 'ਤੇ ਫਿਰ ਹੇਠਾਂ ਜਾ ਕੇ ਐਨ ਉਸੇ ਹੀ ਥਾਂ ਹੇਠਾਂ ਹੋਰ ਥੜ੍ਹਾ ਨਿਕਲਿਆ।* ਕਾਰਨ ਇਸ ਦਾ ਇਹ ਜਾਪਦਾ ਹੈ ਕਿ ਪੁਰਾਤਨ ਸਿੰਘ, ਇਤਿਹਾਸਕ ਯਾਦਗਾਰਾਂ ਨੂੰ ਸਦਾ ਸੁਰੱਖਿਅਤ ਰੱਖਣ ਹਿੱਤ ਡੂੰਘੀ ਧਰਤੀ ਪੁੱਟ ਕੇ ਥੜ੍ਹਾ ਜਾਂ ਮੰਜੀ ਸਾਹਿਬ ਬਣਾ ਕੇ ਗੁਪਤ ਕਰ ਦਿੰਦੇ ਸਨ ਤਾਂ ਕਿ ਤੁਰਕ ਉਪਰੋਂ ਭਾਵੇਂ ਢਾਹ ਦਿੰਦੇ ਸਨ, ਪਰ ਸਮਾਂ ਪੈਣ 'ਤੇ ਹੇਠੋਂ ਅਸਲੀ ਸਥਾਨ ਨਿਕਲ ਆਉਂਦੇ ਰਹੇ, ਇਹ ਸਿੰਘਾਂ ਦੀ ਬੜੀ ਦੀਰਘ ਦ੍ਰਿਸ਼ਟੀ ਸਮਝਣੀ ਚਾਹੀਦੀ ਹੈ।

## ਜੁਆਰੀਆਂ ਨੇ ਕਥਾ ਸੁਣ ਕੇ ਜੂਆ ਛੱਡਣਾ

ਘੁੰਘਰਾਣੇ ਨਗਰ ਦੀ ਇਕ ਹੋਰ ਘਟਨਾ ਵੀ ਅਦਭੁਤ ਹੈ, ਜਿਸ ਤੋਂ ਮਹਾਂਪੁਰਖਾਂ ਦੀ ਕਥਾ ਦੇ ਪ੍ਰਭਾਵ ਦਾ ਪਤਾ ਚੱਲਦਾ ਹੈ। ਕੱਤਕ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਸੁਬ੍ਹਾ ਬਾਰਹਮਾਹਾ 'ਚੋਂ ਕੱਤਕ ਮਹੀਨੇ ਦੇ ਸ਼ਬਦ ਦੀ ਕਥਾ ਕੀਤੀ। ਰਾਤ ਨੂੰ ਗੁਰ-ਇਤਿਹਾਸ ਦੀ ਕਥਾ ਕਰਦਿਆਂ ਪਾਸਾ ਖੇਲਣ ਵਾਲਿਆਂ ਸਬੰਧੀ ਕੋਈ ਪ੍ਰਸੰਗ ਆਇਆ ਤਾਂ ਸੰਤ ਜੀ ਨੇ ਇਸ ਵਿਸ਼ੇ 'ਤੇ ਵਿਸਥਾਰ ਪੂਰਵਕ ਰੌਸ਼ਨੀ ਪਾਈ, "ਪਾਸਾ (ਸ਼ਤਰੰਜ) ਅਤੇ ਤਾਸ਼ ਖੇਲਣ ਵਾਲੇ ਜਦ ਸ਼ਰਤਾਂ ਲਾ ਕੇ ਬਾਜ਼ੀ ਦੀ ਜਿੱਤ ਹਾਰ ਵਿਚ ਮਾਇਆ ਵੀ ਜਿੱਤਦੇ ਤੇ ਹਾਰਦੇ ਹਨ, ਤਾਂ ਸਮਝੋ ਇਹ ਜੂਆ ਖੇਲ੍ਹਣਾ ਹੈ। ਜੂਆ ਖੇਲ੍ਹਣਾ ਇਕ ਜੁਰਮ ਹੈ, ਜੂਆ ਖੇਲ੍ਹਦੇ ਪਾਂਡਵਾਂ ਨੇ ਆਪਣਾ ਰਾਜ ਤੇ ਹੋਰ ਕੀਮਤੀ ਸੰਪਤੀ ਦੇ ਨਾਲ ਆਪਣੀ ਘਰ ਵਾਲੀ ਦਰੋਪਤੀ ਵੀ ਜੂਏ ਵਿਚ ਹਾਰ ਕੇ ਜੋ ਉਹਨਾਂ ਕਸ਼ਟ ਉਠਾਏ ਉਹ ਸਭ ਦੇ ਸਾਹਮਣੇ ਹਨ।" ਗੁਰਬਾਣੀ ਦੀਆਂ ਤੁਕਾਂ ਦੇ ਪ੍ਰਮਾਣ ਦੇ ਕੇ ਸਮਝਾਇਆ ਕਿ :

---

*ਇਹ ਗੱਲ ਬਾਬਾ ਖੜਕ ਸਿੰਘ ਜੀ ਨੇ ਸੰਤਾਂ ਨੂੰ ਆਪ ਦੱਸੀ ਸੀ, ਜਿਨ੍ਹਾਂ ਉਸ ਗੁਰਦੁਆਰਾ ਸਾਹਿਬ, ਸਰੋਵਰ, ਲੰਗਰ ਤੇ ਹਾਲ ਦੀ ਮਹਾਨ ਸੇਵਾ ਕਰਵਾਈ ਹੈ।

*'ਜੂਐ ਖੇਲਣੁ ਕਾਚੀ ਸਾਰੀ ॥੪॥'*

*[ਗਉੜੀ ਮਹਲਾ ੧, ਅੰਗ—੨੨੨]*

ਅਰਥਾਤ ਜੂਆ ਹਾਰ ਦੀ ਖੇਡ ਹੈ।

*'ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥*
*ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥'*

*[ਗਉੜੀ ਮਹਲਾ ੫, ਅੰਗ—੨੧੨]*

ਅਰਥਾਤ ਜੂਏ ਵਿਚ ਹਾਰ ਜਾਣ ਦੇ ਬਾਵਜੂਦ ਜੂਆਰੀ ਆਦਮੀ ਜੂਆ ਖੇਲ੍ਹਣ ਵਿਚ ਵਿੰਨ੍ਹੇ ਰਹਿੰਦੇ ਹਨ। ਭਾਵ ਹਾਰ ਕੇ ਵੀ ਜੂਆ ਖੇਲ੍ਹਣਾ ਨਹੀਂ ਛੱਡਦੇ। ਪਰ ਅਜਿਹੇ ਕੁਕਰਮੀਆਂ ਦਾ ਪ੍ਰਲੋਕ 'ਚ ਬੁਰਾ ਹਾਲ ਹੁੰਦਾ ਹੈ। ਯਥਾ:

*'ਚੋਰ ਜਾਰ ਜੂਆਰ ਪੀੜੇ ਘਾਣੀਐ ॥'*

*[ਵਾਰ ਮਲਾਰ ਕੀ ਮਹਲਾ ੧, ਅੰਗ—੧੨੮੮]*

ਅਰਥਾਤ ਚੋਰ, ਯਾਰ ਤੇ ਜੁਆਰੀ ਤਿਲਾਂ ਦੀ ਘਾਣੀ ਵਾਂਗ ਪੀੜੇ ਜਾਣਗੇ। ਭਾਈ ਗੁਰਦਾਸ ਜੀ ਦਾ ਬਚਨ ਹੈ:

*'ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ।*
*ਮੁਹਨਿ ਪਰਾਈ ਲਛਮੀ ਠਗ ਚੋਰ ਚਗਾਰੇ।*
*ਵਿਸਾਸ ਧ੍ਰੋਹੀ ਅਕ੍ਰਿਤਘਣਿ ਪਾਪੀ ਹਤਿਆਰੇ।*

*[ਵਾਰ—੩੪, ਪਉੜੀ—੧੬]*

ਤਨਖ਼ਾਹ ਨਾਮਾ ਭਾਈ ਨੰਦ ਲਾਲ ਸਿੰਘ ਜੀ ਵਿਚ ਲਿਖਿਆ ਹੈ:

*'ਨਿੰਦਾ, ਜੂਆ, ਹਿਰੇ ਜੁ ਮਾਲ ॥ ਮਹਾਂ ਦੁਖਾਵੇ ਤਿਸ ਕੋ ਕਾਲ ॥'*

ਰਹਿਤਨਾਮਾ ਭਾਈ ਦੇਸਾ ਸਿੰਘ ਜੀ ਵਿਚ ਅੰਕਿਤ ਹੈ:

*'ਪਰ ਨਾਰੀ ਜੂਆ ਅਸਤ, ਚੋਰੀ ਮਦਰਾ ਜਾਨ ॥*
*ਪਾਂਚ ਐਬ ਏ ਜਗਤ ਮੈਂ, ਤਜੈ ਜੁ ਸਿੰਘ ਸੁਜਾਨ ॥'*

ਸ੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ ਦੇ ਅਧਿਆਇ ੪੨ ਵਿਚ ਦਰਜ ਹੈ:

*'ਖੇਲੇ ਜੂਪ ਭੂਪ ਜੇ ਹੋਇ ॥ ਪਰੀ ਆਪਦਾ ਦਾਰਨ ਰੋਇ ॥*
*ਇਨ ਕੋ ਤਯਾਗੇ ਜੋ ਸਿਖ ਹੋਇ ॥ ਸੁਖ ਪਾਵੈ ਮਾਨੈ ਬਚ ਜੋਇ ॥'*

ਪੰਡਿਤ ਹਰਦਿਆਲ ਜੀ ਆਪਣੀ ਰਚਿਤ ਪੁਸਤਕ ਸਾਰਕੁਤਾਵਲੀ ਦੇ ਬਾਰ੍ਹਵੇਂ ਅਧਿਆਇ ਵਿਚ ਲਿਖਦੇ ਹਨ:

*'ਲਖਮੀ ਤਹਾਂ ਰਹੇ ਨਹੀ, ਜਹਾਂ ਜੂਪ ਕੋ ਬਾਸ ॥*
*ਪਾਦਪ ਤਹ ਉਪਜੈ ਨਹੀ, ਜਹਾਂ ਅਗਨਿ ਪ੍ਰਕਾਸ਼ ॥੨॥*

*ਪਾਪ ਬ੍ਰਿਧ ਤੇ ਬ੍ਰਿਧ ਧਨ, ਧਨ ਬ੍ਰਿਧ ਤੇ ਬ੍ਰਿਧ ਪਾਪ ॥*
*ਖ਼ੋਹਿ ਜੂਪ ਮੈਂ ਧਰਮ ਬਨ, ਉਭੈ ਲੋਕ ਸੰਤਾਪ ॥੩॥'*

ਜਿਥੇ ਕਥਾ ਹੁੰਦੀ ਸੀ, ਉਥੇ ਪਾਸ ਹੀ ਕੁਝ ਆਦਮੀ ਪਾਸਾ ਖੇਲ੍ਹਦੇ ਸਨ। ਉਹਨਾਂ ਨੇ ਇਹ ਸਮਝ ਕੇ ਕਿ ਸੰਤਾਂ ਨੇ ਇਹ ਗੱਲ ਸਾਨੂੰ ਲਾ ਲਾ ਕੇ ਆਖੀ ਹੈ। ਪਾਸਾ (ਸ਼ਤਰੰਜ) ਤੇ ਤਾਸ਼ ਆਦਿ ਸ਼ਰਤਾਂ ਲਾ ਕੇ ਖੇਡਣ ਨੂੰ ਜੂਆ ਖੇਡਣਾ ਆਖਿਆ ਹੈ ਤੇ ਜੂਆ ਖੇਲ੍ਹਣ ਨੂੰ ਮਾੜਾ ਕਿਹਾ ਹੈ। ਉਹਨਾਂ ਪਾਸਾ ਖੇਲ੍ਹਣ ਵਾਲਿਆਂ ਦਾ ਮੁਖੀ ਸ. ਗੁਰਨਾਮ ਸਿੰਘ ਸੀ। ਅਗਲੇ ਦਿਨ ਉਹ ਪਾਸਾ ਖੇਲ੍ਹਣ ਵਾਲੇ ਸਾਰੇ ਇਕੱਠੇ ਹੋ ਕੇ ਸੰਤਾਂ ਕੋਲ ਆਏ ਤੇ ਕਹਿਣ ਲੱਗੇ, "ਕੱਲ੍ਹ ਸ਼ਾਮ ਨੂੰ ਤੁਸੀਂ ਸਾਨੂੰ ਲਾ ਲਾ ਕੇ ਤੇ ਠੋਕ ਠੋਕ ਕੇ ਗੱਲਾਂ ਕਹੀਆਂ ਹਨ, ਅਸੀਂ ਤੁਹਾਡਾ ਕੀ ਵਿਗਾੜਿਆ ਸੀ?" ਸੰਤਾਂ ਕਿਹਾ, "ਭਾਈ! ਅਸੀਂ ਤੇ ਤੁਹਾਨੂੰ ਕੁਝ ਨਹੀਂ ਕਿਹਾ, ਅਸੀਂ ਤਾਂ ਕਥਾ 'ਚ ਜੋ ਪ੍ਰਸੰਗ ਆਇਆ ਹੈ, ਉਸੇ ਦੀ ਹੀ ਵਿਆਖਿਆ ਕੀਤੀ ਹੈ।" ਗੁਰਨਾਮ ਸਿੰਘ ਕਾਫ਼ੀ ਝਗੜ ਕੇ ਸੰਤਾਂ ਨੂੰ ਉੱਚਾ-ਨੀਵਾਂ ਬੋਲ ਕੇ ਗਿਆ। ਜਦ ਉਹ ਆਪਣੇ ਘਰ ਗਿਆ ਤਾਂ ਘਰ ਵਾਲੀ ਕਹਿਣ ਲੱਗੀ, "ਸੰਤਾਂ ਪਾਸੋਂ ਤਾਰੀਖ਼ ਲੈ ਕੇ ਆਉ, ਘਰ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣਾ ਹੈ।" ਉਹ ਬੀਬੀ ਗੁਰੂ-ਘਰ ਦੀ ਬਹੁਤ ਸ਼ਰਧਾਲੂ ਸੀ ਤੇ ਨਿੱਤ ਸੰਤਾਂ ਦੀ ਕਥਾ ਸੁਣ ਕੇ ਆਉਂਦੀ ਸੀ। ਸਰਦਾਰ ਗੁਰਨਾਮ ਸਿੰਘ ਨੇ ਕਿਹਾ, "ਮੈਂ ਤਾਂ ਹੁਣੇ ਹੀ ਸੰਤਾਂ ਨਾਲ ਲੜ ਕੇ ਆਇਆ ਹਾਂ, ਮੈਂ ਸੰਤਾਂ ਨੂੰ ਹੁਣ ਕਿਹੜੇ ਮੂੰਹ ਨਾਲ ਜਾ ਕੇ ਕਹਾਂ, ਫਿਰ ਜੇ ਮੈਂ ਜਾ ਕੇ ਕਿਹਾ ਤਾਂ ਮੈਨੂੰ ਗੁਸਤਾਖ਼ ਸਮਝ ਕੇ ਉਹਨਾਂ ਨੇ ਮੇਰੇ ਕਹਿਣ 'ਤੇ ਮੇਰੇ ਘਰ ਸ੍ਰੀ ਅਖੰਡ ਪਾਠ ਸਾਹਿਬ ਕਰਨਾ ਨਹੀਂ ਮੰਨਣਾ।" ਪਰ ਸਰਦਾਰਨੀ ਨੇ ਕਿਹਾ, "ਮਹਾਂਪੁਰਖ ਦਿਆਲੂ ਹੁੰਦੇ ਹਨ, ਤੇਰੇ ਵਰਗਿਆਂ ਦੇ ਬਚਨਾਂ ਨਾਲ ਨਰਾਜ਼ ਨਹੀਂ ਹੁੰਦੇ, ਤੂੰ ਜਾ ਕੇ ਕਹਿ ਕੇ ਤਾਂ ਵੇਖ।" ਘਰ ਵਾਲੀ ਦੇ ਜ਼ਿਆਦਾ ਜ਼ੋਰ ਦੇਣ 'ਤੇ ਜਦ ਗੁਰਨਾਮ ਸਿੰਘ ਆਪਣੇ ਸਾਥੀਆਂ ਸਮੇਤ ਸੰਤਾਂ ਪਾਸ ਪੁੱਜਾ ਅਤੇ ਹੱਥ ਜੋੜ ਕੇ ਨਿਮਰਤਾ ਸਹਿਤ ਫ਼ਤਹਿ ਬੁਲਾਈ ਤੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ, "ਮਹਾਰਾਜ! ਸਾਥੋਂ ਬਹੁਤ ਭਾਰੀ ਗ਼ਲਤੀ ਹੋ ਗਈ ਹੈ, ਜੋ ਆਪ ਜੀ ਵਰਗੇ ਮਹਾਂਪੁਰਸ਼ਾਂ ਨਾਲ ਝਗੜਾ ਕਰਦੇ ਰਹੇ। ਸਾਥੋਂ ਜੋ ਵੀ ਗੁਸਤਾਖ਼ੀ ਭਰੇ ਸ਼ਬਦ ਆਪ ਜੀ ਨੂੰ ਕਹੇ ਗਏ ਹਨ, ਅਸੀਂ ਸਾਰੇ ਉਹਨਾਂ ਕਹੇ ਹੋਏ ਬਚਨਾਂ ਦੀ ਆਪ ਪਾਸੋਂ ਖਿਮਾਂ ਮੰਗਦੇ ਹਾਂ, ਤੇ ਬੇਨਤੀ ਕਰਦੇ ਹਾਂ ਕਿ ਮੇਰੇ ਘਰ ਸ੍ਰੀ ਅਖੰਡ

ਪਾਠ ਸਾਹਿਬ ਕਰੋ, ਸਰਦਾਰਨੀ ਨੇ ਕਿਹਾ ਹੈ ਕਿ ਸ੍ਰੀ ਅਖੰਡ ਪਾਠ ਸਾਹਿਬ ਜ਼ਰੂਰੀ ਹੀ ਕਰਵਾਉਣਾ ਹੈ।" ਸੰਤ ਜੀ ਕਹਿਣ ਲੱਗੇ, "ਭਾਈ ਪ੍ਰੇਮੀਆਂ! ਤੂੰ ਆਪਣੇ ਪਿੰਡ ਵਾਲਿਆਂ ਪਾਸੋਂ ਸ੍ਰੀ ਅਖੰਡ ਪਾਠ ਸਾਹਿਬ ਕਰਵਾ ਲੈ।" ਤਾਂ ਸਰਦਾਰ ਗੁਰਨਾਮ ਸਿੰਘ ਨੇ ਕਿਹਾ, "ਮਹਾਰਾਜ! ਪਿੰਡ ਵਾਲੇ ਸਿੰਘਾਂ ਨੂੰ ਤਾਂ ਅਸੀਂ ਰੋਜ਼ ਗਾਲ੍ਹਾਂ ਕੱਢਦੇ ਰਹਿੰਦੇ ਹਾਂ, ਉਹਨਾਂ ਤਾਂ ਮੇਰੇ ਘਰ ਬਿਲਕੁਲ ਹੀ ਪਾਠ ਨਹੀਂ ਕਰਨਾ ਤੇ ਫਿਰ ਸਰਦਾਰਨੀ ਕਹਿੰਦੀ ਹੈ ਕਿ ਘਰ ਵਿਚ ਸ੍ਰੀ ਅਖੰਡ ਪਾਠ ਸਾਹਿਬ ਸੰਤਾਂ ਦੇ ਜਥੇ ਦੇ ਸਿੰਘਾਂ ਪਾਸੋਂ ਹੀ ਕਰਵਾਉਣਾ ਹੈ। ਜੇ ਆਪ ਜੀ ਨੇ ਸ੍ਰੀ ਅਖੰਡ ਪਾਠ ਸਾਹਿਬ ਕਰਨਾ ਨਾ ਮੰਨਿਆ ਤਾਂ ਸਰਦਾਰਨੀ ਨੇ ਤਾਂ ਮੈਨੂੰ ਘਰ ਨਹੀਂ ਵੜਨ ਦੇਣਾ।" ਸੰਤਾਂ ਨੇ ਕਿਹਾ, "ਅੱਛਾ! ਪਿੰਡ ਦੇ ਸਿੰਘਾਂ ਨੂੰ ਨਾਲ ਲੈ ਕੇ ਆ।" ਜਦ ਉਹ ਪਿੰਡ ਦੇ ਸਿੰਘਾਂ ਨੂੰ ਨਾਲ ਲੈ ਕੇ ਆਇਆ ਤਾਂ ਉਹਨਾਂ ਸਿੰਘਾਂ ਨੇ ਵੀ ਉਸ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਕਰਨ ਲਈ ਸੰਤਾਂ ਨੂੰ ਬੇਨਤੀ ਕੀਤੀ ਤਾਂ ਸੰਤ ਜੀ ਮੰਨ ਗਏ। ਸਰਦਾਰ ਨੂੰ ਵਿਸ਼ਵਾਸ ਨਹੀਂ ਸੀ ਕਿ ਸੰਤ ਜੀ ਮੰਨ ਜਾਣਗੇ। ਪਰ ਸੰਤਾਂ ਦੇ ਮੰਨ ਜਾਣ 'ਤੇ ਸਰਦਾਰ ਦੇ ਮਨ ਅੰਦਰ ਸੰਤਾਂ ਦਾ ਕੋਮਲ ਸੁਭਾਅ ਤੇ ਨਰਮ ਦਿਲ ਦੇਖ ਕੇ ਸ਼ਰਧਾ ਹੋ ਆਈ ਤੇ ਸੰਤਾਂ ਨੂੰ ਪੂਰਨ ਬ੍ਰਹਮ ਗਿਆਨੀ, ਸ਼ਾਂਤ-ਚਿੱਤ ਮਹਾਂਪੁਰਖ ਮੰਨਣ ਲੱਗ ਪਿਆ। ਫਿਰ ਹਰ ਰੋਜ਼ ਸੰਤਾਂ ਦੀ ਦੋਨੋਂ ਸਮੇਂ ਕਥਾ ਸੁਣਨ ਲੱਗ ਪਿਆ ਤੇ ਨਾਲ ਆਪਣੇ ਸਾਥੀਆਂ ਨੂੰ ਵੀ ਕਥਾ ਸੁਣਨ ਲਾ ਲਿਆ। ਅਗਲੇ ਦਿਨ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਹੋ ਗਿਆ, ਤੀਜੇ ਦਿਨ ਭੋਗ ਪਿਆ। ਸੰਤਾਂ ਨੇ ਬਾਅਦ ਵਿਚ ਸ਼ਬਦ ਦੀ ਕਥਾ ਕੀਤੀ। ਉਸ ਦਿਨ ਦੀ ਕਥਾ ਦਾ ਅਜਿਹਾ ਪ੍ਰਭਾਵ ਪਿਆ ਕਿ ਪਾਸਾ ਖੇਡਣ ਵਾਲੇ ਸਾਰਿਆਂ ਨੇ ਹੀ ਅੰਮ੍ਰਿਤ ਛਕ ਲਿਆ, ਤਿਆਰ-ਬਰ-ਤਿਆਰ ਸਿੰਘ ਸਜ ਗਏ। ਪਾਸਾ ਖੇਡਣਾ ਛੱਡ ਗਏ। ਸਾਰੇ ਜਥੇ ਤੇ ਸੰਗਤ ਨੂੰ ਲੰਗਰ ਛਕਾਇਆ। ਪਾਸਾ ਖੇਡਣ ਵਾਲਿਆਂ ਵਿਚੋਂ ਇਕ ਸਿੰਘ ਨੇ ਸੰਗਤ ਨੂੰ ਪ੍ਰਸ਼ਾਦਾ ਕਰਨਾ ਚਾਹਿਆ ਪਰ ਪ੍ਰਬੰਧਕਾਂ ਨੇ ਕਿਹਾ ਕਿ ਸਾਡੇ ਸਾਰੇ ਨਿਉਂਦੇ ਪੂਰੇ ਹੋ ਗਏ ਹਨ। ਕੋਈ ਵੀ ਡੰਗ ਖ਼ਾਲੀ ਨਹੀਂ। ਸੰਤਾਂ ਨੇ ਕਿਹਾ, "ਇਸ ਦਾ ਪ੍ਰਸ਼ਾਦਾ ਤਾਂ ਅਸੀਂ ਜ਼ਰੂਰ ਹੀ ਛਕ ਕੇ ਜਾਵਾਂਗੇ।" ਜਿਸ ਦਿਨ ਜਥੇ ਨੇ ਚੱਲਣਾ ਸੀ, ਉਸ ਦਿਨ ਸੁਬ੍ਹਾ ਚਲੇ ਜਾਣਾ ਸੀ, ਪਰ ਸੰਤਾਂ ਦੇ ਕਹਿਣ ਅਨੁਸਾਰ ਸੁਬ੍ਹਾ ਕਥਾ ਕਰ ਕੇ ਦੁਪਹਿਰ ਦਾ ਪ੍ਰਸ਼ਾਦਾ ਉਸ ਸਿੰਘ ਦੇ ਘਰ ਛਕਿਆ। ਉਸ ਸਿੰਘ ਦਾ ਅੱਧਾ ਘਿਉ ਬਚ ਗਿਆ। ਉਸ ਨੇ ਕਿਹਾ,

"ਇਕ ਭੰਡਾਰਾ ਹੋਰ ਕਰੋ।" ਉਸ ਦੇ ਬੇਨਤੀ ਕਰਨ 'ਤੇ ਇਕ ਦਿਨ ਦਾ ਪ੍ਰੋਗਰਾਮ ਹੋਰ ਵਧਾ ਲਿਆ। ਸ਼ਾਮ ਦਾ ਪ੍ਰਸ਼ਾਦਾ ਵੀ ਉਸ ਦੇ ਘਰ ਹੀ ਛਕਿਆ। ਸੰਤ ਜਥੇ ਸਮੇਤ ਅਗਲੇ ਦਿਨ ਗਏ। ਘੁੰਘਰਾਣੇ ਤੋਂ ਚੱਲ ਕੇ ਰਸਤੇ ਦੇ ਪਿੰਡਾਂ ਵਿਚ ਕਥਾ-ਕੀਰਤਨ ਕਰਦੇ, ਅੰਮ੍ਰਿਤ ਛਕਾਉਂਦੇ ਹੋਏ ਭਾਦਰੋਂ ਦੇ ਜੋੜ ਮੇਲੇ ਤੋਂ ਇਕ ਦਿਨ ਪਹਿਲਾਂ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਪਹੁੰਚ ਗਏ।

## ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦਾ ਪ੍ਰਬੰਧ ਸੰਭਾਲਣਾ

ਸੰਤ ਜੀ ਸਤੰਬਰ ੧੯੩੭ ਈਸਵੀ ਦੇ ਆਰੰਭ ਵਿਚ ਲੁਧਿਆਣੇ ਜ਼ਿਲ੍ਹੇ ਦੇ ਪਿੰਡਾਂ ਦਾ ਪ੍ਰੋਗਰਾਮ ਪੂਰਾ ਕਰ ਕੇ ੯ ਸਤੰਬਰ ਵਾਲੇ ਦਿਨ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਜਥੇ ਸਮੇਤ ਪਹੁੰਚ ਗਏ। ਉਸ ਦਿਨ ਬਾਬਾ ਖ਼ਜ਼ਾਨ ਸਿੰਘ ਜੀ ਦੀ ਯਾਦ ਵਿਚ ਸਾਲਾਨਾ ਜੋੜ ਮੇਲੇ ਦਾ ਪਹਿਲਾ ਦਿਨ ਸੀ। ੧੧ ਸਤੰਬਰ ਨੂੰ ਜੋੜ ਮੇਲੇ ਦੀ ਸਮਾਪਤੀ ਉਪਰੰਤ ਸਾਰੇ ਮੁਖੀ ਸਿੰਘਾਂ, ਜਿਨ੍ਹਾਂ ਵਿਚ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਛੋਟੇ ਭਰਾਤਾ ਬਾਬਾ ਇੰਦਰ ਸਿੰਘ ਜੀ, ਜਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ, ਸੰਤ ਅਜਾਇਬ ਸਿੰਘ ਜੀ ਬੋਪਾਰਾਇ, ਸੰਤ ਨਰਾਇਣ ਸਿੰਘ ਜੀ ਲਧਾਈ ਕੇ, ਬਾਬਾ ਹਜ਼ੂਰਾ ਸਿੰਘ ਜੀ ਕੁੱਸਾ ਆਦਿ ਮੁੱਖ ਤੌਰ 'ਤੇ ਸ਼ਾਮਲ ਸਨ, ਨੇ ਇਕ ਇਕੱਤਰਤਾ ਬੁਲਾਈ, ਜਿਸ ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੂੰ ਬੁਲਾ ਕੇ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਚੁੱਕਣ ਲਈ ਪ੍ਰੇਰਿਆ। ਆਪ ਆਰੰਭ ਤੋਂ ਹੀ ਤਿਆਗ ਬਿਰਤੀ ਹੋਣ ਕਰਕੇ ਪ੍ਰਵਿਰਤੀ ਤੋਂ ਸੰਕੋਚ ਕਰਦੇ ਸਨ ਤੇ ਸੁਤੰਤਰ ਵਿਚਰ ਕੇ ਗੁਰਮਤਿ ਪ੍ਰਚਾਰ ਕਰਨ ਨੂੰ ਵਧੇਰੇ ਮਹੱਤਤਾ ਦਿੰਦੇ ਸਨ। ਕਿਸੇ ਅਸਥਾਨ ਦਾ ਪ੍ਰਬੰਧ ਸੰਭਾਲਣ ਨੂੰ ਵਿਦਿਆਰਥੀਆਂ ਦੀ ਪੜ੍ਹਾਈ ਵਿਚ ਵਿਘਨ ਖ਼ਿਆਲ ਕਰਦੇ ਸਨ। ਪਰ ਸਾਰੇ ਮੁਖੀ ਸਿੰਘਾਂ ਨੇ ਇਹ ਦਲੀਲ ਦਿੱਤੀ ਕਿ ਬਾਬਾ ਇੰਦਰ ਸਿੰਘ ਜੀ ਬਿਰਧ ਹੋਣ ਕਰਕੇ ਤੇ ਵਿਦਿਆਰਥੀਆਂ ਦੀ ਘਾਟ ਕਾਰਨ ਏਡੇ ਵੱਡੇ ਅਸਥਾਨ ਦੀ ਸੇਵਾ ਸੰਭਾਲ ਕਰਨੀ ਉਹਨਾਂ ਲਈ ਬੜੀ ਮੁਸ਼ਕਿਲ ਹੈ। ਤੁਹਾਡੇ ਪਾਸ ਸਿੰਘ ਕਾਫ਼ੀ ਹਨ ਤੇ ਤੁਸੀਂ ਇਸ ਅਸਥਾਨ ਦੀ ਜ਼ਿੰਮੇਵਾਰੀ ਸੰਭਾਲਣ ਦੇ ਯੋਗ ਵੀ ਹੋ। ਦਮਦਮੀ ਟਕਸਾਲ ਦੇ ਮੁਖੀ ਹੋਣ ਦੇ ਨਾਤੇ ਤੁਹਾਡਾ ਇਹ ਫ਼ਰਜ਼ ਵੀ ਬਣਦਾ ਹੈ ਕਿ ਤੁਸੀਂ ਆਪਣਾ ਕੇਂਦਰ ਇਸ ਅਸਥਾਨ ਨੂੰ ਬਣਾਉ। ਬਹੁਤ ਸਾਰੇ ਬਹਿਸ-ਮੁਬਾਹਿਸੇ ਤੋਂ ਬਾਅਦ ਸੰਤਾਂ

ਨੇ ਜਥੇ ਦੇ ਮੁਖੀ ਸਿੰਘਾਂ ਨਾਲ ਸਲਾਹ-ਮਸ਼ਵਰਾ ਕੀਤਾ। ਅਖ਼ੀਰ ਵਿਚ ਭਿੰਡਰਾਂ ਦੇ ਗੁਰਦੁਆਰੇ ਦਾ ਪ੍ਰਬੰਧ ਸੰਭਾਲਣ ਲਈ ਹਾਂ ਕਰ ਦਿੱਤੀ ਤੇ ਸੰਤ ਇੰਦਰ ਸਿੰਘ ਜੀ ਨੇ ਇਸ ਅਸਥਾਨ ਦੇ ਪ੍ਰਬੰਧ ਦਾ ਚਾਰਜ ਜਥੇ ਦੇ ਸਿੰਘਾਂ ਦੇ ਸਪੁਰਦ ਕਰ ਦਿੱਤਾ। ਇਹ ਪ੍ਰਬੰਧ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ ਇਸ ਸ਼ਰਤ 'ਤੇ ਸੰਭਾਲਣਾ ਸਵੀਕਾਰ ਕੀਤਾ ਕਿ ਗੁਰਦੁਆਰੇ ਦੀ ਜ਼ਮੀਨ, ਇਮਾਰਤਾਂ ਅਤੇ ਚੱਲ-ਅਚੱਲ ਜਿੰਨੀ ਵੀ ਜਾਇਦਾਦ ਹੈ, ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਲਗਵਾਉ, ਕਿਉਂਕਿ ਪੁਰਾਣੇ ਮਹੰਤਾਂ ਵਾਂਗ ਇਹ ਜਾਇਦਾਦ ਤੇ ਗੁਰਦੁਆਰਾ ਸਾਹਿਬ ਸੰਤ ਇੰਦਰ ਸਿੰਘ ਜੀ ਦੇ ਜ਼ਾਤੀ ਨਾਮ ਤੇ ਮਾਲ ਦੇ ਕਾਗ਼ਜ਼ਾਂ 'ਚ ਚੜ੍ਹਿਆ ਹੋਇਆ ਸੀ। ਸੰਤਾਂ ਦੀ ਇੱਛਾ ਮੁਤਾਬਕ ਹੁਣ ਗੁਰਦੁਆਰੇ ਦੀ ਸਾਰੀ ਜਾਇਦਾਦ ਦੀ ਮਾਲਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੈ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਇਸ ਦਾ ਮੁੱਖ ਪ੍ਰਬੰਧਕ ਥਾਪਿਆ ਗਿਆ ਹੈ। ਆਪ ਜੀ ਦੇ ਇਸ ਯਤਨ ਨਾਲ ਇਹ ਅਸਥਾਨ ਤੇ ਜਾਇਦਾਦ ਜ਼ਾਤੀ ਮਲਕੀਅਤ ਦੀ ਥਾਂ ਹੁਣ ਗੁਰੂ ਅਤੇ ਪੰਥ ਦੀ ਮਲਕੀਅਤ ਬਣ ਗਈ ਹੈ।

ਜਦ ਸੰਤਾਂ ਨੇ ਭਿੰਡਰਾਂ ਦਾ ਪ੍ਰਬੰਧ ਸੰਭਾਲਿਆ ਤਾਂ ਉਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛੇਵੀਂ ਕਥਾ ਚੱਲ ਰਹੀ ਸੀ। ੬੪-੬੫ ਵਿਦਿਆਰਥੀ ਗੁਰਮਤਿ ਵਿਦਿਆ ਦਾ ਅਧਿਐਨ ਕਰ ਰਹੇ ਸਨ। ਪਿਛਲੇ ਪਹਿਰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਤੇ ਭਾਈ ਗੁਰਦਾਸ ਜੀ ਦੀ ਰਚਨਾ, ਵਾਰਾਂ ਤੇ ਕਬਿੱਤ ਸਵੱਯਾਂ ਦੀ ਵੀ ਸੰਥਾ ਚੱਲ ਰਹੀ ਸੀ। ਜੋੜ ਮੇਲੇ ਤੋਂ ਬਾਅਦ ਇਕ ਮਹੀਨਾ ਜਥੇ ਸਮੇਤ ਭਿੰਡਰੀਂ ਰਹੇ। ਫਿਰ ਪਿੰਡਾਂ ਦੇ ਪ੍ਰੋਗਰਾਮ ਅਨੁਸਾਰ ਵਿਚਰ ਕੇ ਸੰਥਾ ਕਥਾ, ਕੀਰਤਨ ਤੇ ਅੰਮ੍ਰਿਤ ਸੰਚਾਰ ਦੁਆਰਾ ਵਿਦਿਆਰਥੀਆਂ ਅਤੇ ਸੰਗਤਾਂ ਅੰਦਰ ਸਿੱਖੀ ਲਈ ਸਿਦਕ, ਪ੍ਰੇਮ, ਕੁਰਬਾਨੀ, ਨਾਮ ਰਸ ਅਤੇ ਆਤਮਿਕ ਅਨੰਦ ਦੀ ਪ੍ਰਾਪਤੀ ਲਈ ਤੜਪ ਪੈਦਾ ਕਰਦੇ ਰਹੇ। ਜਿਸ ਦਾ ਫਲਸਰੂਪ ਮਾਲਵੇ ਦੇ ਪਿੰਡਾਂ ਵਿਚ ਭਾਰੀ ਮਾਤਰਾ 'ਚ ਸਿੰਘ ਸਜਣ ਲੱਗ ਪਏ।

## ੩੭ਵਾਂ ਸਾਲ (ਸੰਨ ੧੯੩੮ ਈਸਵੀ)

ਇਸ ਛੇਵੀਂ ਕਥਾ ਦਾ ਭੋਗ ੧੯੩੮ ਈਸਵੀ ਦੀ ਵਿਸਾਖੀ ਸਮੇਂ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਪਾਇਆ ਗਿਆ। ਭਾਦਰੋਂ ਦੇ ਜੋੜ ਮੇਲੇ ਤੱਕ ਸ਼ਬਦ ਦੀ ਕਥਾ ਕਰਦੇ ਰਹੇ ਤੇ ਨਾਲ ਨਾਲ ਦਸਮ

ਗ੍ਰੰਥ ਦੀ ਸੰਥਾ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ ਸਵੱਯਾਂ ਦੀ ਸੰਥਾ ਵੀ ਹੁੰਦੀ ਰਹੀ।

## ਸੱਤਵੀਂ ਸੰਥਾ ਕਥਾ ਆਰੰਭ

ਭਿੰਡਰਾਂ ਦੇ ਸਾਲਾਨਾ ਜੋੜ ਮੇਲੇ ਤੋਂ ਬਾਅਦ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ੧੯੩੮ ਈਸਵੀ, ਅੱਸੂ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਤਵੀਂ ਕਥਾ ਆਰੰਭ ਕੀਤੀ। ਆਰੰਭ ਵਿਚ ੪੮ ਵਿਦਿਆਰਥੀ ਗੁਰਬਾਣੀ ਦੇ ਪਾਠ ਤੇ ਅਰਥ ਵਿਚਾਰਨ ਲਈ ਜਥੇ 'ਚ ਸ਼ਾਮਲ ਸਨ। ਕੁਝ ਦਿਨ ਭਿੰਡਰੀਂ ਠਹਿਰਨ ਉਪਰੰਤ ਪਿੰਡ ਮਹਿਤਾ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸੰਤ ਜੀ ਜਥੇ ਸਮੇਤ ਪਹੁੰਚ ਗਏ। ਏਥੇ ਸ਼ਾਹ ਦਲੀਪ ਸਿੰਘ ਤੇ ਨਗਰ ਨਿਵਾਸੀ ਸੰਗਤ ਨੇ ਜਥੇ ਦੀ ਬਹੁਤ ਸੇਵਾ ਕੀਤੀ। ਦੋਨੋਂ ਸਮੇਂ ਕੀਰਤਨ ਅਤੇ ਕਥਾ ਦਾ ਅਨੰਦ-ਮਈ ਰਸ ਮਾਣਿਆ।

## ਪਹਿਲੀ ਵਾਰ ਲਾਇਲਪੁਰ ਨੂੰ ਚਾਲੇ

ਜਥੇਦਾਰ ਕਪੂਰ ਸਿੰਘ ਜੀ ਸੁਧਾਰ ਤੇ ਗਿਆਨੀ ਤਰਲੋਕ ਸਿੰਘ ਜੀ ਸੁਧਾਰ ਚੱਕ ਲਾਇਲਪੁਰ ਵਾਲਿਆਂ ਵੱਲੋਂ ਬਣਾਏ ਗਏ ਪ੍ਰੋਗਰਾਮ ਅਨੁਸਾਰ ਸੁਧਾਰ ਚੱਕ ਜ਼ਿਲ੍ਹਾ ਲਾਇਲਪੁਰ ਵਿਖੇ ਪਹੁੰਚਣ ਲਈ ਮਹਿਤੇ ਤੋਂ ਚਾਲੇ ਪਾਏ। ਕੱਤਕ ਪੁੰਨਿਆਂ ਦਾ ਗੁਰਪੁਰਬ ਸ੍ਰੀ ਨਨਕਾਣਾ ਸਾਹਿਬ ਮਨਾਉਣ ਹਿੱਤ ਮਹਿਤੇ ਤੋਂ ਅੰਮ੍ਰਿਤਸਰ, ਛੇਹਰਟਾ, ਵਡਾਲੀ, ਸੰਨ੍ਹ ਸਾਹਿਬ, ਸੁਰ ਸਿੰਘ ਵਿਚ ਦੀ ਹੁੰਡਿਆਰੇ ਪਿੰਡ ਰਾਤ ਰਹੇ। ਉਥੇ ਗਿਆਨੀ ਨਿਰੰਜਨ ਸਿੰਘ ਜੀ ਮਾੜੀ ਮੇਘਾ ਦੀ ਮਾਸੀ ਸੀ। ਉਥੋਂ ਕਾਨ੍ਹੇ ਕਾਛੇ, ਮੱਦਰ, ਲਾਹੌਰ, ਚੂਹੜਕਾਣਾ, ਖਰਾ ਸੌਦਾ ਦੇ ਦਰਸ਼ਨ ਕਰਕੇ ਕੱਤਕ ਪੁੰਨਿਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਦੇ ਸਾਲਾਨਾ ਜੋੜ ਮੇਲੇ ਸਮੇਂ ਸ੍ਰੀ ਨਨਕਾਣਾ ਸਾਹਿਬ ਪੁੱਜ ਗਏ। ਸਾਰੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਦੀਦਾਰ ਕੀਤੇ। ਤਿੰਨ ਦਿਨ ਇਤਿਹਾਸਕ ਜਨਮ ਅਸਥਾਨ ਨੇੜੇ ਦੀਵਾਨ ਅਸਥਾਨ ਵਿਖੇ ਸੰਤ ਜੀ ਸ਼ਬਦ ਦੀ ਕਥਾ ਕਰਦੇ ਰਹੇ।

ਅਵਤਾਰ ਗੁਰਪੁਰਬ ਕੱਤਕ ਪੁੰਨਿਆਂ ਸਮੇਂ ਸੰਤ ਬਿਸ਼ਨ ਸਿੰਘ ਜੀ ਮਸਤੂਆਣਾ ਤੇ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਵੀ ਸ੍ਰੀ ਨਨਕਾਣਾ ਸਾਹਿਬ ਵਿਖੇ ਯਾਤਰਾ ਹਿੱਤ ਪੁੱਜੇ ਹੋਏ ਸਨ। ਸੰਤ ਬਿਸ਼ਨ ਸਿੰਘ ਜੀ ਇਸ ਸਮੇਂ ਕਾਫ਼ੀ ਬਿਰਧ ਅਵਸਥਾ ਵਿਚ ਸਨ। ਸੰਤ ਅਤਰ

ਸਿੰਘ ਜੀ ਮਸਤੂਆਣੇ ਵਾਲੇ ਮਹਾਪੁਰਸ਼ਾਂ ਦੀ ਇਹਨਾਂ ਕਾਫ਼ੀ ਸਮਾਂ ਗੜ੍ਹਵਈ ਦੀ ਹਜ਼ੂਰੀ ਸੇਵਾ ਕਰ ਕੇ ਪ੍ਰਸੰਨਤਾ ਪ੍ਰਾਪਤ ਕੀਤੀ ਸੀ। ਉਸ ਸਮੇਂ ਉਹਨਾਂ ਦੇ ਜਾਨਸ਼ੀਨ ਦੇ ਤੌਰ 'ਤੇ ਸੇਵਾ ਨਿਭਾ ਰਹੇ ਸਨ। ਇਹ ਉਪਰੋਕਤ ਦੋਵੇਂ ਮਹਾਂਪੁਰਸ਼ ਉਸ ਸਮੇਂ ਸਿੱਖਾਂ ਵਿਚ ਨਾਮ-ਸਿਮਰਨ ਅਭਿਆਸੀ ਸੰਤਾਂ ਵਿਚੋਂ ਮੁਖੀ ਗਿਣੇ ਜਾਂਦੇ ਸਨ। ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਇਹਨਾਂ ਦੋਹਾਂ ਮਹਾਂਪੁਰਖਾਂ ਦਾ ਬਹੁਤ ਸਤਿਕਾਰ ਕਰਦੇ ਸਨ। ਇਹ ਦੋਨੋਂ ਮਹਾਂਪੁਰਖ ਵੀ ਗਿਆਨੀ ਜੀ ਨੂੰ ਉਮਰ ਵਿਚ ਛੋਟੇ ਹੋਣ ਦੇ ਬਾਵਜੂਦ ਪੂਰਨ ਮਹਾਂਪੁਰਖ ਸਮਝ ਕੇ ਹੱਦੋਂ ਵੱਧ ਪਿਆਰ ਤੇ ਸਤਿਕਾਰ ਕਰਦੇ ਸਨ। ਸੰਤ ਬਿਸ਼ਨ ਸਿੰਘ ਜੀ ਦਾ ਆਸਣ ਤਾਂ ਆਪ ਦੇ ਆਸਣ ਦੇ ਕੋਲ ਹੀ ਸੀ, ਪਰ ਸੰਤ ਜਵਾਲਾ ਸਿੰਘ ਜੀ ਦਾ ਆਸਣ ਬਾਹਰ ਸੀ। ਇਕ ਦਿਨ ਸੰਤਾਂ ਨੇ ਸਿੰਘਾ ਨੂੰ ਕਿਹਾ, "ਚਲੋ! ਸੰਤ ਜਵਾਲਾ ਸਿੰਘ ਹਰਖੋਵਾਲ ਵਾਲਿਆਂ ਦੇ ਦਰਸ਼ਨ ਕਰ ਆਈਏ।" ਉਧਰ ਸੰਤ ਹਰਖੋਵਾਲ ਵਾਲਿਆਂ ਨੇ ਆਪਣੇ ਸੇਵਕਾਂ ਨੂੰ ਕਿਹਾ ਕਿ ਸਾਡਾ ਚਿੱਤ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੂੰ ਮਿਲਣ ਨੂੰ ਕਰਦਾ ਹੈ, ਚਲੋ ਚਲੀਏ ਤੇ ਮਿਲ ਆਈਏ। ਦੋਹਾਂ ਪਾਸਿਆਂ ਤੋਂ ਦੋਵੇਂ ਮਹਾਂਪੁਰਖ ਇਕੋ ਸਮੇਂ ਚੱਲ ਪਏ। ਰਸਤੇ ਦੇ ਅੱਧ ਵਿਚਕਾਰ ਮੇਲ ਹੋ ਗਿਆ। ਦੋਹੀਂ ਪਾਸੀਂ ਖ਼ੁਸ਼ੀਆਂ ਤੇ ਭਾਰੀ ਉਤਸ਼ਾਹ ਪ੍ਰਗਟ ਹੋਇਆ। ਦੋਵੇਂ ਮਹਾਂਪੁਰਖ ਆਪਸ ਵਿਚ ਮਿਲ ਕੇ ਗਦ ਗਦ ਹੋ ਗਏ। ਸ੍ਰੀ ਨਨਕਾਣਾ ਸਾਹਿਬ ਆ ਕੇ ਆਸਣਾਂ 'ਤੇ ਬੈਠ ਗਏ। ਸੰਤ ਬਿਸ਼ਨ ਸਿੰਘ ਜੀ ਵੀ ਪਹਿਲਾਂ ਹੀ ਉਥੇ ਸਨ। ਆਪਸ ਵਿਚ ਗਿਆਨ ਵੀਚਾਰ ਪਰਮਾਰਥੀ ਬਚਨ ਬਿਲਾਸ ਕਰਦੇ ਰਹੇ। ਤਿੰਨੇ ਮਹਾਂਪੁਰਖ ਇਕੱਠਿਆਂ ਬੈਠ ਕੇ ਬੇਹੱਦ ਖ਼ੁਸ਼ ਤੇ ਪ੍ਰਸੰਨ ਹੋਏ। ਦੀਵਾਨ 'ਚ ਅੰਤਲੇ ਦਿਨ ਮਹਾਂਪੁਰਖਾਂ ਤੋਂ ਆਗਿਆ ਲੈ ਕੇ ਸ੍ਰੀ ਨਨਕਾਣਾ ਸਾਹਿਬ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਤੇ ਇਸ਼ਨਾਨ ਕਰ ਕੇ ਜਥੇ ਸਮੇਤ ਰੇਲ 'ਤੇ ਚੜ੍ਹ ਕੇ ਸ਼ਾਮ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਪਹੁੰਚ ਗਏ। ਰਾਤ ਗੁਰਦੁਆਰਾ ਸਾਹਿਬ ਰਹੇ। ਅੰਮ੍ਰਿਤ ਵੇਲੇ ਉੱਠ ਕੇ ਸਾਰੇ ਜਥੇ ਨੇ ਇਸ਼ਨਾਨ ਤੇ ਨਿੱਤਨੇਮ ਕੀਤਾ। ਦੀਵਾਨ 'ਚ ਬੈਠ ਕੇ ਕੀਰਤਨ ਸੁਣ ਰਹੇ ਸਨ ਕਿ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਵੱਲੋਂ ਹੈੱਡ ਗ੍ਰੰਥੀ ਗੁਲਾਬ ਸਿੰਘ ਨੇ ਇਕ ਸਿੰਘ ਪਾਸੋਂ ਪੁੱਛਿਆ, "ਸਿੰਘਾਂ ਦਾ ਏਡਾ ਵੱਡਾ ਜਥਾ ਕਿਧਰ ਜਾ ਰਿਹਾ ਹੈ।" ਤਾਂ ਉਸ ਸਿੰਘ ਨੇ ਦੱਸਿਆ ਕਿ ਇਹ ਸੰਤ ਗਿਆਨੀ ਗੁਰਬਚਨ ਸਿੰਘ ਜੀ

'ਖ਼ਾਲਸਾ' ਭਿੰਡਰਾਂ ਵਾਲੇ ਹਨ, ਜੋ ਗੁਰਮਤਿ ਦੇ ਮਹਾਨ ਵਿਦਵਾਨ, ਕਹਿਣੀ ਤੇ ਕਰਨੀ ਦੇ ਪੂਰੇ ਸੂਰੇ, ਵਿਦਿਆਰਥੀਆਂ ਨੂੰ ਗੁਰਮਤਿ ਦੇ ਗ੍ਰੰਥਾਂ ਦਾ ਬੋਧ ਕਰਵਾ ਰਹੇ ਹਨ।"

ਇਹ ਸੁਣ ਕੇ ਉਹਨਾਂ ਨੇ ਸੰਤਾਂ ਨੂੰ ਮਹਾਂਵਾਕ ਦੀ ਕਥਾ ਸੁਣਾਉਣ ਲਈ ਬੇਨਤੀ ਕੀਤੀ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸੰਤ ਜੀ ਨੇ ਜੋ ਮਹਾਂਵਾਕ ਦੀ ਕਥਾ ਸੁਣਾਈ, ਉਹ ਅਲੌਕਿਕ ਸੀ। ਆਪ ਦੇ ਸੁੰਦਰ ਦਰਸ਼ਨ, ਰਸਨਾ ਤੋਂ ਰਸੀਲੇ ਬਚਨ, ਗੁਰਮਤਿ ਦੀਆਂ ਡੂੰਘੀਆਂ ਵਿਚਾਰਾਂ, ਇਕਾਗਰਤਾ ਤੇ ਕਥਾ ਦੇ ਰਸ ਤੋਂ ਸੰਗਤਾਂ ਨੂੰ ਦੇਸ਼ ਕਾਲ ਦਾ ਚੇਤਾ ਹੀ ਭੁੱਲ ਗਿਆ। ਅਜਿਹੀ ਅਨੁਭਵੀ ਤੇ ਗੁਰਮਤਿ ਗਿਆਨ ਦੀ ਕਥਾ ਪ੍ਰਬੰਧਕਾਂ ਤੇ ਸੰਗਤਾਂ ਨੇ ਇਸ ਤੋਂ ਪਹਿਲਾਂ ਕਦੇ ਵੀ ਨਹੀਂ ਸੁਣੀ ਸੀ। ਇਸੇ ਲਈ ਇਕੋ ਵਾਰ ਕਥਾ ਸੁਣ ਕੇ ਕਥਾ ਦੇ ਆਸ਼ਕ ਬਣ ਗਏ। ਸਮਾਪਤੀ ਉਪਰੰਤ ਸਾਰੀਆਂ ਸੰਗਤਾਂ ਨੇ ਮਿਲ ਕੇ ਬੇਨਤੀਆਂ ਕੀਤੀਆਂ ਕਿ ਕੁਝ ਸਮਾਂ ਏਥੇ ਹੀ ਰਹਿ ਕੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੁਣਾਉ। ਸੰਤਾਂ ਨੇ ਕਿਹਾ ਕਿ ਸਾਡਾ ਪ੍ਰੋਗਰਾਮ ਤੁਹਾਡੇ ਇਸ ਜ਼ਿਲ੍ਹੇ ਦੇ ਇਕ ਪਿੰਡ ਸੁਧਾਰ ਚੱਕ 'ਚ ਬਣਿਆ ਹੋਇਆ ਹੈ, ਉਹਨਾਂ ਸਿੰਘਾਂ ਨੂੰ ਪੁੱਛ ਲਵੋ, ਉਹ ਸਿੰਘ ਸੰਤਾਂ ਨੂੰ ਲੈਣ ਆਏ ਹੋਏ ਸਨ। ਸੁਧਾਰ ਚੱਕ ਦੇ ਸਿੰਘਾਂ ਨੂੰ ਸੰਗਤ ਨੇ ਬੇਨਤੀਆਂ ਕਰ ਕੇ ਮਨਾ ਲਿਆ ਤਾਂ ਫਿਰ ਸੰਤ ਜੀ ਜਥੇ ਸਮੇਤ ਦੋ ਮਹੀਨੇ ਲਗਾਤਾਰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਦੀ ਸੁਬ੍ਹਾ ਮਹਾਂਵਾਕ ਦੀ ਕਥਾ ਤੇ ਰਾਤ ਨੂੰ ਸਾਢੇ ਸੱਤ ਵਜੇ ਤੋਂ ਨੌਂ ਵਜੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵਿਦਿਆਰਥੀਆਂ ਤੇ ਸੰਗਤਾਂ ਨੂੰ ਸੁਣਾ ਕੇ ਅਨੰਦਤ ਕਰਦੇ ਰਹੇ। ਲੰਗਰ ਅਤੇ ਬਸਤਰਾਂ ਆਦਿ ਰਾਹੀਂ ਬਹੁਤ ਸੇਵਾ ਕੀਤੀ। ਵਿਦਾਇਗੀ ਵਾਲੇ ਦਿਨ ਸਿੰਘ ਸਭਾ ਦੇ ਪ੍ਰਬੰਧਕਾਂ ਅਤੇ ਸੰਗਤਾਂ ਵੱਲੋਂ ਸਿਰੋਪਾਓ ਨਾਲ ਕਾਫ਼ੀ ਨਕਦ ਮਾਇਆ ਵੀ ਭੇਟ ਕੀਤੀ ਗਈ। ਸਿਰੋਪਾਓ ਤਾਂ ਸੰਤਾਂ ਨੇ ਸੀਸ 'ਤੇ ਰੱਖ ਲਿਆ, ਪਰ ਮਾਇਆ ਵਾਪਸ ਕਰਦਿਆਂ ਬਚਨ ਕੀਤਾ, "ਖ਼ਾਲਸਾ ਜੀ! ਜਿੱਡਾ ਵੱਡਾ ਤੁਸੀਂ ਗੁਰਦੁਆਰਾ ਸਾਹਿਬ ਬਣਾਇਆ ਹੈ, ਓਡਾ ਵੱਡਾ ਹੀ ਏਥੇ ਨਿਸ਼ਾਨ ਸਾਹਿਬ ਝੂਲਣਾ ਚਾਹੀਦਾ ਹੈ। ਇਸ ਮਾਇਆ ਨਾਲ ਨਿਸ਼ਾਨ ਸਾਹਿਬ ਲਗਾਓ ਜੇ ਕੁਝ ਮਾਇਆ ਘਟੇਗੀ ਤਾਂ ਅਸੀਂ ਹੋਰ ਭੇਜ ਦਿਆਂਗੇ।" ਇਹ ਸੁਣ ਕੇ ਪ੍ਰਬੰਧਕਾਂ ਦੇ ਨੇਤਰ ਸੱਜਲ ਹੋ ਗਏ, ਦਿਮਾਗ਼ ਚਕ੍ਰਿਤ ਹੋ ਗਏ। ਸਾਰੇ ਸੁਣਨ ਵਾਲੇ ਅਦਭੁਤ ਰਸ ਵਿਚ ਚਲੇ ਗਏ। ਬੇਨਤੀ ਕੀਤੀ, "ਮਹਾਰਾਜ! ਸਾਥੋਂ ਗ਼ਲਤੀ ਹੋਈ ਹੈ, ਅਸਾਂ ਹੁਣ ਤਕ ਨਿਸ਼ਾਨ ਸਾਹਿਬ ਨਹੀਂ

ਝੁਲਾਇਆ। ਅਸੀਂ ਤੁਹਾਡੇ ਹੁਕਮ ਅਨੁਸਾਰ ਵੱਡਾ ਤੇ ਉੱਚਾ ਨਿਸ਼ਾਨ ਸਾਹਿਬ ਖੜ੍ਹਾ ਕਰਾਂਗੇ, ਜੋ ਗੁਰਦੁਆਰੇ ਤੇ ਸਿੰਘਾਂ ਦੀ ਸ਼ਾਨ ਦੇ ਅਨੁਕੂਲ ਹੋਵੇਗਾ। ਇਹ ਖ਼ਰਚ ਅਸੀਂ ਕਰਾਂਗੇ। ਤੁਸੀਂ ਮਾਇਆ ਦੀ ਭੇਟਾ ਅੰਗੀਕਾਰ ਕਰੋ।" ਸੰਤਾਂ ਨੇ ਕਿਹਾ, "ਇਹ ਮਾਇਆ ਸਾਡੇ ਵੱਲੋਂ ਹਿੱਸਾ ਪਾ ਲੈਣਾ।" ਸੰਗਤ ਮੰਨ ਗਈ।

ਇਸ ਘਟਨਾ ਦਾ ਉਸ ਸਮੇਂ ਅਜਿਹਾ ਅਸਰ ਹੋਇਆ ਕਿ ਪ੍ਰਬੰਧਕ, ਸ਼ਹਿਰ ਦੇ ਮੁਖੀ, ਸੰਗਤ ਸਦਾ ਲਈ ਆਪ ਦੀ ਸ਼ਰਧਾਲੂ ਬਣ ਗਈ। ਅਗਲੇ ਸਾਲ ਕੱਤਕ ਪੁੰਨਿਆ ਦੇ ਗੁਰਪੁਰਬ ਸ੍ਰੀ ਨਨਕਾਣਾ ਸਾਹਿਬ ਕਰਨ ਉਪਰੰਤ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਵਿਖੇ ੬ ਮਹੀਨੇ ਲਈ ਸੰਤਾਂ ਪਾਸੋਂ ਜਥੇ ਦਾ ਪ੍ਰੋਗਰਾਮ ਪੱਕਾ ਮਨਾ ਲਿਆ। ਇਥੋਂ ਵਿਦਾ ਹੋ ਕੇ ਸੁਧਾਰ ਚੱਕ ਚਲੇ ਗਏ, ਉਥੇ ਲਗਭਗ ਇਕ ਮਹੀਨਾ ਰਹੇ। ਇਸ ਇਲਾਕੇ ਦੇ ਇਰਦ-ਗਿਰਦ ਚੱਕਾਂ ਦੀ ਸੰਗਤ ਮਾਈ-ਭਾਈ ਭਾਰੀ ਗਿਣਤੀ ਵਿਚ ਕੀਰਤਨ ਅਤੇ ਸੰਤਾਂ ਦੀ ਕਥਾ ਸੁਣਨ ਲਈ ਆਉਂਦੇ। ਗਿਆਨੀ ਤਰਲੋਕ ਸਿੰਘ ਨੇ ਸੰਗਤ ਰਾਹੀਂ ਜਥੇ ਦੀ ਬਹੁਤ ਸੇਵਾ ਕੀਤੀ। ਅੰਮ੍ਰਿਤ ਸੰਚਾਰ ਹੋਇਆ, ਜਿਸ ਵਿਚ ਕਾਫ਼ੀ ਗਿਣਤੀ ਵਿਚ ਮਾਈ-ਭਾਈ ਅੰਮ੍ਰਿਤ ਛਕ ਕੇ ਗੁਰੂ ਕੇ ਜਹਾਜ਼ੇ ਚੜ੍ਹੇ। ਦੋ ਮਹੀਨੇ ਦੇ ਪ੍ਰੋਗਰਾਮ ਤੋਂ ਬਾਅਦ ਚੇਤਰ ੧੯੩੯ ਈਸਵੀ ਦੇ ਆਰੰਭ ਵਿਚ ਵਾਪਸ ਭਿੰਡਰੀਂ ਆ ਗਏ।

### ੩੮ਵਾਂ ਸਾਲ (ਸੰਨ ੧੯੩੯ ਈਸਵੀ)

## ਭਿੰਡਰੀਂ ੧੨੭ ਸ੍ਰੀ ਅਖੰਡ ਪਾਠ ਸਾਹਿਬ

ਸੰਤਾਂ ਨੇ ਜਥੇ ਦੇ ਮੁਖੀ ਸਿੰਘਾਂ ਨਾਲ ਵਿਚਾਰ ਵਟਾਂਦਰਾ ਕਰਨ ਉਪਰੰਤ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਗੁਰਮਤਿ ਮਰਯਾਦਾ ਅਨੁਸਾਰ ੧੨੭ ਸ੍ਰੀ ਅਖੰਡ ਪਾਠਾਂ ਦੀ ਲੜੀ ਆਰੰਭ ਕਰਨ ਦਾ ਪ੍ਰੋਗਰਾਮ ਬਣਾਇਆ। ਜਿਸ ਅਨੁਸਾਰ ੨੯ ਮਾਰਚ, ੧੯੩੯ ਈਸਵੀ ਮੁਤਾਬਕ ੧੬ ਚੇਤ ੧੯੯੬ ਬਿਕ੍ਰਮੀ ਨੂੰ ਅਰਦਾਸ ਕਰ ਕੇ ਪਹਿਲਾ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ। ਅਰਦਾਸ ਵਿਚ ਸੰਤਾਂ ਨੇ ਬੜੀ ਨਿਮਰਤਾ ਸਹਿਤ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ, "ਸੱਚੇ ਪਾਤਿਸ਼ਾਹ! ਇਹ ਸ੍ਰੀ ਅਖੰਡ ਪਾਠ ਸਾਹਿਬ ਸੰਤ ਸੁੰਦਰ ਸਿੰਘ ਜੀ ਹੀ ਕਰਵਾ ਰਹੇ ਹਨ।" ਇਹਨਾਂ ਸ਼ਬਦਾਂ ਤੋਂ ਆਪ ਦੇ ਅੰਦਰ ਆਪਣੇ ਵਿਦਿਆ ਦਾਤੇ ਸੰਤ ਗਿਆਨੀ ਸੁੰਦਰ ਸਿੰਘ ਜੀ

ਭਿੰਡਰਾਂ ਵਾਲਿਆਂ ਉੱਪਰ ਅਥਾਹ ਸ਼ਰਧਾ ਦਾ ਪ੍ਰਗਟਾਵਾ ਹੁੰਦਾ ਹੈ। ਦੋਨੋਂ ਸਮੇਂ ਦੀਵਾਨ ਸੱਜਦੇ, ਜਿਨ੍ਹਾਂ ਵਿਚ ਸਵੇਰੇ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਸੰਤ ਆਪ ਕਰਦੇ ਜੋ ਵਿਦਿਆਰਥੀਆਂ ਦੀ ਪੜ੍ਹਾਈ ਲਈ ਆਰੰਭ ਸੀ। ਸ਼ਾਮ ਨੂੰ ਸ਼ਬਦ ਕੀਰਤਨ ਤੋਂ ਬਾਅਦ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਵਿਦਿਆਰਥੀਆਂ ਅਤੇ ਸੰਗਤਾਂ ਨੂੰ ਮਹਾਂਪੁਰਖ ਆਪਣੀ ਰਸਨਾ ਤੋਂ ਸੁਣਾ ਕੇ ਨਿਹਾਲ ਕਰਦੇ।

ਸ੍ਰੀ ਅਖੰਡ ਪਾਠ ਇਕ ਹੀ ਚੱਲਦਾ, ਜਿਸ ਦਾ ਤੀਜੇ ਦਿਨ ਭੋਗ ਪੈਂਦਾ, ਨਾਲ ਹੀ ਹੋਰ ਸ੍ਰੀ ਅਖੰਡ ਪਾਠ ਆਰੰਭ ਕਰ ਦਿੱਤਾ ਜਾਂਦਾ। ਜਥੇ ਦੇ ਸਿੰਘ ਅਤੇ ਆਈਆਂ ਸੰਗਤਾਂ ਲਈ ਦੋਨੋਂ ਸਮੇਂ ਲੰਗਰ ਤੇ ਜਲ-ਪਾਣੀ ਵਰਤਦਾ। ਸਿੰਘ ਸ੍ਰੀ ਅਖੰਡ ਪਾਠ ਸਾਹਿਬ ਦੀਆਂ ਡਿਊਟੀਆਂ, ਗੁਰਬਾਣੀ ਤੇ ਗੁਰ-ਇਤਿਹਾਸ ਦੀ ਸੰਥਾ ਦੀ ਪੜ੍ਹਾਈ ਤੇ ਲਿਖਾਈ ਅਤੇ ਰਾਤ ਦੇ ਅਰਾਮ ਉਪਰੰਤ ਬਚਦੇ ਅੰਮ੍ਰਿਤ ਵੇਲੇ ਦੇ ਟਾਈਮ ਵਿਚ ਗੁਰਬਾਣੀ ਦੇ ਨਿੱਤਨੇਮ, ਮੂਲ ਮੰਤਰ ਦੇ ਜਾਪ ਤੇ ਗੁਰ ਮੰਤਰ ਦੇ ਸਿਮਰਨ ਧਿਆਨ ਵਿਚ ਜੁੜਦੇ।

ਇਹਨਾਂ ਸ੍ਰੀ ਅਖੰਡ ਪਾਠਾਂ ਸਮੇਂ ਚੱਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦੇ ਆਰੰਭ ਤੋਂ ਹੀ ਗਿਆਨੀ ਮੋਹਨ ਸਿੰਘ ਜੀ, ਗਿਆਨੀ ਮਨੀ ਸਿੰਘ ਜੀ, ਗਿਆਨੀ ਪ੍ਰੀਤਮ ਸਿੰਘ ਜੀ ਸਰਹਿੰਦ, ਗਿਆਨੀ ਗੱਜਣ ਸਿੰਘ ਜੀ ਜੱਸੋਵਾਲ, ਗਿਆਨੀ ਬੱਗਾ ਸਿੰਘ ਜੀ ਮੌੜ, ਗਿਆਨੀ ਰਵਿੰਦਰ ਸਿੰਘ ਜੀ ਮੁਦਕੀ, ਗਿਆਨੀ ਅਮਰ ਸਿੰਘ ਜੀ ਕਿਰਤੀ, ਗਿਆਨੀ ਪ੍ਰੇਮ ਸਿੰਘ ਜੀ ਰੋਪੜ ਆਦਿ ਸਿਆਣੇ ਸੱਜਣ ਗੁਰਬਾਣੀ ਦੇ ਅਰਥਾਂ ਦੀ ਖੋਜ ਵਿਚ ਜੁੱਟੇ ਹੋਏ ਸਨ। ਗਿਆਨੀ ਮੋਹਣ ਸਿੰਘ, ਗਿਆਨੀ ਮਨੀ ਸਿੰਘ ਤੇ ਗਿਆਨੀ ਪ੍ਰੀਤਮ ਸਿੰਘ ਤਾਂ ਸਾਰੇ ਅਰਥ ਰੋਜ਼ ਦੇ ਰੋਜ਼ ਕਾਪੀਆਂ 'ਤੇ ਲਿਖਦੇ ਰਹੇ। ਨਾਲ ਨਾਲ ਸ੍ਰੀ ਅਖੰਡ ਪਾਠਾਂ ਤੇ ਕੀਰਤਨ ਵਿਚ ਵੀ ਹਿੱਸਾ ਲੈਂਦੇ ਰਹੇ।

੨੪ ਨਵੰਬਰ ੧੯੩੯ ਈਸਵੀ ਮੁਤਾਬਕ ੯ ਮੱਘਰ ੧੯੯੬ ਬਿਕ੍ਰਮੀ, ਸ਼ੁੱਕਰਵਾਰ ਨੂੰ ਪੰਜ ਸ੍ਰੀ ਅਖੰਡ ਪਾਠ ਆਰੰਭ ਕੀਤੇ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਸਮੇਂ ਕੱਤਕ ਪੁੰਨਿਆ ੨੬ ਨਵੰਬਰ ਮੁਤਾਬਕ ੧੧ ਮੱਘਰ ਦਿਨ ਐਤਵਾਰ ਨੂੰ ਭੋਗ ਪਾ ਕੇ ੧੨੭ ਸ੍ਰੀ ਅਖੰਡ ਪਾਠਾਂ ਦੀ ਲੜੀ ਮੁਕੰਮਲ ਕੀਤੀ। ਅਖ਼ੀਰਲੇ ਦਿਨ ਇਲਾਕੇ ਤੇ ਦੂਰ ਦੁਰਾਡੇ ਦੀਆਂ ਸੰਗਤਾਂ ਦਾ ਜੋੜ ਮੇਲਾ ਹੋਇਆ। ਸੰਤਾਂ ਦੀ ਕਥਾ ਉਪਰੰਤ ਕਈ ਵਿਦਵਾਨ ਗੁਣੀਆਂ ਦੇ ਭਾਸ਼ਨ ਹੋਏ। ਮਹਾਨ ਕੀਰਤਨੀਆਂ, ਰਾਗੀਆਂ, ਢਾਡੀਆਂ, ਪ੍ਰਚਾਰਕਾਂ ਤੇ ਕਵੀਆਂ ਨੇ ਗੁਰਬਾਣੀ, ਗੁਰਮਤਿ ਤੇ

ਗੁਰ-ਇਤਿਹਾਸ ਸਬੰਧੀ ਬੜਾ ਰਸ ਬੰਨ੍ਹਿਆ। ਇਹਨਾਂ ਅਖੰਡ ਪਾਠਾਂ ਤੇ ਸੰਤਾਂ ਦੀ ਕਥਾ ਤੋਂ ਇਲਾਕੇ ਦੀਆਂ ਸੰਗਤਾਂ ਬਹੁਤ ਪ੍ਰਭਾਵਤ ਹੋਈਆਂ। ਭਿੰਡਰਾਂ ਦਾ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਰੱਬੀ ਰੰਗਣ ਵਿਚ ਰੰਗਿਆ ਹੋਇਆ ਸੰਗਤਾਂ ਨੇ ਮਹਿਸੂਸ ਕੀਤਾ। ਗੁਰੂ ਕੇ ਲੰਗਰ ਅਤੁੱਟ ਵਰਤੇ, ਜਿਨ੍ਹਾਂ ਵਿਚ ਸੰਗਤਾਂ ਨੂੰ ਮਠਿਆਈਆਂ ਛਕਾਈਆਂ ਗਈਆਂ।

## ਦੂਜੀ ਵਾਰ ਲਾਇਲਪੁਰ ਨੂੰ ਵਹੀਰਾਂ

ਪਿਛਲੇ ਸਾਲ ਲਾਇਲਪੁਰ ਦੀਆਂ ਸੰਗਤਾਂ ਨੇ ਅਗਲੇ ਸਾਲ ਕੱਤਕ ਪੂੰਨਿਆ ਦੇ ਗੁਰਪੁਰਬ ਤੋਂ ਬਾਅਦ ਛੇ ਮਹੀਨੇ ਦਾ ਪ੍ਰੋਗਰਾਮ ਮੰਨਵਾ ਲਿਆ ਹੋਇਆ ਸੀ। ਉਸ ਬਣੇ ਪ੍ਰੋਗਰਾਮ ਅਨੁਸਾਰ ਲਾਇਲਪੁਰ ਨੂੰ ਜਾਣ ਤੋਂ ਪਹਿਲਾਂ ਭਿੰਡਰਾਂ ਦੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ ੨੦ ਸਿੰਘ ਗਿਆਨੀ ਨਿਰੰਜਨ ਸਿੰਘ ਜੀ ਮਾੜੀ ਮੇਘਾ ਦੀ ਜਥੇਦਾਰੀ ਹੇਠ ਛੱਡੇ। ਪੰਜ ਸਿੰਘਾਂ ਦੀ ਗਿਆਨੀ ਗੱਜਣ ਸਿੰਘ ਜੀ ਦੀ ਜਥੇਦਾਰੀ ਹੇਠ ਪੋਥੀਆਂ, ਰੇਲ੍ਹਾਂ ਅਤੇ ਸਿੰਘਾਂ ਦਾ ਹੋਰ ਸਮਾਨ ਲੈ ਕੇ ਸਿੱਧੇ ਲਾਇਲਪੁਰ ਪੁੱਜਣ ਲਈ ਡਿਊਟੀ ਲਾ ਦਿੱਤੀ।

੩ ਦਸੰਬਰ ਮੁਤਾਬਕ ੧੮ ਮੱਘਰ ਨੂੰ ਸੰਤ ਜਥੇ ਸਮੇਤ ਦੁਪਹਿਰ ਨੂੰ ਸੰਤ ਵਿਸਾਖਾ ਸਿੰਘ ਜੀ ਕਿਸ਼ਨਪੁਰੇ ਵਾਲਿਆਂ ਪਾਸ ਪੁੱਜੇ, ਸ਼ਾਮ ਦਾ ਦੀਵਾਨ ਉਥੇ ਕੀਤਾ। ਸੰਗਤ ਬਹੁਤ ਪ੍ਰਸੰਨ ਹੋਈ, ਰਾਤ ਉਥੇ ਹੀ ਰਹੇ। ਅਗਲੇ ਦਿਨ ਸਤਲੁਜ ਦਰਿਆ ਟੱਪ ਕੇ ਡੱਲੇ, ਸੁਲਤਾਨਪੁਰ ਲੋਧੀ, ਗੋਇੰਦਵਾਲ ਸਾਹਿਬ, ਖਡੂਰ ਸਾਹਿਬ ਪਹੁੰਚ ਗਏ। ਸਾਰੇ ਟਿਕਾਣਿਆਂ 'ਤੇ ਗੁਰ ਅਸਥਾਨਾਂ ਦੇ ਦਰਸ਼ਨ ਦੀਦਾਰ ਇਸ਼ਨਾਨ ਕੀਤੇ। ਇਥੇ ਹੀ ਕਿਸ਼ਨਪੁਰਿਉਂ ਸੰਤਾਂ ਦੀ ਭੂਆ ਸਾਹਿਬ ਕੌਰ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਪੁੱਜੀ, ਸੰਤ ਜੀ ਤਰਨ ਤਾਰਨ ਤੋਂ ੯ ਦਸੰਬਰ ਨੂੰ ਕਿਸ਼ਨਪੁਰੇ ਚਲੇ ਗਏ। ਬਾਕੀ ਜਥੇ ਦੇ ਸਿੰਘ ਝਬਾਲ, ਬੀੜ ਬਾਬਾ ਬੁੱਢਾ ਸਾਹਿਬ ਜੀ, ਸੰਨ੍ਹ ਸਾਹਿਬ, ਵਡਾਲੀ ਸਾਹਿਬ, ਛੇਹਰਟਾ ਸਾਹਿਬ ਆਦਿ ਗੁਰ-ਅਸਥਾਨਾਂ ਦੇ ਦਰਸ਼ਨ ਇਸ਼ਨਾਨ ਕਰ ਕੇ ੧੧ ਦਸੰਬਰ ਨੂੰ ਸ੍ਰੀ ਅੰਮ੍ਰਿਤਸਰ ਪੁੱਜ ਗਏ। ਅਗਲੇ ਦਿਨ ਕਿਸ਼ਨਪੁਰਿਉਂ ਸੰਤ ਜੀ ਵਾਪਸ ਅੰਮ੍ਰਿਤਸਰ ਜਥੇ 'ਚ ਆ ਗਏ। ੧੩ ਦਸੰਬਰ ਨੂੰ ਡੇਹਰਾ ਸਾਹਿਬ ਲਾਹੌਰ ਅਤੇ ਸ੍ਰੀ ਨਨਕਾਣਾ ਸਾਹਿਬ ਦੇ ਗੁਰਦੁਆਰਾ ਸਾਹਿਬਾਨ ਦੀ ਯਾਤਰਾ ਕਰਦੇ ਹੋਏ ਸ਼ਾਮ ਦੇ ਢਾਈ ਵਜੇ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਪੁੱਜ ਗਏ, ਜਿਥੇ ਸਿੰਘਾਂ ਦੇ ਲੰਗਰ ਦਾ ਪ੍ਰਬੰਧ ਕੀਤਾ ਗਿਆ ਸੀ। ੧੪ ਦਸੰਬਰ

ਨੂੰ ਸੁਬ੍ਹਾ ਸੰਤਾਂ ਨੇ ਸ਼ਬਦ ਦੀ ਕਥਾ ਕੀਤੀ। ਸੰਗਤ ਬਹੁਤ ਪ੍ਰਸੰਨ ਹੋਈ। ਸ਼ਾਮ ਨੂੰ ਜਥੇ ਦੇ ਸਿੰਘਾਂ ਨੇ ਕੀਰਤਨ ਕੀਤਾ। ਅਗਲੇ ਦਿਨ ਗਿਆਨੀ ਗੱਜਣ ਸਿੰਘ ਜੀ ਪੋਥੀਆਂ ਤੇ ਹੋਰ ਸਮਾਨ ਲੈ ਕੇ ਪੁੱਜ ਗਏ।

## ਨਿੱਤ ਦਾ ਪ੍ਰੋਗਰਾਮ

ਸੁਬ੍ਹਾ ਤਿੰਨ ਵਜੇ ਸਭ ਸਿੰਘਾਂ ਨੂੰ ਜਗਾ ਦਿੱਤਾ ਜਾਂਦਾ, ੩ ਤੋਂ ੪ ਵਜੇ ਦੇ ਦਰਮਿਆਨ ਸੌਚ ਇਸ਼ਨਾਨ, ੪ ਤੋਂ ੬ ਵਜੇ ਤਕ ਸਿਮਰਨ ਅਭਿਆਸ ਤੇ ਨਿੱਤਨੇਮ, ੬ ਵਜੇ ਜਲ-ਪਾਣੀ ਵਰਤਦਾ, ਫਿਰ ਗੁਰਦੁਆਰੇ ਸਾਹਿਬ ਦੇ ਅੰਦਰ ਕੀਰਤਨ ਸੁਣਨਾ, ੮ ਤੋਂ ੯ ਵਜੇ ਤਕ ਸੰਤ ਜੀ ਮਹਾਂਵਾਕ ਦੀ ਅਲੰਕਾਰਾਂ ਸਮੇਤ ਕਥਾ ਕਰਦੇ। ਫਿਰ ਸਿੰਘ ਪਿਛਲੀ ਰਾਤ ਦੀ ਸੰਥਾ ਵਿਚਾਰਦੇ ਤੇ ਲਿਖਦੇ। ੧੧ ਵਜੇ ਲੰਗਰ ਵਰਤਦਾ, ੧ ਵਜੇ ਤੋਂ ੨ ਵਜੇ ਤਕ ਅਰਾਮ ਕਰਦੇ। ਪਿਛਲੇ ਪਹਿਰ ਤਿੰਨ ਵਜੇ ਤੋਂ ਚਾਰ ਵਜੇ ਤਕ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਹੁੰਦੀ। ਫਿਰ ਸੰਥਾ ਵੀਚਾਰਨੀ, ਸਾਢੇ ਛੇ ਵਜੇ ਸ਼ਾਮ ਦਾ ਲੰਗਰ ਵਰਤਦਾ, ਉਪਰੰਤ ੭ ਵਜੇ ਤੋਂ ੯ ਵਜੇ ਤਕ ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੱਲ ਰਹੀ ਸੰਥਾ ਕਥਾ ਹੁੰਦੀ, ੧੦ ਵਜੇ ਸਭ ਨੇ ਬਿਰਾਜ ਜਾਣਾ। ਇਹ ਜਥੇ ਦਾ ਲਾਇਲਪੁਰ ਵਿਖੇ ਨਿੱਤ ਦਾ ਪ੍ਰੋਗਰਾਮ ਸੀ।

੧੦ ਫ਼ਰਵਰੀ ੧੯੪੦ ਈਸਵੀ ਤਕ ਸੰਤਾਂ ਦਾ ਲਾਇਲਪੁਰ ਹੀ ਪ੍ਰੋਗਰਾਮ ਰਿਹਾ। ੧੧ ਨੂੰ ਕੁਝ ਸਿੰਘਾਂ ਸਮੇਤ ਚੱਲ ਕੇ ਭਿੰਡਰਾਂ ਹੁੰਦੇ ਹੋਏ ੧੨ ਦੀ ਸ਼ਾਮ ਨੂੰ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਯਾਦ ਵਿਚ ਹੋ ਰਹੇ ਸਾਲਾਨਾ ਜੋੜ ਮੇਲੇ 'ਚ ਸ਼ਾਮਲ ਹੋਣ ਲਈ ਬੋਪਾਰਾਇ ਪਹੁੰਚ ਗਏ।

## ਸੰਤਾਂ ਦਾ ਸ਼ਬਦ ਦੀ ਕਥਾ ਦਾ ਢੰਗ

ਤਾਬਿਆ ਬੈਠ ਕੇ ਰਸ ਵਿਚ ਮੰਗਲਾਚਰਨ ਦੇ ਸ਼ਬਦਾਂ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਮਹਾਂਵਾਕ ਦਾ ਸੁਰੀਲੀ ਤੇ ਰਸਭਿੰਨੀ ਅਵਾਜ਼ ਵਿਚ ਸੰਗਤਾਂ ਨੂੰ ਪਾਠ ਸਰਵਣ ਕਰਵਾਉਣਾ। ਫਿਰ ਰੁਮਾਲਾ ਪਾ ਕੇ ਰੂਪਕ ਅਲੰਕਾਰ ਦਾ ਬਾਹਰੀ ਪੱਖ ਬੜੀ ਸੁਘੜਤਾ ਤੇ ਸੁਚੱਜਤਾ ਨਾਲ ਸਰਵਣ ਕਰਵਾਉਣਾ, ਉਸ ਦਾ ਅੰਤਰੀਵ ਪੱਖ, ਵਿਦਵਤਾ, ਖੋਜ, ਯੁਕਤੀਆਂ ਤੇ ਪ੍ਰਮਾਣਾਂ ਦੁਆਰਾ ਅਜਿਹਾ ਸਪੱਸ਼ਟ ਕਰਨਾ ਕਿ ਸਰੋਤਿਆਂ

ਦੇ ਅੰਦਰ ਉਹ ਸਿਧਾਂਤ ਤੇ ਭਾਵ ਤਸਵੀਰਾਂ ਬਣ ਕੇ ਅੰਕਤ ਹੁੰਦੇ ਜਾਣ। ਆਏ ਮਹਾਂਵਾਕ ਦੇ ਕੇਂਦਰੀ ਭਾਵ ਨਾਲ ਉਹ ਰੂਪਕ ਅਲੰਕਾਰ ਨੂੰ ਇਸ ਤਰ੍ਹਾਂ ਜੋੜ ਦੇਣਾ, ਜਿਵੇਂ ਉਹ ਰੂਪਕ ਇਸੇ ਸ਼ਬਦ ਦੀ ਹੀ ਇਕ ਪਹਿਲੀ ਕੜੀ ਹੋਵੇ। ਇਹ ਯੋਗਤਾ ਆਮ ਕਥਾਕਾਰਾਂ ਜਾਂ ਵਿਆਖਿਆਕਾਰਾਂ 'ਚ ਨਹੀਂ ਹੁੰਦੀ। ਫਿਰ ਆਏ ਸ਼ਬਦ ਦੀ ਇਕ ਤੁਕ ਦੀ ਵਿਆਖਿਆ ਦਾ ਗੁਰਬਾਣੀ ਦੀਆਂ ਤੁਕਾਂ ਦੇ ਪ੍ਰਮਾਣਾਂ ਦੁਆਰਾ ਪੁਸ਼ਟੀ ਕਰਨੀ। ਸਿੱਖ ਇਤਿਹਾਸ ਦੇ ਹਵਾਲੇ ਦੇ ਕੇ ਉਸ ਦਾ ਅਸਲੀ ਪੱਖ ਪੇਸ਼ ਕਰਨਾ, ਆਪ ਦੀ ਵਿਆਖਿਆ ਵਿਧੀ ਦਾ ਇਕ ਵਿਸ਼ੇਸ਼ ਗੁਣ ਸੀ। ਸਰੋਤਿਆਂ ਦੇ ਮਨਾਂ ਨੂੰ ਚੁੰਬਕ ਪੱਥਰ ਵਾਂਗ ਆਪਣੇ ਵੱਲ ਖਿੱਚੀ ਰੱਖਣਾ ਅਤੇ ਗੁਰਬਾਣੀ ਦੇ ਅਮਰ ਵਾਕਾਂ ਤੇ ਉਹਨਾਂ ਦੀ ਵਿਆਖਿਆ ਦੁਆਰਾ ਸੰਗਤਾਂ ਦੀ ਆਤਮਾ ਨੂੰ ਅੰਮ੍ਰਿਤ-ਰਸ ਨਾਲ ਸਰਸ਼ਾਰ ਕਰ ਦੇਣਾ, ਆਪ ਦੀ ਕਥਾ ਦਾ ਇਕ ਅਨੋਖਾ ਤੇ ਅਲੌਕਿਕ ਪੱਖ ਸੀ। ਜਿਸ ਨੂੰ ਕੋਈ ਸੂਝਵਾਨ ਸਰੋਤਾ ਖ਼ੁਦ ਸਰਵਣ ਕਰ ਕੇ ਹੀ ਅਨੁਭਵ ਕਰ ਸਕਦਾ ਸੀ।

ਕਿਸੇ ਛੋਟੇ ਸ਼ਬਦ ਦੀ ਵਿਆਖਿਆ ਬਹੁਤ ਸਮੇਂ ਵਿਚ ਅਤੇ ਲੰਬੇ ਸ਼ਬਦ ਦੀ ਵਿਆਖਿਆ ਥੋੜ੍ਹੇ ਸਮੇਂ ਵਿਚ ਵਰਣਨ ਕਰਨਾ ਆਪ ਲਈ ਕੋਈ ਮੁਸ਼ਕਲ ਬਾਤ ਨਹੀਂ ਸੀ। ਸਰੋਤਿਆਂ ਨੂੰ ਇਹ ਕਦੇ ਮਹਿਸੂਸ ਨਹੀਂ ਸੀ ਹੋਣ ਦਿੰਦੇ ਕਿ ਕਥਾ ਛੇਤੀ ਹੋ ਰਹੀ ਹੈ ਜਾਂ ਹੌਲੀ ਹੋ ਰਹੀ ਹੈ। ਰਵਾਨਗੀ ਦੀ ਇਕਸਾਰਤਾ ਆਪ ਦੀ ਕਥਾ ਦਾ ਇਕ ਅਨਿੱਖੜਵਾਂ ਅੰਗ ਸੀ। ਰਸ ਅਤੇ ਇਕਾਗਰਤਾ 'ਚ ਲਿਵਲੀਨ ਸਰੋਤਿਆਂ ਨੂੰ ਕਥਾ ਦਾ ਡੇਢ ਘੰਟੇ ਦਾ ਸਮਾਂ ੧੫ ਮਿੰਟ ਦਾ ਹੀ ਮਹਿਸੂਸ ਹੁੰਦਾ ਸੀ। ਕਥਾ ਦਾ ਆਰੰਭ ਤੇ ਸਮਾਪਤੀ ਸੰਖੇਪ ਅਤੇ ਭਾਵ ਪੂਰਤ ਸ਼ਬਦਾਂ ਵਿਚ ਅਜਿਹੇ ਢੰਗ ਨਾਲ ਵਰਣਨ ਕਰਦੇ ਸਨ ਕਿ ਸਰੋਤਿਆਂ ਨੂੰ ਅਜੇ ਹੋਰ ਸੁਣਨ ਦੀ ਚਾਹ ਬਣੀ ਰਹਿੰਦੀ ਸੀ।

## ਪੋਥੀ ਗੁਰਬਾਣੀ ਪਾਠ ਨਿਰਣਯ

ਸਿਆਣੇ ਵਿਦਿਆਰਥੀ, ਜਿਨ੍ਹਾਂ ਵਿਚ ਗਿਆਨੀ ਮੋਹਨ ਸਿੰਘ ਜੀ, ਗਿਆਨੀ ਕ੍ਰਿਪਾਲ ਸਿੰਘ ਜੀ, ਗਿਆਨੀ ਗੱਜਣ ਸਿੰਘ ਜੀ ਜੱਸੋਵਾਲ, ਗਿਆਨੀ ਅਮਰ ਸਿੰਘ ਜੀ ਕਿਰਤੀ, ਗਿਆਨੀ ਬੱਗਾ ਸਿੰਘ ਜੀ, ਗਿਆਨੀ ਨਿਰੰਜਨ ਸਿੰਘ ਜੀ ਸਰਾਏ ਖ਼ਾਸ, ਗਿਆਨੀ ਕਰਮ ਸਿੰਘ ਜੀ ਮਾਜਰੀ, ਗਿਆਨੀ ਮਨੀ ਸਿੰਘ, ਗਿਆਨੀ ਪ੍ਰੀਤਮ ਸਿੰਘ ਜੀ ਸਰਹਿੰਦ, ਕਠਨ ਪਾਠ

ਇਕੱਠੇ ਕਰ ਕੇ ਸੰਤਾਂ ਤੋਂ ਪੁੱਛ ਪੁੱਛ ਕੇ ਨਿਰਣਯ ਕਰ ਕੇ ਲਿਖਦੇ ਰਹਿੰਦੇ। ਬਾਅਦ ਵਿਚ ਇਹ ਪੋਥੀ ਉੱਦਮ ਕਰ ਕੇ 'ਗੁਰਬਾਣੀ ਪਾਠ ਨਿਰਣਯ' ਸਿਰਲੇਖ ਹੇਠ ਗਿਆਨੀ ਭਗਵਾਨ ਸਿੰਘ ਜੀ 'ਮਾੜੀ ਮੇਘਾ' ਵਾਲਿਆਂ ਨੇ ਛਪਵਾ ਦਿੱਤੀ ਸੀ।

**੩੯ਵਾਂ ਸਾਲ (ਸੰਨ ੧੯੪੦ ਈਸਵੀ)**

## ਸੱਤਵੀਂ ਸੰਥਾ ਕਥਾ ਦਾ ਭੋਗ

੧੯੪੦ ਈਸਵੀ ਦੀ ੧੪ ਮਈ, ਜੇਠ ਦੀ ਸੰਗਰਾਂਦ ਵਾਲੇ ਦਿਨ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਤੋਂ ਬਾਅਦ ਵਿਦਿਆਰਥੀਆਂ ਦੀ ਚੱਲ ਰਹੀ ਸੱਤਵੀਂ ਸੰਥਾ ਕਥਾ ਦਾ ਭੋਗ ਪਾਇਆ ਗਿਆ, ਜਿਸ ਵਿਚ ਲਾਇਲਪੁਰ ਸ਼ਹਿਰ ਤੇ ਬਾਰ ਇਲਾਕੇ ਦੇ ਪਿੰਡਾਂ ਦੀਆਂ ਸਿੱਖ ਸੰਗਤਾਂ ਭਾਰੀ ਗਿਣਤੀ ਵਿਚ ਪੁੱਜੀਆਂ ਹੋਈਆਂ ਸਨ। ਕਥਾ ਦੇ ਭੋਗ ਤੋਂ ਬਾਅਦ ਇਲਾਕੇ ਦੇ ਬਹੁਤ ਸਾਰੇ ਮੁਖੀ ਸਿੰਘਾਂ ਨੇ ਭਾਸ਼ਨ ਦਿੱਤੇ, ਜਿਸ ਵਿਚ ਸੰਤਾਂ ਦੇ ਜੀਵਨ ਅਤੇ ਉਹਨਾਂ ਵੱਲੋਂ ਕੀਤੇ ਜਾ ਰਹੇ ਮਹਾਨ ਕਾਰਜ, ਜਿਹਾ ਕਿ ਗੁਰਮਤਿ ਵਿਦਿਆ, ਅੰਮ੍ਰਿਤ ਸੰਚਾਰ, ਸਮਾਜ ਸੁਧਾਰ ਆਦਿ ਪਰਉਪਕਾਰੀ ਪੱਖਾਂ 'ਤੇ ਚਾਨਣਾ ਪਾਇਆ ਤੇ ਪ੍ਰਸੰਸਾ ਕੀਤੀ। ਖ਼ਾਲਸਾ ਪੰਥ ਨੂੰ ਆਪ ਦੀ ਇਸ ਮਹਾਨ ਦੇਣ 'ਤੇ ਆਪ ਦਾ ਹਾਰਦਿਕ ਧੰਨਵਾਦ ਕੀਤਾ ਗਿਆ।

## ਪੰਜਾ ਸਾਹਿਬ ਦੀ ਯਾਤਰਾ

ਕਥਾ ਦੇ ਭੋਗ ਤੋਂ ਦੋ ਦਿਨ ਬਾਅਦ ਸੁਬ੍ਹਾ ਸ਼ਬਦ ਦੀ ਕਥਾ ਉਪਰੰਤ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਸਾਹਿਬ ਵਿਖੇ ਸ਼ਹਿਰ ਦੀਆਂ ਸੰਗਤਾਂ ਦੇ ਪ੍ਰਬੰਧਕਾਂ ਨੇ ਭਾਰੀ ਗਿਣਤੀ ਵਿਚ ਇਕੱਤਰ ਹੋ ਕੇ ਸੰਤਾਂ ਨੂੰ ਜਥੇ ਸਮੇਤ ਬੜੇ ਪਿਆਰ ਤੇ ਸਤਿਕਾਰ ਨਾਲ ਵਿਦਾ ਕੀਤਾ। ਰਵਾਨਾ ਹੋ ਕੇ ਬੱਸਾਂ 'ਤੇ ਸ੍ਰੀ ਨਨਕਾਣਾ ਸਾਹਿਬ ਤੇ ਲਾਹੌਰ ਦੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨਾਂ ਉਪਰੰਤ ਰਾਤ ਪੰਜਾ ਸਾਹਿਬ ਨੂੰ ਚਾਲੇ ਪਾ ਦਿੱਤੇ। ਰਾਤੋ ਰਾਤ ਚੱਲ ਕੇ ਸੁਬ੍ਹਾ ਅੱਠ ਵੱਜਦੇ ਨੂੰ ਗੁਰਦੁਆਰਾ ਪੰਜਾ ਸਾਹਿਬ ਪਹੁੰਚ ਗਏ। ਦੋ-ਤਿੰਨ ਦਿਨ ਪੰਜਾ ਸਾਹਿਬ ਰਹੇ, ਤਿੰਨੇ ਦਿਨ ਸੁਬ੍ਹਾ ਦੇ ਦੀਵਾਨ 'ਚ ਸੰਤ ਜੀ ਸ਼ਬਦ ਦੀ ਕਥਾ ਸੰਗਤ ਨੂੰ ਸੁਣਾ ਕੇ ਨਿਹਾਲ ਕਰਦੇ

ਰਹੇ। ਦਰਸ਼ਨ ਇਸ਼ਨਾਨ ਕੀਤੇ, ਕੜਾਹ ਪ੍ਰਸ਼ਾਦ ਕਰਵਾਏ, ਲੰਗਰ ਦੀ ਯਥਾ-ਸ਼ਕਤਿ ਸੇਵਾ ਕੀਤੀ ਤੇ ਫਿਰ ਵਾਪਸ ਭਿੰਡਰ ਕਲਾਂ ਜਥਾ ਪੁੱਜ ਗਿਆ, ਪੋਥੀਆਂ ਤੇ ਸਮਾਨ ਟਰੱਕਾਂ 'ਤੇ ਪਹਿਲਾਂ ਹੀ ਭਿੰਡਰਾਂ ਭੇਜ ਦਿੱਤਾ ਗਿਆ ਸੀ।

## ਲਧਾਈ ਕੇ ਕਥਾ ਦਾ ਭੋਗ

ਸੰਤ ਨਰਾਇਣ ਸਿੰਘ ਜੀ, ਜੋ ਸੰਤਾਂ ਦੇ ਗੁਰਭਾਈ ਸਨ, ਨੇ ਜੋ 'ਗੁਰਦੁਆਰਾ ਕਲਿਆਣ ਸਰ' ਲਧਾਈ ਕੇ ਵਿਖੇ ਰਿਹਾਇਸ਼ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਆਰੰਭ ਕੀਤੀ ਹੋਈ ਸੀ; ਦਾ ਭੋਗ ਪਾਉਣ ਸਮੇਂ ੨੬, ੨੭ ਅਤੇ ੨੮ ਜੂਨ ਨੂੰ ਜੋੜ ਮੇਲਾ ਕੀਤਾ। ਉਥੇ ਸੰਤਾਂ ਨੂੰ ਜਥੇ ਸਮੇਤ ਬੁਲਾਇਆ। ਭੋਗ ਦੇ ਸਲੋਕਾਂ ਦੀ ਕਥਾ ਆਪ ਜੀ ਤੋਂ ਕਰਵਾਈ। ਸੰਤ ਇੰਦਰ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਵੀ ਆਏ ਹੋਏ ਸਨ। ਸਭ ਨੇ ਆਪੋ ਆਪਣੇ ਵਿਚਾਰ ਪ੍ਰਗਟ ਕੀਤੇ। ਬੜਾ ਭਾਰੀ ਜੋੜ ਮੇਲਾ ਹੋਇਆ। ਅਗਲੇ ਦਿਨ ਉਥੋਂ ਵਿਦਾ ਹੋ ਕੇ ਸ਼ਾਮ ਨੂੰ ਭਿੰਡਰੀਂ ਪਹੁੰਚ ਗਏ। ਇਹਨਾਂ ਦਿਨਾਂ ਤੋਂ ਲੈ ਕੇ ੨੭ ਭਾਦਰੋਂ ਦੇ ਭਿੰਡਰਾਂ ਦੇ ਸਾਲਾਨਾ ਜੋੜ ਮੇਲੇ ਤਕ ਵਿਦਿਆਰਥੀ ਸਿੰਘ ਭਾਈ ਗੁਰਦਾਸ ਜੀ ਦੀ ਬਾਣੀ, ਵਾਰਾਂ ਤੇ ਕਬਿੱਤ ਸਵੱਯੇ ਸੰਤਾਂ ਪਾਸੋਂ ਸੰਥਾ ਕਥਾ ਵਿਚ ਸੁਣਦੇ, ਵਿਚਾਰਦੇ ਤੇ ਉਹਨਾਂ ਦੇ ਅਰਥ ਨੋਟ ਕਰਦੇ ਰਹੇ। ਜੋੜ ਮੇਲੇ ਤੋਂ ਬਾਅਦ ੧ ਅੱਸੂ ਨੂੰ ਸੰਤ ਕੁਝ ਸਿੰਘਾਂ ਸਮੇਤ, ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਨੂੰ ਚਲੇ ਗਏ। ਯਾਤਰਾ ਕਰ ਕੇ ਦੀਵਾਲੀ ਤੋਂ ਬਾਅਦ ਵਾਪਸ ਆਏ ਤੇ ਪਹਿਲਾਂ ਬਣੇ ਪ੍ਰੋਗਰਾਮ ਅਨੁਸਾਰ ਜਥੇ ਸਮੇਤ ਰੋਡੇ ਪਿੰਡ ਪਹੁੰਚ ਗਏ।

## ਅੱਠਵੀਂ ਸੰਥਾ ਕਥਾ ਆਰੰਭ

੧੯੪੦ ਈਸਵੀ ਦੀ ਕੱਤਕ ਪੁੰਨਿਆ (ਅਵਤਾਰ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ) ਵਾਲੇ ਦਿਨ ਅੱਠਵੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਰੋਡੇ ਪਿੰਡ ਸੰਤ ਕਿਰਪਾਲ ਸਿੰਘ ਜੀ ਦੇ ਗੁਰਦੁਆਰੇ ਆਰੰਭ ਕੀਤੀ। ਪਿਛਲੀ ਸੰਥਾ ਕਥਾ ਵਾਲੇ ਸਾਰੇ ਪ੍ਰਮੁੱਖ ਵਿਦਿਆਰਥੀ ਇਸ ਵਾਰ ਵੀ ਨਾਲ ਸਨ। ਸਾਰੇ ਸਿੰਘ ਗਿਣਤੀ ਵਿਚ ੮੦-੮੫ ਹੋਣਗੇ।

## ਸ੍ਰੀ ਦਸਮ ਗ੍ਰੰਥ ਦੀ ਸੰਥਾ ਕਥਾ ਆਰੰਭ

ਰੋਡੇ ਪਿੰਡ ਰਹਿਣ ਸਮੇਂ ਹੀ ਵਿਦਿਆਰਥੀਆਂ ਦੀ ਬੇਨਤੀ 'ਤੇ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ ਦੀ ਸੰਥਾ ਕਥਾ ਦਾ ਭੋਗ ਪਾ ਕੇ ਸ੍ਰੀ ਦਸਮ ਗ੍ਰੰਥ ਦੀ ਸੰਥਾ ਕਥਾ ਆਰੰਭ ਕਰ ਦਿੱਤੀ ਗਈ। ਸਿਆਣੇ ਤੇ ਵਿਦਵਾਨ ਵਿਦਿਆਰਥੀ ਹੀ ਇਸ ਸੰਥਾ 'ਚ ਸ਼ਾਮਲ ਹੁੰਦੇ।

**੪੦ਵਾਂ ਸਾਲ (ਸੰਨ ੧੯੪੧ ਈਸਵੀ)**

## ਪਿੰਡਾਂ ਦੇ ਪ੍ਰੋਗਰਾਮ

੧੯੪੧ ਈਸਵੀ ਦੀ ਵਿਸਾਖੀ ਤੋਂ ਕੁਝ ਦਿਨ ਪਹਿਲਾਂ ਸਾਰਾ ਜਥਾ ਗੁਰਦੁਆਰਾ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਵਿਸਾਖੀ ਦੇ ਸਾਲਾਨਾ ਜੋੜ ਮੇਲੇ 'ਤੇ ਤਲਵੰਡੀ ਸਾਬੋ ਕੀ ਪੁੱਜ ਗਿਆ। ਜੋੜ ਮੇਲੇ ਤੋਂ ਬਾਅਦ ਫਿਰ ਸਾਰਾ ਜਥਾ ਸੰਤਾਂ ਸਮੇਤ ਪਿੰਡ ਰੋਡੇ ਆ ਗਿਆ। ਗਰਮੀਆਂ ਦੇ ਦਿਨ ਇਥੇ ਹੀ ਰਹੇ। ਇਕ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਤੇ ਦੂਜੇ ਵੇਲੇ ਦਸਮ ਗ੍ਰੰਥ ਦੀ ਸੰਥਾ ਕਥਾ ਹੁੰਦੀ। ਰੋਡਿਆਂ ਦੀ ਸੰਗਤ ਭਾਰੀ ਗਿਣਤੀ ਵਿਚ ਕਥਾ ਸੁਣਨ ਲਈ ਆਉਂਦੀ ਤੇ ਇਰਦ-ਗਿਰਦ ਦੇ ਪਿੰਡਾਂ; ਵੈਰੋਕੇ, ਰਾਜਿਆਣਾ, ਸਮਾਲਸਰ, ਲੰਡੇ, ਲੰਢਿਆਣਾ ਆਦਿ ਨਗਰਾਂ ਦੇ ਪ੍ਰੇਮੀ ਮਾਈ-ਭਾਈ ਵੀ ਕਥਾ ਸੁਣਨ ਪੁੱਜਦੇ। ਦੂਜੇ ਇਲਾਕਿਆਂ ਦੇ ਸੰਤਾਂ ਦੇ ਮਿਲਾਪੀ, ਪੁਰਾਣੇ ਵਿਦਿਆਰਥੀ, ਸਤਿਸੰਗੀ ਤੇ ਸ਼ਰਧਾਵਾਨ ਸਿੰਘ ਵੀ ਦਰਸ਼ਨਾਂ ਲਈ ਜਾਂ ਪ੍ਰੋਗਰਾਮ ਲੈਣ ਲਈ ਅੱਪੜਦੇ।

ਜਥਾ ਰੋਡਿਆਂ ਤੋਂ ਭਿੰਡਰਾਂ ਦੇ ਜੋੜ ਮੇਲੇ 'ਤੇ ੨੦ ਭਾਦਰੋਂ ਨੂੰ ਪੁੱਜ ਗਿਆ। ਜੋੜ ਮੇਲੇ ਦੇ ਬਾਅਦ ਅੱਸੂ ਦੇ ਮਹੀਨੇ ਤੋਂ ਚੇਤਰ ਮਹੀਨੇ ਤਕ ਪਿੰਡ ਰਾਮਗੜ੍ਹ, ਪੱਖੋਵਾਲ, ਨੱਥੋਵਾਲ, ਜੱਸੋਵਾਲ, ਬੋਪਾਰਾਇ, ਅਖਾੜਾ, ਰੌਲੀ ਆਦਿ ਪਿੰਡਾਂ ਦੇ ਪ੍ਰੋਗਰਾਮ ਉਪਰੰਤ ਸੰਤ ਜਥੇ ਸਮੇਤ ਵਿਸਾਖੀ ੧੯੪੨ ਤੋਂ ਕੁਝ ਦਿਨ ਪਹਿਲਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਜਥੇ ਸਮੇਤ ਯਾਤਰਾ ਹਿੱਤ ਪੁੱਜੇ। ਬਾਅਦ 'ਚ ਭਿੰਡਰੀਂ ਆ ਗਏ। ਵਿਸਾਖ ਜੇਠ ਤੇ ਹਾੜ ਦਾ ਮਹੀਨਾ ਇਥੇ ਹੀ ਰਹੇ।

## ੪੧ਵਾਂ ਸਾਲ (ਸੰਨ ੧੯੪੨ ਈਸਵੀ)

# ਅਸਚਰਜ ਕੌਤਕ

ਜੇਠ ਦੇ ਮਹੀਨੇ ਦੀ ੧੦ ਤਾਰੀਖ਼ ਸੀ। ਘਿਉ ਤੇ ਖੰਡ ਮੁੱਕ ਗਈ। ਆਟਾ ਵੀ ਅਗਲੇ ਦਿਨ ਜੋਗਾ ਹੀ ਬਾਕੀ ਸੀ। ਅੱਜ ਘਿਉ ਨਾ ਹੋਣ ਕਰਕੇ ਰੋਟੀਆਂ ਚੋਪੜੀਆਂ ਨਾ ਗਈਆਂ। ਸਬਜ਼ੀ ਤੇ ਦਾਲ ਨੂੰ ਵੀ ਤੜਕਾ ਨਾ ਲੱਗਾ। ਖੰਡ ਤੋਂ ਬਿਨਾਂ ਸ਼ਾਮ ਦਾ ਜਲ ਪਾਣੀ ਵੀ ਨਾ ਬਣਿਆ। ਜਥੇ ਦੇ ਸਿੰਘ ਫ਼ਿਕਰ ਵਿਚ ਸਨ। ਰਾਤ ਦਾ ਲੰਗਰ ਖ਼ੁਸ਼ਕ ਹੀ ਵਰਤਿਆ। ਰਾਤ ਦੇ ਨੌਂ ਕੁ ਵਜੇ ਸੰਤ ਕੁਟੀਆ ਵਿਖੇ ਆਪਣੇ ਆਸਣ 'ਤੇ ਬੈਠੇ ਕੁਝ ਮੁਖੀ ਸਿੰਘਾਂ ਨਾਲ ਵਿਚਾਰ-ਵਟਾਂਦਰਾ ਕਰ ਰਹੇ ਸਨ ਕਿ ਕੱਲ੍ਹ ਦੇ ਲੰਗਰ ਦਾ ਰਾਸ਼ਨ ਹੈ। ਪਰਸੋਂ ਇਥੋਂ ਚੱਲਣ ਦਾ ਪ੍ਰੋਗਰਾਮ ਬਣਾਉ। ਚੱਲਦੀ ਸੰਥਾ ਦੀਆਂ ਪੋਥੀਆਂ ਤੇ ਅਤਿ ਜ਼ਰੂਰੀ ਕੱਪੜੇ ਤੇ ਸਮਾਨ ਓਨਾ ਕੁ ਨਾਲ ਲੈ ਲਉ, ਜਿੰਨਾ ਕੁ ਤੁਸੀਂ ਚੁੱਕ ਸਕਦੇ ਹੋ। ਬਾਕੀ ਪੋਥੀਆਂ, ਕਾਪੀਆਂ ਤੇ ਹੋਰ ਸਮਾਨ ਇਥੇ ਜਮ੍ਹਾਂ ਕਰਵਾ ਦਿਉ। ਜੇਠ ਦੇ ਦਿਨ ਕਹਿਰ ਦੀ ਗਰਮੀ, ਪੈਦਲ ਤੁਰਨ ਦੀ ਸਕੀਮ, ਜ਼ਰੂਰੀ ਸਮਾਨ ਦਾ ਬੋਝ, ਅੱਗੋਂ ਕੋਈ ਪੱਕਾ ਪ੍ਰੋਗਰਾਮ ਨਹੀਂ। ਗਿਆਨੀ ਨਿਰੰਜਨ ਸਿੰਘ ਸਰਾਏ ਖ਼ਾਸ (ਦੁਆਬਾ) ਨੇ ਬੜੀ ਚਿੰਤਾ ਕਰਦਿਆਂ ਸਿੰਘਾਂ ਨੂੰ ਕਿਹਾ, "ਹੁਣ ਕੀ ਬਣੇਗਾ ਸਿੰਘਾਂ ਦਾ, ਗਰਮੀ 'ਚ ਸਫ਼ਰ, ਬਹੁਤ ਔਖੇ ਹੋਵਾਂਗੇ।" ਸਿੰਘਾਂ ਕਿਹਾ, "ਤੂੰ ਸੰਤਾਂ ਨੂੰ ਗੱਲਾਂ ਕਰਦਿਆਂ ਸੁਣਿਆ ਸੀ ?" ਉਸ ਕਿਹਾ, "ਹਾਂ।" ਸਿੰਘਾਂ ਕਿਹਾ, "ਤੂੰ ਬੜੀ ਚਿੰਤਾ ਕਰ ਰਿਹਾ ਹੈਂ। ਪਰ ਸੰਤ ਤਾਂ ਹੱਸ ਹੱਸ ਕੇ ਖ਼ੁਸ਼ ਹੋ ਕੇ ਬਚਨ ਬਿਲਾਸ ਕਰ ਰਹੇ ਹਨ।" ਉਸ ਨੇ ਕਿਹਾ, "ਹਾਂ, ਇਹ ਤਾਂ ਗੱਲ ਤੁਹਾਡੀ ਠੀਕ ਹੈ।" ਸਿੰਘਾਂ ਕਿਹਾ, "ਚਿੰਤਾ ਤਾਂ ਸੰਤਾਂ ਨੂੰ ਹੋਣੀ ਚਾਹੀਦੀ ਹੈ ਕਿ ਡੇਢ ਸੌ ਸਿੰਘਾਂ ਨੂੰ ਨਾਲ ਲੈ ਕੇ ਕਿਥੇ ਜਾਵਾਂਗੇ। ਉਹ ਤਾਂ ਖ਼ੁਸ਼ ਹਨ, ਤੂੰ ਕਿਉਂ ਚਿੰਤਾ ਕਰਦਾ ਹੈਂ ? ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਫ਼ੁਰਮਾਨ ਨਹੀਂ ਪੜ੍ਹਿਆ ?":

***'ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥***
***ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥'***

*[ਰਾਮਕਲੀ ਕੀ ਵਾਰ, ਸਲੋਕ ਮਃ ੨, ਅੰਗ—੯੫੫]*

ਉਸ ਨੇ ਆਖਿਆ, "ਗੱਲ ਤਾਂ ਸਿੰਘੋ ਤੁਹਾਡੀ ਠੀਕ ਹੈ। ਪਰ ਮੈਨੂੰ ਨਿਸਚਾ ਨਹੀਂ ਆਉਂਦਾ ਕਿ ਇਸ ਮਸਲੇ ਦਾ ਹੱਲ ਕੀ ਹੋਵੇਗਾ। ਹੈਰਾਨੀ

ਦੀ ਗੱਲ ਇਹ ਹੈ ਕਿ ਸੰਤ ਖ਼ੁਸ਼ ਹਨ, ਜਦ ਕਿ ਸਾਡੇ ਨਾਲੋਂ ਉਹਨਾਂ ਨੂੰ ਵਧੇਰੇ ਫ਼ਿਕਰ ਕਰਨਾ ਚਾਹੀਦਾ ਸੀ।"

ਸਿੰਘਾਂ ਕਿਹਾ, "ਭਾਈ ਨਿਰੰਜਨ ਸਿੰਘ! ਯਾਦ ਰੱਖ ਸੰਤਾਂ ਦਾ ਇਹ ਕੋਈ ਕੌਤਕ ਹੈ। ਅਸੀਂ ਅੱਗੇ ਕਈ ਵਾਰ ਪਰਤਿਆ ਕੇ ਦੇਖਿਆ ਹੈ। ਸਵੇਰ ਤਕ ਕੋਈ ਕੌਤਕ ਜ਼ਰੂਰ ਵਰਤੇਗਾ, ਚਮਤਕਾਰ ਹੋਵੇਗਾ, ਮਸਲਾ ਹੱਲ ਹੋ ਜਾਵੇਗਾ।" ਉਸ ਨੇ ਕਿਹਾ, "ਰਾਤ ਰਾਤ 'ਚ ਕੀ ਕੌਤਕ ਤੇ ਚਮਤਕਾਰ ਹੋ ਸਕਦਾ ਹੈ?"

੧੧ ਜੇਠ ਦੀ ਸੁਬ੍ਹਾ ਸਿੰਘਾਂ ਨੇ ਇਸ਼ਨਾਨ ਤੇ ਨਿੱਤਨੇਮ ਤੋਂ ਬਾਅਦ ਕੀਰਤਨ ਸੁਣਿਆ, ਸੰਥਿਆ ਕਥਾ ਹੋਈ। ੮ ਵਜੇ ਜਦ ਸੰਤ ਦਰਸ਼ਨ, ਪਾਠ ਤੋਂ ਵਿਹਲੇ ਹੋ ਕੇ ਅਰਦਾਸ ਕਰ ਕੇ ਗੁਰਦੁਆਰੇ ਸਾਹਿਬ ਤੋਂ ਬਾਹਰ ਆਏ ਤਾਂ ਭਾਈ ਸਵਰਨ ਸਿੰਘ ਠੱਕੁਰਵਾਲ ਨੇ ਸੰਤਾਂ ਨੂੰ ਆ ਫ਼ਤਹਿ ਬੁਲਾਈ ਤੇ ਨਾਲ ਹੀ ਪੰਜ ਸੌ ਰੁਪਏ ਦੇ ਨੋਟ ਰੱਖ ਕੇ ਆ ਮੱਥਾ ਟੇਕਿਆ। ਸੰਤਾਂ ਪੁੱਛਿਆ, "ਸਵਰਨ ਸਿੰਘ! ਇਹ ਮਾਇਆ ਕਿਵੇਂ ਲਿਆਇਆ ਹੈਂ?" ਉਸ ਨੇ ਕਿਹਾ, "ਜੀ! ਮੇਰਾ ਭਰਾ ਪ੍ਰੇਮ ਸਿੰਘ ਬਰਮਾ ਵਿਚ ਸੀ। ਉਥੋਂ ਦੀ ਸਰਕਾਰ ਨੇ ਭਾਰਤੀਆਂ ਨੂੰ ਉਥੋਂ ਕੱਢ ਦਿੱਤਾ। ਉਸ ਨੇ ਸੁੱਖਿਆ ਸੀ ਕਿ ਜੇ ਮੈਂ ਸਹੀ ਸਲਾਮਤ ਆਪਣੇ ਨਗਰ ਪੁੱਜ ਜਾਵਾਂ ਤਾਂ ਪੰਜ ਸੌ ਰੁਪਏ ਸੰਤਾਂ ਦੀ ਭੇਟਾ ਕਰਾਂਗਾ। ਉਸ ਨੂੰ ਆਏ ਹੋਇਆਂ ਕਈ ਦਿਨ ਹੋ ਗਏ ਹਨ। ਮੈਨੂੰ ਉਹ ਕਹਿੰਦਾ ਰਿਹਾ ਕਿ ਤੂੰ ਛੇਤੀ ਜਾ ਕੇ ਇਹ ਮਾਇਆ ਸੰਤਾਂ ਦੀ ਭੇਟਾ ਕਰ ਆ ਤਾਂ ਕਿ ਮੇਰੀ ਸੁੱਖਣਾ ਪੂਰੀ ਹੋ ਜਾਵੇ। ਮੈਂ ਤਾਂ ਕੱਲ੍ਹ ਹੀ ਪੁੱਜ ਜਾਣਾ ਸੀ, ਪਰ ਰਾਤ ਮੈਨੂੰ ਰਾਹ 'ਚ ਹੀ ਪੈ ਗਈ। ਮੈਂ ਕੋਕਰੀ ਕਲਾਂ ਰਾਤ ਰਿਹਾ ਤੇ ਹੁਣ ਆਪ ਦੀ ਸੇਵਾ ਵਿਚ ਹਾਜ਼ਰ ਹੋ ਗਿਆ ਹਾਂ। ਇਹ ਮੇਰੇ ਭਰਾ ਦੀ ਸੁੱਖਣਾ ਦੀ ਮਾਇਆ ਹੈ, ਅੰਗੀਕਾਰ ਕਰੋ ਜੀ।" ਸੰਤਾਂ ਕਿਹਾ, "ਭਾਈ ਸਵਰਨ ਸਿੰਘ ਜੀ! ਤੁਸੀਂ ਬੜੇ ਮੌਕੇ ਸਿਰ ਆਏ ਹੋ। ਗੁਰੂ ਕਾ ਲੰਗਰ ਮਸਤ ਹੋਣ ਵਾਲਾ ਸੀ ਤੇ ਜਥਾ ਇਥੋਂ ਚਾਲੇ ਪਾਉਣ ਦੀ ਸਕੀਮ ਬਣਾ ਰਿਹਾ ਸੀ।" ਉਸੇ ਵੇਲੇ ਇਕ ਸਿੰਘ ਨੂੰ ਪਿੰਡੋਂ ਘਿਉ ਦੇ ਪੀਪੇ ਤੇ ਦੂਜੇ ਨੂੰ ਮੋਗੇ ਤੋਂ ਸ਼ੱਕਰ, ਖੰਡ ਤੇ ਹੋਰ ਸਮਾਨ ਲੈਣ ਭੇਜ ਦਿੱਤਾ। ਬਾਰਾਂ ਵੱਜਦੇ ਨੂੰ ਸਾਰਾ ਸਮਾਨ ਆ ਗਿਆ। ਹੁਣ ਦੁਪਹਿਰ ਦੇ ਲੰਗਰ ਵਿਚ ਸ਼ੱਕਰ ਘਿਉ ਵਰਤਣ ਲੱਗਾ ਤਾਂ ਸਿੰਘਾਂ ਨੂੰ ਪਤਾ ਲੱਗਾ। ਨਿਰੰਜਨ ਸਿੰਘ ਸਿੰਘਾਂ ਕੋਲ ਬੈਠਾ ਕਹਿਣ ਲੱਗਾ, "ਸਿੰਘੋ! ਰਾਤ ਦਾ ਬਚਨ ਪੂਰਾ ਹੋ ਰਿਹਾ ਹੈ, ਇਹ ਕੀ ਕੌਤਕ

ਵਰਤਿਆ ਹੈ ?" ਸਿੰਘਾਂ ਸਾਰੀ ਵਾਰਤਾ ਦੱਸੀ ਤਾਂ ਉਹ ਬਹੁਤ ਅਸਚਰਜ ਹੋਇਆ। ਉਸ ਨੂੰ ਨਿਸਚਾ ਹੋ ਗਿਆ ਕਿ *'ਚਿੰਤਾ ਤਿਸ ਹੀ ਹੇਇ'* ਦਾ ਮਹਾਂਵਾਕ ਇੰਨ ਬਿੰਨ ਸਤਿ ਸਾਬਤ ਹੋਇਆ ਹੈ।

## ਅੱਠਵੀਂ ਕਥਾ ਦੇ ਭੋਗ 'ਤੇ ਕਵਿਤਾਵਾਂ ਅਤੇ ਭਾਸ਼ਨ

ਸੰਥਾ ਕਥਾ ਦੇ ਭੋਗ ਦੀ ਤਾਰੀਖ਼ ਸਾਵਣ ਦੀ ਸੰਗਰਾਂਦ ਸੰਮਤ ੧੯੯੯ ਬਿਕ੍ਰਮੀ ਮੁਤਾਬਕ ੨੬ ਜੁਲਾਈ ੧੯੪੨ ਈਸਵੀ ਨਿਸਚਿਤ ਕੀਤੀ ਗਈ। ਉਸ ਅਨੁਸਾਰ ਹਰ ਰੋਜ਼ ਕਥਾ ਹੁੰਦੀ ਰਹੀ। ਇਸ ਕਥਾ ਦੇ ਭੋਗ ਤੋਂ ਇਕ ਹਫ਼ਤਾ ਪਹਿਲਾਂ ਮੁਖੀ ਵਿਦਿਆਰਥੀਆਂ ਨੇ ਵਿਚਾਰ ਕੀਤੀ ਕਿ ਕਥਾ ਦੇ ਭੋਗ ਤੋਂ ਬਾਅਦ ਸੰਤਾਂ ਦੀ ਪ੍ਰਸੰਸਾ ਵਿਚ ਕੁਝ ਕਵਿਤਾਵਾਂ ਪੜ੍ਹੀਆਂ ਜਾਣ ਜਾਂ ਭਾਸ਼ਨ ਦਿੱਤੇ ਜਾਣ। ਉਸ ਅਨੁਸਾਰ ਵਿਦਿਆਰਥੀਆਂ ਨੇ ਆਪੋ ਆਪਣੀਆਂ ਕਵਿਤਾਵਾਂ ਤੇ ਭਾਸ਼ਨਾਂ ਦੀ ਤਿਆਰੀ ਆਰੰਭ ਕਰ ਦਿੱਤੀ। ਦੋ ਦਿਨ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਹੋਇਆ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੰਥਾ ਕਥਾ ਦਾ ਭੋਗ ਸੰਤਾਂ ਨੇ ਬੜੇ ਰਸੀਲੇ ਤੇ ਵੈਰਾਗਮਈ ਢੰਗ ਨਾਲ ਪਾਇਆ। ਕਥਾ ਦੀ ਸਮਾਪਤੀ ਤੋਂ ਬਾਅਦ ਵਿਦਿਆਰਥੀਆਂ ਦੇ ਭਾਸ਼ਨਾਂ ਦਾ ਪ੍ਰੋਗਰਾਮ ਆਰੰਭ ਹੋਇਆ। ਜਥੇਦਾਰ ਗਿਆਨੀ ਕਰਨੈਲ ਸਿੰਘ ਬੱਡੂਵਾਲ ਨੇ ਸਟੇਜ ਸਕੱਤਰ ਦੇ ਫ਼ਰਜ਼ ਨਿਭਾਏ। ਪਹਿਲਾਂ ਉਹਨਾਂ ਨੇ ਸੰਖੇਪ ਜਿਹੇ ਭਾਸ਼ਨ ਵਿਚ ਸੰਤਾਂ ਦੇ ਪਰਉਪਕਾਰੀ ਜੀਵਨ ਸਬੰਧੀ ਖ਼ਾਸ ਖ਼ਾਸ ਨੁਕਤਿਆਂ 'ਤੇ ਚਾਨਣਾ ਪਾਇਆ ਤੇ ਫਿਰ ਗਿਆਨੀ ਮੋਹਣ ਸਿੰਘ ਜੀ ਨੇ ਗੁਰਬਾਣੀ ਦੇ ਅਰਥਾਂ ਦੀਆਂ ਮੁਸ਼ਕਲ ਘੁੰਡੀਆਂ ਖੋਹਲਣ ਵਾਲੇ ਮਹਾਨ ਆਤਮ-ਦਰਸ਼ੀ ਗੁਰਮਤਿ ਵਿਦਵਤਾ ਭਰਪੂਰ ਸੰਤਾਂ ਦੇ ਜੀਵਨ ਦਾ ਅਨੁਭਵੀ ਪੱਖ ਪੇਸ਼ ਕੀਤਾ। ਸੰਤ ਆਪਣੀ ਉਪਮਾ ਸੁਣਨ ਤੋਂ ਬਹੁਤ ਘਬਰਾਉਂਦੇ ਸਨ। ਇਸ ਲਈ ਪਹਿਲਾਂ ਤਾਂ ਉਹਨਾਂ ਨੇ ਜਥੇਦਾਰ ਜੀ ਨੂੰ ਅਜਿਹਾ ਕਰਨ ਤੋਂ ਮਨ੍ਹਾ ਕੀਤਾ, ਪਰ ਜਦ ਉਹਨਾਂ ਨੂੰ ਮਹਿਸੂਸ ਹੋਇਆ ਕਿ ਜਥੇ ਦੇ ਸਾਰੇ ਹੀ ਸਿੰਘ ਤੇ ਮੁਖੀ ਵਿਦਵਾਨ ਵਿਦਿਆਰਥੀ ਐਸਾ ਪ੍ਰੋਗਰਾਮ ਜ਼ਰੂਰ ਕਰਨਾ ਚਾਹੁੰਦੇ ਹਨ, ਤਾਂ ਆਪ ਤਾਬਿਆ ਤੋਂ ਉੱਠ ਕੇ ਬਾਹਰ ਚਲੇ ਗਏ। ਫਿਰ ਗਿਆਨੀ ਮਨੀ ਸਿੰਘ ਜੀ ਨੇ ਆਪਣੀ ਪੰਜਾਬੀ ਕਵਿਤਾ ਪੜ੍ਹੀ। ਗਿਆਨੀ ਪ੍ਰੀਤਮ ਸਿੰਘ ਜੀ ਸਰਹਿੰਦ, ਜਥੇਦਾਰ ਕਪੂਰ ਸਿੰਘ ਬਰਾੜ, ਗਿਆਨੀ ਬੱਗਾ ਸਿੰਘ, ਗਿਆਨੀ ਰਵਿੰਦਰ ਸਿੰਘ ਮੁਦਕੀ, ਗਿਆਨੀ ਪ੍ਰੇਮ ਸਿੰਘ ਰੋਪੜ ਆਦਿ ਨੇ ਸੰਤਾਂ ਦੇ ਦੈਵੀ ਗੁਣਾਂ ਭਰਪੂਰ ਜ਼ਿੰਦਗੀ ਦੇ ਅਨੇਕਾਂ

ਪੱਖਾਂ 'ਤੇ ਰੌਸ਼ਨੀ ਪਾਈ। ਗਿਆਨੀ ਕ੍ਰਿਪਾਲ ਸਿੰਘ ਜੀ ਵੈਰੋਕੇ ਨੇ ਵੀ ਕਵਿਤਾ ਪੜ੍ਹੀ, ਜੋ ਬ੍ਰਿਜ ਭਾਸ਼ਾ ਵਿਚ ਸੀ, ਉਸ ਸਮੇਂ ਦੀਵਾਨ ਵਿਚ ਦਸਮ ਗ੍ਰੰਥ, ਸ੍ਰੀ ਗੁਰ ਨਾਨਕ ਪ੍ਰਕਾਸ਼, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਕਥਾ ਵਾਚਕ ਵਿਦਿਆਰਥੀ ਕਾਫ਼ੀ ਸਨ, ਜੋ ਬ੍ਰਿਜ ਭਾਸ਼ਾ ਨੂੰ ਚੰਗੀ ਤਰ੍ਹਾਂ ਸਮਝਦੇ ਸਨ, ਇਸ ਲਈ ਸਾਰਿਆਂ ਨੇ ਗਿਆਨੀ ਜੀ ਦੀ ਕਵਿਤਾ ਬੜੇ ਗਹੁ ਨਾਲ ਸੁਣੀ। ਸੰਤ ਜੀ ਵੀ ਬਾਹਰ ਖੜ੍ਹੇ ਹੋ ਕੇ ਸਾਰੇ ਪ੍ਰੋਗਰਾਮ ਨੂੰ ਬੜੇ ਧਿਆਨ ਨਾਲ ਸੁਣਦੇ ਰਹੇ। ਉਹ ਕਵਿਤਾ ਹੇਠ ਲਿਖੇ ਅਨੁਸਾਰ ਹੈ:

***ਦੋਹਰਾ॥ ਸ੍ਰੀ ਨਾਨਕ ਦਸਮੇਸ਼ ਗੁਰੁ ਗੁਰੂ ਗਰੰਥ ਗੁਰ ਪੰਥ॥***
***ਪਦ ਸਰੋਜ ਪੈ ਬੰਦਿ ਹੈ, ਨਾਮ ਦੀਜੀਯੇ ਸੰਥ॥੧॥***

**ਅਰਥ**: ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਯੰਤ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਕੇ ਖ਼ਾਲਸਾ ਪੰਥ ਦੇ ਚਰਨਾਂ ਕੰਵਲਾਂ ਉਪਰ ਮੇਰੀ ਨਮਸਕਾਰ ਹੈ ਅਤੇ ਬੇਨਤੀ ਹੈ ਕਿ ਦਾਸ ਨੂੰ ਨਾਮ ਦੀ ਸਿੱਖਿਆ ਦੀ ਬਖ਼ਸ਼ਿਸ਼ ਕਰੋ॥੧॥

***ਦੋਹਰਾ॥ ਪੰਚ ਭੂਤ ਕੋ ਜੈ ਕੀਯੋ, ਹੰਤਾ ਤਿਆਗਨ ਕੀਨ॥***
***ਜਗਤ ਬ੍ਰਹਮ ਕੋ ਰੂਪ ਲਖ, ਭਏ ਬ੍ਰਹਮ ਮੈਂ ਲੀਨ॥੨॥***

**ਅਰਥ**: (ਜਿਨ੍ਹਾਂ ਮਹਾਂਪੁਰਸ਼ਾਂ ਨੇ) ਪੰਜ ਤੱਤਾਂ (ਦੇ ਸੁਭਾਵ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ) ਨੂੰ ਜਿੱਤਿਆ ਹੈ, ਹਉਮੈ ਦਾ ਤਿਆਗ ਕੀਤਾ ਹੈ, ਜਗਤ ਨੂੰ ਬ੍ਰਹਮ ਦਾ ਰੂਪ ਜਾਣ ਕੇ ਉਸ ਬ੍ਰਹਮ ਸਰੂਪ ਵਿਚ ਲੀਨ ਹੋਏ ਹਨ। (ਉਹਨਾਂ ਨੂੰ ਵੀ ਨਮਸਕਾਰ ਕਰਦਾ ਹਾਂ)॥੨॥

***ਕਬਿੱਤ॥ ਮਾਰ ਮਾਰ ਮਾਰ ਦੀਨ, ਹੇਤ ਜਾਰ ਜਾਰ ਕੀਨ,***
***ਰੋਹ ਰਾਰ ਕੀਨ ਛੀਨ, ਲੋਭ ਭੀ ਬਿਨਾਸ ਹੈਂ॥***
***ਹੰਗਤਾ ਤਿਆਗ ਛੋੜਿ, ਭਰਮ ਔ ਭੇਦ ਤੋੜਿ,***
***ਅਦ੍ਵੈ ਮੈਂ ਲਿਵ ਜੋੜਿ ਰੂਪ ਸੁਖ ਰਾਸਿ ਹੈਂ॥***
***ਧਿਆਤਾ ਧਿਆਨ ਧੇਯ ਤੀਨੋ ਤ੍ਰਿਪਟੀ ਅਭਾਵ ਭਈ,***
***ਆਪਾ ਆਪ ਰੂਪ, ਨਾਹਿ ਦੇਹ ਅਧਿਆਸਿ ਹੈਂ॥***
***ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ,***
***ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ॥੩॥***

**ਅਰਥ**: ਕਾਮ ਦੀ ਜ਼ਹਿਰ ਨੂੰ ਮਾਰ ਦਿੱਤਾ ਹੈ, ਮੋਹ ਦਾ ਜਾਲ ਸਾੜ ਦਿੱਤਾ ਹੈ, ਕ੍ਰੋਧ ਦਾ ਝਗੜਾ ਨਾਸ ਕਰ ਦਿੱਤਾ ਹੈ, ਲੋਭ ਵੀ ਚੰਗੀ ਤਰ੍ਹਾਂ ਨਾਸ ਕਰ ਦਿੱਤਾ ਹੈ।

ਹਉਮੈ ਨੂੰ ਤਿਆਗ ਛੱਡਿਆ ਹੈ, ਭਰਮ ਅਤੇ ਭੇਦ ਨੂੰ ਤੋੜ ਦਿੱਤਾ ਹੈ। ਅਦ੍ਵੈਤ ਰੂਪ ਵਿਚ ਬਿਰਤੀ ਜੋੜੀ ਹੋਈ ਹੈ, ਸੁੱਖਾਂ ਦੀ ਅਉਧੀ ਰੂਪ ਵਾਹਿਗੁਰੂ ਜੀ ਦਾ ਰੂਪ ਹਨ।

ਧਿਆਨ ਕਰਨ ਵਾਲਾ, ਧਿਆਨ ਤੇ ਜਿਸ ਦਾ ਧਿਆਨ ਕੀਤਾ ਜਾਵੇ ਇਹ ਤਿੰਨੇ ਤ੍ਰਿਪਟੀਆਂ ਖ਼ਤਮ ਹੋ ਗਈਆਂ ਹਨ, ਆਪਣਾ ਆਪ ਰੂਪ ਹੋ ਗਏ ਹਨ (ਉਹਨਾਂ ਨੂੰ) ਦੇਹ ਦਾ ਅਧਿਆਸ ਵੀ ਨਹੀਂ ਰਿਹਾ।

ਬ੍ਰਹਮ ਵਿਦਿਆ ਦੇ ਦਾਤੇ, ਮਾਨਯੋਗ, ਬ੍ਰਹਮ ਦੇ ਗਿਆਤਾ ਆਦਿ ਐਸੇ (ਗੁਣਾਂ ਵਾਲੇ) ਸੋਭਾ ਸਹਿਤ ਸੰਤ ਗੁਰਬਚਨ ਸਿੰਘ ਜੀ ਹਨ ॥੩॥

*ਕਬਿੱਤ ॥ ਖਿਮਾ ਸਮ ਕਾਸਪੀ ਨ੍ਰਿਖੋਭਤਾ ਬਯੋਮ ਸਰ,*
*ਸਮਤਾ ਘਨਾਂਤ ਕਰ, ਗਣੀਉਂ ਕੇ ਆਸ ਹੈਂ ॥*
*ਅਚੱਲਤਾ ਕਨਕ ਨ, ਤੇਜ ਸੇ ਪ੍ਰਕਾਸ਼ ਚਿੱਤ,*
*ਦ੍ਰਵਤਾ ਸੁ ਬਾਰ ਸੀ, ਗੰਭੀਰ ਜਲ ਰਾਸ ਹੈਂ ॥*
*ਪਾਰਸ, ਮੰਦਾਰਨ, ਔ ਚਿੰਤਾਮਨ, ਕਾਮਧੇਨ,*
*ਸ੍ਰੀ ਖੰਡ ਸਮ, ਸਹਿਤ ਭਗਤੀ ਸੁਬਾਸ ਹੈਂ ॥*
*ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ,*
*ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ ॥੪॥*

**ਅਰਥ** : (ਜਿਨ੍ਹਾਂ ਵਿਚ) ਧਰਤੀ ਵਰਗੀ ਖਿਮਾ, ਅਕਾਸ਼ ਵਰਗੀ ਸਮਾਨਤਾ, (ਅਤੇ) ਗੁਣੀਆਂ ਦੇ ਮੁਖੀ ਹਨ।

ਸੁਮੇਰ (ਪਰਬਤ ਵਰਗੀ) ਅਚੱਲਤਾ, ਅਗਨੀ ਵਰਗੇ ਚਾਨਣ ਚਿੱਤ ਵਾਲੇ, ਪਾਣੀ ਵਰਗੀ ਦ੍ਰਵਤਾ (ਢਲ ਜਾਣ, ਭਾਵ ਨਰਮ ਹੋ ਜਾਣ ਦੀ ਕ੍ਰਿਆ) ਅਤੇ ਸਮੁੰਦਰ ਵਰਗੇ ਗੰਭੀਰ ਹਨ।

ਪਾਰਸ (ਵਾਂਗ ਸੰਗੀਆਂ ਨੂੰ ਆਪਣੇ ਵਰਗੇ ਬਣਾ ਲੈਣ ਵਾਲੇ), ਕਲਪ ਬ੍ਰਿਛ (ਵਾਂਗ ਇੱਛਾ ਪੂਰੀਆਂ ਕਰਨ ਵਾਲੇ), ਚਿੰਤਾਮਣੀ (ਵਾਂਗ ਚਿਤਵਨੀਆਂ ਮੇਟਣ ਵਾਲੇ), ਕਾਮਧੇਨ (ਵਾਂਗ ਕਾਮਨਾ ਪੂਰੀਆਂ ਕਰਨ ਵਾਲੇ), ਚੰਦਨ ਵਾਂਗ ਭਗਤੀ ਦੀ ਸੁਗੰਧੀ ਸਹਿਤ ਹਨ।

ਬ੍ਰਹਮ ਵਿਦਿਆ ਦੇ ਦਾਤੇ, ਮਾਨਯੋਗ, ਬ੍ਰਹਮਾ ਦੇ ਗਿਆਤਾ ਆਦਿ ਐਸੇ (ਗੁਣਾਂ ਵਾਲੇ) ਸੋਭਾ ਸਹਿਤ ਸੰਤ ਗੁਰਬਚਨ ਸਿੰਘ ਜੀ ਹਨ ॥੪॥

*ਕਬਿੱਤ ॥ ਹਰਿ ਸੇ ਗਿਆਨ ਕਰ, ਹਰ ਸੇ ਵਿਘਨ ਹਰ,*
*ਹਰਿ ਸੇ ਵੈਰਾਗ ਪ੍ਰਦ, ਆਪ ਗੁਣ ਤਾਸ ਹੈਂ ॥*
*ਪੂਖਨ ਸੇ ਦੂਖ ਹਰਿ, ਸ਼ਾਂਤ ਜੈਸੇ ਹਿਮਕਰ,*

*ਨਾਮ ਕੇ ਭੰਡਾਰੀ ਅਲਕੇਸ ਕੇ ਸੇ ਭਾਸ ਹੈਂ ॥*
*ਜਿਸ਼ਨ ਸੇ ਅੰਬਧਰ, ਵੂੱਠੇਂ ਉਪਦੇਸ਼ ਕਰਿ,*
*ਤੋਕਕਾਧਿਕਾਰੀ ਚਿੱਤ ਸਦਾ ਸ-ਉਲਾਸ ਹੈਂ ॥*
*ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ,*
*ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ ॥੫॥*

**ਅਰਥ** : ਵਿਸ਼ਨੂੰ ਜੀ ਵਾਂਗ ਗਿਆਨ ਕਰਨ ਵਾਲੇ, ਸ਼ਿਵਜੀ ਵਾਂਗ ਵਿਘਨ ਮੇਟਣ ਵਾਲੇ, ਬ੍ਰਹਮਾ ਜੀ ਵਾਂਗ ਵੈਰਾਗ ਦੇ ਦਾਤੇ, ਆਪ ਗੁਣਾਂ ਦੇ ਮਾਲਕ ਹਨ।

ਸੂਰਜ ਵਾਂਗ ਦੁੱਖਾਂ ਨੂੰ ਮੇਟਣ ਵਾਲੇ, ਚੰਦ ਵਰਗੇ ਸ਼ਾਂਤ (ਸੁਭਾਅ ਵਾਲੇ), ਕੁਬੇਰ ਭੰਡਾਰੀ ਵਰਗੇ ਨਾਮ ਸਿਮਰਨ ਦੇ ਭੰਡਾਰੀ ਪ੍ਰਤੀਤ ਹੋ ਰਹੇ ਹਨ।

ਇੰਦ੍ਰ ਦੇਵਤੇ ਵਰਗੇ ਬੱਦਲ ਰੂਪ ਹੋ ਕੇ ਨਾਮ ਬਾਣੀ ਦਾ ਉਪਦੇਸ਼ ਕਰਨ ਰੂਪ ਵਰਖਾ ਕਰ ਰਹੇ ਹਨ। ਅਧਿਕਾਰੀ (ਜਗਿਆਸੂ ਰੂਪ) ਪਪੀਹੇ, ਚਿੱਤ ਵਿਚ ਸਦਾ ਉਤਸ਼ਾਹ ਸਹਿਤ ਰਹਿੰਦੇ ਹਨ।

ਬ੍ਰਹਮ ਵਿਦਿਆ ਦੇ ਦਾਤੇ, ਮਾਨਯੋਗ, ਬ੍ਰਹਮ ਦੇ ਗਿਆਤਾ ਆਦਿ ਐਸੇ (ਗੁਣਾਂ ਵਾਲੇ) ਸੋਭਾ ਸਹਿਤ ਸੰਤ ਗੁਰਬਚਨ ਸਿੰਘ ਜੀ ਹਨ ॥੫॥

*ਕਬਿੱਤ ॥ ਕਥਾ ਗੁਰਬਾਣੀ ਆਦਿ ਅੰਤ ਪ੍ਰਯੰਤ ਕਹੀ,*
*ਪ੍ਰੇਮ ਗਿਆਨ ਨਾਮ ਜਾਂ ਮੈਂ ਭਗਤੀ ਪ੍ਰਕਾਸ਼ ਹੈ ॥*
*ਬਾਣੀ ਜੋ ਉਚਾਰ ਕਰੈਂ ਝਰਨੇ ਪਿਊਸ ਝਰੈਂ,*
*ਪ੍ਰੇਮ ਔ ਵੈਰਾਗ ਢਰੈਂ, ਕਥੈਂ ਚਿਦਾਕਾਸ ਹੈਂ ॥*
*ਜੀਵਨ ਮੁਕਤਿ ਪਦ ਅਜਰ ਜਰਨ ਕੀਨ,*
*ਭੇਤੀ ਕੀ ਮਤੀ ਹੇਤ ਦਾਸਨ ਕੋ ਦਾਸ ਹੈਂ ॥*
*ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ,*
*ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ ॥੬॥*

**ਅਰਥ** : ਗੁਰਬਾਣੀ (ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਕਥਾ ਆਦਿ ਤੋਂ ਅੰਤ ਤਕ ਉਚਾਰਨ ਕੀਤੀ, ਜਿਸ ਵਿਚ (ਵਾਹਿਗੁਰੂ ਜੀ ਦਾ) ਪ੍ਰੇਮ ਗਿਆਨ, ਨਾਮ ਅਤੇ ਭਗਤੀ ਦਾ ਪ੍ਰਕਾਸ਼ ਹੈ।

(ਆਪ ਜਦ) ਗੁਰਬਾਣੀ ਦਾ ਉਚਾਰਨ ਕਰਦੇ ਹਨ (ਤਾਂ ਐਉਂ ਪ੍ਰਤੀਤ ਹੁੰਦਾ ਹੈ) ਮਾਨੋ ਅੰਮ੍ਰਿਤ ਦੇ ਝਰਨੇ ਝਰਦੇ ਹਨ। (ਆਪ ਕਥਾ ਕਰਦੇ) ਪ੍ਰੇਮ ਤੇ ਵੈਰਾਗ ਵਿਚ ਢਲ ਜਾਂਦੇ ਹਨ, ਅਕਾਸ਼ ਵਾਂਗ ਵਿਆਪਕ ਚੇਤਨ ਸਰੂਪ ਦਾ ਕਥਨ ਕਰਦੇ ਹਨ।

ਆਪ ਜੀਵਨ ਮੁਕਤੀ ਦੇ ਪਦ (ਨੂੰ ਪ੍ਰਾਪਤ ਹਨ) ਅਜਰ (ਸ਼ਕਤੀਆਂ ਨੂੰ ਆਪ) ਜਰ ਕੇ ਰੱਖਦੇ ਹਨ, ਪਰ ਭਗਤੀ ਦੀ ਸਿੱਖਿਆ ਦੇਣ ਵਾਸਤੇ ਆਪਣੇ ਆਪ ਨੂੰ ਦਾਸਾਂ ਦੇ ਦਾਸ (ਅਖਵਾਉਂਦੇ) ਹਨ।

ਬ੍ਰਹਮ ਵਿਦਿਆ ਦੇ ਦਾਤੇ, ਮਾਨਯੋਗ, ਬ੍ਰਹਮ ਦੇ ਗਿਆਤਾ, ਆਦਿ ਐਸੇ (ਗੁਣਾਂ ਵਾਲੇ) ਸੋਭਾ ਸਹਿਤ ਸੰਤ ਗੁਰਬਚਨ ਸਿੰਘ ਜੀ ਹਨ॥੬॥

*ਕਬਿੱਤ॥ ਗੁਰਾਂ ਕੇ ਬਚਨ ਦੁਆਰਾ ਚੇਤਨ ਮੈਂ ਲੀਨ ਭਏ,*
*ਭਏ ਸੁੱਧ ਰੂਪ ਜਗ ਜਾਨਤੇ ਬਿਲਾਸ ਹੈਂ॥*
*ਗੁ ਅਗਿਆਨ ਹਰਿ, ਗਿਆਨ ਕੋ ਪ੍ਰਕਾਸ਼ ਕਰਿ,*
*ਮਾਨਿਉ ਜਿਨ ਬਚ ਤੇ ਭੀ ਭਏ ਰੂਪ ਖਾਸ ਹੈਂ॥*
*ਵੱਡੇ ਪੂਜ ਆਪ ਭਏ ਔਰ ਕੋ ਬਨਾਯੋ ਪੂਜ,*
*ਤੁਰੀਆ ਮੈਂ ਗੰਮਿਤਾ ਜੋ ਵਾਕ ਸੁਤੇ ਹਾਸ ਹੈਂ॥*
*ਦਾਨੀ, ਮਾਨੀ, ਬ੍ਰਹਮ ਗਿਆਨੀ, ਏਕ ਕੇ ਧਿਆਨੀ, ਜਾਨੀ,*
*ਐਸੇ ਸ੍ਰੀ ਸੰਤ ਹਰੀ ਚੇਤਨ ਬਿਲਾਸ ਹੈਂ॥੭॥*

**ਅਰਥ :** (ਗੁਰਬਚਨ ਸਿੰਘ ਨਾਮ ਦੇ ਅਰਥ ਹਨ) ਗੁਰਾਂ ਦੇ ਬਚਨਾਂ ਦੁਆਰਾ ਚੇਤਨ ਸਰੂਪ ਵਿਚ ਲੀਨ ਹੋਏ ਹਨ। ਸ਼ੁੱਧ ਸਰੂਪ ਆਪ ਹੋਏ ਹੋਣ ਕਰਕੇ ਜਗਤ ਨੂੰ ਇਕ ਕੌਤਕ ਹੀ ਸਮਝਦੇ ਹਨ।

ਗੁ (ਦੇ ਅਰਥ) ਅਗਿਆਨ ਨੂੰ ਮੇਟਣ ਵਾਲੇ (ਰੂ ਦੇ ਅਰਥ) ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ, ਜਿਨ੍ਹਾਂ ਨੇ ਆਪ ਦੇ ਬਚਨਾਂ ਨੂੰ ਮੰਨਿਆ ਹੈ, ਉਹ ਭੀ ਆਪਣਾ ਆਪ ਰੂਪ ਹੋ ਗਏ ਹਨ।

ਆਪ ਵੱਡੇ ਪੂਜਨੀਕ ਹੋਏ ਹਨ, ਦੂਜਿਆਂ ਨੂੰ (ਆਪਣੀ ਛੋਹ ਨਾਲ) ਪੂਜਨੀਕ ਬਣਾ ਦਿੱਤਾ ਹੈ। ਆਪ ਦੇ ਸੁਤੇ ਸਿਧ ਹਾਸੇ ਦੇ ਕੀਤੇ ਬਚਨ ਸੰਗੀਆਂ ਅਤੇ ਸਰੋਤਿਆਂ ਨੂੰ ਤੁਰੀਆ ਅਵਸਥਾ ਵਿਚ ਪਹੁੰਚਾ ਦੇਣ ਵਾਲੇ ਹਨ।

ਬ੍ਰਹਮ ਵਿਦਿਆ ਦੇ ਦਾਤੇ, ਮਾਨਯੋਗ, ਬ੍ਰਹਮ ਦੇ ਗਿਆਤਾ, ਆਦਿ ਐਸੇ (ਗੁਣਾਂ ਵਾਲੇ) ਸੋਭਾ ਸਹਿਤ ਸੰਤ ਗੁਰਬਚਨ ਸਿੰਘ ਜੀ ਹਨ॥੭॥

*ਕਬਿੱਤ॥ ਵਿਦਿਆ ਦੇ ਸਾਗਰ ਹੈਂ, ਜਗਤ ਉਜਾਗਰ ਹੈਂ,*
*ਗੁਨਨ ਕੀ ਆਗਰ ਹੈਂ, ਰਹਿਤ ਮੋਹ ਫਾਸਿ ਹੈਂ॥*
*ਅਸਨ, ਬਸਨ, ਵਿਦਿਆ ਕੋ ਦਾਨ ਦੇਤ,*
*ਚਿਤ ਕੇ ਉਦਾਰ, ਦਾਤੇ ਨਾਮ ਅਭਿਆਸ ਹੈਂ॥*
*ਨਿਮਰਤਾ ਮਿਠਾਸ ਮਾਨੋ ਰਸਨਾ ਪੈ ਧਾਮ ਕੀਨੋ,*

*ਸਦਾ ਪ੍ਰਫੁੱਲ ਚਿਤ, ਨਾਹਿ ਗਮ ਪਾਸ ਹੈ॥*
*ਅਨੁਗ੍ਰਹ ਨਿਕੇਤ ਹਰਿ ਦੀਜੀਯੇ ਗਿਆਨ ਦਾਨ,*
*ਤਾਰੋ ਭਵ ਨਿਧ-ਅੰਭ ਦਾਸ ਅਰਦਾਸ ਹੈ॥੮॥*

**ਅਰਥ**: ਗੁਰਮਤਿ ਵਿਦਿਆ (ਬ੍ਰਹਮ ਵਿਦਿਆ ਤੇ ਆਤਮਕ ਵਿਦਿਆ) ਦੇ ਸਮੁੰਦਰ ਹਨ। ਜਗਤ ਵਿਚ ਪ੍ਰਸਿੱਧ (ਮਸ਼ਹੂਰ) ਹਨ, ਗੁਣਾਂ ਦੀ ਖਾਣ ਹਨ, ਮੋਹ ਦੀ ਫਾਹੀ ਤੋਂ ਰਹਿਤ ਹਨ।

(ਵਿਦਿਆਰਥੀਆਂ ਨੂੰ) ਭੋਜਨ, ਬਸਤਰ ਤੇ ਬ੍ਰਹਮ ਵਿਦਿਆ ਦਾ ਦਾਨ ਦਿੰਦੇ ਹਨ। ਚਿੱਤ ਦੇ ਸਖੀ ਤੇ ਨਾਮ ਅਭਿਆਸ ਦੇ ਦਾਤੇ ਹਨ।

ਨਿਰਮਾਣਤਾ ਤੇ ਮਿੱਠਤ ਨੇ ਜਾਣੋ ਰਸਨਾ ਉੱਪਰ ਹੀ ਘਰ ਬਣਾ ਲਿਆ ਹੈ, ਚਿੱਤ ਸਦਾ ਖੇੜੇ ਵਿਚ ਰਹਿੰਦਾ ਹੈ, ਚਿੰਤਾ ਨੇੜੇ ਨਹੀਂ ਫਟਕਦੀ।

(ਮੈਨੂੰ) ਕਿਰਪਾਲ ਸਿੰਘ ਨੂੰ ਗੁਰਮਤਿ ਦੇ ਗਿਆਨ ਦਾ ਦਾਨ ਦਿਉ। ਸੰਸਾਰ ਸਮੁੰਦਰ ਦੇ ਪਦਾਰਥਾਂ ਦੇ ਪਾਣੀ ਤੋਂ ਤਾਰੋ, ਦਾਸ ਦੀ ਤਾਂ ਏਹੋ ਹੀ ਅਰਦਾਸ ਹੈ॥੮॥

ਉਪਰੋਕਤ ਕਵਿਤਾ ਪੜ੍ਹੇ ਜਾਣ ਤੋਂ ਬਾਅਦ ਸੰਤ ਜੀ ਬਾਹਰੋਂ ਅੰਦਰ ਆ ਗਏ। ਦੀਵਾਨ ਦੀ ਸਮਾਪਤੀ ਦੀ ਅਰਦਾਸ ਕੀਤੀ ਗਈ। ਉਪਰੰਤ ਲੰਗਰ ਦੀ ਘੰਟੀ ਵੱਜੀ, ਜਿਸ ਵਿਚ ਜਲੇਬੀਆਂ ਦਾ ਪੱਕਾ ਭੰਡਾਰਾ ਵਰਤਾਇਆ ਗਿਆ।

ਸ਼ਾਮ ਨੂੰ ੪ ਕੁ ਵਜੇ ਇਕ ਸਿੰਘ ਭੇਜ ਕੇ ਸੰਤਾਂ ਨੇ ਗਿਆਨੀ ਕਿਰਪਾਲ ਸਿੰਘ ਨੂੰ ਬੁਲਾਇਆ ਤੇ ਨਾਲ ਇਹ ਵੀ ਸੁਨੇਹਾ ਦਿੱਤਾ ਕਿ ਆਉਂਦੇ ਹੋਇਆਂ ਉਹ ਕਵਿਤਾ ਵੀ ਨਾਲ ਲਈ ਆਉਣੀ, ਜਿਹੜੀ ਸੁਬ੍ਹਾ ਕਥਾ ਦੇ ਭੋਗ ਤੋਂ ਬਾਅਦ ਦੀਵਾਨ ਵਿਚ ਸੁਣਾਈ ਸੀ। ਗਿਆਨੀ ਜੀ ਹੁਕਮ ਮੁਤਾਬਕ ਆਪਣੀ ਉਹ ਕਵਿਤਾ ਨਾਲ ਲੈ ਕੇ ਸੰਤ ਜੀ ਦੀ ਹਜ਼ੂਰੀ ਵਿਚ ਪਹੁੰਚ ਗਏ ਤੇ ਕਵਿਤਾ ਦੇ ਉਹ ਕਾਗਜ਼, ਜਿਨ੍ਹਾਂ ਉਪਰ ਕਵਿਤਾ ਲਿਖੀ ਹੋਈ ਸੀ, ਗਿਆਨੀ ਜੀ ਨੇ ਸੰਤਾਂ ਦੇ ਹਵਾਲੇ ਕਰ ਦਿੱਤੇ। ਉਸ ਕਵਿਤਾ ਨੂੰ ਬੜੇ ਗਹੁ ਨਾਲ ਸੰਤਾਂ ਨੇ ਪੜ੍ਹਿਆ ਤੇ ਅਖ਼ੀਰ ਵਿਚ ਗਿਆਨੀ ਜੀ ਨੂੰ ਸੰਬੋਧਨ ਕਰ ਕੇ ਕਹਿਣ ਲੱਗੇ, "ਇਕ ਵਿਅਕਤੀ ਦੀ ਉਪਮਾ ਕਰ ਕੇ ਦੱਸ ਤੈਨੂੰ ਕੀ ਲੱਭਾ? ਜੇ ਤੂੰ ਇਹੋ ਜਿਹੀ ਕਵਿਤਾ ਸਤਿਗੁਰਾਂ ਦੀ ਉਪਮਾ ਵਿਚ ਲਿਖਦਾ ਤਾਂ ਤੈਨੂੰ ਗੁਰੂ ਕੀਆਂ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਤੇ ਇਹ ਇਕ ਨੰਬਰ ਦੀ ਕਵਿਤਾ ਹੁੰਦੀ।" ਗਿਆਨੀ ਜੀ ਚੁੱਪ ਰਹੇ ਤੇ ਇਹ ਮਹਿਸੂਸ ਕੀਤਾ ਕਿ ਮਹਾਂਪੁਰਸ਼ ਆਪਣੀ ਸਿਫ਼ਤ ਕਰਨ ਵਾਲੇ 'ਤੇ ਬਹੁਤੇ ਖ਼ੁਸ਼ ਨਹੀਂ ਹੁੰਦੇ। ਆਪ

ਦੀ ਉਸ ਸਿੰਘ ਉਪਰ ਵਿਸ਼ੇਸ਼ ਖ਼ੁਸ਼ੀ ਹੁੰਦੀ, ਜੋ ਸਤਿਗੁਰਾਂ ਦੀ ਸਿਫ਼ਤ ਤੇ ਵਡਿਆਈ ਕਰੇ। ਉੱਥ ਗਿਆਨੀ ਜੀ ਨੂੰ ਖ਼ੁਸ਼ੀ ਹੋਈ ਕਿ ਇਕ ਤਰ੍ਹਾਂ ਨਾਲ ਸੰਤ ਜੀ ਨੇ ਮੇਰੀ ਕਵਿਤਾ ਨੂੰ ਇਕ ਨੰਬਰ ਦੀ ਕਵਿਤਾ ਦਾ ਵਰਦਾਨ ਦੇ ਦਿੱਤਾ ਹੈ।

ਕਥਾ ਦੇ ਭੋਗ ਉਪਰੰਤ ਵਿਦਿਆਰਥੀਆਂ ਦੀ ਪੜ੍ਹਾਈ ਲਈ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਸੰਥਾ ਆਰੰਭ ਕੀਤੀ ਜੋ ਸ਼ਾਮ ਦੇ ਸਮੇਂ ਕੀਤੀ ਜਾਂਦੀ ਸੀ। ਸੁਬ੍ਹਾ ਸ਼ਬਦ ਦੀ ਕਥਾ ਕੀਤੀ ਜਾਂਦੀ ਤੇ ਗੁਰਬਾਣੀ ਦੀ ਕਥਾ ਦੇ ਢੰਗ ਤਰੀਕਿਆਂ 'ਤੇ ਰੌਸ਼ਨੀ ਪਾਈ ਜਾਂਦੀ। ਵਿਦਿਆ ਪ੍ਰਾਪਤੀ ਦੇ ਨਾਲ ਨਾਲ ਗੁਰਸਿੱਖੀ ਦਾ ਅਮਲੀ ਜੀਵਨ ਜੀਊਣ ਲਈ ਅੰਮ੍ਰਿਤ ਵੇਲੇ ਦਾ ਜਾਗਣਾ, ਗੁਰ ਮੰਤਰ ਦਾ ਅਭਿਆਸ, ਮੂਲ ਮੰਤਰ ਦਾ ਜਾਪ, ਗੁਰਬਾਣੀ ਦਾ ਨਿੱਤਨੇਮ, ਕੀਰਤਨ ਅਤੇ ਕਥਾ ਖ਼ੁਦ ਕਰਨ ਦਾ ਅਭਿਆਸ ਕਰਨਾ ਜਾਂ ਇਕਾਗਰ ਚਿੱਤ ਹੋ ਕੇ ਸੁਣਨਾ। ਸਿੱਖ ਰਹਿਤ ਵਿਚ ਤਿਆਰ-ਬਰ-ਤਿਆਰ ਰਹਿਣਾ, ਕੁਰਹਿਤਾਂ ਤੋਂ ਬਚਣਾ, ਸੱਚ ਬੋਲਣਾ, ਸੰਤੋਖੀ ਸੁਭਾਅ ਬਣਾਉਣਾ, ਮਿੱਠਤ ਤੇ ਨਿਮਰਤਾ ਜ਼ਿੰਦਗੀ ਦਾ ਅੰਗ ਬਣਾਉਣਾ, ਨਿਰਹੰਕਾਰ, ਨਿਰਲੋਭ ਤੇ ਨਿਰਵਿਕਾਰ ਜੀਵਨ ਰੱਖਣਾ, ਗੁਰਮਤਿ ਦਾ ਪ੍ਰਚਾਰ ਕਰਨਾ, ਪਰਉਪਕਾਰੀ ਬਿਰਤੀ ਰੱਖਣੀ ਆਦਿ ਗੁਣਾਂ ਦੀ ਵਿਆਖਿਆ ਤੇ ਧਾਰਨ ਕਰਨ 'ਤੇ ਵਧੇਰੇ ਜ਼ੋਰ ਦਿੰਦੇ।

ਗੁਰਦੁਆਰਾ ਗੁਰੂ ਸਰ ਮੱਦੋ ਕੇ ਵਿਖੇ ੧੬, ੧੭ ਤੇ ੧੯ ਸਾਉਣ ਦਾ ਸਾਲਾਨਾ ਜੋੜ ਮੇਲਾ ਮਨਾ ਕੇ ਇਕ ਮਹੀਨਾ ਢੁੱਡੀਕੇ, ਦਾਉਧਰ, ਮੁਨਾਵਾਂ, ਅਖਾੜੇ, ਰੌਲੀ ਤੇ ਦੁਸਾਂਝ ਆਦਿ ਨਗਰਾਂ ਦੇ ਪ੍ਰੋਗਰਾਮ ਪੂਰੇ ਕਰ ਕੇ ੨੦ ਭਾਦਰੋਂ ਨੂੰ ਭਿੰਡਰੀਂ ਜਥੇ ਸਮੇਤ ਆ ਗਏ। ੨੭ ਭਾਦਰੋਂ ਦਾ ਸਾਲਾਨਾ ਜੋੜ ਮੇਲਾ ਕਰ ਕੇ ੧ ਅੱਸੂ ਨੂੰ ਕੁਝ ਸਿੰਘਾਂ ਨੂੰ ਨਾਲ ਲੈ ਕੇ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਕਰਨ ਚਲੇ ਗਏ। ਉਥੋਂ ਬੰਬਈ, ਕੋਟਾ, ਨਾਗਪੁਰ, ਭੁਪਾਲ, ਇੰਦੌਰ ਆਦਿ ਸ਼ਹਿਰਾਂ ਵਿਚ ਦੀ ਹੁੰਦੇ ਹੋਏ ਦਿੱਲੀ ਪੁੱਜੇ ਤੇ ਇਥੋਂ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਦਰਸ਼ਨ ਕਰ ਕੇ, ਪੰਜੋਖਰਾ ਸਾਹਿਬ ਤੇ ਸ੍ਰੀ ਅਨੰਦਪੁਰ ਸਾਹਿਬ ਹੋ ਕੇ ਵਾਪਸ ਭਿੰਡਰੀਂ ਆ ਗਏ।

## ਕਾਨ੍ਹੇ ਕਾਛੇ

ਗਿਆਨੀ ਨਰਿੰਜਨ ਸਿੰਘ ਜੀ ਮਾੜੀ ਮੇਘਾ, ਜੋ ਪਹਿਲੇ ਪਹਿਲ ਸੰਤਾਂ ਨਾਲ ਗੜਵਈ ਦੀ ਸੇਵਾ ਨਿਭਾਉਂਦੇ ਰਹੇ, ਉਹ ਜ਼ਿਲ੍ਹਾ ਲਾਹੌਰ ਦੇ ਨਗਰ

ਕਾਨ੍ਹੇ ਕਾਛੇ ਦੇ ਗੁਰਦੁਆਰਾ ਸਾਹਿਬ ਵਿਖੇ ਕਥਾ ਕਰਦੇ ਹੁੰਦੇ ਸਨ। ਉਹਨਾਂ ਇਕੱਠੇ ਪੰਝੀ ਸਪਤਾਹਿਕ ਪਾਠ ਕਰਾਉਣ ਦਾ ਪਹਿਲਾਂ ਹੀ ਪ੍ਰੋਗਰਾਮ ਬਣਾਇਆ ਹੋਇਆ ਸੀ। ਉਸ ਅਨੁਸਾਰ ਸੰਤ ਜਥੇ ਸਮੇਤ ਉਥੇ ਪੁੱਜ ਗਏ। ਇਕ ਹਫ਼ਤਾ ਦੋਨੋਂ ਸਮੇਂ ਕੀਰਤਨ ਅਤੇ ਸੰਤਾਂ ਦੀ ਕਥਾ ਦੇ ਅਗੰਮੀ ਰਸ ਨੂੰ ਮਾਨਣ ਲਈ ਸ਼ਹਿਰ ਦੀ ਸੰਗਤ ਤੋਂ ਇਲਾਵਾ ਇਲਾਕੇ ਦੇ ਪਿੰਡਾਂ ਤੋਂ ਹਰ ਰੋਜ਼ ਸੰਗਤਾਂ ਭਾਰੀ ਗਿਣਤੀ ਵਿਚ ਜੁੜਦੀਆਂ। ਆਤਮਿਕ ਅਨੰਦ ਮਾਣਦੀਆਂ, ਗੁਰੂ ਕੀਆਂ ਖ਼ੁਸ਼ੀਆਂ ਹਾਸਲ ਕਰਦੀਆਂ। ਗਿਆਨੀ ਨਿਰੰਜਨ ਸਿੰਘ ਤੇ ਪ੍ਰਬੰਧਕਾਂ ਦਾ ਧੰਨਵਾਦ ਕਰਦੀਆਂ ਜਾਂਦੀਆਂ। ਪੰਝੀ ਸਪਤਾਹਿਕ ਪਾਠਾਂ ਦਾ ਇਕੱਠਾ ਹੀ ਇਕ ਦਿਨ ਭੋਗ ਪਿਆ। ਭਾਰੀ ਜੋੜ ਮੇਲਾ ਹੋਇਆ। ਗੁਰੂ ਕਾ ਲੰਗਰ ਅਤੁੱਟ ਵਰਤਿਆ। ਉਸ ਤੋਂ ਅਗਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨੌਂਵੀਂ ਕਥਾ ਦੇ ਆਰੰਭ ਦਾ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ ਗਿਆ।

## ਨੌਂਵੀਂ ਸੰਥਾ ਕਥਾ ਆਰੰਭ

ਪਿੰਡ ਕਾਨ੍ਹਾ ਕਾਛਾ ਵਿਖੇ ੧੯੪੨ ਈਸਵੀ ਦੇ ਕੱਤਕ ਪੁੰਨਿਆ ਦੇ ਗੁਰਪੁਰਬ ਤੋਂ ਪੰਜ ਦਿਨ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਅਰਦਾਸ ਕਰ ਕੇ ਵਿਦਿਆਰਥੀਆਂ ਦੀ ਪੜ੍ਹਾਈ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨੌਂਵੀਂ ਸੰਥਾ ਕਥਾ ਸੰਤਾਂ ਨੇ ਆਰੰਭ ਕੀਤੀ। ਕਥਾ ਆਰੰਭ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਆਈ ਬਾਣੀ ਦੇ ਉਚਾਰਨ ਅਤੇ ਸੰਕਲਨ ਕਰਨ ਬਾਰੇ ਵਿਸਥਾਰ ਸਹਿਤ ਚਾਨਣਾ ਪਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨ ਸੰਪਾਦਨਾ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪਹਿਲਾ ਪ੍ਰਕਾਸ਼ ਕਰਨਾ। ਗੁਰੂ ਸਾਹਿਬਾਨ ਵੱਲੋਂ ਗੁਰਬਾਣੀ ਦੇ ਪਾਠ, ਕੀਰਤਨ, ਪੋਥੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਦੀਆਂ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਕਰਦਿਆਂ ਅਦਬ ਸਤਿਕਾਰ ਕਰਨ 'ਤੇ ਜ਼ੋਰ ਦਿੱਤਾ।

ਗੁਰਬਾਣੀ ਦੇ ਸ਼ੁੱਧ ਪਾਠ ਦਾ ਪੁੰਨ, ਫਲ ਤੇ ਗੁਰੂ ਕੀਆਂ ਖ਼ੁਸ਼ੀਆਂ ਦਾ ਵਰਨਣ, ਭਾਈ ਗੋਪਾਲਾ ਜੀ ਵੱਲੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੁਣਾਏ ਸ੍ਰੀ ਜਪੁਜੀ ਸਾਹਿਬ ਦੇ ਪਾਠ ਤੋਂ ਬਾਅਦ ਗੁਰੂ ਜੀ ਵੱਲੋਂ ਗੁਰਤਾ-ਗੱਦੀ ਦੇਣ ਨੂੰ ਤਿਆਰ ਹੋਣ ਦੀ ਸਾਖੀ ਬੜੇ ਰੋਮਾਂਚਕ ਢੰਗ ਨਾਲ ਸੁਣਾਈ ਤੇ ਕਿਹਾ ਕਿ ਉਸ ਗੁਰਮੁਖ ਵਾਂਗ ਲਗਾਂ ਮਾਤਰਾਂ ਸਹਿਤ ਇਕਾਗਰ

ਚਿੱਤ ਹੋ ਕੇ ਗੁਰਬਾਣੀ ਦਾ ਪਾਠ ਕਰਨਾ ਚਾਹੀਦਾ ਹੈ। ਪਰ ਸ਼ੁੱਧ ਪਾਠ ਦੇ ਉਚਾਰਨ ਲਈ ਗੁਰਬਾਣੀ ਦੇ ਅਰਥਾਂ ਦਾ ਗਿਆਨ ਹੋਣਾ ਬੜਾ ਜ਼ਰੂਰੀ ਹੈ। ਦਸਮ ਪਾਤਿਸ਼ਾਹ ਵੱਲੋਂ ਇਕ ਸਿੱਖ ਨੂੰ ਤਾੜਨਾ ਕੀਤੀ, ਕਿਉਂਕਿ ਉਹ:

***'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥'***

*[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ–੯੩੦]*

ਤੁਕ ਵਿਚ ਪਾਠ 'ਕੈ' ਨੂੰ 'ਕੇ' ਪੜ੍ਹ ਰਿਹਾ ਸੀ, ਸਾਬਤ ਕਰਦਾ ਹੈ ਕਿ ਗੁਰੂ ਸਾਹਿਬ ਜੀ ਅਸ਼ੁੱਧ ਬਾਣੀ ਪੜ੍ਹਨ ਵਾਲੇ 'ਤੇ ਕਿੰਨੇ ਨਰਾਜ਼ ਹੁੰਦੇ ਸਨ। ਇਸ ਲਈ ਹਰ ਗੁਰਸਿੱਖ ਨੂੰ ਗੁਰਬਾਣੀ ਦੇ ਅਰਥਾਂ ਦੀ ਰੌਸ਼ਨੀ ਵਿਚ ਸ਼ੁੱਧ ਪਾਠ ਸਿੱਖਣਾ ਤੇ ਕਰਨਾ ਚਾਹੀਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਨੌਵੇਂ ਪਾਤਿਸ਼ਾਹ ਤਕ ਦੀ ਗੁਰਬਾਣੀ ਅਰਥ ਪਰੰਪਰਾ ਬਾਰੇ ਖੋਜ ਭਰਪੂਰ ਵਖਿਆਨ ਦਿੱਤਾ। ਉਪਰੰਤ ਦਸਮ ਪਾਤਿਸ਼ਾਹ ਜੀ ਤੋਂ ਚੱਲੀ ਸੰਪ੍ਰਦਾਇ ਅਰਥ ਪ੍ਰਣਾਲੀ ਦਾ ਵਿਸ਼ੇਸ਼ ਤੌਰ 'ਤੇ ਵਿਸਥਾਰ ਪੂਰਵਕ ਵਰਨਣ ਕੀਤਾ। ਕਲਗੀਧਰ ਜੀ ਤੋਂ ਗੁਰਬਾਣੀ ਦੇ ਅਰਥਾਂ ਦੀ ਇਸ ਸੰਪ੍ਰਦਾਈ ਟਕਸਾਲ ਦੀਆਂ ਮੋਟੀਆਂ ਮੋਟੀਆਂ ਸ਼ਾਖ਼ਾਂ ਦਾ ਵੇਰਵਾ ਦੱਸਿਆ ਤੇ ਦਸਮ ਪਾਤਿਸ਼ਾਹ ਜੀ ਤੋਂ ਆਪਣੇ ਤਕ ਦੇ ਉਹਨਾਂ ਸਾਰੇ ਵਿਦਵਾਨਾਂ ਦੇ ਨਾਮ ਦੱਸੇ ਜਿਹੜੇ ਗੁਰਬਾਣੀ ਦੇ ਅਰਥਾਂ ਨੂੰ ਪੜ੍ਹਾਉਣ ਦੀ ਸੇਵਾ ਕਰਦੇ ਰਹੇ ਹਨ।

ਉਪਰੰਤ ਸਿਰਫ਼ ਮੂਲ ਮੰਤਰ ਦੇ ਅੱਖਰੀ ਅਰਥ ਹੀ ਕੀਤੇ ਤੇ ਦੀਵਾਨ ਸਮਾਪਤ ਹੋਇਆ। ਬਾਅਦ ਵਿਚ ਗੁਰੂ ਦਾ ਅਤੁੱਟ ਲੰਗਰ ਵਰਤਿਆ। ਜਿਸ ਵਿਚ ਜਲੇਬੀਆਂ ਖੁੱਲ੍ਹੇ ਤੌਰ 'ਤੇ ਵਰਤਾਈਆਂ ਗਈਆਂ।

## ਸ੍ਰੀ ਨਨਕਾਣਾ ਸਾਹਿਬ ਜੀ ਦੀ ਯਾਤਰਾ

ਅਗਲੇ ਦਿਨ ਜਥੇ ਸਮੇਤ ਬੱਸਾਂ 'ਤੇ ਸਵਾਰ ਹੋ ਕੇ ਲਾਹੌਰ ਵਿਚ ਦੀ ਸ਼ਾਮ ਨੂੰ ਸ੍ਰੀ ਨਨਕਾਣਾ ਸਾਹਿਬ ਪੁੱਜ ਗਏ। ਸਾਰੇ ਜਥੇ ਦੇ ਸਿੰਘਾਂ ਸਮੇਤ ਸੰਤ ਜੀ ਨੇ ਤਿੰਨ ਦਿਨ ਸਾਰੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਤੇ ਇਸ਼ਨਾਨ ਕੀਤੇ ਅਤੇ ਕੜਾਹ ਪ੍ਰਸ਼ਾਦ ਆਦਿ ਕਰਵਾਏ। ਬਾਹਰ ਵਾਰ ਇਕ ਸਕੂਲ 'ਚ ਜਥੇ ਦਾ ਉਤਾਰਾ ਸੀ। ਜਥੇ ਦੇ ਸਿੰਘਾਂ ਦੇ ਨਾਲ ਹੀ ਸੰਤ ਜੀ ਧਰਤੀ 'ਤੇ ਪਰਾਲੀ ਵਿਛਾ ਕੇ ਆਸਣ 'ਤੇ ਬਿਰਾਜਦੇ ਰਹੇ। ਪਹਿਲਾਂ ਪ੍ਰਬੰਧਕਾਂ ਵੱਲੋਂ ਆਪ ਵਾਸਤੇ ਸੁੰਦਰ ਪਲੰਘ ਤੇ ਬਿਸਤਰਾ ਵਿਛਾਇਆ ਹੋਇਆ ਸੀ, ਪਰ ਆਪ ਨੇ ਆ ਕੇ ਉਹ ਪਲੰਘ ਚੁਕਵਾ ਕੇ ਭੁੰਜੇ ਹੀ ਆਸਣ

ਕਰ ਲਿਆ ਤੇ ਕਿਹਾ ਕਿ ਸੰਗਤ ਦੇ ਨਾਲ ਹੀ ਰਹਿਣਾ ਉਚਿਤ ਹੈ। ਤਿੰਨੇ ਹੀ ਦਿਨ ਗੁਰਦੁਆਰਾ ਜਨਮ ਅਸਥਾਨ ਦੇ ਸਥਾਨ 'ਤੇ ਸਜੇ ਧਾਰਮਿਕ ਦੀਵਾਨ ਵਿਚ ਸ਼ਬਦ ਦੀ ਗੁਰਮਤਿ, ਪ੍ਰੇਮ ਰੰਗੀ, ਰਸ ਮਈ, ਅੰਮ੍ਰਿਤ ਰੂਪ ਕਥਾ ਕਰਦੇ ਰਹੇ, ਜਿਸ ਦਾ ਆਮ ਸਰੋਤਿਆਂ, ਸੰਗਤਾਂ ਤੇ ਖ਼ਾਸ ਕਰਕੇ ਪ੍ਰਬੰਧਕਾਂ 'ਤੇ ਬਹੁਤ ਅਸਰ ਪਿਆ। ਇਸ ਸਾਲਾਨਾ ਜੋੜ ਮੇਲੇ ਸਮੇਂ ਜਥੇ ਦੀ ਰਿਹਾਇਸ਼ ਤੇ ਲੰਗਰ ਆਦਿ ਦਾ ਸਾਰਾ ਪ੍ਰਬੰਧ ਗਿਆਨੀ ਰਣਜੀਤ ਸਿੰਘ ਜੀ ਪਾਰਸ, ਹੈੱਡ ਗ੍ਰੰਥੀ ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਨੇ ਕੀਤਾ। ਆਪ ਸੰਤਾਂ ਦੇ ਚੰਗੇ ਸ਼ਰਧਾਲੂਆਂ ਵਿਚੋਂ ਇਕ ਸਨ ਤੇ ਗਿਆਨੀ ਨਿਰੰਜਨ ਸਿੰਘ ਜੀ ਕਾਨ੍ਹਾ ਕਾਛਾ ਦੇ ਚੰਗੇ ਮਿੱਤਰ ਸਨ ਤੇ ਉਹਨਾਂ ਰਾਹੀਂ ਹੀ ਆਪ ਦਾ ਸੰਤਾਂ ਨਾਲ ਮੇਲ ਹੋਇਆ ਸੀ। ਪਾਰਸ ਜੀ ਗੁਰਮਤਿ ਦੇ ਚੰਗੇ ਖੋਜੀ ਤੇ ਗੁਰਬਾਣੀ ਦੇ ਪ੍ਰਸਿੱਧ ਕਥਾਕਾਰ ਤੇ ਵਿਆਖਿਆਕਾਰ ਸਨ।

ਤਿੰਨ ਦਿਨ ਸੰਤ ਜੀ ਗੁਰ-ਸ਼ਬਦ ਦੀ ਕਥਾ ਕਰਦੇ ਰਹੇ। ਚੌਥੇ ਦਿਨ ਸ੍ਰੀ ਨਨਕਾਣਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਮੁਖੀਆਂ ਨੇ ਸੁਬ੍ਹਾ ਸ਼ਬਦ ਦੀ ਕਥਾ ਉਪਰੰਤ ਭਰਪੂਰ ਪ੍ਰਸੰਸਾ ਕੀਤੀ ਤੇ ਕਮੇਟੀ ਵੱਲੋਂ ਭਾਉ-ਭਿੱਜੀ ਵਿਦਾਇਗੀ ਦਿੱਤੀ।

## ਚੂਹੜਕਾਣਾ ਅੱਪੜੇ

ਸ੍ਰੀ ਨਨਕਾਣਾ ਸਾਹਿਬ ਤੋਂ ਜਥੇ ਸਮੇਤ ਸੰਤ ਜੀ ਪੈਦਲ ਹੀ ਚੱਲ ਪਏ। ਸੰਤ ਜੀ ਸਾਰੇ ਸਿੰਘਾਂ ਤੋਂ ਅੱਗੇ ਜਾ ਰਹੇ ਸਨ। ਅੱਗੋਂ ਨਗਰ ਦੇ ਸਿੰਘ ਸੰਤਾਂ ਵਾਸਤੇ ਇਕ ਘੋੜੀ ਲੈ ਕੇ ਆ ਗਏ। ਸੰਤਾਂ ਨੇ ਆਪ ਘੋੜੀ 'ਤੇ ਚੜ੍ਹਨ ਦੀ ਬਜਾਇ ਹੋਰ ਥੱਕੇ ਜਾਂ ਬਿਰਧ ਸਿੰਘਾਂ ਨੂੰ ਘੋੜੀ 'ਤੇ ਚੜ੍ਹਨ ਲਈ ਕਿਹਾ। ਪਰ ਕੋਈ ਵੀ ਸਿੰਘ ਸੰਤਾਂ ਵਾਸਤੇ ਆਈ ਘੋੜੀ 'ਤੇ ਚੜ੍ਹਨ ਨੂੰ ਜਦ ਨਾ ਮੰਨਿਆ ਤਾਂ ਭਾਈ ਮੁਖਤਿਆਰ ਸਿੰਘ 'ਨਿਰਮਾਣ' (ਲੰਢੇ ਕੇ), (ਜੋ ਅਜੇ ਭੁਝੰਗੀ ਹੀ ਸੀ ਤੇ ਸੰਤਾਂ ਪਾਸ ਗੜਵਈ ਦੀ ਸੇਵਾ ਕਰਦਾ ਸੀ) ਦੇ ਮਨ ਵਿਚ ਸੰਕਲਪ ਹੋਇਆ ਕਿ ਜੇ ਸੰਤ ਮੈਨੂੰ ਕਹਿਣ ਤਾਂ ਮੈਂ ਘੋੜੀ 'ਤੇ ਚੜ੍ਹ ਕੇ ਦੇਖ ਲਵਾਂ। ਇਸ ਫੁਰਨੇ ਨੂੰ ਬੁੱਝ ਕੇ ਸੰਤਾਂ ਨੇ ਕਿਹਾ, "ਭੁਝੰਗੀਆ! ਤੂੰ ਘੋੜੀ 'ਤੇ ਚੜ੍ਹ।" ਜਦ ਸੰਤਾਂ ਨੇ ਇਹ ਕਿਹਾ ਤਾਂ ਭੁਝੰਗੀ ਸੰਗ ਗਿਆ ਤੇ ਨਾਂਹ-ਨੁਕਰ ਕਰਨ ਲੱਗਾ, ਪਰ ਸੰਤਾਂ ਨੇ ਬਦੋ-ਬਦੀ ਚੁੱਕ ਕੇ ਘੋੜੀ 'ਤੇ ਚੜ੍ਹਾ ਦਿੱਤਾ।

ਗੁਰਦੁਆਰਾ ਖਰਾ ਸੌਦਾ ਦੇ ਦਰਸ਼ਨ ਕੀਤੇ, ਜਿਥੇ ਗੁਰੂ ਨਾਨਕ ਸਾਹਿਬ ਜੀ ਨੇ ਕਈ ਦਿਨਾਂ ਦੇ ਭੁੱਖੇ ਸੰਤਾਂ ਨੂੰ ਭੋਜਨ ਛਕਾਉਣ ਲਈ ਉਹ ੨੦ ਰੁਪਏ ਖ਼ਰਚ ਕਰ ਦਿੱਤੇ ਸਨ, ਜਿਹੜੇ ਪਿਤਾ ਜੀ ਨੇ ਖਰਾ ਸੌਦਾ ਕਰਨ ਲਈ ਦੇ ਕੇ ਤੋਰਿਆ ਸੀ। ਇਥੇ ਗਿਆਨੀ ਨਿਰੰਜਨ ਸਿੰਘ ਜੀ ਕਾਨ੍ਹਾ ਕਾਛਾ ਦੀ ਮਾਸੀ ਦੇ ਘਰ ਆ ਗਏ। ਅਗਲੇ ਦਿਨ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ, ਤੀਜੇ ਦਿਨ ਭੋਗ ਪਾ ਕੇ, ਕਥਾ ਕਰ ਕੇ, ਲੰਗਰ ਛਕ ਕੇ, ਰੇਲ ਗੱਡੀ 'ਤੇ ਚੜ੍ਹ ਕੇ, ਸ਼ਾਮ ਨੂੰ ਗੁਰਦੁਆਰਾ ਸਿੰਘ ਸਭਾ ਲਾਇਲਪੁਰ ਜਾ ਆਸਣ ਲਾਏ। ਰੋਜ਼ਾਨਾ ਸੁਬ੍ਹਾ ੮ ਤੋਂ ੯ ਵਜੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਹੁੰਦੀ। ਸ਼ਾਮ ਨੂੰ ੩ ਤੋਂ ੪ ਵਜੇ ਤਕ ਸ੍ਰੀ ਗੁਰੂ ਪੰਥ ਪ੍ਰਕਾਸ਼ (ਕ੍ਰਿਤ ਗਿਆਨੀ ਗਿਆਨ ਸਿੰਘ ਜੀ) ਦੀ ਕਥਾ ਹੁੰਦੀ।

### ੪੨ਵਾਂ ਸਾਲ (ਸੰਨ ੧੯੪੩ ਈਸਵੀ)

ਨਵੰਬਰ ੧੯੪੨ ਤੋਂ ੧੯੪੩ ਈਸਵੀ ਦੇ ਅੱਧ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਗਉੜੀ ਰਾਗ ਦੇ ਮੱਧ ਤਕ ਅੱਪੜ ਗਈ ਸੀ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਦੀ ਸੰਥਾ ਕਥਾ ਸੰਪੂਰਨ ਹੋ ਗਈ ਸੀ।

## ਸੁਧਾਰ ਚੱਕ

ਇਹਨਾਂ ਹੀ ਦਿਨਾਂ ਵਿਚ ੧੫ ਕੁ ਦਿਨਾਂ ਦੇ ਪ੍ਰੋਗਰਾਮ ਲਈ ਸੰਤ ਜਥੇ ਸਮੇਤ ਲਾਇਲਪੁਰ ਸ਼ਹਿਰ ਤੋਂ ੯ ਮੀਲ ਦੂਰ ਸੁਧਾਰ ਚੱਕ ਪਹੁੰਚ ਗਏ। ਇਹ ਚੱਕ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਸੁਧਾਰ (ਜੋ ਬੋਪਾਰਾਇ ਦੇ ਨੇੜੇ ਹੀ ਹੈ) ਦੇ ਸਿੰਘਾਂ ਦਾ ਬੱਧਾ ਹੋਇਆ ਸੀ। ਇਸੇ ਨਗਰ ਦੇ ਜਥੇਦਾਰ ਕਪੂਰ ਸਿੰਘ ਜੀ ਸੰਤਾਂ ਦੇ ਜਥੇ ਵਿਚ ਮੁਖੀ ਸਿੰਘਾਂ ਵਿਚੋਂ ਇਕ ਸਨ। ਇਸ ਚੱਕ ਦੇ ਗਿਆਨੀ ਤ੍ਰਿਲੋਕ ਸਿੰਘ ਜੀ ਬੜੇ ਗੁਰਮੁਖ ਤਿਆਰ-ਬਰ-ਤਿਆਰ ਸਨ। ਜੋ ਬੱਚਿਆਂ ਨੂੰ ਗੁਰਬਾਣੀ ਦੀਆਂ ਪੋਥੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਥਾ ਸਹਿਤ ਸ਼ੁੱਧ ਪਾਠ ਕਰਵਾਉਂਦੇ ਸਨ ਤੇ ਚੱਕ ਦੇ ਗੁਰਦੁਆਰੇ ਵਿਖੇ ਹੀ ਸੇਵਾ-ਸੰਭਾਲ ਦੀ ਸਾਰੀ ਜ਼ਿੰਮੇਵਾਰੀ ਨਿਭਾਉਂਦੇ ਸਨ। ਇਸ ਚੱਕ ਵਿਖੇ ਸੁਬ੍ਹਾ ਦੀਵਾਨ ਸਜਦੇ, ਕੀਰਤਨ ਉਪਰੰਤ ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਲਈ ਚੱਲਦੀ ਸੰਥਾ ਕਥਾ ਸੰਤ ਜੀ ਕਰਦੇ। ਸ਼ਾਮ

ਨੂੰ ਕੀਰਤਨ ਉਪਰੰਤ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਿਆ ਕਥਾ ਕਰਦੇ। ਇਰਦ-ਗਿਰਦ ਦੇ ਪਿੰਡਾਂ ਦੀ ਸੰਗਤ ਵੀ ਕਾਫ਼ੀ ਸੰਖਿਆ ਵਿਚ ਸੁਣਨ ਲਈ ਆਉਂਦੀ। ਸੁਧਾਰ ਚੱਕ ਵਿਚ ਪੰਦਰਾਂ ਕੁ ਦਿਨ ਪ੍ਰੋਗਰਾਮ ਤੋਂ ਬਾਅਦ ਮੁੜ ਸੰਤ ਜੀ ਜਥੇ ਸਮੇਤ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਆ ਗਏ। ਵਿਸਾਖੀ ਤੋਂ ਬਾਅਦ ਸੰਤ ਜੀ ਜਥੇ ਸਮੇਤ ਭਿੰਡਰਾਂ ਆ ਗਏ। ਵਿਸਾਖ ਤੇ ਜੇਠ ਭਿੰਡਰੀਂ ਹੀ ਰਹੇ। ਅੱਗੇ ਹਾੜ, ਸਾਉਣ ਤੇ ੧੯ ਭਾਦਰੋਂ ਤਕ ਪ੍ਰੋਗਰਾਮ ਪਿੰਡ ਰੌਲੀ, ਦੁਸਾਂਝ, ਕੋਕਰੀ, ਢੁੱਡੀਕੇ, ਮਦੋ ਕੇ, ਦਾਉਧਰ ਕਥਾ ਕੀਰਤਨ ਕਰ ਕੇ ਬਤੀਤ ਕੀਤੇ।

## ਸਾਲਾਨਾ ਜੋੜ ਮੇਲਾ ਭਿੰਡਰਾਂ

ਇਰਦ-ਗਿਰਦ ਦੇ ਪ੍ਰੋਗਰਾਮ ਭੁਗਤਾ ਕੇ ਸੰਤ ਜੀ ਜਥੇ ਸਮੇਤ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼, ਭਿੰਡਰ ਕਲਾਂ ੧੯੪੩ ਈਸਵੀ ਦੇ ੨੦ ਭਾਦਰੋਂ ਨੂੰ ਆ ਗਏ, ਬੜੇ ਉਤਸ਼ਾਹ ਨਾਲ ਜੋੜ ਮੇਲਾ ਮਨਾਇਆ। ਫਿਰ ਸੰਤ ਜਥੇ ਸਮੇਤ ਪਿੰਡਾਂ ਦੇ ਪ੍ਰੋਗਰਾਮਾਂ 'ਤੇ ਚਲੇ ਗਏ। ੧੯੪੪ ਈਸਵੀ ਨੂੰ ੨੭ ਭਾਦਰੋਂ ਦੇ ਸਾਲਾਨਾ ਜੋੜ ਮੇਲੇ 'ਚ ਸ਼ਾਮਲ ਹੋਣ ਲਈ ਫਿਰ ਭਿੰਡਰੀਂ ਪਹੁੰਚ ਗਏ।

**੪੩ਵਾਂ ਸਾਲ (ਸੰਨ ੧੯੪੪ ਈਸਵੀ)**

## ਸੰਤ ਜਥੇ ਸਮੇਤ ਲਾਇਲਪੁਰ

ਭਿੰਡਰਾਂ ਦੇ ਜੋੜ ਮੇਲੇ ਤੋਂ ਬਾਅਦ ਸੰਤ ਜੀ ਜਥੇ ਸਮੇਤ ਕੁਝ ਕੁ ਨਗਰਾਂ ਦੇ ਪ੍ਰੋਗਰਾਮ ਪੂਰੇ ਕਰ ਕੇ ਦੀਪਮਾਲਾ ਦੇ ਮੌਕੇ 'ਤੇ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਕਰਨ ਲਈ ਆਏ। ਫਿਰ ਮਾਝੇ ਦੇ ਕੁਝ ਨਗਰਾਂ ਵਿਚ ਦੀਵਾਨ ਸਜਾਉਂਦੇ ਲਾਹੌਰ ਪਹੁੰਚ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਗੁਰਪੁਰਬ 'ਤੇ ਨਨਕਾਣਾ ਸਾਹਿਬ ਜੀ ਦੇ ਦਰਸ਼ਨ ਕੀਤੇ। ਤਿੰਨ ਦਿਨ ਸਾਲਾਨਾ ਜੋੜ ਮੇਲੇ ਸਮੇਂ ਜਨਮ ਅਸਥਾਨ ਦੇ ਨੇੜੇ ਸਜੇ ਦੀਵਾਨ 'ਚ ਸ਼ਬਦ ਦੀ ਕਥਾ ਕਰਦੇ ਰਹੇ। ਗੁਰਪੁਰਬ ਤੋਂ ਬਾਅਦ ਰੇਲ 'ਤੇ ਚੜ੍ਹ ਕੇ ਲਾਇਲਪੁਰ ਗੁਰਦੁਆਰਾ ਸਿੰਘ ਸਭਾ ਪਹੁੰਚ ਗਏ। ਸਾਰਾ ਸਰਦੀ ਦਾ ਮੌਸਮ ਇਥੇ ਹੀ ਗੁਜ਼ਾਰਿਆ। ਚੜ੍ਹਦੀ ਅਪ੍ਰੈਲ ਫਿਰ ਵਾਪਸ ਆ ਗਏ।

## ੪੪ਵਾਂ ਤੇ ੪੫ਵਾਂ ਸਾਲ (ਸੰਨ ੧੯੪੫-੪੬ ਈਸਵੀ)

### ਭਿੰਡਰੀਂ ਪਹੁੰਚਣਾ

ਵਿਸਾਖੀ ੧੯੪੫ ਈਸਵੀ ਦਾ ਜੋੜ ਮੇਲਾ ਦਮਦਮਾ ਸਾਹਿਬ ਗੁਰੂ ਕਾਂਸ਼ੀ ਮਨਾਇਆ। ਫਿਰ ਵਾਪਸ ਭਿੰਡਰੀਂ ਆ ਗਏ। ਵਿਸਾਖ ਦਾ ਮਹੀਨਾ ਜ਼ਿਮੀਂਦਾਰਾਂ ਦੇ ਫ਼ਸਲ ਕੱਟਣ, ਗਾਹੁਣ ਤੇ ਦਾਣੇ ਕੱਢਣ ਦਾ ਸੀ। ਇਸ ਲਈ ਪਿੰਡਾਂ ਦੇ ਪ੍ਰੋਗਰਾਮ ਬੰਦ ਕਰ ਕੇ ਅੱਧ ਜੇਠ ਤਕ ਜਥਾ ਭਿੰਡਰੀਂ ਹੀ ਰਿਹਾ। ਸ਼ਾਮ ਨੂੰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਚੱਲ ਰਹੀ ਸੀ। ਫਿਰ ਪਿੰਡ ਦੁਸਾਂਝ, ਰੌਲੀ, ਅਖਾੜੇ, ਦਾਉਧਰ, ਢੁਢੀਕੇ, ਮਦੋ ਕੇ, ਕੋਕਰੀ, ਕਿਸ਼ਨਪੁਰਾ 'ਚ ਵਿਚਰ ਕੇ ੨੨ ਭਾਦਰੋਂ ਤੋਂ ਅੱਸੂ ਦੀ ਸੰਗਰਾਂਦ ਤਕ ਭਿੰਡਰੀਂ ਰਹੇ। ਸਾਲਾਨਾ ਜੋੜ ਮੇਲਾ ਮਨਾਇਆ। ਅੱਸੂ ਦਾ ਮਹੀਨਾ ਸ੍ਰੀ ਤਰਨ ਤਾਰਨ ਸਾਹਿਬ ਤੇ ਦੀਵਾਲੀ ਅੰਮ੍ਰਿਤਸਰ ਕਰ ਕੇ ਕਾਨ੍ਹੇ ਕਾਛੇ ਪਹੁੰਚ ਗਏ।

### ਨੌਵੀਂ ਸੰਥਾ ਕਥਾ ਦਾ ਭੋਗ

ਕਥਾ ਦਾ ਭੋਗ ਇਥੇ ਪਾਉਣ ਦਾ ਵੀਚਾਰ ਬਣਾਇਆ। ਗਿਆਨੀ ਨਿਰੰਜਨ ਸਿੰਘ ਜੀ ਮਾੜੀ ਮੇਘਾ ਇਥੇ ਇਤਿਹਾਸਕ ਗੁਰਦੁਆਰੇ 'ਚ ਕਥਾ ਵੀ ਕਰਦੇ ਸਨ। ਨਵਾਂ ਗੁਰਦੁਆਰਾ ਇਹਨਾਂ ਦੇ ਉੱਦਮ ਤੇ ਅਗਵਾਈ ਹੇਠ ਤਿਆਰ ਹੋਇਆ ਸੀ। ਇਸ ਦੀ ਚੱਠ ਦੀ ਖ਼ੁਸ਼ੀ ਵਿਚ ਜਿਥੇ ਜਥੇ ਦਾ ਪ੍ਰੋਗਰਾਮ ਬਣਾਇਆ, ਉਥੇ ਕਥਾ ਦੇ ਭੋਗ ਦਾ ਸਮਾਗਮ ਰੱਖ ਕੇ ਹੋਰ ਵਿਦਵਾਨ ਵੀ ਬੁਲਾਏ। ਕਥਾ ਦਾ ਭੋਗ ੧੯੪੫ ਈਸਵੀ ਦੇ ਗੁਰਪੁਰਬ ਕੱਤਕ ਪੁੰਨਿਆ ਤੋਂ ਤੀਸਰੇ ਦਿਨ ਬਾਅਦ ਦਾ ਰੱਖਿਆ ਸੀ। ਅਗਲੇ ਦਿਨ ਤਿੰਨ ਘੰਟੇ ਕਥਾ ਕਰ ਕੇ ਸੰਤਾਂ ਨੇ ਚੱਲਦੀ ਕਥਾ ਦਾ ਨੌਵੇਂ ਮਹਲੇ ਦੇ ਸਲੋਕਾਂ, ਮੁੰਦਾਵਣੀ ਤੇ ਰਾਗਮਾਲਾ ਦੇ ਵਿਸਥਾਰ ਸਹਿਤ ਅਰਥ ਤੇ ਵਿਆਖਿਆ ਕਰ ਕੇ ਰਸੀਲੇ ਗਲੇ ਤੋਂ ਅਨੰਦਮਈ ਭੋਗ ਪਾਇਆ। ਸਾਰਾ ਦਿਨ ਦੀਵਾਨ ਚੱਲਦਾ ਰਿਹਾ, ਰਾਤ ਨੂੰ ਕਵੀ ਦਰਬਾਰ ਹੋਇਆ।

### ਦਸਵੀਂ ਸੰਥਾ ਕਥਾ ਆਰੰਭ

ਕਾਨ੍ਹੇ ਕਾਛੇ ਤੋਂ ਚੱਲ ਕੇ ਜ਼ਿਲ੍ਹਾ ਲਾਹੌਰ ਦੇ ਪਿੰਡਾਂ 'ਚ ਗੁਰਮਤਿ ਪ੍ਰਚਾਰ ਕਰਦੇ ਵਾਪਸ ਭਿੰਡਰੀਂ ਆ ਗਏ। ੧੯੪੫ ਈਸਵੀ ਵਿਚ ਪੋਹ

ਸੁਦੀ ਸੱਤਵੀਂ ਦਾ ਗੁਰਪੁਰਬ ਬੜਾ ਭਾਰੀ ਜਲੂਸ ਕੱਢ ਕੇ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਮਨਾਇਆ ਤੇ ਗੁਰਪੁਰਬ ਵਾਲੇ ਦਿਨ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਹਿੱਤ ਦਸਵੀਂ ਸੰਥਾ ਕਥਾ ਆਰੰਭ ਕੀਤੀ। ਸਰਦੀ ਦੇ ਦਿਨਾਂ ਵਿਚ ਮਾਘ ਦੇ ਮਹੀਨੇ ਦਾ ਪ੍ਰੋਗਰਾਮ ਇਕ ਮਹੀਨਾ ਪਿੰਡ ਪੱਖੋਵਾਲ ਵਿਖੇ ਸੰਤ ਬਖ਼ਸ਼ੀਸ਼ ਸਿੰਘ ਦੇ ਉੱਦਮ ਤੇ ਪ੍ਰੇਰਨਾ ਸਦਕਾ ਬਣਿਆ। ਸੰਗਤਾਂ ਭਾਰੀ ਗਿਣਤੀ ਵਿਚ ਜੁੜਦੀਆਂ। ਮਾਘ ਮਹੀਨੇ ਦਾ ਪ੍ਰੋਗਰਾਮ ਲਗਭਗ ਹਰ ਸਾਲ ਪੱਖੋਵਾਲ ਨਗਰ ਦਾ ਹੁੰਦਾ। ਇਉਂ ਹਰ ਸਾਲ ਦੀ ਤਰ੍ਹਾਂ ੧੯੪੬ ਈਸਵੀ ਵਿਚ ਵੀ ਸੰਤ ਜੀ ਆਪਣੇ ਬਣੇ ਹੋਏ ਪ੍ਰੋਗਰਾਮਾਂ ਦੌਰਾਨ ਸਿੱਖ ਸੰਗਤਾਂ ਨੂੰ ਕਥਾ ਸੁਣਾ ਕੇ ਨਿਹਾਲ ਕਰਦੇ ਰਹੇ।

## ੪੬ਵਾਂ ਸਾਲ (ਸੰਨ ੧੯੪੭ ਈਸਵੀ)

## ੧੯੪੭ ਈਸਵੀ ਦਾ ਘੱਲੂਘਾਰਾ

ਪਾਕਿਸਤਾਨ ਬਣਨ ਦਾ ਜਦ ਪੱਕਾ ਫ਼ੈਸਲਾ ਹੋ ਗਿਆ ਤਾਂ ਪਾਕਿਸਤਾਨ ਦੇ ਵਸਨੀਕ ਹਿੰਦੂ ਸਿੱਖਾਂ 'ਚ ਦੋ ਰਾਵਾਂ ਸਨ। ਇਕਨਾਂ ਦਾ ਖ਼ਿਆਲ ਸੀ ਕਿ ਵਾਪਸ ਹਿੰਦੁਸਤਾਨ ਆ ਜਾਣਾ ਚਾਹੀਦਾ ਹੈ ਤੇ ਕਈਆਂ ਦੀ ਰਾਇ ਸੀ ਕਿ ਇਥੇ ਹੀ ਟਿਕੇ ਰਹਿਣਾ ਚਾਹੀਦਾ ਹੈ। ਲਾਇਲਪੁਰ ਦੇ ਸਰਦਾਰ ਪਿਆਰ ਸਿੰਘ ਜਵਾਹਰ ਸਿੰਘ ਦੇ ਪਰਿਵਾਰਾਂ ਤੇ ਹੋਰ ਸੰਤਾਂ ਦੇ ਸਤਿਸੰਗੀਆਂ ਨੇ ਲਾਇਲਪੁਰ ਤੋਂ ਸੰਤਾਂ ਨੂੰ ਇਕ ਚਿੱਠੀ ਲਿਖੀ ਕਿ ਅਸੀਂ ੧੫ ਅਗਸਤ ਤੋਂ ਪਹਿਲਾਂ ਆ ਜਾਈਏ ਜਾਂ ਇਥੇ ਹੀ ਰਹੀਏ ? ਸੰਤਾਂ ਨੇ ਉੱਤਰ 'ਚ ਲਿਖਿਆ ਕਿ ਹਿੰਦੁਸਤਾਨ 'ਚ ਆ ਜਾਣਾ ਹੀ ਬਿਹਤਰ ਹੈ। ਜੇ ਕੋਈ ਅੜਚਣ ਹੋਵੇ ਤਾਂ ਘਰ ਦੇ ਬਾਲ-ਬੱਚੇ, ਇਸਤਰੀਆਂ ਤੇ ਘਰਾਂ ਦਾ ਕੀਮਤੀ ਤੇ ਜ਼ਰੂਰੀ ਸਮਾਨ ਆਦਿ ਜ਼ਰੂਰ ਇਧਰ ਭੇਜ ਦੇਣਾ ਚਾਹੀਦਾ ਹੈ। ਇਸ ਤੋਂ ਪਹਿਲਾਂ ੧੯੪੩ ਈਸਵੀ ਦੇ ਆਰੰਭ 'ਚ ਜਦ ਸੰਤ ਜੀ ਜਥੇ ਸਮੇਤ ਲਾਇਲਪੁਰ ਸਨ ਤਾਂ ਉਕਤ ਸਰਦਾਰਾਂ ਨੇ ਸੰਤਾਂ ਨੂੰ ਆਪਣੇ ਖ਼ਰੀਦੇ ਹੋਏ ਮਕਾਨ, ਪਲਾਟ ਤੇ ਜ਼ਮੀਨਾਂ ਵਿਖਾਈਆਂ ਤਾਂ ਸੰਤਾਂ ਨੇ ਕਿਹਾ ਕਿ ਭਾਈ ਸਮਾਂ ਬਹੁਤ ਭਿਆਨਕ ਆਉਣ ਵਾਲਾ ਹੈ। ਇਸ ਲਈ ਇਥੇ ਖ਼ਰੀਦੇ ਪਲਾਟ ਤੇ ਜ਼ਮੀਨਾਂ ਵੇਚ ਕੇ ਗੰਗਾ ਨਗਰ ਜਾ ਲਉ, ਇਹ ਬਿਹਤਰ ਰਹੇਗਾ। ਉਹਨਾਂ ਨੂੰ ਸੰਤਾਂ ਦੇ ਬਚਨਾਂ 'ਤੇ ਬੜਾ ਅਟੱਲ ਵਿਸ਼ਵਾਸ ਸੀ, ਜਿਸ ਕਰਕੇ ਉਹਨਾਂ

ਨੇ ਐਸਾ ਹੀ ਕੀਤਾ ਕਿ ਉਥੋਂ ਪਲਾਟ ਤੇ ਜ਼ਮੀਨਾਂ ਵੇਚ ਕੇ ਗੰਗਾ ਨਗਰ ਸ਼ਹਿਰ ਦੇ ਬਿਲਕੁਲ ਨਾਲ ਲੱਗਦੇ ੨੩ ਮੁਰੱਬੇ ਜ਼ਮੀਨ ਮੁੱਲ ਖ਼ਰੀਦ ਲਈ ਸੀ। ਜਿਸਦਾ ਫ਼ਾਇਦਾ ਇਹ ਹੋਇਆ ਕਿ ਉਹਨਾਂ ਨੇ ਆਪਣੇ ਸਾਰੇ ਪਰਿਵਾਰ, ਕੀਮਤੀ ਸਮਾਨ ਤੇ ਮਾਇਆ ਗੰਗਾ ਨਗਰ ਪਹੁੰਚਾ ਦਿੱਤੀ। ਸਿਆਣੇ ਬੰਦੇ ਹੀ ਉਥੇ ਰਹਿ ਗਏ, ਜੋ ੧੫ ਅਗਸਤ ਤੋਂ ਬਾਅਦ ਸਹੀ ਸਲਾਮਤ ਏਧਰ ਆ ਗਏ।

## ਸੰਤ ਜਥੇ ਸਮੇਤ ਭਿੰਡਰੀਂ

੧੩ ਅਗਸਤ ਨੂੰ ਸੰਤ ਜਥੇ ਸਮੇਤ ਭਿੰਡਰੀਂ ਪਹੁੰਚ ਗਏ। ਜਿਉਂ ਜਿਉਂ ੧੫ ਅਗਸਤ ਦਾ ਦਿਨ ਨੇੜੇ ਆ ਰਿਹਾ ਸੀ, ਹਾਲਾਤ ਤੇਜ਼ੀ ਨਾਲ ਵਿਗੜਦੇ ਜਾ ਰਹੇ ਸਨ। ਭਿੰਡਰਾਂ ਦੇ ਉੱਤਰ-ਪੱਛਮ ਦੇ ਪਿੰਡਾਂ ਵਿਚ ਜ਼ਿਆਦਾ ਅਬਾਦੀ ਮੁਸਲਮਾਨਾਂ ਦੀ ਸੀ ਤੇ ਉਹ ਮੁਸਲਮ-ਲੀਗੀਆਂ ਦੀ ਚੁੱਕ ਸਦਕਾ ਬਹੁਤ ਭੂਤਰੇ ਹੋਏ ਸਨ। ਪੱਛਮੀ ਪੰਜਾਬ 'ਚੋਂ ਹਿੰਦੂ ਸਿੱਖਾਂ ਨੂੰ ਮਾਰ-ਕੁੱਟ ਕੇ ਜ਼ਖ਼ਮੀ ਕਰ ਕੇ ਕੱਢਿਆ ਗਿਆ ਤੇ ਏਥੇ ਵੀ ਉਹ ਗੜਬੜ ਕਰਾਉਣ ਲਈ ਹਥਿਆਰਬੰਦ ਹੋਏ ਹੋਏ ਸਨ। ਅਜਿਹੇ ਹਾਲਾਤ ਨੂੰ ਵੇਖ ਕੇ ਨਗਰ ਨਿਵਾਸੀਆਂ ਨੇ ਕਹਿ ਕੇ ਦੋਹਾਂ ਪਿੰਡਾਂ ਵਿਚੋਂ ਕਣਕ ਦੀ ਉਗਰਾਹੀ ਕੀਤੀ। ਪੱਤੀ ਵਾਰ ਲੋਕਾਂ ਨੂੰ ਜਥੇਬੰਦ ਕੀਤਾ।

ਸੰਨ ੧੯੪੭ ਦੇ ਆਉਣ ਵਾਲੇ ਸਮੇਂ ਨੂੰ ਲੈ ਕੇ ਲਾਹੌਰ, ਸ਼ੇਖ਼ੂਪੁਰਾ ਤੇ ਲਾਇਲਪੁਰ ਤਿੰਨਾਂ ਹੀ ਜ਼ਿਲ੍ਹਿਆਂ ਨੂੰ ਸੰਤਾਂ ਨੇ ਚਿੱਠੀਆਂ ਲਿਖੀਆਂ ਕਿ ਆਪੋ ਆਪਣੇ ਪਰਿਵਾਰਾਂ ਸਮੇਤ ਇਧਰ ਵਾਪਸ ਆ ਜਾਉ। ਹੋਰ ਵੀ ਨਾਲ ਦੇ ਗਵਾਂਢੀਆਂ ਨੂੰ ਸਹੂਲਤਾਂ ਦੇ ਕੇ ਨਾਲ ਲਈ ਆਉ। ੨੦੭ ਚੱਕ ਲਾਇਲਪੁਰ ਵਾਲੇ ਸ. ਤਰਲੋਕ ਸਿੰਘ ਤੇ ਮਾਤਾ ਰਛਪਾਲ ਕੌਰ ਦਾ ਵੱਡਾ ਲੜਕਾ ਸ. ਮਿਹਰ ਸਿੰਘ ਹਵਾਈ ਫ਼ੌਜ ਵਿਚ ਲੈਫ਼ਟੀਨੈਂਟ ਏਅਰ ਮਾਰਸ਼ਲ ਸੀ। ਸੰਤਾਂ ਦੇ ਹੁਕਮ ਮੁਤਾਬਕ ਉਸ ਨੇ ਆਪਣੀ ਸਰਕਾਰੀ ਡਿਊਟੀ ਤੋਂ ਵਾਧੂ ਸਮੇਂ ਵਿਚ ਉਸ ਇਲਾਕੇ ਦੀਆਂ ਨੌਜਵਾਨ ਸਿੱਖ ਤੇ ਹਿੰਦੂ ਲੜਕੀਆਂ ਨੂੰ ਹਵਾਈ ਜਹਾਜ਼ ਰਾਹੀਂ ਹਿੰਦੁਸਤਾਨ ਅਪੜਾਇਆ। ਬਾਅਦ ਵਿਚ ਇਸਤਰੀਆਂ ਤੇ ਬੱਚੇ ਇਧਰ ਲਿਆਂਦੇ। ਫਿਰ ਬਿਰਧ ਆਦਮੀ ਤੇ ਹੋਰ ਜ਼ਰੂਰੀ ਸਮਾਨ ਭਾਰਤ ਲਿਆਂਦਾ। ਜਿੰਨਾ ਸੇਵਾ ਦਾ ਕੰਮ ਉਸ ਵਕਤ ਸ. ਮਿਹਰ ਸਿੰਘ ਨੇ ਕੀਤਾ, ਸ਼ਾਇਦ ਹੀ ਕਿਸੇ ਹੋਰ ਫ਼ੌਜੀ ਅਫ਼ਸਰ ਨੇ ਕੀਤਾ ਹੋਵੇ। ਇਹ ਸੰਤਾਂ ਦੀ ਸੰਗਤ ਦਾ ਅਸਰ ਹੀ ਸੀ, ਜਿਸ ਦਾ ਸਦਕਾ ਸੰਤਾਂ ਦੇ ਹੁਕਮ ਅਨੁਸਾਰ ਉਹ ਮੁਸ਼ਕਲ

ਦੇ ਸਮੇਂ ਆਪਣੀ ਜਾਨ ਜੋਖੋਂ 'ਚ ਪਾ ਕੇ ਮਹਾਨ ਪਰਉਪਕਾਰੀ ਕਾਰਜ ਕਰਨ ਵਿਚ ਸਫ਼ਲ ਹੋਇਆ।

ਇਸ ਘੱਲੂਘਾਰੇ ਤੋਂ ਛੇ ਮਹੀਨੇ ਪਹਿਲਾਂ ਦੋ-ਤਿੰਨ ਵਾਰ ਤਾਂ ਭਿੰਡਰੀਂ ਹਜ਼ਾਰਾਂ ਦੀ ਗਿਣਤੀ ਵਿਚ ਮਾਈ-ਭਾਈ ਨੂੰ ਸੰਤ ਜੀ ਨੇ ਆਪ ਪੰਜ ਪਿਆਰਿਆਂ 'ਚ ਸ਼ਾਮਲ ਹੋ ਕੇ ਅੰਮ੍ਰਿਤ ਪਾਨ ਕਰਵਾਇਆ। ਸ਼ਸਤਰਧਾਰੀ ਬਣਾ ਕੇ ਆਪਣੀ ਰੱਖਿਆ ਆਪ ਕਰਨ ਦੇ ਉਪਦੇਸ਼ ਦ੍ਰਿੜ੍ਹ ਕਰਵਾਏ। ਉਹਨਾਂ ਦਿਨਾਂ 'ਚ ਨਿਹੰਗ ਸਿੰਘਾਂ ਤੋਂ ਬਿਨਾਂ ਕੋਈ ਅੰਮ੍ਰਿਤਧਾਰੀ ਸਿੰਘ ਬਰਛਾ ਨਹੀਂ ਰੱਖ ਸਕਦਾ ਸੀ। ਵਿਸਾਖੀ ਦੇ ਜੋੜ ਮੇਲੇ 'ਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਬੁੱਢੇ ਦਲ ਦੇ ਜਥੇਦਾਰ ਬਾਬਾ ਚੇਤ ਸਿੰਘ ਜੀ ਸਨ; ਜੋ ਸੰਤਾਂ ਦੀ ਗੁਰਬਾਣੀ, ਰਹਿਣੀ, ਵਿਦਵਤਾ ਤੇ ਪਰਉਪਕਾਰੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਸਨ। ਸੰਤਾਂ ਨੇ ਜਥੇਦਾਰ ਜੀ ਨੂੰ ਕਿਹਾ ਕਿ ਜਥੇ ਦੇ ਸਿੰਘ ਵੀ ਬਰਛੇ ਰੱਖਣੇ ਚਾਹੁੰਦੇ ਹਨ। ਉਹਨਾਂ ਦਿਨਾਂ ਵਿਚ ਬੁੱਢੇ ਦਲ ਦੇ ਜਥੇਦਾਰ ਵੱਲੋਂ ਬਰਛੇ ਦਾ ਲਾਇਸੈਂਸ ਜਾਰੀ ਕੀਤਾ ਜਾਂਦਾ ਸੀ। ਜਥੇਦਾਰ ਨੇ ਦੋ ਹਜ਼ਾਰ ਲਾਇਸੈਂਸ ਪੱਤਰ ਸੰਤਾਂ ਨੂੰ ਦੇ ਦਿੱਤੇ ਅਤੇ ਲਿਖ ਕੇ ਦਿੱਤਾ ਕਿ ਜਿਸ ਨੂੰ ਸੰਤ ਦਸਤਖ਼ਤ ਕਰ ਕੇ ਲਾਇਸੈਂਸ ਜਾਰੀ ਕਰਨ, ਉਹ ਲਾਇਸੈਂਸ ਬੁੱਢਾ ਦਲ ਵੱਲੋਂ ਹੀ ਸਮਝਿਆ ਜਾਵੇ। ਇਉਂ ਭਿੰਡਰਾਂ ਦੇ ਇਰਦ-ਗਿਰਦ ਦੇ ਦੋ ਹਜ਼ਾਰ ਸਿੰਘਾਂ ਨੂੰ ਉਹ ਬਰਛੇ ਦੇ ਲਾਇਸੈਂਸ ਸੰਤਾਂ ਦੇ ਦਸਤਖ਼ਤਾਂ ਹੇਠ ਜਾਰੀ ਕੀਤੇ ਗਏ। ਇਉਂ ਇਲਾਕੇ 'ਚ ਸ੍ਵੈ-ਰੱਖਿਆ ਦਾ ਪ੍ਰਬੰਧ ਵੀ ਸੰਤਾਂ ਵੱਲੋਂ ਇਸ ਢੰਗ ਨਾਲ ਕੀਤਾ ਗਿਆ। ਪਾਕਿਸਤਾਨੋਂ ਉੱਜੜ ਕੇ ਆਇਆਂ ਨੂੰ ਹਰ ਪ੍ਰਕਾਰ ਦੀਆਂ ਸਹੂਲਤਾਂ ਦੇ ਕੇ ਵਸਾਉਣ, ਕਾਰੋਬਾਰ ਲੱਭ ਕੇ ਦੁਆਉਣ ਤੇ ਹੋਰ ਹਰ ਪ੍ਰਕਾਰ ਦੀ ਮਦਦ ਕਰ ਕੇ ਉਹਨਾਂ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਕੀਤਾ।

## ਸਾਲਾਨਾ ਜੋੜ ਮੇਲਾ

ਪਿੱਛੇ ਦੱਸ ਆਏ ਹਾਂ ਕਿ ਸੰਤ ਜੀ ੧੩ ਅਗਸਤ ਨੂੰ ਜਥੇ ਸਮੇਤ ਭਿੰਡਰੀਂ ਆ ਗਏ, ਫਿਰ ਭਾਦਰੋਂ ਦੇ ਸਾਲਾਨਾ ਜੋੜ ਮੇਲੇ ਤਕ ਭਿੰਡਰੀਂ ਹੀ ਰਹੇ। ੯, ੧੦ ਤੇ ੧੧ ਸਤੰਬਰ ਨੂੰ ਸਾਲਾਨਾ ਜੋੜ ਮੇਲਾ ਮਨਾਇਆ ਗਿਆ। ਜੋ ਭਿੰਡਰਾਂ ਵਾਲੇ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਪਿਤਾ ਮਹਾਂ-ਤਪੱਸਵੀ ਤੇ ਸਿਮਰਨ ਅਭਿਆਸੀ ਬਾਬਾ ਖ਼ਜ਼ਾਨ ਸਿੰਘ ਜੀ ਦੀ ਸਾਲਾਨਾ ਯਾਦ ਵਿਚ ਮਨਾਇਆ ਜਾਂਦਾ ਹੈ। ਅੱਸੂ ਦੀ ਸੰਗਰਾਂਦ

ਭਿੰਡਰੀਂ ਕਰ ਕੇ ਜਥੇ ਦੇ ਪ੍ਰੋਗਰਾਮ ਅਨੁਸਾਰ ਇਕ ਮਹੀਨਾ ਸ੍ਰੀ ਤਰਨ ਤਾਰਨ ਸਾਹਿਬ, ਕੁਝ ਦਿਨ ਸਰਹਾਲੀ, ਸ੍ਰੀ ਖਡੂਰ ਸਾਹਿਬ ਤੇ ਸ੍ਰੀ ਗੋਇੰਦਵਾਲ ਸਾਹਿਬ ਕੀਰਤਨ ਤੇ ਅੰਮ੍ਰਿਤ ਸੰਚਾਰ ਕਰ ਕੇ ਦੀਪਮਾਲਾ ਦੇ ਮੌਕੇ ਸ੍ਰੀ ਅੰਮ੍ਰਿਤਸਰ ਆ ਦਰਸ਼ਨ ਇਸ਼ਨਾਨ ਕੀਤੇ। ਵਾਪਸ ਮੁੜਦਿਆਂ ਸੁਲਤਾਨਪੁਰ ਲੋਧੀ ਆ ਕੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕੀਤੀ। ਕੱਤਕ ਪੁੰਨਿਆਂ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਗੁਰਦੁਆਰਾ ਬੇਰ ਸਾਹਿਬ ਜੀ ਵਿਖੇ ਮਨਾਇਆ। ਪਾਕਿਸਤਾਨ ਬਣ ਜਾਣ ਕਰਕੇ ਇਸ ਸਾਲ ਭਾਰਤ ਦੇ ਸਿੱਖ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਨਹੀਂ ਜਾ ਸਕੇ। ਇਸ ਕਰਕੇ ਪੰਥਕ ਫ਼ੈਸਲੇ ਅਨੁਸਾਰ ਸੁਲਤਾਨਪੁਰ ਲੋਧੀ ਵਿਖੇ ਇਹ ਗੁਰਪੁਰਬ ਸ੍ਰੀ ਨਨਕਾਣਾ ਸਾਹਿਬ ਵਾਂਗ ਸੰਗਤਾਂ ਦੇ ਭਾਰੀ ਇਕੱਠ ਵਿਚ ਬੜੀ ਧੂਮ-ਧਾਮ ਨਾਲ ਮਨਾਇਆ ਗਿਆ ਤੇ ਅੱਗੇ ਤੋਂ ਸੰਗਤਾਂ ਨੂੰ ਸੂਚਿਤ ਕੀਤਾ ਗਿਆ ਕਿ ਭਾਰਤ ਵਿਚ ਇਹ ਗੁਰਪੁਰਬ ਪੰਥਕ ਪੱਧਰ 'ਤੇ ਇਸ ਅਸਥਾਨ 'ਤੇ ਮਨਾਇਆ ਜਾਇਆ ਕਰੇਗਾ। ਗੁਰਪੁਰਬ ਤੋਂ ਬਾਅਦ ਗੁਰਦੁਆਰਾ ਠੱਟਾ ਟਿੱਬਾ ਵਿਖੇ ਜਥੇ ਸਮੇਤ ਪਹੁੰਚ ਗਏ।

## ਦਸਵੀਂ ਸੰਥਾ ਕਥਾ ਦਾ ਭੋਗ

ਵਿਦਿਆਰਥੀਆਂ ਦੀ ਚੱਲਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦਸਵੀਂ ਸੰਥਾ ਕਥਾ ਦਾ ਭੋਗ ਪਾਉਣ ਲਈ ਮੱਘਰ ਦੇ ਮਹੀਨੇ ਦੀ ਸੰਗਰਾਂਦ ਦਾ ਦਿਨ ਮੁਕੱਰਰ ਹੋਇਆ। ਗੁਰਦੁਆਰਾ ਠੱਟਾ ਟਿੱਬਾ ਦੇ ਮਹੰਤ ਸੰਤ ਜਗਤ ਸਿੰਘ ਜੀ ਬੜੇ ਉਦਾਰ ਚਿਤ ਤੇ ਸੰਤ ਜੀ ਉੱਪਰ ਬਹੁਤ ਸ਼ਰਧਾ ਰੱਖਣ ਵਾਲੇ ਮਹਾਂਪੁਰਖ ਸਨ। ਇਲਾਕੇ 'ਚ ਉਹਨਾਂ ਦੀ ਅਤੇ ਇਸ ਅਸਥਾਨ ਦੀ ਬਹੁਤ ਮਹਿਮਾ ਸੀ। ਇਹ ਅਸਥਾਨ ਬਾਬਾ ਬੀਰ ਸਿੰਘ ਜੀ ਦੀ ਯਾਦਗਾਰ 'ਚ ਬਣਿਆ ਹੋਇਆ ਹੈ। ਸੰਤ ਜਗਤ ਸਿੰਘ ਜੀ ਨੂੰ ਬਾਬਾ ਭਾਗ ਸਿੰਘ ਜੀ ਨੇ ਆਪਣੇ ਇਸ ਅਸਥਾਨ ਦੇ ਮਹੰਤ ਥਾਪਿਆ ਸੀ। ਬਾਬਾ ਭਾਗ ਸਿੰਘ ਜੀ ਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਮੁਰਾਲੇ ਵਾਲੇ ਬਾਬਾ ਬਿਸ਼ਨ ਸਿੰਘ ਜੀ ਪਾਸ ਇਕੱਠੇ ਗੁਰਮਤਿ ਵਿਦਿਆ ਹਾਸਲ ਕਰਦੇ ਰਹੇ ਸਨ। ਜਿਸ ਕਰਕੇ ਸੰਪ੍ਰਦਾਇਕ ਸਬੰਧ ਵੀ ਸੀ। ਕਥਾ ਦੇ ਭੋਗ ਦਾ ਸਾਰਾ ਪ੍ਰਬੰਧ ਸੰਤ ਜਗਤ ਸਿੰਘ ਜੀ ਨੇ ਆਪਣੇ ਜ਼ਿੰਮੇ ਲਿਆ। ਮੱਘਰ ਦੀ ਸੰਗਰਾਂਦ ਵਾਲੇ ਦਿਨ ਅਖੰਡ ਪਾਠ ਦੇ ਭੋਗ

ਉਪਰੰਤ ਸੰਤ ਜੀ ਨੇ ਨੌਵੇਂ ਪਾਤਿਸ਼ਾਹ ਜੀ ਦੇ ਸਲੋਕਾਂ, ਮੁੰਦਾਵ ਰਾਗਮਾਲਾ ਦੇ ਅਰਥ ਕੀਤੇ। ਇਲਾਕੇ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਜੁੜੀਆਂ ਹੋਈਆਂ ਸਨ। ਲੰਗਰ ਤੇ ਹਰ ਪ੍ਰਕਾਰ ਦੇ ਖ਼ਰਚੇ ਨੂੰ ਸੰਤ ਜਗਤ ਸਿੰਘ ਜੀ ਨੇ ਬੜੇ ਖੁੱਲ੍ਹੇ ਦਿਲ ਨਾਲ ਕੀਤਾ। ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਅਤੇ ਜਥੇ ਦੇ ਸਾਰੇ ਸਿੰਘਾਂ ਦੀਆਂ ਖ਼ੁਸ਼ੀਆਂ ਹਾਸਲ ਕੀਤੀਆਂ। ਸੰਗਤਾਂ ਕਥਾ ਦਾ ਭੋਗ ਸੁਣ ਕੇ ਬਹੁਤ ਹੀ ਪ੍ਰਸੰਨ ਹੋ ਕੇ ਗਈਆਂ।

## ਗਿਆਰ੍ਹਵੀਂ ਸੰਥਾ ਕਥਾ ਆਰੰਭ

੧੯੪੭ ਈਸਵੀ, ਪੋਹ ਸੁਦੀ ਸੱਤਵੀਂ ਦੇ ਗੁਰਪੁਰਬ ਸਮੇਂ ਅਗਲੀ ਸੰਥਾ ਕਥਾ ਆਰੰਭ ਕਰਨ ਦਾ ਪ੍ਰੋਗਰਾਮ ਬਣਾ ਕੇ ਵਿਦਿਆਰਥੀਆਂ ਨੂੰ ਛੁੱਟੀਆਂ ਕਰ ਦਿੱਤੀਆਂ ਗਈਆਂ। ਕੁਝ ਸਿੰਘਾਂ ਸਮੇਤ ਆਪਣੇ ਜਨਮ ਨਗਰ ਅਖਾੜੇ ਆ ਗਏ। ਇਥੇ ਹੀ ਪੋਹ ਸੁਦੀ ਸੱਤਵੀਂ ਦਾ ਗੁਰਪੁਰਬ ਮਨਾਇਆ ਤੇ ਉਸੇ ਦਿਨ ਹੀ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਵਿਦਿਆਰਥੀ ਸਿੰਘਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਗਿਆਰ੍ਹਵੀਂ ਸੰਥਾ ਕਥਾ ਆਰੰਭ ਕਰ ਦਿੱਤੀ। ਦਸ ਕੁ ਦਿਨਾਂ ਬਾਅਦ ਅਗਲੇ ਪ੍ਰੋਗਰਾਮ 'ਤੇ ਚੱਲ ਪਏ।

### ੪੭ਵਾਂ ਸਾਲ (ਸੰਨ ੧੯੪੮ ਈਸਵੀ)

## ਪੰਜਾਬ ਭਰ 'ਚ ਵਿਚਰ ਕੇ ਕਥਾ ਕਰਨੀ

ਅਖਾੜੇ ਤੋਂ ਰੁੰਮੀ, ਕਮਾਲਪੁਰਾ, ਲੰਮੇ ਜੱਟਪੁਰੇ, ਤਲਵੰਡੀ ਰਾਇ ਕੀ, ਹਲਵਾਰਾ, ਬੋਪਾਰਾਇ, ਮੁੱਲਾਂਪੁਰ ਆਦਿ ਨਗਰਾਂ 'ਚ ਗੁਰਮਤਿ ਪ੍ਰਚਾਰ ਕਰਦੇ ੧੯੪੮ ਈਸਵੀ ਦੀ ਵਿਸਾਖੀ ਦਾ ਜੋੜ ਮੇਲਾ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਜਾ ਕੀਤਾ। ਉਥੋਂ ਮੁੜਦੇ ਬਠਿੰਡੇ, ਬਰਨਾਲੇ, ਧਨੌਲੇ, ਸੰਗਰੂਰ, ਪਟਿਆਲੇ, ਲੁਧਿਆਣੇ ਆਦਿ ਸ਼ਹਿਰਾਂ ਦੇ ਪ੍ਰੋਗਰਾਮ ਪੂਰੇ ਕਰ ਕੇ ੨੦ ਭਾਦਰੋਂ ਨੂੰ ਭਿੰਡਰੀਂ ਆ ਗਏ। ਇਥੇ ੨੭ ਭਾਦਰੋਂ ਦਾ ਸਾਲਾਨਾ ਜੋੜ ਮੇਲਾ ਕਰ ਕੇ ਅੱਸੂ ਦਾ ਮਹੀਨਾ ਸ੍ਰੀ ਤਰਨ ਤਾਰਨ, ਕੱਤਕ ਦਾ ਮਹੀਨਾ ਸ੍ਰੀ ਅੰਮ੍ਰਿਤਸਰ, ਮੱਘਰ ਦਾ ਮਹੀਨਾ ਠੱਕੁਰਵਾਲ ਰਹਿ ਕੇ ਪੋਹ ਦੇ ਆਰੰਭ ਵਿਚ ਹਰਖੋਵਾਲ ਹੁੰਦੇ ਹੋਏ ੨੦ ਦਸੰਬਰ ਨੂੰ ਪਿੰਡ ਬੁੱਟਰ (ਨੇੜੇ ਕਾਦੀਆਂ) ਜ਼ਿਲ੍ਹਾ ਗੁਰਦਾਸਪੁਰ ਪਹੁੰਚ ਗਏ।

## ਪਿੰਡ ਬੁੱਟਰ

ਦਸੰਬਰ ੧੯੪੮ ਈਸਵੀ ਦੇ ਪਿਛਲੇ ਪੰਦਰਵਾੜੇ ਦਾ ਪ੍ਰੋਗਰਾਮ ਪਿੰਡ ਬੁੱਟਰ ਜ਼ਿਲ੍ਹਾ ਗੁਰਦਾਸਪੁਰ ਵਿਚ ਚੱਲ ਰਿਹਾ ਸੀ। ਇਸ ਨਗਰ ਵਿਚ ਇਕ ਬਹੁਤ ਪ੍ਰੇਮੀ ਤੇ ਗੁਰਮੁਖ ਬਾਬਾ ਅਮਰ ਸਿੰਘ ਜੀ ਸਨ, ਜੋ ਸੰਤ ਜੀ ਦੇ ਸਤਿਸੰਗੀ ਸ਼ਰਧਾਲੂਆਂ ਵਿਚੋਂ ਇਕ ਸਨ ਤੇ ਇਸ ਨਗਰ ਦਾ ਸੰਤਾਂ ਦਾ ਪ੍ਰੋਗਰਾਮ ਬਣਾਉਣ ਵਾਲਿਆਂ ਵਿਚ ਵੀ ਆਪ ਜੀ ਮੋਹਰੀ ਸਨ। ਸ਼੍ਰੋਮਣੀ ਅਕਾਲੀ ਦਲ ਦੇ ਸਰਗਰਮ ਵਰਕਰ ਤੇ ਲੀਡਰ ਵੀ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਮੈਂਬਰ ਤੇ ਐਗਜ਼ੈਕਟਿਵ ਮੈਂਬਰ ਵੀ ਰਹੇ ਸਨ। ਇਕ ਪ੍ਰਤੱਖ ਵਾਕਿਆ ਜੋ ਉਹਨਾਂ ਨੇ ਇਹਨਾਂ ਦਿਨਾਂ ਦੇ ਪ੍ਰੋਗਰਾਮ ਵਿਚ ਆਪਣੇ ਅੱਖੀਂ ਡਿੱਠਾ, ਸੁਣਾਇਆ। ਜਿਸ ਤੋਂ ਸੰਤਾਂ ਦੀ ਕਥਾ ਦੇ ਪ੍ਰਭਾਵ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਬਾਬਾ ਅਮਰ ਸਿੰਘ ਜੀ ਨੇ ਦੱਸਿਆ ਕਿ :

### ੪੮ਵਾਂ ਸਾਲ (ਸੰਨ ੧੯੪੯ ਈਸਵੀ)

## ਕਥਾ ਪ੍ਰਭਾਵ ਦਾ ਚਮਤਕਾਰ

ਲਗਭਗ ੧੯੪੯ ਈਸਵੀ ਜਨਵਰੀ ਦੇ ਪਹਿਲੇ ਹਫ਼ਤੇ ਦਾ ਸਮਾਂ ਸੀ, ਜਦੋਂ ਬਣੇ ਪ੍ਰੋਗਰਾਮ ਅਨੁਸਾਰ ਸਾਡੇ ਪਿੰਡ ਬੁੱਟਰ ਵਿਚ ਸੰਤ ਜੀ ਸ਼ਾਮ ਦੀ ਕਥਾ ਕਰ ਰਹੇ ਸਨ। ਕਥਾ ਵਿਚ ਲੜਕੀ ਦਾ ਪੈਸਾ ਲੈ ਕੇ ਸ਼ਾਦੀ ਕਰਨ ਵਾਲੇ ਪਾਪੀ ਬੰਦੇ ਨੂੰ ਹੋਣ ਵਾਲੀਆਂ ਸਖ਼ਤ ਸਜ਼ਾਵਾਂ ਦਾ ਜ਼ਿਕਰ ਚੱਲ ਰਿਹਾ ਸੀ। ਸੰਤਾਂ ਨੇ ਉਸ ਸਮੇਂ ਵੈਰਾਗ 'ਚ ਢਲ ਕੇ ਅਜਿਹੇ ਦਰਦ ਭਰੇ ਵਾਕ ਕਹੇ, ਜਿਨ੍ਹਾਂ ਵਾਕਾਂ ਦਾ ਐਸਾ ਪ੍ਰਭਾਵ ਪਿਆ ਕਿ ਸੰਗਤ ਵਿਚੋਂ ਪਿੰਡ ਦਾ ਇਕ ਸਰੋਤਾ ਭਾਈ ਫ਼ੌਜਾ ਸਿੰਘ ਉੱਠ ਖੜ੍ਹਾ ਹੋਇਆ ਤੇ ਹੱਥ ਜੋੜ ਕੇ ਅੱਥਰੂ ਭਰੇ ਨੇਤਰਾਂ ਅਤੇ ਰੁਕੇ ਹੋਏ ਗਲੇ ਨਾਲ ਬਹੁਤ ਅਧੀਨ ਹੋ ਕੇ ਰੋਣ ਹੀ ਲੱਗ ਪਿਆ। ਤਾਂ ਸੰਤਾਂ ਨੇ ਕਥਾ ਰੋਕ ਕੇ ਉਸ ਨੂੰ ਪੁੱਛਿਆ, "ਭਾਈ! ਕੀ ਗੱਲ ਹੈ?" ਤਾਂ ਉਸ ਨੇ ਮੁਰਝਾਏ ਹੋਏ ਮਨ ਨਾਲ ਅੱਖਾਂ 'ਚੋਂ ਹੰਝੂ ਕੇਰਦਿਆਂ ਆਖਿਆ, "ਮਹਾਰਾਜ! ਮੈਂ ਬੜਾ ਪਾਪੀ ਹਾਂ, ਮੈਨੂੰ ਬਖ਼ਸ਼ ਲਉ। ਕਿਉਂਕਿ ਮੈਂ ੭੦੦ ਰੁਪਏ ਲੈ ਕੇ ਫਿਰ ਆਪਣੀ ਭੈਣ ਦੀ ਸ਼ਾਦੀ ਕੀਤੀ ਹੈ।" ਇਹ ਸੁਣ ਕੇ ਸੰਗਤਾਂ ਤ੍ਰਬਕ ਉੱਠੀਆਂ ਤੇ ਹੈਰਾਨੀ ਛਾ ਗਈ। ਸੰਤਾਂ ਕਿਹਾ, "ਕੱਲ੍ਹ

ਸ਼ਾਮ ਨੂੰ ਕਥਾ ਸਮੇਂ ਆਪਣੀ ਭੈਣ ਤੇ ਭਣਵੱਈਏ ਨੂੰ ਨਾਲ ਲੈ ਕੇ ਸੰਗਤ ਵਿਚ ਹਾਜ਼ਰ ਹੋਵੀਂ ਤੇ ਨਾਲ ੭੦੦ ਰੁਪਏ ਵੀ ਲਈ ਆਵੀਂ।" ਅਗਲੇ ਦਿਨ ਭਾਈ ਫ਼ੌਜਾ ਸਿੰਘ ਆਪਣੀ ਭੈਣ ਗਿਆਨ ਕੌਰ ਤੇ ਭਣਵੱਈਏ ਸਵਰਨ ਸਿੰਘ ਨੂੰ ਉਹਨਾਂ ਦੇ ਪਿੰਡ ਖਹਿਰੇ ਤੋਂ, ਜੋ ਉਥੋਂ ਨੇੜੇ ਹੀ ਸੀ, ਨਾਲ ਲੈ ਕੇ ਸਮੇਂ ਸਿਰ ਕਥਾ ਅਸਥਾਨ 'ਤੇ ਪੁੱਜ ਗਿਆ। ਸੰਤਾਂ ਨੇ ਸਾਰੀ ਸੰਗਤ ਦੇ ਸਾਹਮਣੇ ਇਸ ਦੇ ਆਪਣੇ ਹੱਥੀਂ ਉਹ ੭੦੦ ਰੁਪਏ ਉਸ ਦੀ ਭੈਣ ਦੀ ਝੋਲੀ ਪੁਆ ਦਿੱਤੇ ਤੇ ਪ੍ਰਸੰਨ ਹੋ ਕੇ ਫ਼ੌਜਾ ਸਿੰਘ ਨੂੰ ਕਿਹਾ, "ਕਲਗੀਧਰ ਜੀ ਦੇ ਹੁਕਮ ਅਨੁਸਾਰ ਖੰਡੇ ਬਾਟੇ ਦਾ ਅੰਮ੍ਰਿਤ ਛਕ ਲਓ, ਤੁਹਾਨੂੰ ਮਾਇਆ ਦੀ ਘਾਟ ਨਹੀਂ ਰਹੇਗੀ।" ਸੰਤਾਂ ਦੇ ਬਚਨ ਅਨੁਸਾਰ ਭਾਈ ਫ਼ੌਜਾ ਸਿੰਘ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਲਿਆ ਤੇ ਤਿਆਰ-ਬਰ-ਤਿਆਰ ਸਿੰਘ ਸਜ ਗਿਆ। ਬਾਬਾ ਅਮਰ ਸਿੰਘ ਨੇ ਦੱਸਿਆ ਕਿ ਹੁਣ ਫ਼ੌਜਾ ਸਿੰਘ ਦਾ ਮੁਰੱਬਾ ਮੇਰੇ ਖੇਤ ਦੇ ਨਾਲ ਹੈ। ਉਸ ਦੀ ਮਾਇਕ ਹਾਲਤ ਕਾਫ਼ੀ ਚੰਗੀ ਹੈ ਤੇ ਸਾਰਾ ਪਰਿਵਾਰ ਅਨੰਦ ਨਾਲ ਜ਼ਿੰਦਗੀ ਬਸਰ ਕਰ ਰਿਹਾ ਹੈ। ਇਹ ਸਭ ਸੰਤਾਂ ਦੀ ਪ੍ਰਸੰਨਤਾ ਦਾ ਹੀ ਫਲ ਹੈ।

੬ ਜਨਵਰੀ ੧੯੪੯ ਈਸਵੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਪੋਹ ਸੁਦੀ ਸੱਤਵੀਂ ਇਸੇ ਨਗਰ ਵਿਚ ਬੜੀ ਧੂਮ-ਧਾਮ ਨਾਲ ਮਨਾਇਆ। ਜਲੂਸ ਵੀ ਕੱਢਿਆ ਤੇ ਸਿੰਘਾਂ ਨੇ ਗਤਕੇਬਾਜ਼ੀ ਦੇ ਜੌਹਰ ਵੀ ਵਿਖਾਏ। ਕੀਰਤਨ ਅਤੇ ਕਥਾ ਵੀ ਹੋਈ ਤੇ ਅਤੁੱਟ ਲੰਗਰ ਵਰਤੇ। ਸਾਰੇ ਇਲਾਕੇ ਦੀਆਂ ਸੰਗਤਾਂ ਦਾ ਇਕੱਠ ਹੋਇਆ। ਅਗਲੇ ਦਿਨ ਅੰਮ੍ਰਿਤ ਸੰਚਾਰ ਸਮੇਂ ਭਾਰੀ ਗਿਣਤੀ ਵਿਚ ਮਾਈ-ਭਾਈ ਅੰਮ੍ਰਿਤ ਪਾਨ ਕਰ ਕੇ ਗੁਰੂ ਕੇ ਜਹਾਜ਼ੇ ਚੜ੍ਹੇ। ੭ ਨੂੰ ਜਥੇ ਸਮੇਤ ਸੰਤ ਜੀ ਵਿਦਾ ਹੋ ਕੇ ਚੱਲੇ। ਸਾਰਾ ਜਥਾ ਬਟਾਲੇ ਤੇ ਅਚਲ ਬਟਾਲੇ ਦੇ ਗੁਰ-ਅਸਥਾਨਾਂ ਦੇ ਦਰਸ਼ਨ ਕਰ ਕੇ ਪਿੰਡ ਵੈਰੋਨੰਗਲ ਵਿਖੇ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਗੁਰੂਆਣਾ ਪੁੱਜਿਆ।

## ਅੰਮ੍ਰਿਤਸਰ, ਮਹਿਤੇ, ਪੱਖੋਵਾਲ, ਰੋਡੇ

ਆਪ ਸੰਤ ਜੀ ਪੰਜ ਸਿੰਘਾਂ ਸਮੇਤ ਕਾਦੀਆਂ ਤੋਂ ਗੱਡੀ 'ਤੇ ਚੜ੍ਹ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਪੰਜਾਂ ਸਰੋਵਰਾਂ ਵਿਚ ਸਣੇ ਕੇਸੀ ਇਸ਼ਨਾਨ ਕੀਤੇ। ਉਪਰੰਤ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ ਤੇ ਕੀਰਤਨ ਸੁਣਿਆ। ਬਾਬਾ ਸਾਹਿਬ ਦੇ ਚੌਂਕ ਬਾਬਾ ਖੜਕ ਸਿੰਘ ਦੇ ਡੇਰੇ ਸੰਤ ਰਣ ਸਿੰਘ ਜੀ ਪਾਸ ਰਾਤ ਨੂੰ ਅਰਾਮ ਕੀਤਾ। ਸਰਦਾਰ ਸੁੰਦਰ ਸਿੰਘ ਜੀ

ਲਾਇਲਪੁਰ ਵਾਲਿਆਂ ਨੇ ੧੧੦੦ ਰੁਪਏ ਅਰਦਾਸ ਕਰਵਾਏ। ੮ ਨੂੰ ਸੁਬ੍ਹਾ ਇਸ਼ਨਾਨ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਵਿਖੇ ੧੨੫ ਦੀ ਦੇਗ ਤੇ ੫ ਗੋਲਕ 'ਚ ਪਾਏ। ਇਸੇ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ਼ਹਿਰ ਦੇ ਬਾਕੀ ਇਤਿਹਾਸਕ ਗੁਰਦੁਆਰਿਆਂ ਵਿਚ ਦੇਗਾਂ ਚੜ੍ਹਾਈਆਂ ਤੇ ਗੋਲਕਾਂ ਵਿਚ ਮਾਇਆ ਪਾਈ। ਸ਼ਾਮ ਨੂੰ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਗੁਰੂਆਣਾ ਵਿਖੇ ਜਥੇ ਪਾਸ ਪੁੱਜੇ। ਦੋਵੇਂ ਸਮੇਂ ਦੀਵਾਨ ਸਜਦੇ ਸਨ। ਸੁਬ੍ਹਾ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਅਤੇ ਸ਼ਾਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਹੁੰਦੀ ਸੀ। ਜਥੇ ਦੀ ਸੇਵਾ ਭਾਈ ਦਰਸ਼ਨ ਸਿੰਘ ਆਦਿ ਸਿੰਘ, ਸੰਗਤ ਨਾਲ ਮਿਲ ਕੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਕਰਦੇ ਰਹੇ।

੧੫ ਨੂੰ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਗੁਰੂਆਣਾ ਤੋਂ ਚਾਲੇ ਪਾ ਕੇ ਪਿੰਡ ਮਹਿਤੇ, ਸ਼ਾਹ ਦਲੀਪ ਸਿੰਘ ਅਤੇ ਬੂੜੇ ਨੰਗਲ ਦੇ ਭਾਈ ਮੇਵਾ ਸਿੰਘ ਜੀ ਸੰਗਤਾਂ ਸਮੇਤ ਮਹਾਂਪੁਰਖਾਂ ਨੂੰ ਜਲੂਸ ਦੀ ਸ਼ਕਲ ਵਿਚ ਲੈ ਕੇ ਗਏ। ਦਸ ਦਿਨ ਦੀਵਾਨ ਸਜੇ ਅੰਮ੍ਰਿਤ ਸੰਚਾਰ ਹੋਇਆ। ਲਾਗੇ ਲਾਗੇ ਪਿੰਡਾਂ ਵਿਚ ਦੀਵਾਨ ਸਜੇ, ਅੰਮ੍ਰਿਤ ਸੰਚਾਰ ਹੋਏ। ਬਾਬੇ ਬਕਾਲੇ ਗੁਰੂ ਦਰਬਾਰਾਂ ਦੀ ਯਾਤਰਾ ਕਰ ਕੇ ਗੱਡੀ 'ਤੇ ਸਵਾਰ ਹੋ ਕੇ ਅਹਿਮਦਗੜ੍ਹ ਮੰਡੀ ਰਾਹੀਂ ਰਾਤ ਲੋਹਟ ਬੱਧੀ ਨਗਰ ਪਹੁੰਚ ਗਏ। ਇਕ ਹਫ਼ਤਾ ਕਥਾ-ਕੀਰਤਨ ਹੁੰਦੇ ਰਹੇ। ਸੰਤ ਸੁੰਦਰ ਸਿੰਘ ਜੀ ਨੇ ਬਹੁਤ ਸੇਵਾ ਕੀਤੀ। ਇਕ ਹਫ਼ਤਾ ਪਿੰਡ ਪੱਖੋਵਾਲ ਦੀਵਾਨ ਕਰ ਕੇ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਸਾਲਾਨਾ ਬਰਸੀ ਦਾ ਜੋੜ ਮੇਲਾ ਪਿੰਡ ਬੋਪਰਾਇ ੧੩, ੧੪, ੧੫ ਫ਼ਰਵਰੀ ਨੂੰ ਮਨਾਇਆ। ਇਕ ਹਫ਼ਤਾ ਪਿੰਡ ਦੁਸਾਂਝ ਕਥਾ ਕੀਰਤਨ ਹੋਇਆ। ਪੰਥ ਦੇ ਹੁਕਮ ਅਨੁਸਾਰ ਜਥੇ ਦੇ ਸਿੰਘਾਂ ਪਾਸੋਂ ਹੜਤਾਲ ਕਰਵਾਈ। ਪੰਜ ਪੰਜ ਸ੍ਰੀ ਜਪੁਜੀ ਸਾਹਿਬ ਦੇ ਪਾਠ ਅਤੇ ਪੰਜ ਪੰਜ ਸ੍ਰੀ ਚੌਪਈ ਸਾਹਿਬ ਦੇ ਪਾਠ ਕਰਵਾਏ। ਅਰਦਾਸ ਪੰਥ ਦੀ ਚੜ੍ਹਦੀ ਕਲਾ ਵਾਸਤੇ ਕੀਤੀ।

ਜਥੇ ਸਮੇਤ ੪ ਮਾਰਚ ਨੂੰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਿਆ, ਕਥਾ ਹੋਈ। ਸ਼ਾਮ ਨੂੰ ਚਾਲੇ ਪਾ ਕੇ ਰੋਡੇ ਨਗਰ ਪੁੱਜੇ। ਪ੍ਰਬੰਧ ਸੰਤ ਕ੍ਰਿਪਾਲ ਸਿੰਘ ਜੀ ਨੇ ਕੀਤਾ। ੫ ਮਾਰਚ ਤੋਂ ੯ ਅਪ੍ਰੈਲ ਤਕ ਜਥਾ ਰੋਡਿਆਂ ਵਿਖੇ ਰਿਹਾ। ਨਗਰ ਨਿਵਾਸੀ ਸੰਗਤ ਅਤੇ ਨਗਰ ਦੇ ਮੁਖੀ ਸਿੰਘਾਂ ਨੇ ਬਹੁਤ ਸੇਵਾ ਕੀਤੀ। ਇਹ ਸਿੰਘ ਸੰਤ ਕ੍ਰਿਪਾਲ ਸਿੰਘ ਜੀ ਦੇ ਨਿਕਟਵਰਤੀ ਅਤੇ ਅਕਾਲੀ ਜਥੇਬੰਦੀ 'ਚ ਜੁੜੇ ਹੋਏ ਸਨ।

ਭਾਈ ਭਗਵਾਨ ਸਿੰਘ ਜੀ, ਭਾਈ ਜੋਗਿੰਦਰ ਸਿੰਘ ਜੀ (ਸੰਤ ਗਿਆਨੀ ਜਰਨੈਲ ਸਿੰਘ ਜੀ ਦੇ ਪਿਤਾ ਜੀ), ਭਾਈ ਲਛਮਣ ਸਿੰਘ ਜੀ ਆਦਿ ਸੱਜਣਾਂ ਦੇ ਨਾਮ ਵਰਣਨਯੋਗ ਹਨ।

## ਦੁੱਖ ਸੁੱਖ 'ਚ ਸਮਾਨ ਬਿਰਤੀ

੨੦ ਮਾਰਚ ਨੂੰ ਸੰਤਾਂ ਦੇ ਸਰੀਰ 'ਤੇ ਇਕ ਗਿਲਟੀ ਦੀ ਸ਼ਕਲ ਵਾਲੀ ਵਿਆਧ ਉੱਠ ਖਲੋਤੀ, ਜੋ ਵਧਦੀ ਹੀ ਗਈ। ਇਕ ਹਕੀਮ ਨੇ ਅਜਿਹੀ ਦਵਾਈ ਲਾ ਦਿੱਤੀ, ਜਿਸਦੇ ਕਾਰਨ ਇੰਨੀ ਤਕਲੀਫ਼ ਹੋਈ ਕਿ ਜੇ ਹੋਰ ਕੋਈ ਆਮ ਆਦਮੀ ਹੁੰਦਾ ਤਾਂ ਉਸ ਦੀਆਂ ਚੀਕਾਂ ਨਿਕਲ ਜਾਂਦੀਆਂ ਤੇ ਉਹ ਦੂਰ-ਦੁਰਾਡੇ ਤਕ ਸੁਣਦੀਆਂ, ਪਰ ਸੰਤ ਜੀ ਉਸ ਤਕਲੀਫ਼ 'ਚ ਅਡੋਲ ਰਹੇ। ਬਾਅਦ ਵਿਚ ਖ਼ਾਸ ਸਿੰਘਾਂ ਦੇ ਪੁੱਛਣ 'ਤੇ ਦੱਸਿਆ ਕਿ ਅਜਿਹੀ ਤਕਲੀਫ਼ ਸਮੇਂ ਸਿਮਰਨ ਦੇ ਬਲ ਨਾਲ ਆਪਣੀ ਸੁਰਤਿ ਨੂੰ ਸਰੀਰ ਦੇ ਦੁੱਖ ਤੋਂ ਵੱਖ ਕਰ ਕੇ ਪਰਮ ਸੁੱਖ ਰੂਪ ਪਰਮ-ਆਤਮਾ ਵਿਚ ਲੀਨ ਕਰ ਲਿਆ ਸੀ। ਜੇ ਐਸਾ ਨਾ ਹੁੰਦਾ ਤਾਂ ਸਾਡਾ ਵੀ ਉਹੀ ਹਾਲ ਹੋਣਾ ਸੀ, ਜੋ ਇਕ ਆਮ ਆਦਮੀ ਦਾ ਹੁੰਦਾ ਹੈ। ਇਸ ਰੋਗ ਦੇ ਇਲਾਜ ਲਈ ਸੰਤ ਜੀ ਕੁਝ ਸਿੰਘਾਂ ਸਮੇਤ ਕੋਟਕਪੂਰੇ ਚਲੇ ਗਏ। ਉਥੇ ਡਾਕਟਰ ਕਰਤਾਰ ਸਿੰਘ ਜੀ ਨੇ ਆਪ ਜੀ ਦਾ ਬੜੇ ਪ੍ਰੇਮ ਤੇ ਸ਼ਰਧਾ ਨਾਲ ਇਲਾਜ ਕੀਤਾ। ਉਥੇ ਵੀ ਇਲਾਜ ਸਮੇਂ:

*'ਸੁਖੁ ਦੁਖੁ ਦੋਨੋ ਸਮਿ ਕਰਿ ਜਾਨੈ.....॥'*

*[ਗਉੜੀ ਮਹਲਾ ੯, ਅੰਗ–੨੧੯]*

ਦੇ ਮਹਾਂਵਾਕ ਅਨੁਸਾਰ ਦੁੱਖ ਸੁੱਖ ਵਿਚ ਸਮਾਨ ਰਹੇ। ਭਾਰੀ ਤਕਲੀਫ਼ ਸਮੇਂ ਵੀ ਅਨੰਦ ਵਿਚ ਹੀ ਮਗਨ ਰਹੇ। ਪੂਰਾ ਇਕ ਹਫ਼ਤਾ ਕੋਟਕਪੂਰੇ ਡਾਕਟਰ ਪਾਸ ਇਲਾਜ ਕਰਾਉਂਦੇ ਰਹੇ। ਕੁਲ ੨੮ ਟੀਕੇ ਲੱਗੇ, ਹਫ਼ਤੇ ਬਾਅਦ ਵਾਪਸ ਆ ਕੇ ਸਰੀਰਕ ਕਮਜ਼ੋਰੀ ਦੇ ਬਾਵਜੂਦ ਸੰਗਤਾਂ ਨੂੰ ਰਸ ਭਰੀ ਕਥਾ ਸੁਣਾ ਕੇ ਨਿਹਾਲ ਕੀਤਾ।

## ਭਿੰਡਰ ਕਲਾਂ ਤੋਂ ਅਖਾੜੇ, ਪਟਿਆਲੇ

੧੦ ਅਪ੍ਰੈਲ ਨੂੰ ਰੋਡਿਆਂ ਤੋਂ ਚੱਲ ਕੇ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਜਥੇ ਸਮੇਤ ਪੁੱਜੇ। ੧੧ ਨੂੰ ਸ੍ਰੀ ਅਖੰਡ ਪਾਠ ਰੱਖ ਕੇ ੧੩ ਨੂੰ ਵਿਸਾਖੀ ਵਾਲੇ ਦਿਨ ਭੋਗ ਪਾਇਆ। ਅੰਮ੍ਰਿਤ ਤਿਆਰ ਕਰਨ ਤੇ ਖ਼ਾਲਸਾ ਪ੍ਰਗਟਾਉਣ ਦਾ ਪ੍ਰਸੰਗ ਸੁਣਾਇਆ। ਬਾਰਹਮਾਹਾ 'ਚੋਂ ਮਹੀਨੇ ਦੀ

ਕਥਾ ਕੀਤੀ। ਪੰਥ ਦੀਆਂ ਚੜ੍ਹਦੀਆਂ ਕਲਾਂ ਹੋਣ ਦਾ ਇਕੋ ਉਪਾਅ ਦੱਸਿਆ ਕਿ ਗੁਰੂ ਆਸਰੇ ਰਹੋ, ਆਪੋ ਵਿਚ ਪਿਆਰ ਤੇ ਇਤਫ਼ਾਕ ਰੱਖੋ ਤੇ ਚੰਗੇ ਜੀਵਨ ਬਣਾਉ। ਮਤਾ ਪਾਸ ਹੋਇਆ ਕਿ ਸਰਕਾਰ ਗੁਰਮੁਖੀ ਲਿੱਪੀ ਵਿਚ ਦਫ਼ਤਰੀ ਬੋਲੀ ਪੰਜਾਬੀ ਵਰਤੇ। ਗੁਰੂ ਘਰ ਵਿਚ ਧਰਮ ਤੇ ਸਿਆਸਤ ਨੂੰ ਇਕੋ ਜਿਹੀ ਥਾਂ ਹੈ। ਇਸ ਵਿਚ ਵਾਧਾ ਘਾਟਾ ਨਹੀਂ ਹੋ ਸਕਦਾ।

੧੫ ਨੂੰ ਭਿੰਡਰਾਂ ਤੋਂ ਚੱਲ ਕੇ ਸੰਤ ਜੀ ਨੇ ਬੋਪਾਰਾਇ ਸੰਗਤ ਦੇ ਦਰਸ਼ਨ ਕੀਤੇ ਤੇ ਜਥੇਦਾਰ ਗੁਰਦਿਆਲ ਸਿੰਘ ਜੀ ਨੂੰ ਮਿਲੇ। ੧੬ ਨੂੰ ਲੁਧਿਆਣੇ ਸਿਵਲ ਸਰਜਨ ਤੋਂ ਸਰੀਰ ਦਾ ਮੁਆਇਨਾ ਕਰਵਾਇਆ ਤੇ ਡਾਕਟਰ ਨੇ ਤਸੱਲੀ ਦਿੱਤੀ ਕਿ ਹੁਣ ਸਰੀਰ ਵਿਚ ਕੋਈ ਬੀਮਾਰੀ ਨਹੀਂ ਹੈ।

ਜਥੇਦਾਰ ਜੀ ਬੋਪਾਰਾਇ ਚਲੇ ਗਏ ਤੇ ਸੰਤ ਜੀ ਅਖਾੜੇ ਨਗਰ ਆ ਗਏ। ੧੯ ਨੂੰ ਪੰਚਮ ਪਾਤਿਸ਼ਾਹ ਜੀ ਦਾ ਅਵਤਾਰ ਗੁਰਪੁਰਬ ਮਨਾਇਆ, ਜਥੇ ਦੇ ਸਿੰਘਾਂ ਨੂੰ ਭਿੰਡਰਾਂ ਤੋਂ ਅਖਾੜੇ ਮੰਗਵਾ ਲਿਆ। ਏਨੇ ਸਮੇਂ ਗੁਰਦੁਆਰਾ ਸਾਹਿਬ ਵਿਖੇ ਦੀਵਾਨ ਸਜਦੇ। ਕੀਰਤਨ ਅਤੇ ਕਥਾ ਦਾ ਅਨੰਦ ਬੱਝਦਾ। ਭਾਈ ਮਾਧੋ ਸਿੰਘ ਜੀ, ਜੋ ਗੁਰਦੁਆਰੇ ਦੇ ਮਹੰਤ ਸਨ, ਬਹੁਤ ਪਿਆਰ ਨਾਲ ਸੇਵਾ ਕਰਦੇ। ਸੰਤਾਂ ਦੇ ਵੱਡੇ ਭੁਝੰਗੀ ਭਾਈ ਕਰਤਾਰ ਸਿੰਘ ਜੀ ਨੇ ਆਪਣੇ ਗ੍ਰਿਹ ਵਿਖੇ ਸੰਗਤ ਦੇ ਚਰਨ ਪੁਆਏ, ਲੰਗਰ ਕੀਤਾ, ਗ੍ਰਿਹ ਪਵਿੱਤਰ ਹੋਇਆ। ਉਥੋਂ ਚਾਲੇ ਪਾ ਕੇ ਕੋਕਰੀ ਕਲਾਂ ਰਾਗੀ ਬੁੱਧ ਸਿੰਘ ਦੇ ਗੁਰਦੁਆਰੇ ਪੁੱਜੇ, ਉਹਨਾਂ ਲੰਗਰ ਦੀ ਸੇਵਾ ਕੀਤੀ। ਦੁਪਹਿਰ ਨੂੰ ਅਰਾਮ ਕਰ ਕੇ ਸ਼ਾਮ ਨੂੰ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰੀਂ ਪਹੁੰਚ ਗਏ। ੨੩ ਨੂੰ ਇੰਦਗੜ੍ਹ ਵਿਚ ਦੀ ਕਿਸ਼ਨਪੁਰੇ ਸੰਤ ਵਿਸਾਖਾ ਸਿੰਘ ਜੀ ਪਾਸ ਪੁੱਜੇ। ਉਥੇ ਦਿਨ ਢਲੇ ਦੇ ਦੀਵਾਨ ਵਿਚ ਕਥਾ ਕੀਰਤਨ ਹੋਇਆ। ਰਾਤ ਨੂੰ ਭਿੰਡਰੀਂ ਆ ਰਹੇ। ੧ ਮਈ ਤਕ ਭਿੰਡਰੀਂ ਹੀ ਰਹੇ। ਭਾਈ ਪੂਰਨ ਸਿੰਘ ਤੇ ਮਾਈ ਦਇਆ ਕੌਰ ਅਤੇ ਭਾਈ ਸਾਵਣ ਸਿੰਘ ਮਿਸਤਰੀ ਨੇ ਸੰਗਤ ਲਈ ਲੰਗਰ ਕੀਤੇ।

੨ ਮਈ ਨੂੰ ਭਿੰਡਰਾਂ ਤੋਂ ਕੁਝ ਸਿੰਘਾਂ ਸਮੇਤ ਸੰਤ ਜੀ ਲੁਧਿਆਣੇ ਰਾਹੀਂ ਰਾਜਪੁਰੇ ਗੁਰਦੁਆਰੇ ਜਾ ਰਹੇ। ੩ ਨੂੰ ਕੀਰਤਨ ਤੇ ਕਥਾ ਕਰ ਕੇ 'ਉੱਪਲ ਹੇੜੀ' ਨਗਰ ਆਏ, ਜੋ ਰਾਗੀ ਗੁਰਬਚਨ ਸਿੰਘ ਜੀ ਦਾ ਜਨਮ ਨਗਰ ਹੈ। ਸ਼ਾਮ ਦਾ ਦੀਵਾਨ ਗੁਰਦੁਆਰਾ ਸਾਹਿਬ ਵਿਖੇ ਕੀਤਾ। ਗੁਰਬਚਨ ਸਿੰਘ ਰਾਗੀ ਅਤੇ ਨਗਰ ਦੀ ਸੰਗਤ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਅਗਲੇ ਦਿਨ ਜਥਾ ਪਟਿਆਲੇ ਪੁੱਜਾ। ਸ਼ਾਮ ਦਾ ਦੀਵਾਨ ਗੁਰਦੁਆਰਾ ਦੂਖ ਨਿਵਾਰਨ

ਸਾਹਿਬ ਵਿਖੇ ਕੀਤਾ। ਸੰਗਤ ਸਮੇਤ ਸਰਦਾਰ ਤਿਰਲੋਕ ਸਿੰਘ ਮਾਤਾ ਰਛਪਾਲ ਕੌਰ ੨੦੭ ਚੱਕ ਵਾਲਿਆਂ ਦੀ ਕੋਠੀ ਰਾਤ ਰਹੇ। ੬ ਨੂੰ ਸੁਬ੍ਹਾ ਦੀ ਕਥਾ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਕੀਤੀ। ਮੋਤੀ ਬਾਗ ਆਦਿ ਜਗ੍ਹਾ ਅਤੇ ਇਤਿਹਾਸਕ ਗੁਰਦੁਆਰੇ ਦੇ ਦਰਸ਼ਨ ਪਰਸੇ। ਸੰਤ ਜੱਸਾ ਸਿੰਘ ਦੀ ਝਿੜੀ ਦੇਖੀ, ਜਿਥੇ ਪ੍ਰਸਿੱਧ ਕੀਰਤਨੀਏ ਸੰਤ ਗੁਰਮੁਖ ਸਿੰਘ ਜੀ ਰਿਹਾਇਸ਼ ਰੱਖਦੇ ਸਨ।

੭ ਤਕ ਸੰਤ ਜੀ ਤਾਂ ਕੁਝ ਸਿੰਘਾਂ ਸਮੇਤ ਪਟਿਆਲੇ ਹੀ ਰਹੇ। ਦਰਜੀ ਸਿੰਘਾਂ ਦੇ ਗੁਰਦੁਆਰੇ ਕਥਾ ਕੀਤੀ। ਬਾਕੀ ਜਥਾ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਤੋਂ ਪੰਜੋਖਰਾ ਸਾਹਿਬ ਪਹੁੰਚ ਗਿਆ। ੮ ਨੂੰ ਜਥੇ ਦੇ ਸਾਰੇ ਸਿੰਘ ਪਟਿਆਲੇ ਆ ਗਏ। ਨਵੀਨ ਸਿੰਘ ਸਭਾ ਸਰਗੋਧਾ ਦੇ ਗੁਰਦੁਆਰੇ ਕੀਰਤਨ ਅਤੇ ਕਥਾ ਹੋਈ। ਇਥੇ ਇਕ ਸਿੰਘ ਸੁਖਮਨੀ ਸਾਹਿਬ ਪੜ੍ਹ ਕੇ ਸਰੀਰ ਛੱਡ ਗਿਆ। ੯ ਦੇ ਦੀਵਾਨ ਵੀ ਪਟਿਆਲੇ ਹੀ ਸਜੇ।

੧੦ ਨੂੰ ਰਾਣੀ ਤੇਜ ਕੌਰ ਦੇ ਗ੍ਰਹਿ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ, ਜਿਸ ਦਾ ਭੋਗ ੧੧ ਮਈ ਨੂੰ ਪਿਆ। ਕੀਰਤਨ ਤੇ ਕਥਾ ਹੋਈ। ਚੜ੍ਹਤ 'ਚ ਆਏ ਬਸਤਰ ਤੇ ਮਾਇਆ ਸੰਤਾਂ ਨੇ ਸਿੰਘਾਂ 'ਚ ਵਰਤਾ ਦਿੱਤੀ।

## ਸੰਤ ਸੰਗਤ ਸਿੰਘ ਜੀ

ਪਟਿਆਲੇ ਵਿਖੇ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦੇ ਦਰਸ਼ਨ ਕੀਤੇ, ਜੋ ਮਹਾਨ ਵਿਦਵਾਨ ਤੇ ਆਤਮ-ਦਰਸ਼ੀ ਮਹਾਂਪੁਰਖ ਸਨ। ਆਪ ਦੀ ਕਥਾ ਵਿਚ ਵੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਵਾਂਗ ਹੀ ਮਿਕਨਾਤੀਸੀ ਕਸ਼ਿਸ਼ ਸੀ। ਗਿਆਨੀ ਕ੍ਰਿਪਾਲ ਸਿੰਘ ਜੀ ਨੇ ਇਕ ਵਾਰ ਦੱਸਿਆ ਕਿ ਆਪ ਜੀ ਦੀ ਕਥਾ ਸੁਣਨ ਦਾ ਮੌਕਾ ਮਿਲਿਆ। ੧੯੪੮ ਈਸਵੀ ਫੱਗਣ ਦੇ ਦਿਨਾਂ ਵਿਚ ਚੀਫ਼ ਖ਼ਾਲਸਾ ਦੀਵਾਨ ਵੱਲੋਂ ਪਟਿਆਲੇ ਸਿੱਖ ਵਿਦਿਅਕ ਕਾਨਫ਼ਰੰਸ ਦਾ ਸਾਲਾਨਾ ਸਮਾਗਮ ਸੀ। ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਆਪ ਜੀ ਨੇ ਜੈਤਸਰੀ ਰਾਗ ਦੇ ਚੌਥੇ ਮਹਲੇ ਦੇ ਪਹਿਲੇ ਸ਼ਬਦ ਦੀ ਕਥਾ ਕੀਤੀ, ਜਿਸ ਨੂੰ ਸੁਣਦਿਆਂ ਸਰੋਤਿਆਂ ਦੇ ਨੇਤਰ ਮੁੰਦੇ ਗਏ। ਸੁਰਤਿ ਸ਼ਬਦ ਦੇ ਅਰਥਾਂ ਦੇ ਰਸ ਵਿਚ ਰਸਮਈ ਹੋ ਗਈ। ਸਭ ਦੇ ਨੇਤਰ ਸੱਜਲ ਹੋ ਗਏ, ਕੰਠ ਗਦ ਗਦ ਹੋ ਗਏ। ਅੰਦਰ ਰਸ ਦੀਆਂ ਘੁੱਟਾਂ ਭਰਨ ਲੱਗੇ। ਇਉਂ ਜਾਪੇ ਕਿ ਇਹ ਰਸ

ਸਦਾ ਹੀ ਬਣਿਆ ਰਹੇ। ਜਦ ਭੋਗ ਪਾਇਆ ਤਾਂ ਸਾਰਿਆਂ ਦੀਆਂ ਸੁਰਤਾਂ ਨੂੰ ਇਉਂ ਧੱਕਾ ਲੱਗਾ, ਜਿਵੇਂ ਤੇਜ਼ ਰਫ਼ਤਾਰ ਚੱਲਦੀ ਗੱਡੀ ਨੂੰ ਬਰੇਕ ਲਾ ਦੇਣ 'ਤੇ ਸਵਾਰੀਆਂ ਨੂੰ ਧੱਕਾ ਵੱਜਦਾ ਹੈ। ਅਰਦਾਸ ਹੋਈ, ਪਰ ਫਿਰ ਵੀ ਇੰਨੀ ਇਕਾਗਰਤਾ ਸੀ ਕਿ ੧੫ ਮਿੰਟ ਤਕ ਅਸੀਂ ਸਾਥੀ ਆਪਸ ਵਿਚ ਬੋਲ ਨਾ ਸਕੇ। ਅਜਿਹੇ ਕਥਾ ਰਸ ਦੀ ਜਦ ਯਾਦ ਆਉਂਦੀ ਹੈ ਤਾਂ ਮਨ ਰਸ ਨਾਲ ਭਰ ਜਾਂਦਾ ਹੈ। ਇਹ ਮਹਾਂਪੁਰਖ ਪਹਿਲੋਂ ਲਾਇਲਪੁਰ ਵੀ ਸੰਤ ਖ਼ਾਲਸਾ ਜੀ ਨੂੰ ਬੜੇ ਪਿਆਰ ਸਤਿਕਾਰ ਨਾਲ ਮਿਲਦੇ ਰਹੇ ਹਨ। ਇਥੇ ਪਟਿਆਲੇ ਵੀ ਸੰਤ ਜੀ ਦਾ ਮਿਲਣ 'ਤੇ ਬਹੁਤ ਆਦਰ ਮਾਣ ਕੀਤਾ। ੧੯੪੭ ਈਸਵੀ ਦੇ ਘੱਲੂਘਾਰੇ ਤੋਂ ਬਾਅਦ ਕਮਾਲੀਏ ਤੋਂ ਆਪ ਨੇ ਪਰਿਵਾਰ ਸਮੇਤ ਪਟਿਆਲੇ ਆ ਕੇ ਰਿਹਾਇਸ਼ ਕੀਤੀ ਸੀ।

## ਅੰਬਾਲਾ ਛਾਉਣੀ

ਸੰਤ ਜੀ ਨੇ ਜਥੇ ਸਮੇਤ ੧੩ ਮਈ ਨੂੰ ਪਟਿਆਲੇ ਤੋਂ ਚੱਲ ਕੇ ਬਹਾਦਰਗੜ੍ਹ ਦਰਸ਼ਨ ਕੀਤੇ। ਉਥੋਂ ਅੰਬਾਲਾ ਛਾਉਣੀ ਆ ਗਏ। ਮਾਈ ਰਾਮ ਦੁਲਾਰੀ ਤੰਬੂਆਂ ਵਾਲੀ ਅਤੇ ਉਹਨਾਂ ਦੇ ਪਤੀ ਸਰਦਾਰ ਗਿਆਨ ਸਿੰਘ (ਮਕਾਨ ਨੰ: ੩੭੮, ਸਾਹਮਣੇ ਪੁਲਿਸ ਚੌਂਕੀ, ਕੁੜਤੀ ਬਜ਼ਾਰ ਵਿਖੇ) ਜਥੇ ਸਮੇਤ ਪਹੁੰਚ ਗਏ। ਦੁਪਹਿਰ ਦਾ ਸਮਾਂ ਇਥੇ ਰਹੇ ਤੇ ਸ਼ਾਮ ਨੂੰ ਪੰਜੋਖਰਾ ਸਾਹਿਬ ਚਲੇ ਗਏ।

ਇਹ ਮਾਈ ਬਹੁਤ ਪ੍ਰੇਮਣ ਸੀ। ਲਾਇਲਪੁਰ ਵਿਖੇ ਰੋਜ਼ਾਨਾ ਬਣਦੇ ਕੜਾਹ ਪ੍ਰਸ਼ਾਦ ਲਈ ਆਪਣੇ ਹੱਥੀਂ ਆਟਾ ਪੀਹ ਕੇ ਗੁਰਦੁਆਰੇ ਅਪੜਾਉਂਦੀ ਸੀ। ਇਹਨਾਂ ਦਾ ਪਰਿਵਾਰ, ਸੰਤ ਜੀ ਅਤੇ ਜਥੇ ਦੀ ਹਰ ਪ੍ਰਕਾਰ ਸੇਵਾ ਕਰਦਾ ਸੀ। ੧੯੪੭ ਈਸਵੀ ਤੋਂ ਇਹਨਾਂ ਨੇ ਲਾਇਲਪੁਰ ਤੋਂ ਆ ਕੇ ਅੰਬਾਲਾ ਛਾਉਣੀ ਵਿਖੇ ਉਕਤ ਸਿਰ ਪਤੇ ਵਾਲੀ ਥਾਂ 'ਤੇ ਰਿਹਾਇਸ਼ ਰੱਖੀ ਹੋਈ ਸੀ। ਸੰਤ ਜੀ ਜਾਂ ਜਥੇ ਦੇ ਸਿੰਘ ਇਥੋਂ ਲੰਘਦੇ ਤਾਂ ਇਹ ਮਾਤਾ ਜੀ ਤੇ ਇਹਨਾਂ ਦਾ ਪਰਿਵਾਰ ਯਥਾ ਯੋਗ ਸੇਵਾ ਕਰਦੇ ਸਨ।

## ਪੰਜੋਖਰਾ ਸਾਹਿਬ

੧੩ ਮਈ ਦੀ ਸ਼ਾਮ ਤੋਂ ੨੮ ਜੂਨ ਦੀ ਸਵੇਰ ਤਕ ਪੰਜੋਖਰਾ ਸਾਹਿਬ ਹੀ ਜਥੇ ਸਮੇਤ ਰਹੇ। ਇਸ ਨਗਰ ਵਿਚ ਸੰਤਾਂ ਦੇ ਅਤਿ ਪ੍ਰੇਮੀ ਤੇ ਆਗਿਆਕਾਰ ਸ਼ਰਧਾਲੂ ਤੇ ਸਤਿਸੰਗੀ ਬਾਬਾ ਮੇਹਰ ਸਿੰਘ ਜੀ ਤੇ ਉਹਨਾਂ

ਦੇ ਘਰੋਂ ਮਾਤਾ ਚਤੁਰ ਕੌਰ ਜੀ ਰਹਿੰਦੇ ਸਨ। ਜਿਨ੍ਹਾਂ ਨੇ ਸੰਤਾਂ ਨੂੰ ਆਪਣਾ ਤਨ, ਮਨ ਤੇ ਧਨ ਸਭ ਕੁਝ ਅਰਪਿਆ ਹੋਇਆ ਸੀ। ਇਹਨਾਂ ਦੇ ਪ੍ਰੇਮ ਦੀ ਖਿੱਚ ਦਾ ਸਦਕਾ ਹੀ ਸੰਤ ਜੀ ਦਾ ਇਥੇ ਪ੍ਰੋਗਰਾਮ ਬਣਦਾ ਸੀ। ਇਲਾਕੇ ਦੇ ਅੰਬਾਲਾ ਸ਼ਹਿਰ ਤੇ ਛਾਉਣੀ ਦੀਆਂ ਸੰਗਤਾਂ ਵੀ ਆਪ ਜੀ ਦੀ ਕਥਾ ਦਾ ਰਸ ਮਾਨਣ ਲਈ ਉਚੇਚੇ ਤੌਰ 'ਤੇ ਇਸ ਪਵਿੱਤਰ ਅਸਥਾਨ 'ਤੇ ਪਹੁੰਚਦੀਆਂ। ਇਥੇ ਛੇਵੇਂ ਪਾਤਿਸ਼ਾਹ ਜੀ ਦਾ ਗੁਰਗੱਦੀ ਗੁਰਪੁਰਬ ਮਨਾਇਆ। ੩੧ ਮਈ ਨੂੰ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਗੁਰਪੁਰਬ ਮਨਾਇਆ। ਕਥਾ ਵਖਿਆਨ ਹੋਏ, ਕਵਿਤਾਵਾਂ ਪੜ੍ਹੀਆਂ ਗਈਆਂ। ਰਾਤ ਨੂੰ ਅੰਬਾਲੇ ਸ਼ਹਿਰ ਕਚਹਿਰੀਆਂ ਪਾਸ ਬਾਦਸ਼ਾਹੀ ਬਾਗ ਦੇ ਗੁਰਦੁਆਰੇ ਸ਼ਹੀਦੀ ਗੁਰਪੁਰਬ ਮਨਾਇਆ। ਸੰਤ ਜੀ ਨੇ ਕਥਾ ਕੀਤੀ। ੧੧ ਜੂਨ ਨੂੰ ਛੇਵੇਂ ਪਾਤਿਸ਼ਾਹ ਜੀ ਦਾ ਅਵਤਾਰ ਗੁਰਪੁਰਬ ਮਨਾਇਆ। ੧੨ ਨੂੰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਦਾ ਭੋਗ ਪਾਇਆ ਗਿਆ। ੧੩ ਨੂੰ ਅੰਮ੍ਰਿਤ ਸੰਚਾਰ ਹੋਇਆ, ੩੧ ਪ੍ਰਾਣੀ ਗੁਰੂ ਵਾਲੇ ਬਣੇ। ੧੪ ਨੂੰ ਸੰਗਰਾਂਦ ਦਾ ਜੋੜ ਮੇਲਾ ਹੋਇਆ। ਮਹੀਨੇ ਦੀ ਕਥਾ ਹੋਈ। ੨੭ ਨੂੰ ੨੦ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

ਪੰਜੋਖਰਾ ਸਾਹਿਬ ਤੋਂ ੨੮ ਜੂਨ ਨੂੰ ਰੋਪੜ 'ਗੁਰਦੁਆਰਾ ਸਦਾ ਬਰਤ' ਆ ਗਏ। ੨੯ ਨੂੰ ਗੁਰਦੁਆਰਾ ਭੱਠਾ ਸਾਹਿਬ ਸੁਬ੍ਹਾ ਦੀ ਕਥਾ, ਸ਼ਾਮ ਦੀ ਕਥਾ ਰੋਪੜ ਸ਼ਹਿਰ ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਕੀਤੀ। ੩੦ ਨੂੰ ਸੁਬ੍ਹਾ ਦੀ ਕਥਾ ਸਿੰਘ ਸਭਾ ਹੋਈ। 'ਗੁਰਦੁਆਰਾ ਸਦਾ ਬਰਤ' ਸ਼ਾਮ ਦੀ ਕਥਾ ਕੀਤੀ। ਇਥੇ ਸੰਤ ਜੀ ਦੇ ਦਰਸ਼ਨਾਂ ਨੂੰ ਗਿਆਨੀ ਮਨੀ ਸਿੰਘ ਜੀ, ਭਾਈ ਰਣਜੀਤ ਸਿੰਘ ਜੀ, ਭਾਈ ਸਾਹਿਬ ਰੋਢਲ ਸਿੰਘ ਜੀ ਤੇ ਬਾਬਾ ਅਨੋਖ ਸਿੰਘ ਜੀ ਆਏ, ਮਿਲ ਕੇ ਬਹੁਤ ਪ੍ਰਸੰਨ ਤੇ ਅਨੰਦਤ ਹੋਏ।

## ਦੁਆਬੇ ਵਿਚ

੧ ਜੁਲਾਈ ਨੂੰ ਰੋਪੜ 'ਸਦਾ ਬਰਤ' ਗੁਰਦੁਆਰੇ ਤੋਂ ਚਾਲੇ ਪਾ ਕੇ ਝੂਲੇ ਪੁਲ ਰਾਹੀਂ ਦਰਿਆ ਸਤਿਲੁਜ ਲੰਘੇ। ਜੱਟਾਂ ਦੇ ਮਾਜਰੇ ਭਾਈ ਲਛਮਣ ਸਿੰਘ ਗੁੰਬੀ ਦੇ ਪਿੰਡ ਦੀਵਾਨ ਕਰ ਕੇ ਪਿੰਡ ਪਨਿਆਲੀ ਆ ਗਏ। ੨ ਨੂੰ ਭਾਈ ਹਰੀ ਸਿੰਘ ਪਨਿਆਲੀ ਦੇ ਘਰ ਕਥਾ ਕੀਰਤਨ ਕੀਤਾ, ਭੋਗ ਪਾਇਆ। ਭਾਈ ਹਰੀ ਸਿੰਘ ਦੇ ਨਗਰ ਦੀ ਸੰਗਤ ਨੇ ਪ੍ਰੇਮ ਨਾਲ ਸੇਵਾ ਕੀਤੀ। ਭਾਈ ਹਰੀ ਸਿੰਘ ਪਿੰਡ ਵਿਚ ਜਥੇ ਦੇ ਨਾਲ ਹੀ ਰਹੇ। ਸ਼ਾਮ ਦਾ ਦੀਵਾਨ ਪਿੰਡ

ਭਰਥਲੇ ਕੀਤਾ। ਰਾਤ ਦਾ ਦੀਵਾਨ ਪਿੰਡ ਕਾਠਗੜ੍ਹ ਸਰਦਾਰਾਂ ਦੇ ਕੀਤਾ। ਸੰਗਤ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ੩ ਨੂੰ ਕਾਠਗੜ੍ਹ ਤੋਂ ਪਿੰਡ ਗਹੂੰਣਾ ਆਏ। ਦੋਵੇਂ ਸਮਿਆਂ ਦੇ ਦੀਵਾਨ ਕਰ ਕੇ ਸ਼ਾਮ ਨੂੰ ਸੰਤ ਬਖ਼ਤਾਵਰ ਸਿੰਘ ਜੀ ਪਾਸ ਬਲਾਚੌਰ ਵਿਖੇ ਨਿਰੰਕਾਰੀ ਛਾਉਣੀ ਵਿਚ ਰਹੇ। ੪ ਨੂੰ ਦੋਨੋਂ ਦੀਵਾਨ ਬਲਾਚੌਰ ਹੀ ਕੀਤੇ। ਸੰਤ ਬਖ਼ਤਾਵਰ ਸਿੰਘ ਜੀ ਨੇ ਸੰਗਤ ਲਈ ਲੰਗਰ ਦਾ ਪ੍ਰਬੰਧ ਕੀਤਾ। ਰਾਤ ਨੂੰ ਗੜ੍ਹੀ ਪਿੰਡ ਵਿਖੇ ਭਾਈ ਗਿਆਨ ਸਿੰਘ ਜੀ ਪਾਸ ਆ ਕੇ ਰਹੇ। ੫ ਨੂੰ ਸੁਬ੍ਹਾ ਦਾ ਦੀਵਾਨ ਗੜ੍ਹੀ ਪਿੰਡ ਤੇ ਸ਼ਾਮ ਦਾ ਦੀਵਾਨ ਸਠਿਆਲੇ ਪਿੰਡ ਕੀਤਾ। ਦੋਹਾਂ ਨਗਰਾਂ ਦੀਆਂ ਸੰਗਤਾਂ ਅੰਦਰ ਅਥਾਹ ਪ੍ਰੇਮ ਸੀ। ੬ ਨੂੰ ਸਠਿਆਲੇ ਕੀਰਤਨ ਕਰ ਕੇ ਬੱਸਾਂ 'ਤੇ ਚੜ੍ਹ ਕੇ ਮਾਹਲਪੁਰ ਆਏ।

## ਗਣੇਸ਼ਪੁਰੇ

ਮਾਹਲਪੁਰ ਵਿਖੇ ਸ਼ਹੀਦਾਂ ਦੇ ਅਸਥਾਨ 'ਤੇ ਦੀਵਾਨ ਹੋਇਆ। ਸ਼ਾਮ ਨੂੰ ਪਿੰਡ ਗਣੇਸ਼ਪੁਰੇ ਅੱਪੜੇ। ਇਥੇ ਨਗਰ ਕੀਰਤਨ ਹੋਇਆ। ੭ ਨੂੰ ਗੁਰਦੁਆਰਾ ਟਾਹਲੀ ਸਾਹਿਬ ਪਾਤਿਸ਼ਾਹੀ ਛੇਵੀਂ ਦੇ ਅਸਥਾਨ ਦੀ ਯਾਤਰਾ ਕਰ ਕੇ ਗਣੇਸ਼ਪੁਰੇ ਆ ਗਏ, ਜਿਥੇ ਦੋਵੇਂ ਸਮੇਂ ਦੀਵਾਨ ਸਜਦਾ ਸੀ। ਭਾਈ ਬਲਵੰਤ ਸਿੰਘ ਲਿਖਾਰੀ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ੮ ਨੂੰ ਸੰਤ ਬਿਸ਼ਨ ਸਿੰਘ ਜੀ ਨੰਗਲ ਵਾਲੇ ਆ ਕੇ ਸੰਤ ਜੀ ਨੂੰ ਮਿਲੇ। ਆਪਸ ਵਿਚ ਮਿਲ ਕੇ ਦੋਨੋਂ ਮਹਾਂਪੁਰਖ ਬੜੇ ਖ਼ੁਸ਼ ਹੋਏ। ਗਣੇਸ਼ਪੁਰੇ ਛੇਵੇਂ ਪਾਤਿਸ਼ਾਹ ਜੀ ਬਾਬਾ ਲੱਖੋ ਦੇ ਪ੍ਰੇਮ ਕਰਕੇ ਆਏ ਸਨ। ਸਤਿਗੁਰਾਂ ਦੀ ਯਾਦ ਵਿਚ ਬੜਾ ਸੋਹਣਾ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ, ਇਸੇ ਜਗ੍ਹਾ ਹੀ ਦੀਵਾਨ ਸਜਦੇ ਰਹੇ।

੧੦ ਨੂੰ ਸੰਗਤ ਸਮੇਤ ਚਾਲੇ ਪਾ ਕੇ ਸੰਤ ਜੀ ਜੈਅਨ ਪਿੰਡ ਪੁੱਜੇ। ਸੰਤਾਂ ਮਹਾਤਮਾ ਦੇ ਦਰਸ਼ਨ ਕੀਤੇ। ੧੧ ਨੂੰ ਉਥੇ ਬੱਸੀ ਪਿੰਡ ਦੇ ਇਕ ਪੰਡਿਤ ਨਾਲ ਚਰਚਾ ਹੋਈ। ਸੰਤਾਂ ਦੇ ਅਗੰਮੀ ਤੇ ਅਨੁਭਵੀ ਬਚਨ ਸੁਣ ਕੇ ਉਹ ਪੰਡਿਤ ਚਕ੍ਰਿਤ ਰਹਿ ਗਿਆ। ਚਰਨੀਂ ਢਹਿ ਪਿਆ, ਆਪਣੀ ਭੁੱਲ ਦੀ ਖਿਮਾ ਮੰਗੀ ਤੇ ਅੱਗੇ ਤੋਂ ਚਰਚਾ ਛੱਡ ਕੇ ਅੰਮ੍ਰਿਤ ਛਕ ਕੇ ਸਿੰਘ ਸੱਜ ਗਿਆ। ਹੁਣ ਨਿਰਹੰਕਾਰ ਹੋ ਕੇ ਸਿੱਖੀ ਕਮਾਉਣ ਲੱਗਾ।

੧੨ ਮਈ ਨੂੰ:

*'ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ॥'*

*[ਜੈਤਸਰੀ ਮਹਲਾ ੪, ਅੰਗ—੬੯੬]*

ਸ਼ਬਦ ਦੀ ਅਜਿਹੀ ਅਨੁਭਵੀ ਆਤਮ-ਦਰਸ਼ੀ ਕਥਾ ਕੀਤੀ ਕਿ ਸਾਰੇ ਸਰੋਤੇ ਰਸ 'ਚ ਗੜੂੰਦ ਹੋ ਗਏ। ਸਾਰੇ ਸੰਤ ਮਹਾਤਮਾ ਅਦਭੁੱਤ ਰਸ 'ਚ ਚਲੇ ਗਏ, ਸੰਗਤਾਂ ਬਹੁਤ ਪ੍ਰਸੰਨ ਹੋਈਆਂ। ਇਥੇ ਸੰਤ ਮਹਾਤਮਾ ਦਾ ਇਕੱਠ ਸੀ, ਕਥਾ ਤੋਂ ਬਾਅਦ ਆਪ ਜੀ ਨੇ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਤੇ ਸੰਤ ਬਿਸ਼ਨ ਸਿੰਘ ਜੀ ਨਾਲ ਗੁਰਮਤਿ ਵੀਚਾਰਾਂ ਕੀਤੀਆਂ ਤੇ ਸ਼ਾਮ ਨੂੰ ਗਣੇਸ਼ਪੁਰੇ ਪੁੱਜ ਗਏ। ੨੮ ਜੁਲਾਈ ਨੂੰ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਟਾਹਲੀ ਸਾਹਿਬ ਵਿਖੇ ਕੀਰਤਨ ਹੋਇਆ। ਉਪਰੰਤ ਸੰਤ ਜੀ ਪਾਸੋਂ ਸੰਗਤਾਂ ਨੇ ਕਥਾ ਸੁਣੀ। ਪਿਛਲੇ ਪਹਿਰ ਕਥਾ ਸੰਤ ਬਿਸ਼ਨ ਸਿੰਘ ਜੀ ਨੰਗਲ ਵਾਲਿਆਂ ਦੀ ਕੁਟੀਆ ਵਿਖੇ ਕੀਤੀ। ਸੰਗਤਾਂ ਬਹੁਤ ਨਿਹਾਲ ਹੋਈਆਂ।

## ਪਾਲਦੀ

੧ ਅਗਸਤ ਨੂੰ ਗਣੇਸ਼ਪੁਰੇ ਤੋਂ ਚਾਲੇ ਪਾ ਕੇ ਪਿੰਡ ਪਾਲਦੀ ਪੁੱਜੇ। ਸ਼ਾਮ ਦੀ ਕਥਾ ਅਤੇ ਕੀਰਤਨ ਪਾਲਦੀ ਵਿਖੇ ਹੋਇਆ। ੨ ਦੇ ਸੁਬ੍ਹਾ ਤੇ ਸ਼ਾਮ ਦੇ ਦੋਨੋਂ ਦੀਵਾਨ ਪਾਲਦੀ ਵਿਚ ਹੀ ਹੋਏ।

੩ ਨੂੰ ਦੁਪਹਿਰ ਦਾ ਦੀਵਾਨ ਪਿੰਡ ਢਾਡਾ ਖੁਰਦ ਵਿਖੇ ਕੀਤਾ। ਸੁਬ੍ਹਾ ਤੇ ਸ਼ਾਮ ਦੋਨੋਂ ਦੀਵਾਨ ਪਾਲਦੀ ਵਿਖੇ ਹੀ ਹੋਏ। ੯ ਨੂੰ ਨੰਗਲ ਵਾਲੇ ਸੰਤ ਬਿਸ਼ਨ ਸਿੰਘ ਜੀ ਪਾਸ ਸੰਤ ਜਵਾਲਾ ਸਿੰਘ ਜੀ ਹਰਖੋਵਾਲ, ਸੰਤ ਜੈਅਨ ਵਾਲੇ, ਸੰਤ ਡੁਮੇਲੀ ਵਾਲੇ, ਸੰਤ ਨੰਦ ਸਿੰਘ ਜੀ ਰਾਮਗੜ੍ਹ ਵਾਲੇ ਪੁੱਜੇ ਹੋਏ ਸਨ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਵੀ ਜਥੇ ਸਮੇਤ ਜਾ ਪੁੱਜੇ। ਉਪਰੋਕਤ ਸਾਰੇ ਮਹਾਂਪੁਰਖਾਂ ਦਾ ਸੰਤ ਮੰਡਲ ਪਰਸਪਰ ਦਰਸ਼ਨ ਕਰ ਕੇ ਬੜਾ ਪ੍ਰਸੰਨ ਹੋਇਆ। ਆਪਸ ਵਿਚ ਗੁਰਮਤਿ ਸਬੰਧੀ ਤੇ ਚਲਦੇ ਪੰਥਕ ਮਸਲਿਆਂ ਸਬੰਧੀ ਵੀ ਵੀਚਾਰਾਂ ਹੋਈਆਂ। ਸੰਤ ਜੈਅਨ ਵਾਲਿਆਂ ਦੀ ਬੇਨਤੀ ਕਰਨ 'ਤੇ ਸ਼ਾਮ ਨੂੰ ਰਹਰਾਸਿ ਦਾ ਪਾਠ ਸੰਤ ਗਿਆਨੀ ਗੁਰਬਚਨ ਸਿੰਘ ਜੀ ਵੱਲੋਂ ਕੀਤਾ ਗਿਆ। ਪਾਠ ਸੁਣ ਕੇ ਸੰਤ ਮਹਾਤਮਾ ਬਹੁਤ ਅਨੰਦਤ ਹੋਏ। ਉਹ ਰਾਤ ਆਪ ਨੰਗਲ ਸੰਤਾਂ ਦੀ ਕੁਟੀਆ 'ਚ ਹੀ ਰਹੇ। ੧੦ ਨੂੰ ਸ੍ਰੀ ਅਖੰਡ ਪਾਠ ਦੇ ਭੋਗ ਉਪਰੰਤ ਕੀਰਤਨ ਤੇ ਫਿਰ ਸੰਤ ਜੀ ਨੇ ਸ਼ਬਦ ਦੀ ਕਥਾ ਕੀਤੀ। ਬਾਅਦ ਵਿਚ ਠੱਟੇ ਵਾਲੇ ਸੰਤ ਜਗਤ ਸਿੰਘ ਜੀ ਮਿਲੇ, ਪਰਸਪਰ ਮਿਲ ਕੇ ਬੜੇ ਪ੍ਰਸੰਨ ਹੋਏ। ੧੧ ਨੂੰ ਸਾਰੇ ਮਹਾਤਮਾ ਗਣੇਸ਼ਪੁਰੇ ਆ ਗਏ। ਦੀਵਾਨ ਸਜਿਆ, ਕੀਰਤਨ ਉਪਰੰਤ ਕਥਾ ਹੋਈ। ਭਾਈ ਬਲਵੰਤ ਸਿੰਘ ਨੇ ਸਮੂਹ ਸੰਤਾਂ ਨੂੰ ਪੱਕਾ ਭੰਡਾਰਾ ਛਕਾਇਆ, ਸਾਰੇ

ਮਹਾਂਪੁਰਖ ਬਹੁਤ ਪ੍ਰਸੰਨ ਹੋਏ ਤੇ ਵਿਦਾ ਹੋ ਕੇ ਚਲੇ ਗਏ। ਸੰਤ ਜੀ ਨੇ ਜਥੇ ਸਮੇਤ ਆ ਕੇ ਸ਼ਾਮ ਦਾ ਦੀਵਾਨ ਪਾਲਦੀ ਵਿਖੇ ਕੀਤਾ।

ਪਿੰਡ ਪਾਲਦੀ ਤੋਂ ਅੱਗੇ ਪਠਲਾਵੇ ਪੁੱਜੇ, ਜਿਥੇ ਦੋਵੇਂ ਸਮੇਂ ਦੀਵਾਨ ਸਜਦਾ ਰਿਹਾ। ਸੰਤ ਕਰਤਾਰ ਸਿੰਘ ਜੀ ਨੇ ਬਹੁਤ ਸੇਵਾ ਕੀਤੀ। ੨੦ ਨੂੰ ਸੁਬ੍ਹਾ ਦੀ ਕਥਾ ਪਿੰਡ ਪਠਲਾਵੇ ਕਰ ਕੇ ਸ਼ਾਮ ਦੇ ਦੀਵਾਨ ਸਮੇਂ ਪਿੰਡ ਝਿੱਕਾ ਆ ਗਏ।

## ਬੰਗਾ

ਝਿੱਕੇ ਤੋਂ ਚੱਲ ਕੇ ਬੰਗੇ ਸੰਤ ਮੇਲਾ ਸਿੰਘ ਜੀ ਨੂੰ ਉਹਨਾਂ ਦੀ ਕੁਟੀਆ 'ਚ ਮਿਲੇ, ਮਿਲ ਕੇ ਬਹੁਤ ਪ੍ਰਸੰਨ ਹੋਏ। ਸੰਤ ਮੇਲਾ ਸਿੰਘ ਜੀ ਵੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜਥੇ 'ਚ ਰਹਿ ਕੇ ਗੁਰਮਤਿ ਵਿਦਿਆ ਹਾਸਲ ਕਰਦੇ ਰਹੇ ਸਨ। ਆਪਣੇ ਹਮ-ਜਮਾਤੀ ਤੇ ਪੁਰਾਣੇ ਮਿੱਤਰ ਜਾਣ ਕੇ ਉਹਨਾਂ ਨੂੰ ਮਿਲਣ ਲਈ ਆਏ ਸਨ। ਕੁਟੀਆ ਤੋਂ ਬਾਅਦ ਬੰਗੇ ਵਿਖੇ ਨੌਵੇਂ ਪਾਤਿਸ਼ਾਹ ਜੀ ਦੇ ਗੁਰਦੁਆਰੇ ਸਾਹਿਬ ਦੀ ਯਾਤਰਾ ਕੀਤੀ।

## ਧਾਲੀਵਾਲ

ਬੰਗੇ ਸਟੇਸ਼ਨ ਤੋਂ ਗੱਡੀ ਚੜ੍ਹ ਕੇ ਜਲੰਧਰ ਰਾਹੀਂ ਢਿਲਵਾਂ ਸਟੇਸ਼ਨ 'ਤੇ ਉੱਤਰ ਕੇ ਪਿੰਡ ਧਾਲੀਵਾਲ ਵਿਖੇ ਜਥੇ ਦੇ ਸਿੰਘਾਂ ਨੇ ਕੀਰਤਨ ਕੀਤਾ। ਉਪਰੰਤ ਸੰਤ ਜੀ ਨੇ ਸ਼ਬਦ ਦੀ ਕਥਾ ਸ੍ਰਵਣ ਕਰਵਾਈ। ਭਾਰੀ ਗਿਣਤੀ ਵਿਚ ਸੰਗਤ ਕਥਾ ਸੁਣਨ ਆਈ।

## ਸੰਗੋਜਲੇ

ਧਾਲੀਵਾਲ ਤੋਂ ਚਾਲੇ ਪਾ ਕੇ ਪਿੰਡ ਸੰਗੋਜਲੇ ਪੁੱਜੇ, ਜਿਥੇ ਹਰ ਰੋਜ਼ ਦੋਨੋਂ ਵੇਲੇ ਕਥਾ ਕੀਰਤਨ ਦਾ ਪ੍ਰਵਾਹ ਚੱਲਦਾ ਰਿਹਾ। ੨੫ ਅਗਸਤ ਨੂੰ ਭਾਈ ਸੋਹਣ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ। ਕੀਰਤਨ ਉਪਰੰਤ ਸ਼ਬਦ ਦੀ ਕਥਾ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਉਤਸਵ ਗੁਰਪੁਰਬ ਇਥੇ ਹੀ ਮਨਾਇਆ। ੨੬ ਨੂੰ ਸੁਬ੍ਹਾ ਦਾ ਦੀਵਾਨ ਪਿੰਡ 'ਜਾਤੀ ਕੇ' ਵਿਖੇ ਸਜਿਆ ਤੇ ਸ਼ਾਮ ਦਾ ਦੀਵਾਨ ਸੰਗੋਜਲੇ ਨਗਰ ਵਿਖੇ ਕੀਤਾ। ੨੭ ਨੂੰ ਸੋਹਣ ਸਿੰਘ ਦੇ ਘਰ ਦੂਜੇ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਿਆ। ਸ਼ਬਦ ਦੀ ਕਥਾ ਹੋਈ। ਪ੍ਰਸ਼ਾਦਾ ਛਕ ਕੇ ਸੰਤ

ਜੀ ਕੁਝ ਸਿੰਘਾਂ ਸਮੇਤ ਅੰਮ੍ਰਿਤਸਰ ਪੁੱਜ ਗਏ। ਦਰਸ਼ਨ ਇਸ਼ਨਾਨ ਤੇ ਯਾਤਰਾ ਕੀਤੀ। ਭਾਈ ਗਿਆਨ ਸਿੰਘ ਗ੍ਰੰਥੀ, ਭਾਈ ਸੋਹਣ ਸਿੰਘ ਜੀ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਜਥੇ ਦੇ ਬਾਕੀ ਸਿੰਘ ੨੮ ਨੂੰ ਸੰਗੋਜਲੇ ਤੋਂ ਚੱਲ ਕੇ ਸ਼ਾਮ ਨੂੰ ਪਿੰਡ ਮਲਕ ਵਿਖੇ ਪਹੁੰਚ ਗਏ।

## ਮਲਕ

ਸੰਤ ਜੀ ਆਪ ਵੀ ਸ਼ਾਮ ਨੂੰ ਅੰਮ੍ਰਿਤਸਰ ਤੋਂ ਮਲਕ ਆ ਗਏ। ਇਥੇ ਦੋਨੋਂ ਸਮੇਂ ਕੀਰਤਨ ਤੇ ਕਥਾ ਹੁੰਦੀ ਰਹੀ। ੨੯ ਨੂੰ ਭਾਈ ਪੂਰਨ ਸਿੰਘ ਦਾਉਧਰ ਵਾਲਿਆਂ ਦੀ ਪ੍ਰੇਰਨਾ ਨਾਲ ਭਾਈ ਉਜਾਗਰ ਸਿੰਘ ਜੀ ਮਲਕ ਵਾਲਿਆਂ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਹੋਇਆ, ਜਿਸ ਦਾ ਭੋਗ ੩੧ ਅਗਸਤ ਨੂੰ ਪਿਆ। ਸੰਤਾਂ ਨੇ ਸ਼ਬਦ ਦੀ ਕਥਾ ਸੁਣਾ ਕੇ ਸੰਗਤਾਂ ਨੂੰ ਪ੍ਰਸੰਨ ਕੀਤਾ। ਸ਼ਾਮ ਨੂੰ ੪ ਵਜੇ ਚੱਲ ਕੇ ਕੋਕਰੀ ਕਲਾਂ ਵਿਖੇ ਰਾਗੀ ਸਿੰਘਾਂ ਦੇ ਗੁਰਦੁਆਰੇ ਰਾਤ ਰਹੇ।

੩੧ ਅਗਸਤ ਨੂੰ ਪਤਾ ਲੱਗਾ ਕਿ ਸੰਤ ਬਿਸ਼ਨ ਸਿੰਘ ਜੀ ਮਸਤੂਆਣੇ ਵਾਲੇ ਅਕਾਲ ਚਲਾਣਾ ਕਰ ਗਏ ਹਨ। ਸੰਤਾਂ ਨੇ ਸ੍ਰੀ ਸਹਿਜ ਪਾਠ ਉਹਨਾਂ ਦੀ ਯਾਦ ਵਿਚ ਆਰੰਭ ਕੀਤਾ। ਸਾਰੇ ਜਥੇ ਦੇ ਸਿੰਘਾਂ ਪਾਸੋਂ ਰੋਜ਼ਾਨਾ ਨਿੱਤਨੇਮ ਤੋਂ ਇਲਾਵਾ ਇਕ ਇਕ ਨਿੱਤਨੇਮ ਅਤੇ ਇਕ ਇਕ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕਰਵਾਇਆ। ਸੰਗਤ ਵਿਚ ਅਰਦਾਸ ਕੀਤੀ। ੧ ਸਤੰਬਰ ਨੂੰ ਕੋਕਰੀ ਤੋਂ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੇ ਜਾ ਦਰਸ਼ਨ ਦੀਦਾਰ ਕੀਤੇ। ੩ ਸਤੰਬਰ ਨੂੰ ਜੇਲ੍ਹ ਕੱਟ ਕੇ ਆਏ ਭਾਈ ਪ੍ਰਤਾਪ ਸਿੰਘ ਅਕਾਲੀ ਨੂੰ ਸੰਤਾਂ ਨੇ ਸੰਗਤ ਵਿਚ ਸਿਰੋਪਾਓ ਦਿੱਤਾ। ਭਿੰਡਰੀਂ ੯, ੧੦, ੧੧ ਸਤੰਬਰ ਨੂੰ ਸਾਲਾਨਾ ਜੋੜ ਮੇਲਾ ਕੀਤਾ, ਦੀਵਾਨ ਸਜੇ, ਕਥਾ ਕੀਰਤਨ, ਢਾਡੀ, ਕਵੀਸ਼ਰ ਪੁੱਜੇ। ਹਜ਼ਾਰਾਂ ਸੰਗਤਾਂ ਦਰਸ਼ਨ ਕੀਤੇ, ਸਾਧੂ ਮਹਾਤਮਾ ਆਏ। ੧੧ ਸਤੰਬਰ ਨੂੰ ਚੱਲ ਰਹੀ ਗਿਆਰਵੀਂ ਸੰਥਾ ਕਥਾ ਦਾ ਭੋਗ ਪਾਇਆ। ਵਿਦਿਆਰਥੀਆਂ ਨੂੰ ਕਿਹਾ, "ਸਿੰਘੋ! ਅੱਗੇ ਵੀ ਹੋਰ ਸਿੰਘਾਂ ਨੂੰ ਕਥਾ ਪੜ੍ਹਾਇਓ, ਗੁਰਬਾਣੀ ਅਨੁਸਾਰ ਜੀਵਨ ਉੱਚਾ ਰੱਖਿਓ।" ੧੨ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ੩੦ ਮਾਈ-ਭਾਈ ਗੁਰੂ ਕੇ ਜਹਾਜ਼ੇ ਚੜ੍ਹੇ। ੧੩ ਨੂੰ ਪਿੰਡ ਸਿੰਘਾਂ ਵਾਲੇ ਵਿਖੇ ਰਾਗੀ ਰਾਮ ਸਿੰਘ ਦੇ ਦੁਸਹਿਰੇ 'ਤੇ ਕਥਾ ਕੀਤੀ ਤੇ ਸ਼ਾਮ ਨੂੰ ਦਾਉਧਰ ਪਹੁੰਚ ਗਏ। ਹਫ਼ਤਾ ਭਰ ਕਥਾ ਕੀਰਤਨ ਹੋਇਆ। ਭਾਈ ਪੂਰਨ ਸਿੰਘ, ਕਿਸ਼ਨ ਸਿੰਘ ਦੇ ਘਰ ੧੬ ਸ੍ਰੀ ਅਖੰਡ ਪਾਠਾਂ

ਦਾ ਭੋਗ ਪਿਆ, ਬਾਰਹਮਾਹਾ ਦੀ ਕਥਾ ਹੋਈ। ਦਾਉਧਰ ਤੋਂ ਆ ਕੇ ਮੱਦੋ ਕੇ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਦੇ ਦਰਸ਼ਨ ਕੀਤੇ।

## ਗੁਰਧਾਮ ਯਾਤਰਾ

੧੭ ਨੂੰ ਗੱਡੀ ਚੜ੍ਹ ਕੇ ਮੋਦੀ ਨਗਰ ਜਾ ਪੁੱਜੇ। ੧੮ ਨੂੰ ਸੁਬ੍ਹਾ ਦੇ ਦੀਵਾਨ ਵਿਚ ਕਥਾ ਕੀਤੀ। ਫਿਰ ਦਿੱਲੀ ਪੁੱਜ ਕੇ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕੀਤੀ। ਨਾਲ ੭ ਸਿੰਘ ਸਨ, ਜਿਨ੍ਹਾਂ ਵਿਚ ਗਿਆਨੀ ਕਪੂਰ ਸਿੰਘ ਜੀ ਬਰਾੜ ਵੀ ਸਨ। ੧੯ ਨੂੰ ਕੋਟਾ ਬੂੰਦੀ ਪੁੱਜੇ, ਲਾਇਲਪੁਰੀਏ ਸਰਦਾਰਾਂ ਦੀ ਕੋਠੀ ਵਿਖੇ ਸ਼ਾਮ ਦਾ ਦੀਵਾਨ ਹੋਇਆ। ੨੦ ਨੂੰ ਗੁਰਦੁਆਰੇ ਦੀਵਾਨ ਵਿਚ ਸ਼ਬਦ ਦੀ ਕਥਾ ਹੋਈ। ੨੩ ਨੂੰ ਅਜੀਤ ਸਿੰਘ ਲਾਇਲਪੁਰੀ ਦੇ ਘਰ ਲੜਕੇ ਦੀ ਚੜ੍ਹਾਈ ਦੇ ਨਮਿੱਤ ਪਾਠ ਦਾ ਭੋਗ ਪਾਇਆ। ੨੫ ਨੂੰ ਸਰਦਾਰ ਸੁੰਦਰ ਸਿੰਘ ਜੀ ਲਾਇਲਪੁਰ ਦੀ ਕੋਠੀ ਦੀਵਾਨ ਹੋਇਆ। ੨੭ ਤਕ ਕੋਟਾ ਬੂੰਦੀ ਦੇ ਗੁਰਦੁਆਰੇ ਸਾਹਿਬ ਕੀਰਤਨ ਤੇ ਕਥਾ ਹੋਈ। ਕੀਰਤਨ ਭਾਈ ਹਰਨਾਮ ਸਿੰਘ ਲਾਇਲਪੁਰੀ ਬੜੇ ਪ੍ਰੇਮ ਨਾਲ ਕਰਦੇ ਰਹੇ। ੨੮ ਨੂੰ ਸੁਬ੍ਹਾ ਦੀ ਕਥਾ ਕਰ ਕੇ, ਪ੍ਰਸ਼ਾਦਾ ਛਕ ਕੇ ਚਾਲੇ ਪਾਏ। ਕੋਟੇ ਜੰਕਸ਼ਨ ਤੋਂ ਗੱਡੀ ਚੜ੍ਹ ਕੇ ਗੁਰਦੁਆਰਾ ਗੁਪਤਸਰ ਮਨਮਾੜ੍ਹ ਪਹੁੰਚ ਕੇ ਦਰਸ਼ਨ ਇਸ਼ਨਾਨ ਕੀਤੇ, ਲੰਗਰ ਛਕਿਆ ਤੇ ਅਰਾਮ ਕੀਤਾ। ਦੀਵਾਨ ਸਜਿਆ, ਸੰਤਾਂ ਨੇ ਸ਼ਬਦ ਦੀ ਕਥਾ ਕੀਤੀ।

## ਸ੍ਰੀ ਹਜ਼ੂਰ ਸਾਹਿਬ

੩੦ ਨੂੰ ਸੁਬ੍ਹਾ ਚੱਲ ਕੇ ੧੨ ਵਜੇ ਸ੍ਰੀ ਹਜ਼ੂਰ ਸਾਹਿਬ ਪਹੁੰਚ ਗਏ। ਇਸ਼ਨਾਨ ਕੀਤਾ, ਲੰਗਰ ਛਕਿਆ ਤੇ ਨਿੱਤਨੇਮ ਕੀਤਾ। ਪਿਛਲੇ ਪਹਿਰ ਸਭ ਸੰਗਤ ਸਮੇਤ ਸੱਚਖੰਡ ਦੇ ਦਰਸ਼ਨ ਕੀਤੇ ਤੇ ਸੁੰਦਰ ਰੁਮਾਲਿਆਂ ਦਾ ਸੈੱਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ਕੀਤਾ। ਇਸੇ ਹੀ ਦਿਨ ਸੰਤਾਂ ਦੇ ਹੁਕਮ ਅਨੁਸਾਰ ਗਿਆਨੀ ਸ਼ੇਰ ਸਿੰਘ ਕੋਕਰੀ ਕਲਾਂ ਵਾਲੇ ਪਹੁੰਚ ਗਏ।

੧ ਅਕਤੂਬਰ ਨੂੰ ਸੱਚਖੰਡ ਤਖ਼ਤ ਸਾਹਿਬ 'ਤੇ ਸ਼ਬਦ ਦੀ ਕਥਾ ਸੰਤ ਜੀ ਨੇ ਕੀਤੀ। ਦੁਸਹਿਰੇ ਸਮੇਂ ਜਲੂਸ ਦੇ ਜਥੇ ਸਮੇਤ ਦਰਸ਼ਨ ਕੀਤੇ। ਗੁਰਦੁਆਰਾ ਬੰਦਾ ਘਾਟ ਯਾਤਰਾ ਕਰਨ ਗਏ, ਇਥੇ ਸੰਤ ਈਸ਼ਰ ਸਿੰਘ ਜੀ ਕਲੇਰਾਂ ਵਾਲੇ ਠਹਿਰੇ ਹੋਏ ਸਨ। ਉਹਨਾਂ ਨੂੰ ਮਿਲਣ ਵਾਸਤੇ ਚਲੇ ਗਏ। ਆਪ ਜੀ ਦਾ ਆਉਣਾ ਸੁਣ ਕੇ ਉਹ ਅੱਗੋਂ ਆ ਕੇ ਮਿਲੇ ਤੇ ਲੈ ਜਾ ਕੇ

ਉੱਚੇ ਆਸਣ 'ਤੇ ਬਿਠਾਇਆ ਤੇ ਆਪ ਨੀਵੇਂ ਥਾਂ 'ਤੇ ਬੈਠੇ। ਪਰਸਪਰ ਵਿਚਾਰ-ਵਟਾਂਦਰਾ ਹੁੰਦਾ ਰਿਹਾ। ਆਪਸ ਵਿਚ ਬੜੇ ਪਿਆਰ ਸਤਿਕਾਰ ਨਾਲ ਬਚਨ-ਬਿਲਾਸ ਹੁੰਦੇ ਰਹੇ। ਸੰਤ ਜੀ ਜਿੰਨੇ ਦਿਨ ਸ੍ਰੀ ਹਜ਼ੂਰ ਸਾਹਿਬ ਰਹੇ, ਰੋਜ਼ਾਨਾ ਤਖ਼ਤ ਸਾਹਿਬ 'ਤੇ ਸ਼ਬਦ ਦੀ ਕਥਾ ਕਰਦੇ ਰਹੇ। ੪ ਨੂੰ ਬਾਹਰਲੇ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਗਏ। ਗੁਰਦੁਆਰਾ ਸ਼ਿਕਾਰ ਘਾਟ ਤੋਂ ਚੱਲ ਕੇ ਗੁਰਦੁਆਰਾ ਮਾਤਾ ਸਾਹਿਬ ਦੇਵਾਂ ਦੀਵਾਨ ਕੀਤਾ। ਰਾਗੀ ਸ਼ੇਰ ਸਿੰਘ ਅਤੇ ਭਾਈ ਹਰਨਾਮ ਸਿੰਘ ਦੇ ਜਥਿਆਂ ਨੇ ਕੀਰਤਨ ਕੀਤਾ ਅਤੇ ਸੰਤਾਂ ਨੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕੀਤੀ। ੫ ਨੂੰ ਕੀਰਤਨ ਉਪਰੰਤ ਕਥਾ ਕਰ ਕੇ ਜਲ ਪਾਣੀ ਛਕ ਕੇ ਚੱਲੇ, ਗੁਰਦੁਆਰਾ ਹੀਰਾ ਘਾਟ, ਮਾਲ ਟੇਕਰੀ ਤੇ ਸੰਗਤ ਸਾਹਿਬ ਦੇ ਦਰਸ਼ਨ ਕੀਤੇ। ੨੭ ਅਕਤੂਬਰ ਤਕ ਹਰ ਰੋਜ਼ ਸੁਬ੍ਹਾ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੱਚਖੰਡ ਤੇ ਸ਼ਾਮ ਨੂੰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਬਾਬਾ ਨਿਧਾਨ ਸਿੰਘ ਜੀ ਦੇ ਡੇਰੇ ਗੁਰਦੁਆਰਾ ਲੰਗਰ ਸਾਹਿਬ ਵਿਖੇ ਹੁੰਦੀ ਰਹੀ। ਦੋਹੀਂ ਥਾਈਂ ਦੋਨੋਂ ਵੇਲੇ ਕੀਰਤਨ ਗਿਆਨੀ ਸ਼ੇਰ ਸਿੰਘ ਜੀ ਕਰਦੇ ਰਹੇ।

੨੭ ਨੂੰ ਸੱਚਖੰਡ ਵੱਲੋਂ ਪੰਜ ਸਿਰੋਪਾਓ ਬਖ਼ਸ਼ਿਸ਼ ਕੀਤੇ ਗਏ। ਗਿਆਨੀ ਸ਼ੇਰ ਸਿੰਘ ਦੇ ਜਥੇ ਨੂੰ ਸਿਰੋਪਾਓ ਦਿੱਤੇ ਗਏ। ਇਵੇਂ ਹੀ ਗੁਰਦੁਆਰਾ ਲੰਗਰ ਸਾਹਿਬ ਵਿਖੇ ਬਾਬਾ ਹਰਨਾਮ ਸਿੰਘ ਜੀ ਨੇ ਸੰਤਾਂ ਨੂੰ ਅਤੇ ਸਾਰੇ ਸਿੰਘਾਂ ਨੂੰ ਸਿਰੋਪਾਓ ਦਿੱਤੇ। ਸੱਚਖੰਡ ਤਖ਼ਤ ਸਾਹਿਬ ਜੀ ਦੇ ਗ੍ਰੰਥੀ ਦੀਵਾਨ ਸਿੰਘ ਤੇ ਗ੍ਰੰਥੀ ਮੋਹਨ ਸਿੰਘ ਸਟੇਸ਼ਨ 'ਤੇ ਸਤਿਕਾਰ ਹਿੱਤ ਅੱਪੜੇ। ਸੰਤਾਂ ਨੂੰ ਇਕ ਸੁੰਦਰ ਸੁੱਚਾ ਦੁਸ਼ਾਲਾ ਅਤੇ ਸਿਹਰਾ ਅਰਪਣ ਕੀਤਾ।

## ਸਿਕੰਦਰਾਬਾਦ

ਸ੍ਰੀ ਹਜ਼ੂਰ ਸਾਹਿਬ ਤੋਂ ੧੨ ਵਜੇ ਚੱਲ ਕੇ ੬ ਵਜੇ ਸ਼ਾਮ ਸਿਕੰਦਰਾ ਬਾਦ ਪੁੱਜੇ। ਕੈਪਟਨ ਅਜਾਇਬ ਸਿੰਘ ਦੇ ਘਰ ਅਖੰਡ ਪਾਠ ਆਰੰਭ ਕੀਤਾ। ਪਿੰਡ ਜੀਊਣ ਵਾਲੇ ਦਾ ਇਹ ਕੈਪਟਨ, ਗਿਆਨੀ ਕਪੂਰ ਸਿੰਘ ਜੀ ਬਰਾੜ ਦਾ ਸ਼ਰੀਕੇ 'ਚੋਂ ਭਰਾ ਲੱਗਦਾ ਸੀ। ਸ਼ਾਮ ਨੂੰ ਇਹਨਾਂ ਦੀ ਕੋਠੀ ਵਿਖੇ ਕੀਰਤਨ ਤੇ ਕਥਾ ਹੋਈ। ੩੦ ਨੂੰ ਸ੍ਰੀ ਅਖੰਡ ਪਾਠ ਦੇ ਭੋਗ ਉਪਰੰਤ ਕੀਰਤਨ ਹੋਇਆ, ਕਥਾ ਸੰਤ ਜੀ ਨੇ ਕੀਤੀ। ਸੰਗਤ ਦਾ ਬਹੁਤ ਇਕੱਠ ਹੋਇਆ। ਕੈਪਟਨ ਸਾਹਿਬ ਨੇ ਸੰਗਤ ਦੀ ਬਹੁਤ ਸੇਵਾ ਕੀਤੀ ਅਤੇ ਸਿੰਘਾਂ ਨੂੰ ਬਸਤਰ ਵਰਤਾਏ। ੩੧ ਨੂੰ ਕੀਰਤਨ ਕਥਾ ਉਪਰੰਤ ਪ੍ਰਸ਼ਾਦਾ ਛਕ ਕੇ ਸ਼ਾਮ ਨੂੰ ਚਾਲੇ ਪਾਏ।

ਅਗਲੀ ਸਵੇਰ ੧ ਨਵੰਬਰ ਨੂੰ ਨਾਗਪੁਰ ਪਹੁੰਚੇ। ਸ਼ਾਮ ਨੂੰ ਗ੍ਰੰਥੀ ਸਿੰਘ ਨੇ ਬੜੇ ਪ੍ਰੇਮ ਨਾਲ ਲੰਗਰ ਸਜਾਇਆ ਤੇ ਯਥਾਸ਼ਕਤ ਸੇਵਾ ਕੀਤੀ। ਦੀਵਾਨ 'ਚ ਕੀਰਤਨ ਤੇ ਕਥਾ ਹੋਈ। ੨ ਨੂੰ ਦੀਵਾਨ ਬਾਅਦ ਲੰਗਰ ਛਕ ਕੇ ਚਾਲੇ ਪਾਏ।

## ਟਾਟਾ ਨਗਰ

੩ ਨਵੰਬਰ ਨੂੰ ਟਾਟਾ ਨਗਰ ਪਹੁੰਚੇ। ਇਸ਼ਨਾਨ ਕੀਤੇ ਤੇ ਲੰਗਰ ਛਕ ਕੇ ਅਰਾਮ ਕੀਤਾ। ੪ ਨੂੰ ਕੀਰਤਨ ਤੇ ਕਥਾ ਹੋਈ। ੫ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਸਮੇਂ ਸ੍ਰੀ ਅਖੰਡ ਪਾਠ ਦਾ ਭੋਗ ਪਿਆ। ਸੰਤਾਂ ਨੇ ਕਥਾ ਸੁਣਾਈ। ੧੨ ਵਜੇ ਬੜਾ ਭਾਰੀ ਜਲੂਸ ਕੱਢਿਆ, ਜੋ ਸਾਰੇ ਸ਼ਹਿਰ ਵਿਚ ਦੀ ਹੁੰਦਾ ਹੋਇਆ ਗੁਰਦੁਆਰਾ ਆਨਟੋਨ ਵਿਖੇ ਪੁੱਜਾ। ਫਿਰ ਗੁਰਦੁਆਰਾ ਬ੍ਰਹਮਾ ਮਾਈਨਿਕ ਪਹੁੰਚੇ। ਸ਼ਾਮ ਦਾ ਲੰਗਰ ਛਕ ਕੇ ਰਾਤ ਦੇ ੧੨ ਵਜੇ ਤਕ ਦੀਵਾਨ ਸਜਿਆ। ੭ ਨੂੰ ਟਾਟਾ ਨਗਰ ਦੀ ਇਕ ਬਸਤੀ ਇੰਦਰਾ ਨਗਰ ਵਿਖੇ ਪ੍ਰੇਮੀ ਜਸਵੰਤ ਸਿੰਘ ਦੇ ਘਰ ਗਿਆਨੀ ਸ਼ੇਰ ਸਿੰਘ ਜੀ ਨੇ ਜਥੇ ਸਮੇਤ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਸੰਤ ਜੀ ਨੇ ਕਥਾ ਕੀਤੀ। ਸ਼ਾਮ ਦਾ ਜਲ ਪਾਣੀ ਤੇ ਲੰਗਰ ਗ੍ਰੰਥੀ ਮੇਹਰ ਸਿੰਘ ਜੀ ਦੇ ਘਰ ਛਕਿਆ। ਰਾਤ ਨੂੰ ਟਾਟਾ ਨਗਰ ਤੋਂ ਚਾਲੇ ਪਾਏ। ਬ੍ਰਹਮਾ ਮਾਈਨਿਕ ਵਾਲੀ ਸੰਗਤ, ਮਾਈ-ਭਾਈ ਨੇ ਬਹੁਤ ਪ੍ਰੇਮ ਕੀਤਾ।

## ਕਲਕੱਤਾ ਸ਼ਹਿਰ

ਅਗਲੇ ਦਿਨ ਸੁਬ੍ਹਾ ਕਲਕੱਤੇ ਅੱਪੜੇ। ਗੁਰਦੁਆਰਾ ਜਗਤ ਸੁਧਾਰ ਵਿਖੇ ਸੰਤਾਂ ਨੇ ਕਥਾ ਸੁਣਾ ਕੇ ਨਿਹਾਲ ਕੀਤਾ। ਹਰ ਰੋਜ਼ ਦੋਨੋਂ ਸਮੇਂ ਗੁਰਦੁਆਰਾ ਜਗਤ ਸੁਧਾਰ ਵਿਖੇ ਕੀਰਤਨ ਗਿਆਨੀ ਸ਼ੇਰ ਸਿੰਘ ਤੇ ਕਥਾ ਸੰਤ ਜੀ ਕਰਦੇ ਰਹੇ। ੧੨ ਨੂੰ ਸਿੰਘਾਂ ਨੇ ਟੈਕਸੀਆਂ 'ਤੇ ਸਵਾਰ ਹੋ ਕੇ ਚਿੜੀਆ ਘਰ, ਕੰਪਨੀ ਬਾਗ, ਸੀਤਲ ਨਾਥ ਸੁਆਮੀ ਦਾ ਮੰਦਰ, ਮੇਵਾੜੀ ਦਾ ਮੰਦਰ, ਜਾਦੂਗਰ, ਵਿਕਟੋਰੀਆ ਦੀ ਕੋਠੀ ਆਦਿ ਜਗ੍ਹਾਂ ਵੇਖੀਆਂ। ਮੱਦੋ ਕੇ ਦੇ ਸਰਦਾਰ ਅਮਰ ਸਿੰਘ ਅਤੇ ਅਖਾੜੇ ਦੇ ਸਰਦਾਰ ਜਸਵੰਤ ਸਿੰਘ ਬਾਬੂ ਨੇ ਲੰਗਰ ਕੀਤੇ। ੧੭ ਨੂੰ ਸੋਹਣ ਸਿੰਘ ਬਾਸੀ ਨੇ ਲੰਗਰ ਕੀਤਾ।

੧੯ ਨੂੰ ਭਗਤ ਸਿੰਘ ਦੇ ਘਰ ਦੀਵਾਨ ਤੇ ਲੰਗਰ ਹੋਇਆ। ੨੦ ਨੂੰ ਜਥੇਦਾਰ ਕਰਨੈਲ ਸਿੰਘ ਬੱਡੂਵਾਲ ਵਾਲਿਆਂ ਦੇ ਰਾਹੀਂ ਬਾਰਕਪੁਰ ਛਾਉਣੀ

ਵਿਚ ਗਏ। ਦੀਵਾਨ ਹੋਇਆ, ਲੰਗਰ ਛਕਿਆ। ਤਾਰਾ ਸਿੰਘ ਦੀ ਮਹਾਂਪੁਰਖਾਂ ਨੇ ਸ਼ਰਾਬ ਛੁਡਾਈ। ੨੩ ਨੂੰ ਦੀਵਾਨ ਤੋਂ ਬਾਅਦ ਡੈਵਨ ਹਾਵੜੇ ਸਮੁੰਦਰ ਦੀ ਸੈਰ ਕਰਨ ਗਏ। ੨੫ ਨੂੰ ਹਸਨਪੁਰ ਵਾਲੇ ਸਰਦਾਰ ਨਿਰਮਲ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ, ਦੀਵਾਨ ਤੇ ਲੰਗਰ ਵਰਤਿਆ। ਰਾਤ ਦਾ ਲੰਗਰ ਰਾਇਪੁਰ ਦੇ ਸਰਦਾਰ ਕਰਨੈਲ ਸਿੰਘ ਨੇ ਕੀਤਾ। ਰਾਤ ਕਲਕੱਤੇ ਤੋਂ ਚਾਲੇ ਪਾਏ। ਸਿੰਘ ਸਟੇਸ਼ਨ ਤਕ ਵਿਦਾ ਕਰਨ ਆਏ।

## ਤਖ਼ਤ ਸ੍ਰੀ ਪਟਨਾ ਸਾਹਿਬ

੨੬ ਨੂੰ ਤਖ਼ਤ ਸ੍ਰੀ ਪਟਨਾ ਸਾਹਿਬ ਪੁੱਜ ਕੇ ਇਸ਼ਨਾਨ ਕੀਤੇ, ਯਾਤਰਾ ਕੀਤੀ। ੨੭ ਨੂੰ ਸੁਬ੍ਹਾ ਦਾ ਦੀਵਾਨ ਤਖ਼ਤ ਸਾਹਿਬ ਉਪਰ ਕੀਤਾ। ਸੰਤ ਨਿਸਚਲ ਸਿੰਘ ਜੀ ਅਤੇ ਪ੍ਰਧਾਨ ਸਰਦਾਰ ਬਲਵੰਤ ਸਿੰਘ ਨੇ ਬਹੁਤ ਪ੍ਰੇਮ ਕੀਤਾ। ਕੁਝ ਦਿਨ ਹੋਰ ਠਹਿਰਨ ਵਾਸਤੇ ਕਿਹਾ, ਪਰ ਕਿਸੇ ਕਾਰਨ ਸੰਤ ਜੀ ਹੋਰ ਸਮਾਂ ਨਾ ਠਹਿਰ ਸਕੇ। ਰਾਤ ਨੂੰ ਦਸ ਵਜੇ ਚਾਲੇ ਪਾਏ।

## ਕਾਂਸ਼ੀ

੨੮ ਨੂੰ ਕਾਂਸ਼ੀ ਪੁੱਜੇ, ਗੰਗਾ 'ਤੇ ਇਸ਼ਨਾਨ ਕੀਤੇ। ਗੁਰ-ਅਸਥਾਨਾਂ ਦੇ ਦਰਸ਼ਨ ਕੀਤੇ। ਰਾਤ ਨੂੰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਵਿਖੇ ਕਥਾ ਕੀਰਤਨ ਹੋਇਆ। ੨੯ ਨੂੰ ਕਾਂਸ਼ੀ ਵਿਖੇ ਕੀਰਤਨ ਕਥਾ ਕਰ ਕੇ ਲੰਗਰ ਛਕ ਕੇ ਚੱਲੇ। ਰਾਤ ਨੂੰ ਪਰਾਗਰਾਜ ਸੰਤਾਂ ਦੇ ਡੇਰੇ ਪੀਲੀ ਕੋਠੀ ਪੁੱਜੇ। ਸੰਤਾਂ ਨੇ ਬੜੇ ਪ੍ਰੇਮ ਸਹਿਤ ਆਓ-ਭਗਤ ਕੀਤੀ, ਰਾਤ ਨੂੰ ਉਥੇ ਹੀ ਬਿਰਾਜੇ। ੩੦ ਨੂੰ ਤ੍ਰਿਬੈਣੀ 'ਤੇ ਇਸ਼ਨਾਨ ਕੀਤੇ ਤੇ ਕਿਲ੍ਹੇ ਆਦਿ ਅਸਥਾਨ ਵੇਖੇ। ਗੁਰਦੁਆਰਾ ਪੱਕੀ ਸੰਗਤ ਦੇ ਦਰਸ਼ਨ ਕੀਤੇ। ੪ ਵਜੇ ਸ਼ਾਮ ਨੂੰ ਪਰਾਗਰਾਜ ਤੋਂ ਚਾਲੇ ਪਾਏ, ਰਾਤ ਗੱਡੀ 'ਚ ਕੱਟੀ।

## ਸਹਾਰਨਪੁਰ

੧ ਦਸੰਬਰ ਦਾ ਸਾਰਾ ਦਿਨ ਗੱਡੀ 'ਚ ਹੀ ਰਹੇ, ਸ਼ਾਮ ਦੇ ੬ ਵਜੇ ਸਹਾਰਨਪੁਰ ਪੁੱਜੇ। ਗੁਰਦੁਆਰਾ ਸਾਹਿਬ ੬ ਤਕ ਹਰ ਰੋਜ਼ ਕੀਰਤਨ ਤੇ ਕਥਾ ਹੁੰਦੀ ਰਹੀ। ੭ ਨੂੰ ਸੁਬ੍ਹਾ ਦੀ ਕਥਾ ਕਰ ਕੇ ਪਾਉਂਟਾ ਸਾਹਿਬ ਜੀ ਦੇ ਦਰਸ਼ਨਾਂ ਨੂੰ ਚਲੇ ਗਏ। ਸ਼ਾਮ ਨੂੰ ਵਾਪਸ ਸਹਾਰਨਪੁਰ ਆ ਗਏ। ੮ ਦਸੰਬਰ ਨੂੰ ਵਿਦਾਇਗੀ ਸਮੇਂ ਪ੍ਰਬੰਧਕਾਂ ਨੇ ਸੰਗਤ ਵੱਲੋਂ ਸਿਰੋਪਾਓ ਤੇ ਸ੍ਰੀ ਸਾਹਿਬ ਭੇਟ

ਕੀਤੀ। ੧੨ ਵਜੇ ਚੱਲ ਕੇ ਜਗਾਧਰੀ ਪਹੁੰਚ ਗਏ। ਦਸਮ ਪਾਤਿਸ਼ਾਹ ਜੀ ਦੇ ਗੁਰਦੁਆਰੇ ਰਾਤ ਦਾ ਦੀਵਾਨ ਸਜਾਇਆ, ੯ ਨੂੰ ਉਥੇ ਹੀ ਰਹੇ। ਭਾਈ ਸੁੰਦਰ ਸਿੰਘ ਅਤੇ ਦਇਆਲ ਸਿੰਘ ਦੇ ਪਰਿਵਾਰ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ੧੦ ਨੂੰ ਸੁਬ੍ਹਾ ਦਾ ਦੀਵਾਨ ਉਥੇ ਹੀ ਕੀਤਾ। ਰਾਤ ਦਾ ਦੀਵਾਨ ਨੌਵੇਂ ਪਾਤਿਸ਼ਾਹ ਜੀ ਦੇ ਗੁਰਦੁਆਰੇ ਅਬਦੁੱਲਾਪੁਰ ਕੀਤਾ। ਸੰਗਤ ਭਾਰੀ ਗਿਣਤੀ ਵਿਚ ਇਕੱਤਰ ਹੋਈ। ਨਿਹੰਗ ਪੂਰਨ ਸਿੰਘ ਜੀ ਨੇ ਜਥੇ ਦੇ ਸਿੰਘਾਂ ਦੀ ਸੇਵਾ ਕੀਤੀ।

## ਪੰਜੋਖਰਾ ਸਾਹਿਬ

੧੨ ਦਾ ਦੀਵਾਨ ਉਥੇ ਹੀ ਕਰ ਕੇ ਸ਼ਾਮ ਨੂੰ ਪੰਜੋਖਰਾ ਸਾਹਿਬ ਪੁੱਜੇ। ੧੫ ਨੂੰ ਸਾਵਣ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ, ਮਹੀਨੇ ਦੀ ਕਥਾ ਕੀਤੀ। ਸਰਦਾਰ ਸੁੰਦਰ ਸਿੰਘ ਲਾਇਲਪੁਰ ਵਾਲਿਆਂ ਨੇ ਇਕ ਇਕ ਕਰ ਕੇ ਪੰਜ ਅਖੰਡ ਪਾਠ ਕਰਵਾਏ। ਪਹਿਲਾ ਪਾਠ ੧੯ ਨੂੰ ਆਰੰਭ ਕੀਤਾ ਤੇ ਪੰਜਵੇਂ ਪਾਠ ਦਾ ਭੋਗ ੨੯ ਦਸੰਬਰ ਨੂੰ ਪੋਹ ਸੁਦੀ ਸੱਤਵੀਂ ਦੇ ਗੁਰਪੁਰਬ ਵਾਲੇ ਦਿਨ ਪਿਆ। ਕਥਾ ਕੀਰਤਨ ਹੋਇਆ। ਧੂਮ-ਧਾਮ ਨਾਲ ਗੁਰਪੁਰਬ ਮਨਾਇਆ। ਸ਼ਾਮ ਦੇ ਦੀਵਾਨ ਵਿਚ ਕਥਾ ਕੀਰਤਨ ਤੋਂ ਇਲਾਵਾ ਕਵੀ ਦਰਬਾਰ ਵੀ ਹੋਇਆ। ਬਿਸ਼ਨ ਸਿੰਘ ਅਤੇ ਸਰਦਾਰ ਸੁੰਦਰ ਸਿੰਘ ਨੇ ਸੇਵਾ ਕੀਤੀ। ਇਕ ਗ਼ਰੀਬ ਰਿਫ਼ਿਊਜ਼ੀ ਸਿੰਘ ਕੈਂਪ 'ਚੋਂ ਸੰਤਾਂ ਦੇ ਦਰਸ਼ਨ ਕਰਨ ਆਇਆ। ਸੰਤ ਜੀ ਨੇ ਉਸ ਨੂੰ ਨਵਾਂ ਬਿਸਤਰਾ, ਰਜਾਈ, ਤੁਲਾਈ, ਚਾਦਰ ਤੇ ਸਰਹਾਣੇ ਸਮੇਤ ਦਾਨ ਕੀਤਾ। ਜਿਨ੍ਹਾਂ ਸਿੰਘਾਂ ਨੇ ਸੰਤ ਜੀ ਨਾਲ ਇਹ ਸਾਰੀ ਯਾਤਰਾ ਕੀਤੀ ਉਹਨਾਂ ਦੇ ਨਾਮ ਇਹ ਹਨ:

ਜਥੇਦਾਰ ਕਪੂਰ ਸਿੰਘ, ਬਾਬਾ ਅਮਰ ਸਿੰਘ ਕੁਠਾਰੀ, ਰਾਗੀ ਸ਼ੇਰ ਸਿੰਘ, ਭੁਝੰਗੀ ਭਗਵਾਨ ਸਿੰਘ, ਕਰਮ ਸਿੰਘ, ਸੁਰਜੀਤ ਸਿੰਘ, ਬਾਪੂ ਜਗੀਰ ਸਿੰਘ (ਕੁਠਾਰੀ), ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ (ਮੌਜੂਦਾ ਮੁੱਖ ਸੇਵਾਦਾਰ ਦਮਦਮੀ ਟਕਸਾਲ), ਰਤਨ ਸਿੰਘ, ਕਪੂਰ ਸਿੰਘ ਬਰਾੜ, ਗਿਆਨ ਸਿੰਘ, ਸੰਤ ਸੁਰਜੀਤ ਸਿੰਘ, ਬਨਿਤਾ ਸਿੰਘ, ਬਾਬਾ ਗੁਰਮੁਖ ਸਿੰਘ, ਸੱਜਣ ਸਿੰਘ, ਬਲਵੰਤ ਸਿੰਘ ਜੋਗਾ, ਕਿਸ਼ਨ ਸਿੰਘ, ਹਰਬੰਸ ਸਿੰਘ, ਹਰਚੰਦ ਸਿੰਘ, ਬਾਬਾ ਗੁਰਮੁਖ ਸਿੰਘ, ਬਾਬਾ ਲਾਲ ਸਿੰਘ, ਭਾਈ ਉਦੈ ਸਿੰਘ, ਬਾਬਾ ਮਿਹਰ ਸਿੰਘ, ਬਾਬਾ ਪ੍ਰਤਾਪ ਸਿੰਘ, ਖ਼ਜ਼ਾਨਚੀ ਨਿਰੰਜਨ ਸਿੰਘ, ਬੂਟਾ ਸਿੰਘ, ਅਰਜਨ ਸਿੰਘ ਨਿਹੰਗ।

੩੦ ਦਸੰਬਰ ਨੂੰ ਪਿੰਡ ਮਢੌਰ ਵਿਚ ਅੰਮ੍ਰਿਤ ਵੇਲੇ ਕੀਰਤਨ ਤੇ ਫਿਰ ਕਥਾ ਹੋਈ। ਬਾਬਾ ਧਰਮ ਸਿੰਘ ਗੁਰਮੁਖ ਜੀ ਨੇ ਪ੍ਰੇਮ ਸਹਿਤ ਸਾਰੀ ਸੰਗਤ ਦੀ ਸੇਵਾ ਕੀਤੀ ਤੇ ਲੰਗਰ ਛਕਾਇਆ।

## ਫ਼ਤਹਿਗੜ੍ਹ ਸਾਹਿਬ

ਉਥੋਂ ਚਾਲੇ ਪਾ ਕੇ ਫ਼ਤਹਿਗੜ੍ਹ ਸਾਹਿਬ ਪਹੁੰਚ ਗਏ। ਗੁਰਦੁਆਰਿਆਂ ਦੀ ਯਾਤਰਾ ਕੀਤੀ। ਸ਼ਾਮ ਦੇ ਦੀਵਾਨ ਵਿਚ ਕਥਾ ਕੀਤੀ। ੩੧ ਦਸੰਬਰ ਨੂੰ ਸੁਬ੍ਹਾ ਦੇ ਦੀਵਾਨ 'ਚ ਕੀਰਤਨ ਕੀਤਾ। ਗਿਆਨੀ ਪ੍ਰੀਤਮ ਸਿੰਘ ਜੀ ਸਰਹਿੰਦ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਜੋ ਸੰਤਾਂ ਦਾ ਪਹਿਲਾ ਵਿਦਿਆਰਥੀ ਸੀ।

**੪੯ਵਾਂ ਸਾਲ (ਸੰਨ ੧੯੫੦ ਈਸਵੀ)**

## ਅਨੰਦਪੁਰ ਸਾਹਿਬ

੧ ਜਨਵਰੀ ੧੯੫੦ ਈਸਵੀ ਨੂੰ ਸੁਬ੍ਹਾ ਦੀ ਕਥਾ ਪਹਿਲਾਂ 'ਗੁਰਦੁਆਰਾ ਸਦਾ ਬਰਤ' ਤੇ ਫਿਰ ਗੁਰਦੁਆਰਾ ਸਿੰਘ ਸਭਾ ਰੋਪੜ ਵਿਖੇ ਕੀਤੀ। ਤੀਜੇ ਪਹਿਰ ਰੋਪੜ ਤੋਂ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜੇ। ੨ ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਕਥਾ ਕੀਤੀ, ਜਥੇ ਸਹਿਤ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਬਾਬਾ ਸੇਵਾ ਸਿੰਘ ਜੀ ਤੇ ਗਿਆਨੀ ਮੋਹਣ ਸਿੰਘ ਜੀ ਨੇ ਅਤਿਅੰਤ ਪ੍ਰੇਮ ਨਾਲ ਸੇਵਾ ਕੀਤੀ। ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਪਾਸੋਂ ਬ੍ਰਹਮ ਗਿਆਨ ਦੀ ਵੀਚਾਰ ਸਰਵਣ ਕਰ ਕੇ ਅਤਿਅੰਤ ਪ੍ਰਸੰਨ ਹੋਏ। ੩ ਨੂੰ ਸੁਬ੍ਹਾ ਦੀ ਕਥਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਹੋਈ। ਉਪਰੰਤ ਸਾਰੇ ਜਥੇ ਦੇ ਸਿੰਘਾਂ ਨੇ ਕੀਰਤਪੁਰ ਸਾਹਿਬ ਦੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੪ ਨੂੰ ਸੁਬ੍ਹਾ ਦੀ ਕਥਾ ਕਿਲ੍ਹਾ ਅਨੰਦਗੜ੍ਹ ਵਿਖੇ ਹੋਈ। ਬਾਅਦ ਵਿਚ ਗੁਰੂ ਦੇ ਲਾਹੌਰ ਤੇ ਬਘੌਰ ਸਾਹਿਬ ਦੀ ਯਾਤਰਾ ਕੀਤੀ।

## ਅੰਮ੍ਰਿਤਸਰ

੫ ਨੂੰ ਸੁਬ੍ਹਾ ੪ ਵਜੇ ਗੱਡੀ ਰਾਹੀਂ ਅੰਮ੍ਰਿਤਸਰ ਪੁੱਜੇ। ਪੰਜਾਂ ਸਰੋਵਰਾਂ ਦੇ ਸਾਰੇ ਸਿੰਘਾਂ ਨੇ ਸਣੇ ਕੇਸੀਂ ਇਸ਼ਨਾਨ ਕੀਤੇ ਤੇ ਸਾਰੇ ਗੁਰਦੁਆਰਿਆਂ

ਦੀ ਯਾਤਰਾ ਕੀਤੀ। ੭ ਨੂੰ ਗੱਡੀ ਰਾਹੀਂ ਬੇਗੋਵਾਲ ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲਿਆਂ ਪਾਸ ਪੁੱਜੇ, ਦਰਸ਼ਨ ਕਰ ਕੇ ਪ੍ਰਸੰਨ ਹੋਏ। ੮ ਨੂੰ ਸੰਤ ਪ੍ਰੇਮ ਸਿੰਘ ਜੀ ਨੇ ਕੀਰਤਨ ਕੀਤਾ। ਸੰਤ ਜੀ ਨੇ ਕਥਾ ਸ੍ਰਵਣ ਕਰਾਈ। ਲੰਗਰ ਛਕ ਕੇ ਸੰਤਾਂ ਤੋਂ ਆਗਿਆ ਲੈ ਕੇ ਸਨੌਰੇ ਤੇ ਢੱਡੇ ਪਿੰਡ ਵਿਚ ਦੀ ਜਲੰਧਰ ਰਾਹੀਂ ਲੁਧਿਆਣੇ ਆ ਕੇ ਭਾਈ ਜੋਤਾ ਸਿੰਘ ਦੇ ਘਰ ਰਾਤ ਰਹੇ। ੯ ਨੂੰ ਬੋਪਾਰਾਇ ਯਾਤਰਾ ਕੀਤੀ। ਜਥੇਦਾਰ ਗੁਰਦਿਆਲ ਸਿੰਘ ਜੀ ਨੂੰ ਮਿਲੇ। ਕਥਾ ਕਰ ਕੇ ਰਾਇਕੋਟ ਪੁੱਜੇ। ਸੰਤ ਅਜੈਬ ਸਿੰਘ ਜੀ ਦੇ ਨਾ ਮਿਲਣ ਕਰਕੇ ਭੋਰੇ ਆ ਕੇ ਨਿੱਤਨੇਮ ਕੀਤਾ। ਗਿਆਨੀ ਗੱਜਣ ਸਿੰਘ ਜੱਸੋਵਾਲ, ਭਾਈ ਗੋਪਾਲ ਸਿੰਘ ਤੇ ਭਾਈ ਦਇਆ ਸਿੰਘ ਜੀ ਬੋਪਾਰਾਇ ਵਾਲੇ ਮਿਲੇ। ਭੋਰੇ ਤੋਂ ਗੱਡੀ ਰਾਹੀਂ ਚੱਲ ਕੇ ਰਾਤ ਕੋਕਰੀ ਕਲਾਂ ਰਾਗੀ ਬੁੱਧ ਸਿੰਘ ਜੀ ਦੇ ਗੁਰਦੁਆਰੇ ਰਹੇ।

੧੦ ਨੂੰ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਪਹੁੰਚ ਗਏ। ੨੬ ਜਨਵਰੀ ਤਕ ਭਿੰਡਰੀਂ ਹੀ ਰਹੇ। ਦੋਨੋਂ ਸਮੇਂ ਕੀਰਤਨ ਅਤੇ ਕਥਾ ਹੁੰਦੀ ਰਹੀ। ੨੭ ਨੂੰ ਪਿੰਡ ਰੌਲੀ ਹਰਜੰਤ ਸਿੰਘ ਦੇ ਘਰ ਅਖੰਡ ਪਾਠ ਆਰੰਭ ਕਰ ਕੇ ੨੯ ਨੂੰ ਭੋਗ ਪਾਇਆ। ੩੦ ਨੂੰ ਸਿੱਧਵਾਂ ਬੇਟ ਪਹੁੰਚੇ, ੧ ਫ਼ਰਵਰੀ ਤਕ ਰਹੇ। ੨ ਨੂੰ ਖਹਿਰੇ ਪਿੰਡ ਕਥਾ ਕਰ ਕੇ ਵਾਪਸ ਸਿੱਧਵੀਂ ਆ ਗਏ। ੩ ਨੂੰ ਕੋਕਰੀ ਕਲਾਂ ਸੁਬ੍ਹਾ ਦੀ ਕਥਾ ਕਰ ਕੇ ਢੁੱਡੀਕੇ ਹੁੰਦੇ ਹੋਏ ਸ਼ਾਮ ਨੂੰ ਅਖਾੜੇ ਪੁੱਜੇ। ੫ ਤੇ ੬ ਨੂੰ ਅਖਾੜੇ ਦੀਵਾਨ ਸਜਾਏ। ੬ ਨੂੰ ਸੁਬ੍ਹਾ ਅਖਾੜੇ ਕਥਾ ਕਰ ਕੇ ਚਾਲੇ ਪਾਏ। ਢੁੱਡੀਕੇ ਆ ਕੇ ਵੈਦ ਮੁਕੰਦ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾ ਕੇ ਆਏ ਮਹਾਂਵਾਕ ਦੀ ਕਥਾ ਕੀਤੀ ਤੇ ਸ਼ਾਮ ਨੂੰ ਸ਼ਬਦ ਦੀ ਕਥਾ ਛਾਉਣੀ ਦੇ ਗੁਰਦੁਆਰੇ ਕੀਤੀ। ੯ ਦੇ ਦੋਨੋਂ ਦੀਵਾਨ ਤੇ ੧੦ ਦਾ ਸੁਬ੍ਹਾ ਦਾ ਦੀਵਾਨ ਕਰ ਕੇ ਦੁਸਾਂਝ ਪੁੱਜੇ। ਬਾਬਾ ਹਰਦਿੱਤ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ। ੧੧ ਦੇ ਦੋਨੋਂ ਸਮੇਂ ਦੇ ਦੀਵਾਨ ਗੁਰਦੁਆਰਾ ਸਾਹਿਬ ਕੀਤੇ। ੧੨ ਨੂੰ ਬਾਬਾ ਹਰਦਿੱਤ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਆਏ ਮਹਾਂਵਾਕ ਦੀ ਕਥਾ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਸ਼ਾਮ ਦਾ ਤੇ ੧੩ ਸੁਬ੍ਹਾ ਦਾ ਦੀਵਾਨ ਗੁਰਦੁਆਰੇ ਕਰ ਕੇ ਪਿੰਡ 'ਚ ਪਈ ਫੁੱਟ ਦੂਰ ਕਰ ਕੇ ਮੇਲ ਕਰਵਾਇਆ। ਨਗਰ ਨਿਵਾਸੀਆਂ ਨੇ ਸੁਖ ਦਾ ਸਾਹ ਲਿਆ ਤੇ ਸੰਤਾਂ ਦਾ ਧੰਨਵਾਦ ਕੀਤਾ। ਸ਼ਾਮ ਨੂੰ ਬੋਪਾਰਾਇ ਜੋੜ ਮੇਲੇ ਦੇ ਜਲੂਸ ਵਿਚ ਸ਼ਾਮਲ ਹੋਏ। ੧੪ ਤੇ ੧੫ ਨੂੰ ਬੋਪਾਰਾਇ

ਦਾ ਸਾਲਾਨਾ ਜੋੜ ਮੇਲਾ ਮਨਾਇਆ ਤੇ ਦੋਨੋਂ ਦਿਨ ਕਥਾ ਕੀਤੀ। ੧੫ ਨੂੰ ਗਿਆਰ੍ਹਵੀਂ ਸੰਥਾ ਕਥਾ ਦਾ ਭੋਗ ਪਾਇਆ।

## ਬਾਰ੍ਹਵੀਂ ਸੰਥਾ ਕਥਾ ਦਾ ਆਰੰਭ

੧੫ ਫ਼ਰਵਰੀ ਨੂੰ ਪੱਖੋਵਾਲ ਪੁੱਜ ਕੇ ੧੬ ਨੂੰ ਸ੍ਰੀ ਅਖੰਡ ਪਾਠ ਆਰੰਭ ਕਰ ਕੇ ੧੭ ਨੂੰ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਆਰੰਭ ਕੀਤੀ। ੧੮ ਨੂੰ ਸ੍ਰੀ ਅਖੰਡ ਪਾਠ ਦਾ ਭੋਗ ਪਾ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਰ੍ਹਵੀਂ ਸੰਥਾ ਕਥਾ ਆਰੰਭ ਕੀਤੀ। ਪਹਿਲੇ ਦਿਨ ਕੇਵਲ ਮੂਲ ਮੰਤਰ ਦੇ ਹੀ ਅਰਥ ਵਿਸਥਾਰ ਪੂਰਬਕ ਕੀਤੇ। ੨੫ ਸਿੰਘਾਂ ਸਮੇਤ ਭਾਈ ਬਖ਼ਤੌਰ ਸਿੰਘ ਜੀ ਦੇ ਪਿੰਡ ਕਾਲ ਮਾਜਰੀ ਜਾ ਕੇ ਗੁਰਦੁਆਰੇ ਜਾ ਕੇ ਦੀਵਾਨ ਕੀਤਾ। ੨੮ ਨੂੰ ਦੋਨੋਂ ਵਕਤ ਦੀਵਾਨ ਬਾਹਰਲੇ ਗੁਰਦੁਆਰੇ ਹੋਇਆ। ਹਰ ਰੋਜ਼ ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਥਾ ਕਥਾ ਅਤੇ ਦਿਨ ਢਲੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਹੁੰਦੀ। ੨ ਮਾਰਚ ਨੂੰ ਦੋਨੋਂ ਸਮੇਂ ਦੇ ਦੀਵਾਨ ਪਿੰਡ ਡਾਂਗੋ ਵਿਖੇ ਸਜਾਏ। ੪ ਨੂੰ ਫਿਰ ਪੱਖੋਵਾਲ ਦੀਵਾਨ ਸਜਣ ਲੱਗੇ। ਭਾਈ ਬਖ਼ਸ਼ੀਸ਼ ਸਿੰਘ ਜੀ ਨੇ ਸਿੰਘਾਂ ਨੂੰ ਨਵੇਂ ਬਸਤਰ ਸਿਲਾ ਕੇ ਪਹਿਨਾਏ। ੮ ਤੇ ੯ ਨੂੰ ਲੰਮੇ ਜੱਟ ਪੁਰੇ। ੧੦ ਸ਼ਾਮ ਦੀ ਕਥਾ ਤਲਵੰਡੀ ਰਾਇ ਕੀ ਵਿਖੇ ਹੋਈ। ਪਾਕਿਸਤਾਨ 'ਚੋਂ ਆਏ ਸਿੰਘਾਂ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ੨੦ ਨੂੰ ੪੭ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਰਾਤ ਨੂੰ ਮਾਸਟਰ ਤਾਰਾ ਸਿੰਘ ਜੀ ਨਾਲ ਬਚਨ ਬਿਲਾਸ ਹੋਏ। ਮਾਸਟਰ ਜੀ ਨੇ ਆਪ ਜੀ ਵੱਲੋਂ ਗੁਰਮਤਿ ਵਿਦਿਆ ਪ੍ਰਚਾਰ ਅਤੇ ਅੰਮ੍ਰਿਤ ਸੰਚਾਰ ਦੀ ਭਾਰੀ ਸ਼ਲਾਘਾ ਕੀਤੀ ਅਤੇ ਬੇਨਤੀ ਕੀਤੀ ਕਿ ਅਸੀਂ ਸਿਆਸੀ ਲੀਡਰ ਧਰਮ ਪ੍ਰਚਾਰ ਨਹੀਂ ਕਰ ਸਕਦੇ। ਆਪ ਜੈਸੇ ਮਹਾਂਪੁਰਖ ਹੀ ਧਰਮ ਪ੍ਰਚਾਰ ਦੇ ਕਾਰਜ ਨੂੰ ਚੰਗੇ ਢੰਗ ਨਾਲ ਕਰ ਸਕਦੇ ਹਨ। ਆਪ ਇਸ ਸਮੇਂ ਪੰਥ ਦੀ ਮਾਇਆ ਨਾਜ਼ ਹਸਤੀ ਹੋ, ਆਪ ਉਪਰ ਖ਼ਾਲਸਾ ਪੰਥ ਨੂੰ ਬਹੁਤ ਮਾਣ ਹੈ। ੨੪ ਨੂੰ ਸਰਦਾਰ ਹਰਨਾਮ ਸਿੰਘ ਦੇ ਘਰ ਅਖੰਡ ਪਾਠ ਦੇ ਭੋਗ ਉਪਰੰਤ ਕਥਾ ਕੀਤੀ। ੨੫ ਨੂੰ ਤਲਵੰਡੀ ਕਥਾ ਕਰ ਕੇ ਪਿੰਡ ਮਾਣਕੀਂ ਪੁੱਜੇ। ੨੮ ਨੂੰ ਸਰਦਾਰ ਮਾਨ ਸਿੰਘ ਮਾਣਕੀ ਦੇ ਗ੍ਰਿਹਿ ਵਿਖੇ ਅਖੰਡ ਪਾਠ ਦਾ ਭੋਗ, ਕੀਰਤਨ ਤੇ ਕਥਾ ਹੋਈ। ੩੦ ਨੂੰ ਭਾਈ ਹੀਰਾ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾ ਕੇ ਦੀਵਾਨ ਸਜਾਇਆ, ਸ਼ਾਮ ਨੂੰ ਮਾਣਕੀਂ ਤੋਂ ਪਿੰਡ ਟਿੱਬੇ ਪੁੱਜੇ, ਜੋ ਗਿਆਨੀ ਅਮਰ ਸਿੰਘ ਜੀ ਕਿਰਤੀ ਦਾ ਜਨਮ ਨਗਰ ਹੈ। ੩੧ ਨੂੰ ਚਾਲੇ ਪਾ ਕੇ ਅੰਬਾਲਾ ਛਾਉਣੀ

ਸਰਦਾਰ ਗਿਆਨ ਸਿੰਘ ਮਾਤਾ ਰਾਮ ਦੁਲਾਰੀ ਤੰਬੂਆਂ ਵਾਲੀ ਦੇ ਘਰ ਆ ਕੇ ਅਰਾਮ ਕੀਤਾ। ੨ ਨੂੰ ਰੇਲ ਰਾਹੀਂ ਹਰਿਦੁਆਰ ਪੁੱਜੇ। ਸੇਖਵਾਂ ਦੇ ਡੇਰੇ ਪੰਡਿਤ ਇੰਦਰ ਸਿੰਘ ਜੀ ਨੇ ਆਸਣ ਕਰਵਾਇਆ। ਉਸੇ ਦਿਨ ਨਿਰਮਲ ਛਾਉਣੀ, ਹਰਿ ਕੀ ਪਉੜੀ, ਗਿਆਨ ਗੋਦੜੀ, ਗੁਰਦੁਆਰਾ ਪਾਤਿਸ਼ਾਹੀ ਤੀਜੀ, ਸੰਤਪੁਰਾ, ਵਿਰਕਤ ਕੁਟੀਆ, ਦੇਵਪੁਰਾ, ਕਨਖਲ ਆਦਿਕ ਅਸਥਾਨਾਂ ਦੀ ਯਾਤਰਾ ਕੀਤੀ। ੧੪ ਤਕ ਸੇਖਵਾਂ ਦੇ ਡੇਰੇ ਕੀਰਤਨ ਕਥਾ ਹੁੰਦੀ ਰਹੀ। ੯ ਨੂੰ ਦੇਵਪੁਰਾ, ੧੨ ਨੂੰ ਨਿਰਮਲ ਛਾਉਣੀ ਦੀਵਾਨ ਹੋਏ। ਇਕ ਦਿਨ ਦਾ  ਭੰਡਾਰਾ ਵਿਰੱਕਤ ਕੁਟੀਆ ਵਿਖੇ ਹੋਇਆ। ੧੪ ਅਪ੍ਰੈਲ ਸ਼ਾਮ ਨੂੰ ਰੁੜਕੀ ਸਿੰਘ ਸਭਾ ਪੁੱਜੇ। ੧੫ ਨੂੰ ਸੁਬ੍ਹਾ ਦਾ ਦੀਵਾਨ ਸਿੰਘ ਸਭਾ ਦੇ ਗੁਰਦੁਆਰੇ ਲਾਲ ਕੁੜਤੀ ਛਾਉਣੀ ਵਿਖੇ ਹੋਇਆ। ਇਥੇ ਹੀ ਸ਼ਾਮ ਦੇ ਜਲ-ਪਾਣੀ ਤੇ ਲੰਗਰ ਦੀ ਸੇਵਾ ਸੰਗਤ ਨੇ ਬੜੇ ਪ੍ਰੇਮ ਨਾਲ ਕੀਤੀ। ੧੬ ਨੂੰ ਸੁਬ੍ਹਾ ਜਲ ਪਾਣੀ ਛਕ ਕੇ ਰੇਲ ਰਾਹੀਂ ਸਹਾਰਨਪੁਰ ਗੁਰਦੁਆਰਾ ਸਿੰਘ ਸਭਾ ਪੁੱਜੇ। ਭਾਈ ਹਰਨਾਮ ਸਿੰਘ ਜੀ ਰਾਗੀ ਨੇ ਲੰਗਰ ਦੀ ਸੇਵਾ ਕੀਤੀ। ੧੭ ਸੁਬ੍ਹਾ ਦਾ ਦੀਵਾਨ ਕਰ ਕੇ ਲੰਗਰ ਛਕ ਕੇ ਕਮਰ-ਕੱਸੇ ਲਾ ਕੇ ਅੰਬਾਲਾ ਛਾਉਣੀ ਸਰਦਾਰ ਗਿਆਨ ਸਿੰਘ, ਮਾਤਾ ਰਾਮ ਦੁਲਾਰੀ ਤੰਬੂਆਂ ਵਾਲੀ ਦੇ ਘਰ ਪੁੱਜੇ।

੧੮ ਤੋਂ ੨੦ ਅਪ੍ਰੈਲ ਤਕ ਪੰਜੋਖਰਾ ਸਾਹਿਬ ਜਾ ਰਹੇ। ੨੦ ਅਪ੍ਰੈਲ ਸੁਬ੍ਹਾ ਦਾ ਦੀਵਾਨ ਪੰਜੋਖਰਾ ਸਾਹਿਬ ਕਰ ਕੇ ਅੰਬਾਲੇ ਤੋਂ ਗੱਡੀ 'ਤੇ ਚੜ੍ਹ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਗਏ। ੨੧ ਨੂੰ ਅੰਮ੍ਰਿਤ ਵੇਲੇ ਪੰਜਾਂ ਸਰੋਵਰਾਂ ਦੇ ਸਣੇ ਕੇਸੀਂ ਇਸ਼ਨਾਨ ਕੀਤੇ ਅਤੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼ਹਿਰ ਦੇ ਬਾਕੀ ਇਤਿਹਾਸਕ ਗੁਰਦੁਆਰਿਆਂ ਦੀ ਸਾਰੇ ਜਥੇ ਨੇ ਯਾਤਰਾ ਕੀਤੀ। ੨੪ ਨੂੰ ਜਲ-ਪਾਣੀ ਛਕ ਕੇ ਸੰਗਰਾਣਾ ਸਾਹਿਬ ਦੀ ਯਾਤਰਾ ਕਰਦੇ ਹੋਏ ਸ੍ਰੀ ਤਰਨ ਤਾਰਨ ਸਾਹਿਬ ਪੁੱਜੇ। ੨੬ ਨੂੰ ਖਡੂਰ ਸਾਹਿਬ ਤੋਂ ਸ੍ਰੀ ਗੋਇੰਦਵਾਲ ਸਾਹਿਬ ਪੁੱਜੇ, ਰਾਤ ਨੂੰ ਸਿੰਘਾਂ ਨੇ ਸ੍ਰੀ ਜਪੁਜੀ ਸਾਹਿਬ ਦੇ ੮੪ ਪਾਠ ਆਰੰਭ ਕੀਤੇ, ਸੁਬ੍ਹਾ ਭੋਗ ਪਾਏ। ੨੭ ਅਪ੍ਰੈਲ ਤੋਂ ੩ ਮਈ ਸਵੇਰ ਤਕ ਸੁਬ੍ਹਾ ਸ਼ਾਮ ਦੇ ਦੀਵਾਨਾਂ ਵਿਚ ਸ਼ਬਦ ਦੀ ਕਥਾ ਕਰਦੇ ਰਹੇ। ਇਹਨਾਂ ਦਿਨਾਂ ਵਿਚ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਮਹਾਂਪੁਰਸ਼ਾਂ ਨੇ ਵੀ ਦਰਸ਼ਨ ਦਿੱਤੇ। ਉਹਨਾਂ ਨਾਲ ਕਈ ਦਿਨ ਰਾਤ ਦੇ ਸਮੇਂ ਬ੍ਰਹਮ ਗਿਆਨ ਦੀ ਵੀਚਾਰ ਹੁੰਦੀ ਰਹੀ। ੩ ਨੂੰ ਤੀਜੇ ਪਹਿਰ ਜਲ-ਪਾਣੀ ਛਕ ਕੇ ਕਮਰਕੱਸੇ ਲਾ ਕੇ ਰਾਤ ਨੂੰ ਠੱਟਾ ਟਿੱਬਾ ਗੁਰਦੁਆਰਾ ਦਮਦਮਾ ਸਾਹਿਬ ਬਾਬਾ ਬੀਰ ਸਿੰਘ ਜੀ ਵਿਖੇ ਪੁੱਜੇ। ੧੪ ਮਈ ਤਕ ਜਥੇ ਸਮੇਤ ਉਕਤ

ਸਥਾਨ ਪਰ ਹੀ ਰਹੇ। ਦੋਨੋਂ ਸਮੇਂ ਅੰਮ੍ਰਿਤ ਮਈ ਕਥਾ ਸੁਣਾ ਕੇ ਸੰਗਤਾਂ ਨੂੰ ਆਤਮਿਕ ਅਨੰਦ ਪ੍ਰਦਾਨ ਕਰਦੇ ਰਹੇ। ੭ ਤੋਂ ੯ ਮਈ ਤਕ ਤਿੰਨ ਦਿਨ ਸਾਲਾਨਾ ਜੋੜ ਮੇਲਾ ਮਨਾਇਆ, ਜੋ ਹਰ ਸਾਲ ਬਾਬਾ ਬੀਰ ਸਿੰਘ ਜੀ ਦੇ ਸ਼ਹੀਦੀ ਦਿਵਸ ਦੇ ਤੌਰ 'ਤੇ ਮਨਾਇਆ ਜਾਂਦਾ ਹੈ। ਸੰਤ ਜਗਤ ਸਿੰਘ ਜੀ ਨੇ ਜਥੇ ਦੀ ਸੇਵਾ ਬੜੇ ਪਿਆਰ ਤੇ ਸ਼ਰਧਾ ਨਾਲ ਕੀਤੀ। ੧੩ ਮਈ ਨੂੰ ਸੈਦਪੁਰ ਵਿਖੇ ਭਾਈ ਸਾਹਿਬ ਰਾਗੀ ਜਵਾਲਾ ਸਿੰਘ ਜੀ ਦੇ ਉੱਦਮ ਨਾਲ ਭਾਰੀ ਦੀਵਾਨ ਸਜਿਆ ਤੇ ਸੰਤਾਂ ਦੇ ਆਉਣ ਦੀ ਖ਼ੁਸ਼ੀ ਵਿਚ ਸਿੰਘਾਂ ਨੇ ਕਵਿਤਾਵਾਂ ਵੀ ਪੜ੍ਹੀਆਂ। ਭਾਈ ਸਾਹਿਬ ਜੀ ਨੇ ਆਪਣੇ ਘਰ ਸੰਤਾਂ ਦੇ ਚਰਨ ਪੁਆਏ। ਦੋਨੋਂ ਸਮੇਂ ਦਾ ਜਲ-ਪਾਣੀ ਤੇ ਦੁਪਹਿਰ ਦਾ ਪ੍ਰਸ਼ਾਦਾ ਰਾਗੀ ਜਵਾਲਾ ਸਿੰਘ ਜੀ ਦੇ ਘਰ ਛਕਿਆ। ਸ਼ਾਮ ਦਾ ਦੀਵਾਨ ਦਮਦਮਾ ਸਾਹਿਬ ਆ ਕੇ ਕੀਤਾ। ੧੫ ਨੂੰ ਸਗੋਜਲੇ ਨਗਰ ਪਹੁੰਚੇ। ੨੧ ਨੂੰ ਪੰਚਮ ਪਾਤਿਸ਼ਾਹ ਜੀ ਦਾ ਸ਼ਹੀਦੀ ਗੁਰਪੁਰਬ ਮਨਾਇਆ। ਅਖੰਡ ਪਾਠਾਂ ਦੇ ਭੋਗ ਪਾਏ, ਕੀਰਤਨ ਹੋਇਆ। ਸ਼ਹੀਦੀ ਪ੍ਰਸੰਗ ਸੁਣਾਇਆ, ਕਥਾ ਵਖਿਆਨ ਤੇ ਕਵਿਤਾਵਾਂ ਪੜ੍ਹੀਆਂ ਗਈਆਂ। ਛਬੀਲਾਂ ਲੱਗੀਆਂ, ਖੁੱਲ੍ਹੇ ਲੰਗਰ ਵਰਤੇ। ੨੨ ਨੂੰ ਕਪੂਰਥਲੇ ਪੁੱਜ ਕੇ ਰਾਤ ਰਹੇ। ੨੩ ਨੂੰ ਕਥਾ ਕਰ ਕੇ ਸੁਲਤਾਨਪੁਰ ਲੋਧੀ ਗੁਰਦੁਆਰਾ ਬੇਰ ਸਾਹਿਬ ਆ ਦਰਸ਼ਨ ਕੀਤੇ। ਸਵੇਰੇ ਰੇਲ ਗੱਡੀ ਰਾਹੀਂ ਫ਼ਿਰੋਜ਼ਪੁਰ ਜਾ ਅਰਾਮ ਕੀਤਾ। ੨੫ ਮਈ ਭਾਈ ਕੀ ਡਰੋਲੀ ਪੁੱਜੇ, ਸ਼ਾਮ ਨੂੰ ਕਥਾ ਕਰ ਕੇ ਚਾਲੇ ਪਾ ਕੇ ਕਰਤਾਰ ਸਿੰਘ ਪ੍ਰੇਮੀ ਦੇ ਪਿੰਡ ਲੰਡਿਆਣੇ ਜਾ ਅਰਾਮ ਕੀਤਾ। ੨੬ ਮਈ ਤੋਂ ੨੮ ਮਈ ਪ੍ਰੇਮੀ ਦੇ ਘਰ ਸ੍ਰੀ ਅਖੰਡ ਪਾਠ ਕੀਤਾ। ਤਿੰਨੇ ਦਿਨ ਕਥਾ ਕੀਤੀ। ੨੯ ਮਈ ਪਿੰਡ ਆਲਮ ਵਾਲੇ ਲੰਗਰ ਛਕ ਕੇ ਰਾਤ ਮੋਗੇ ਜਾ ਰਹੇ। ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲਿਆਂ ਦੇ ਗੁਰਦੁਆਰੇ ਅਨੰਦ ਭਵਨ ਵਿਖੇ ਲੰਗਰ ਛਕ ਕੇ ਰੇਲ ਚੜ੍ਹ ਕੇ ਜਗਰਾਉਂ ਅੱਗੇ ਪਿੰਡ ਅਖਾੜੇ ਰਾਤ ਕੱਟੀ। ਅਗਲੇ ਦਿਨ ਪਿੰਡ ਕਮਾਲਪੁਰੇ ਪੁੱਜੇ। ੩੦ ਮਈ ਤੋਂ ੨੬ ਜੂਨ ਤਕ ਦੋਨੋਂ ਟਾਈਮ ਕਥਾ ਹੁੰਦੀ ਅਤੇ ਭਾਈ ਭਗਵਾਨ ਸਿੰਘ ਜੀ ਰਾਗੀ ਰਸੀਲਾ ਕੀਰਤਨ ਕਰਦੇ ਰਹੇ। ਕਥਾ-ਕੀਰਤਨ ਗੁਰਦੁਆਰਾ ਪਾਤਿਸ਼ਾਹੀ ਦਸਵੀਂ ਵਿਖੇ ਹੀ ਹੁੰਦਾ ਰਿਹਾ। ੩ ਜੂਨ ਨੂੰ ਸ੍ਰੀਮਾਨ ਸੰਤ ਪ੍ਰੇਮ ਸਿੰਘ ਜੀ ਐਮ.ਐਲ.ਏ. ਮੁਰਾਲੇ ਵਾਲੇ ਬੇਗੋਵਾਲ ਚੜ੍ਹਾਈ ਕਰ ਗਏ ਸੀ। ੨੬ ਜੂਨ ਨੂੰ ਪਿੰਡ ਰੂਮੀ ਦੀਵਾਨ ਕਰ ਕੇ ਰਾਤ ਪਿੰਡ ਅਖਾੜੇ ਆ ਗਏ। ੨੭ ਨੂੰ ਸੰਤਾਂ ਦੇ ਘਰ ਸ੍ਰੀ ਅਖੰਡ ਪਾਠ ਆਰੰਭ ਕੀਤਾ। ਤਿੰਨੇ ਦਿਨ ਕਥਾ-ਕੀਰਤਨ ਗਿਆਨੀ ਰਾਗੀ ਸ਼ੇਰ ਸਿੰਘ ਕੋਕਰੀ ਵਾਲੇ ਕਰਦੇ ਰਹੇ। ਤਿੰਨ ਜੁਲਾਈ ਅਖਾੜੇ

ਤੋਂ ਚੱਲ ਕੇ ਰੌਲੀ ਪੁੱਜੇ। ੧੭ ਜੁਲਾਈ ਤਕ ਕਥਾ-ਕੀਰਤਨ ਕਰਦੇ ਹੋਏ, ੧੭ ਜੁਲਾਈ ਤੋਂ ੪ ਅਗਸਤ ਤਕ ਪਿੰਡ ਮੱਦੋ ਕੇ ਗੁਰਦੁਆਰਾ ਗੁਰੂ ਸਰ ਪਾਤਿਸ਼ਾਹੀ ਛੇਵੀਂ ਵਿਖੇ ਕਥਾ ਕੀਰਤਨ ਤੇ ਸਾਲਾਨਾ ਜੋੜ ਮੇਲਾ ਹੋਇਆ। ਅੰਮ੍ਰਿਤ ਸੰਚਾਰ ਦੌਰਾਨ ੨੫ ਪ੍ਰੇਮੀਆਂ ਨੇ ਅੰਮ੍ਰਿਤ ਛਕਿਆ। ੫ ਤੋਂ ੨੩ ਅਗਸਤ ਤਕ ਪਿੰਡ ਦਾਉਧਰ ਵਿਖੇ ਕਥਾ ਕੀਰਤਨ ਦਾ ਪ੍ਰਵਾਹ ਚੱਲਿਆ। ਸੇਵਾ ਭਾਈ ਪੂਰਨ ਸਿੰਘ ਨੇ ਕੀਤੀ। ਸੰਤਾਂ ਪ੍ਰਸੰਨ ਹੋ ਕੇ ਪਰਿਵਾਰ ਨੂੰ ਅਸ਼ੀਰਵਾਦ ਦਿੱਤੀ। ੨੩ ਤੋਂ ੩੦ ਤਕ ਪਿੰਡ ਸਿੰਘਾਂ ਵਾਲਾ ਕਥਾ ਕੀਰਤਨ ਹੋਏ। ੩੦ ਅਗਸਤ ਤੋਂ ੧੯ ਸਤੰਬਰ ਤਕ ਸਾਲਾਨਾ ਜੋੜ ਮੇਲੇ 'ਤੇ ਪਿੰਡ ਭਿੰਡਰ ਕਲਾਂ ਵਿਖੇ ਕਥਾ ਕੀਰਤਨ ਰਾਹੀਂ ਦੀਵਾਨ ਕੀਤੇ। ਅੰਮ੍ਰਿਤ ਸੰਚਾਰ ਦੌਰਾਨ ੪੫ ਪ੍ਰੇਮੀਆਂ ਨੇ ਅੰਮ੍ਰਿਤ ਛਕਿਆ। ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਦਾ ਭੋਗ ਪਾਇਆ। ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਆਰੰਭ ਕੀਤੀ। ਸੰਤ ਜੀ ਪੰਜਾਂ ਸਿੰਘਾਂ ਨੂੰ ਲੈ ਕੇ ਲੰਮੇ ਜੱਟਪੁਰੇ ਪੁੱਜੇ। ਤਿੰਨ ਦਿਨ ਕਥਾ ਕੀਰਤਨ ਹੋਇਆ, ਫਿਰ ਵਾਪਸ ਭਿੰਡਰੀਂ ਪੁੱਜ ਗਏ।

## ਗੰਗਾ ਨਗਰ

੧੯੫੦ ਈਸਵੀ ਨੂੰ ਭਿੰਡਰਾਂ ਤੋਂ ਜਥੇ ਸਮੇਤ ਸੰਤ ਜੀ ਗੰਗਾ ਨਗਰ ਪੁੱਜ ਗਏ। ੨੩ ਸਤੰਬਰ ਤੋਂ ੧੦ ਨਵੰਬਰ ਤਕ ਗੰਗਾ ਨਗਰ ਹੀ ਰਹੇ। ਸੁਬ੍ਹਾ ਦੀ ਕਥਾ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਹੁੰਦੀ ਤੇ ਸ਼ਾਮ ਨੂੰ ਸਰਦਾਰ ਜਵਾਹਰ ਸਿੰਘ ਜੀ ਦੇ ਬਾਗ ੫ ਜ਼ੈਡ ਵਿਖੇ ਹੁੰਦੀ ਸੀ।

## ਕਲਕੱਤੇ ਦਾ ਪ੍ਰੋਗਰਾਮ

ਕਲਕੱਤੇ ਦੀਆਂ ਸੰਗਤਾਂ ਕਈ ਵਾਰ ਮੰਗ ਕਰਦੀਆਂ ਸਨ ਕਿ ਸੰਤ ਜੀ ਜੇ ਜਥੇ ਸਮੇਤ ਨਹੀਂ ਤਾਂ ਘੱਟੋ ਘੱਟ ਕਿਸੇ ਖ਼ਾਸ ਗੁਰਪੁਰਬ ਸਮਾਗਮ ਸਮੇਂ ਕੀਰਤਨੀ ਰਾਗੀ ਜਥੇ ਸਮੇਤ ਕੁਝ ਦਿਨਾਂ ਲਈ ਜ਼ਰੂਰ ਦਰਸ਼ਨ ਦੇਣ। ਆਪਣੀ ਪਵਿੱਤਰ ਤੇ ਮਿੱਠੀ ਰਸਨਾ ਰਾਹੀਂ ਅੰਮ੍ਰਿਤ ਰੂਪ ਗੁਰਬਾਣੀ ਦੇ ਸ਼ਬਦਾਂ ਦੀ ਰਸਮਈ ਕਥਾ ਸੁਣਾ ਕੇ ਪੰਜਾਬ 'ਤੋਂ ਦੂਰ ਬੈਠੀਆਂ ਕਲਕੱਤੇ ਦੀਆਂ ਸੰਗਤਾਂ ਨੂੰ ਗੁਰੂ ਨਾਲ ਜੋੜਨ। ਪਿਛਲੇ ਕਈ ਸਾਲਾਂ ਤੋਂ ਗੱਲਬਾਤ ਚੱਲ ਰਹੀ ਸੀ। ਜਿਸ ਅਨੁਸਾਰ ਪਿਛਲੇ ੮ ਤੋਂ ੨੪ ਨਵੰਬਰ ਤਕ ਗੁਰਦੁਆਰਾ ਜਗਤ ਸੁਧਾਰ ਵਿਖੇ ਕਥਾ ਸੁਣਾ ਕੇ ਨਿਹਾਲ ਕਰ ਆਏ ਸਨ। ਇਸ ਵਾਰ ਫਿਰ ਦੁਬਾਰਾ ਫ਼ਤਹਿਗੜ੍ਹ (ਨੇੜੇ ਭਿੰਡਰਾਂ) ਦਾ ਇਕ

ਪ੍ਰੇਮੀ ਸਿੰਘ ਭਾਈ ਮੋਹਨ ਸਿੰਘ (ਕਲਕੱਤੇ ਵਾਲਾ) ਨੂੰ ਕਲਕੱਤੇ ਦੀਆਂ ਸੰਗਤਾਂ ਨੇ ਮਤਾ ਕਰ ਕੇ ਤੇ ਕਿਰਾਇਆ ਦੇ ਕੇ ਸੰਤਾਂ ਨੂੰ ਲਿਆਉਣ ਵਾਸਤੇ ੨੭ ਭਾਦਰੋਂ ਦੇ ਜੋੜ ਮੇਲੇ 'ਤੇ ਭੇਜਿਆ ਹੋਇਆ ਸੀ। ਸੰਤਾਂ ਨੇ ਕਿਹਾ ਕਿ ਅਸੀਂ ਜਥੇ ਨੂੰ ਛੱਡ ਕੇ ਨਹੀਂ ਜਾ ਸਕਦੇ, ਪਰ ਉਹ ਹਠ ਕਰਕੇ ਗੰਗਾ ਨਗਰ ਜਥੇ ਦੇ ਨਾਲ ਹੀ ਰਿਹਾ ਤੇ ਕਹਿੰਦਾ ਰਿਹਾ ਕਿ ਜਦ ਆਪ ਚੱਲੋਗੇ ਤਾਂ ਹੀ ਮੈਂ ਕਲਕੱਤੇ ਜਾਵਾਂਗਾ, ਨਹੀਂ ਤਾਂ ਇਥੇ ਤੁਹਾਡੇ ਨਾਲ ਹੀ ਰਹਾਂਗਾ। ਅਖ਼ੀਰ ੧੯੫੦ ਈਸਵੀ ਦੇ ਕੱਤਕ ਪੁੰਨਿਆ ਵਾਲੇ ਗੁਰਪੁਰਬ 'ਤੇ ਸੰਤਾਂ ਨੇ ਜਾਣਾ ਮੰਨ ਲਿਆ। ਇਉਂ ਗੰਗਾ ਨਗਰ ਤੋਂ ੧੦ ਨਵੰਬਰ ਨੂੰ ੧੨ ਕੁ ਸਿੰਘਾਂ ਸਮੇਤ ਸੰਤ ਰੇਲ ਰਾਹੀਂ ਦਿੱਲੀ, ਦਿੱਲੀ ਤੋਂ ਕਾਨਪੁਰ ਤੇ ਪਟਨਾ ਸਾਹਿਬ ਦੀ ਯਾਤਰਾ ਕਰਦੇ ਹੋਏ ੧੪ ਨਵੰਬਰ ਨੂੰ ਕਲਕੱਤੇ ਪਹੁੰਚ ਗਏ। ਜਿਨ੍ਹਾਂ ਵਿਚ ਜਥੇਦਾਰ ਕਪੂਰ ਸਿੰਘ, ਗਿਆਨੀ ਸ਼ੇਰ ਸਿੰਘ ਰਾਗੀ, ਗਿਆਨੀ ਭਗਵਾਨ ਸਿੰਘ ਮਾੜੀ ਮੇਘਾ ਤੇ ਛੋਟੇ ਭੁਝੰਗੀ ਭਾਈ ਭਗਵਾਨ ਸਿੰਘ, ਕਰਮ ਸਿੰਘ, ਕਰਤਾਰ ਸਿੰਘ, ਬਚਿੱਤਰ ਸਿੰਘ ਰਾਗੀ, ਈਸ਼ਰ ਸਿੰਘ, ਬਲਵੰਤ ਸਿੰਘ ਜੋਗਾ ਤੇ ਸੱਜਣ ਸਿੰਘ ਗੜਵਈ, ਕਰਮ ਸਿੰਘ ਅਭਿਆਸੀ, ਗ੍ਰੰਥੀ ਸੰਤ ਪ੍ਰਤਾਪ ਸਿੰਘ ਜੀ ਲੰਡੇਆਣਾ ਆਦਿ ਸਿੰਘ ਸ਼ਾਮਲ ਸਨ। ੨੪ ਨਵੰਬਰ ਤੋਂ ੧ ਦਸੰਬਰ ਤਕ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਬੜੀ ਧੂਮ-ਧਾਮ ਨਾਲ ਗੁਰਪੁਰਬ ਮਨਾਇਆ। ਸਿੰਘ ਸਭਾ ਜਗਤ ਸੁਧਾਰ ਵਿਖੇ ਅਤੇ ਹੋਰ ਸ਼ਹਿਰ ਦੇ ਅੱਡ ਅੱਡ ਗੁਰਦੁਆਰਿਆਂ ਵਿਚ ਅੰਮ੍ਰਿਤ ਕਥਾ ਰਾਹੀਂ ਸੰਗਤਾਂ ਨੂੰ ਗੁਰੂ ਚਰਨਾਂ ਨਾਲ ਜੋੜਦੇ ਰਹੇ। ਜਦ ੧ ਦਸੰਬਰ ਦੀ ਸ਼ਾਮ ਨੂੰ ਵਾਪਸੀ ਲਈ ਟਿਕਟਾਂ ਮੰਗਵਾ ਲਈਆਂ ਸਨ ਤੇ ਇਕ ਘਰ ਵਿਚ ਪ੍ਰਸ਼ਾਦਾ ਛਕ ਰਹੇ ਸਨ, ਤਦ ਗੁਰਦੁਆਰੇ ਸਾਹਿਬ ਦੇ ਪ੍ਰਬੰਧਕਾਂ ਤੇ ਹੋਰ ਮੁਖੀ ਸੱਜਣਾਂ ਨੇ ਆ ਕੇ ਬੇਨਤੀ ਕੀਤੀ ਕਿ ਗੁਰਮੁਖ ਸੰਤ ਜਨੋਂ! ਸਾਡੀ ਇਕ ਬੇਨਤੀ ਜ਼ਰੂਰ ਪ੍ਰਵਾਨ ਕਰੋ ਕਿ ਜਥੇ ਸਮੇਤ ਕੁਝ ਮਹੀਨਿਆਂ ਦਾ ਪ੍ਰੋਗਰਾਮ ਕਲਕੱਤੇ ਦੀਆਂ ਸੰਗਤਾਂ ਨੂੰ ਬਖ਼ਸ਼ੋ। ਉਹ ਇਸ ਲਈ ਕਿ ਇਕ ਤਾਂ ਸੰਗਤਾਂ ਗੁਰਬਾਣੀ ਦੀ ਕਥਾ ਅਤੇ ਕੀਰਤਨ ਸੁਣ ਕੇ ਆਪਣੀਆਂ ਸੁਰਤਾਂ ਨੂੰ ਅਗੰਮੀ ਰੰਗ ਵਿਚ ਰੰਗ ਸਕਣਗੀਆਂ। ਦੂਜਾ ਇਹ ਕਿ ਜਦ ਇਸ ਗੁਰਦੁਆਰੇ ਸਾਹਿਬ ਦਾ ਨੀਂਹ ਪੱਥਰ ੧੯੨੨ ਈਸਵੀ ਵਿਚ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਉਤਰਾਧਿਕਾਰੀ ਸੰਤ ਬਾਬਾ ਬਿਸ਼ਨ ਸਿੰਘ ਜੀ ਕਾਂਝਲੇ ਵਾਲਿਆਂ ਨੇ ਪੰਜਾਂ ਪਿਆਰਿਆਂ ਦੇ ਰੂਪ ਵਿਚ

ਰੱਖਿਆ ਸੀ ਤਾਂ ਸੰਗਤ ਵੱਲੋਂ ਉਹਨਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤ੍ਹੀ ਸੀ, "ਹੇ ਸ਼ਹਿਨਸ਼ਾਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ! ਆਪ ਦੇ ਚਰਨਾਂ ਦੀ ਛੂਹ ਨਾਲ ਪਵਿੱਤਰ ਹੋਈ ਇਹ ਧਰਤੀ ਜਿਥੇ ਆਪ ਜਗਤ ਸੁਧਾਰ ਹਿਤ ਆਏ ਸੋ। ਆਪ ਦੀ ਯਾਦਗਾਰ ਵਿਚ ਸੁੰਦਰ ਆਲੀਸ਼ਾਨ ਗੁਰਦੁਆਰਾ ਸਾਹਿਬ ਉਸਾਰਨ ਹਿੱਤ ਸੰਗਤਾਂ ਨੀਂਹ ਪਥਰ ਰੱਖ ਰਹੀਆਂ ਹਨ ਅਤੇ ਸੰਗਤਾਂ ਅਰਦਾਸ ਕਰਦੀਆਂ ਹਨ ਕਿ ਇਸ ਇਮਾਰਤ ਦੇ ਸੰਪੂਰਨ ਹੋਣ 'ਤੇ ਸੰਗਤਾਂ ਵੱਲੋਂ ਗੁਰੂ ਮਹਾਰਾਜ ਜੀ ਦੇ ਸ਼ੁਕਰਾਨੇ ਵਜੋਂ ੧੦੧ ਅਖੰਡ ਪਾਠ ਲਗਾਤਾਰ ਕਰਵਾਏ ਜਾਣਗੇ।" ਪਰ ਮਹਾਰਾਜ ਜੀ ੨੮ ਸਾਲ ਹੋ ਗਏ ਹਨ ਕਿ ਸੰਗਤ ਆਪਣਾ ਕੀਤਾ ਪ੍ਰਣ ਪੂਰਾ ਨਹੀਂ ਕਰ ਸਕੀ। ਅਸੀਂ ਪ੍ਰਬੰਧਕ ਪਹਿਲਾਂ ਖ਼ਰਚ ਦਾ ਅਨੁਮਾਨ ਲਾਉਂਦੇ ਹਾਂ ਤਾਂ ਡਰ ਜਾਂਦੇ ਹਾਂ ਕਿ ਏਨਾ ਖ਼ਰਚ ਕਿਥੋਂ ਕਰਾਂਗੇ? ਜੇ ਆਪ ਬਖ਼ਸ਼ਿਸ਼ ਕਰੋ ਤਾਂ ਜਥੇ ਸਮੇਤ ਇਥੇ ਰਹਿ ਕੇ ੧੦੧ ਅਖੰਡ ਪਾਠ ਆਪਣੀ ਨਿਗਾਰਨੀ 'ਚ ਕਰਵਾ ਕੇ ਸੰਗਤਾਂ ਅਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੋ ਤੇ ਉਹਨਾਂ ਖ਼ੁਸ਼ੀਆਂ ਨੂੰ ਸੰਗਤ ਵਿਚ ਵੀ ਵੰਡੋ। ਪ੍ਰਬੰਧਕਾਂ ਦੀ ਬੜੀ ਅਧੀਨਗੀ ਸਹਿਤ ਸ਼ਰਧਾ ਤੇ ਨਿਮਰਤਾ ਨਾਲ ਕੀਤੀ ਬੇਨਤੀ ਸੁਣ ਕੇ ਆਪ ਦ੍ਰਵ ਗਏ ਤੇ ਭਾਈ ਹਜ਼ੂਰਾ ਸਿੰਘ, ਸੰਤ ਮਸਤਾਨ ਸਿੰਘ, ਗਿਆਨੀ ਕਰਨੈਲ ਸਿੰਘ ਅਤੇ ਭਾਈ ਮੋਹਨ ਸਿੰਘ ਫ਼ਤਹਿਗੜ੍ਹ ਦੇ ਬਹੁਤਾ ਕਹਿਣ 'ਤੇ ਮੰਨ ਗਏ ਤੇ ਕਿਹਾ ਕਿ ਕਿਰਾਇਆ ਭੇਜ ਕੇ ਜਥੇ ਨੂੰ ਏਥੇ ਬੁਲਵਾ ਲਵੋ। ਉਸੇ ਵੇਲੇ ਪ੍ਰਬੰਧਕਾਂ ਵੱਲੋਂ ਇੱਕੀ ਸੌ (੨੧੦੦) ਰੁਪਏ ਦੇ ਕੇ ਗਿਆਨੀ ਭਗਵਾਨ ਸਿੰਘ ਜੀ ਮਾੜੀ ਮੇਘਾ ਸਮੇਤ ਪੰਜਾਂ ਸਿੰਘਾਂ ਨੂੰ ਸੰਤਾਂ ਵੱਲੋਂ ਗੰਗਾ ਨਗਰ ਭੇਜਿਆ। ਗਿਆਨੀ ਸ਼ੇਰ ਸਿੰਘ ਦਾ ਜਥਾ ਇਹਨਾਂ ਪੰਜਾਂ ਸਿੰਘਾਂ ਵਿਚ ਸ਼ਾਮਲ ਸੀ। ਸੰਤਾਂ ਦੇ ਹੁਕਮ ਅਨੁਸਾਰ ਜਥੇ ਦੇ ਮੁਖੀ ਗਿਆਨੀ ਭਗਵਾਨ ਸਿੰਘ ੬ ਦਸੰਬਰ ਨੂੰ ਜਥਾ ਲੈ ਕੇ ਕਲਕੱਤੇ ਪੁੱਜ ਗਏ ਸਨ।

## ੧੦੧ ਅਖੰਡ ਪਾਠਾਂ ਦੀ ਲੜੀ ਆਰੰਭ

੧੦ ਦਸੰਬਰ ਨੂੰ ਸੁਬ੍ਹਾ ਦੇ ਦੀਵਾਨ ਉਪਰੰਤ ਪਹਿਲੇ ਅਖੰਡ ਪਾਠ ਦੇ ਆਰੰਭ ਦੀ ਅਰਦਾਸ ਸਤਿਕਾਰਯੋਗ ਸੰਤਾਂ ਨੇ ਆਪ ਪ੍ਰੇਮ ਵਿਚ ਭਿੱਜ ਕੇ ਅਜਿਹੀ ਕੀਤੀ ਕਿ ਸੰਗਤਾਂ ਦੇ ਨੇਤਰਾਂ 'ਚੋਂ ਜਲ ਦੇ ਝਰਨੇ ਝਰਨ ਲੱਗੇ। ਅਰਦਾਸ ਉਪਰੰਤ ਪਾਠ ਵੀ ਸੰਤਾਂ ਦੀ ਰਸਨਾ ਨਾਲ ਹੀ ਆਰੰਭ ਕੀਤਾ

ਗਿਆ, ਸੰਗਤਾਂ 'ਚ ਭਾਰੀ ਉਤਸ਼ਾਹ ਸੀ। ੧੧ ਦਸੰਬਰ ਨੂੰ ਦੂਜਾ ਅਖੰਡ ਪਾਠ ਆਰੰਭ ਕਰ ਦਿੱਤਾ। ੧੨ ਨੂੰ ਪਹਿਲੇ ਅਖੰਡ ਪਾਠ ਦਾ ਭੋਗ ਤੇ ਤਿੰਨ ਅਖੰਡ ਪਾਠ ਆਰੰਭ ਹੋਏ। ਅੱਗੋਂ ਹਰ ਰੋਜ਼ ਤਿੰਨ ਅਖੰਡ ਪਾਠ ਆਰੰਭ ਹੁੰਦੇ, ਤਿੰਨਾਂ ਦਾ ਮੱਧ ਆਉਂਦਾ ਅਤੇ ਤਿੰਨਾਂ ਦੇ ਹਰ ਰੋਜ਼ ਭੋਗ ਪੈਂਦੇ। ਹਰ ਰੋਜ਼ ਦੋਨੋਂ ਟਾਈਮ ਕੀਰਤਨ ਉਪਰੰਤ ਸੰਤ ਕਥਾ ਰਾਹੀਂ ਸੰਗਤਾਂ ਨੂੰ ਕ੍ਰਿਤਾਰਥ ਕਰਦੇ। ਇਹਨਾਂ ਅਖੰਡ ਪਾਠਾਂ ਦੇ ਦੌਰਾਨ ੨੭ ਦਸੰਬਰ ਨੂੰ ਪ੍ਰਸਿੱਧ ਕੀਰਤਨੀਏ ਬਾਬਾ ਜਵਾਲਾ ਸਿੰਘ ਜੀ ਸੈਦਪੁਰ ਅਤੇ ਭਾਈ ਸੰਤਾ ਸਿੰਘ ਜੀ ਦਿੱਲੀ ਵਾਲੇ ਰਸੀਲੇ ਕੀਰਤਨੀਏ ਵੀ ਮਹਾਂਪੁਰਖਾਂ ਦੀ ਪਿਆਰ ਭਰੀ ਸ਼ਖ਼ਸ਼ੀਅਤ ਦੀ ਖਿੱਚ ਦੇ ਖਿੱਚੇ ਹੋਏ ਕਲਕੱਤੇ ਪੁੱਜੇ ਤੇ ਗੁਰਬਾਣੀ ਦੇ ਅੰਮ੍ਰਿਤ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਰਹੇ ਅਤੇ ਆਪ ਸੰਤਾਂ ਦੀ ਰਸਨਾ ਤੋਂ ਕਥਾ ਦਾ ਸੰਗਤਾਂ ਸਮੇਤ ਅਨੰਦ ਮਾਣਦੇ ਰਹੇ।

## ਨਿਰੰਜਨ ਸਿੰਘ 'ਤਾਲਬ'

ਪਹਿਲਾਂ ਤਾਂ ਪ੍ਰਬੰਧਕ ਇਸ ਗੱਲੋਂ ਡਰਦੇ ਸਨ ਕਿ ਅਖੰਡ ਪਾਠਾਂ ਦਾ ਖ਼ਰਚ ਕਿਥੋਂ ਪੂਰਾ ਕਰਾਂਗੇ ਤੇ ਹੁਣ ਸੰਤਾਂ ਦੇ ਆਉਣ 'ਤੇ ਸਰਦਾਰ ਨਿਰੰਜਨ ਸਿੰਘ 'ਤਾਲਬ' 'ਦੇਸ਼ ਦਰਪਨ' ਵਾਲੇ ਕਹਿਣ ਲੱਗੇ ਕਿ ੧੫੦ ਸਿੰਘਾਂ ਦਾ ਖ਼ਰਚਾ ਕਿਥੋਂ ਦਿਓਗੇ? ਜਿਹੜੇ ਸਿੰਘ ਸੰਤਾਂ ਦੀ ਅਗੰਮੀ ਸ਼ਕਤੀ ਤੋਂ ਵਾਕਫ਼ ਸਨ, ਉਹਨਾਂ ਕਿਹਾ ਸਾਰੇ ਕਾਰਜ ਗੁਰੂ ਕਿਰਪਾ ਨਾਲ ਆਪੇ ਪੂਰੇ ਹੋ ਜਾਣਗੇ।

ਜਥੇ ਸਮੇਤ ਸੰਤਾਂ ਦੇ ਸੁੰਦਰ ਦਰਸ਼ਨ, ਰਸਨਾ ਤੋਂ ਮਿੱਠੇ ਬੋਲ ਤੇ ਗੁਰਬਾਣੀ ਦੀ ਕਥਾ ਦੇ ਅਕਹਿ ਰਸ ਦਾ ਅਜਿਹਾ ਜਾਦੂ ਵਰਗਾ ਅਸਰ ਹੋਇਆ ਕਿ ਸੰਗਤਾਂ ਵੱਲੋਂ ਦੁੱਧ, ਘਿਉ, ਖੰਡ, ਆਟਾ ਆਦਿ ਰਸਦਾਂ ਦੇ ਢੇਰ ਲੱਗ ਗਏ। ਜਥੇ ਦੇ ਸਿੰਘਾਂ ਦੇ ਲੰਗਰ ਦੇ ਸਾਰੇ ਦਿਨ ਬੁੱਕ ਹੋ ਗਏ। ਪ੍ਰਬੰਧਕਾਂ ਨੇ ਇਕ ਅਖੰਡ ਪਾਠ ਦੀ ਭੇਟਾ ੨੫੧ ਰੁਪਏ ਮੁਕੱਰਰ ਕਰ ਦਿੱਤੀ। ਪੰਜਾਂ ਕੁ ਦਿਨਾਂ ਵਿਚ ਸਾਰੇ ਪਾਠ ਬੁੱਕ ਹੋ ਗਏ। ਜਦ ਤਾਲਬ ਸਾਹਿਬ ਨੂੰ ਇਹਨਾਂ ਸਾਰੀਆਂ ਗੱਲਾਂ ਦਾ ਪਤਾ ਲੱਗਾ ਤਾਂ ਸੰਤਾਂ ਦੇ ਚਰਨਾਂ 'ਤੇ ਆ ਕੇ ਸਿਰ ਰੱਖ ਦਿੱਤਾ ਤੇ ਜ਼ਾਰੋਜ਼ਾਰ ਰੋਣ ਲੱਗ ਪਿਆ। ਕਿਹਾ, "ਜੀ! ਮੈਨੂੰ ਮੁਆਫ਼ ਕਰ ਦਿਉ।" ਸੰਤਾਂ ਕਿਹਾ, "ਭਾਈ! ਕੀ ਗੱਲ ਹੈ? ਅਸੀਂ ਤਾਂ ਤੈਨੂੰ ਕੁਝ ਨਹੀਂ ਕਿਹਾ।" ਉਸ ਆਖਿਆ, "ਮਹਾਰਾਜ! ਮੈਂ ਪ੍ਰਬੰਧਕਾਂ ਵਿਚ ਹਾਂ। ਪਹਿਲਾਂ ਵੀ ਮੈਂ ਤੁਹਾਨੂੰ ਜਥੇ ਸਮੇਤ ਲਿਆਉਣ

ਦੀ ਵਿਰੋਧਤਾ ਕੀਤੀ ਤੇ ਕਿਹਾ ਸੀ ਕਿ ਏਨੇ ਜਥੇ ਦਾ ਖ਼ਰਚਾ ਤੁਸੀਂ ਕਿਥੋਂ ਦਿਓਗੇ ? ਪਰ ਮਹਾਰਾਜ! ਤੁਹਾਡੇ ਚਰਨ ਪੈਣ ਦੀ ਦੇਰ ਹੀ ਸੀ ਕਿ ਕਲਕੱਤੇ ਦੀਆਂ ਸੰਗਤਾਂ ਚੁੰਬਕ ਪੱਥਰ ਵਾਂਗ ਆਪਣੇ ਆਪ ਖਿੱਚੀਆਂ ਆ ਰਹੀਆਂ ਹਨ। ਕਿਸੇ ਦੇ ਹੱਥ ਵਿਚ ਦੁੱਧ ਦੀ ਬਾਲਟੀ ਹੈ, ਕੋਈ ਆਟੇ ਦੀ ਬੋਰੀ ਚੁੱਕੀ ਆਉਂਦਾ ਹੈ, ਕਿਸੇ ਦੇ ਕੋਲ ਘਿਉ ਦਾ ਪੀਪਾ ਹੈ। ਕੋਈ ਆਪਣੀ ਗੱਡੀ 'ਤੇ ਕਈ ਮਣ ਸਬਜ਼ੀ ਲਈ ਆਉਂਦਾ ਹੈ, ਅਖੰਡ ਪਾਠ ਸਾਰੇ ਬੁੱਕ ਹੋ ਗਏ ਹਨ। ਪੰਝੀ ਹਜ਼ਾਰ ਤੋਂ ਉਪਰ ਮਾਇਆ ਜਮ੍ਹਾ ਹੋ ਗਈ ਹੈ। ਰੋਜ਼ਾਨਾ ਦੀ ਸੰਗਤ ਦੀ ਆਮਦ ਵਧਣ ਨਾਲ ਗੋਲਕਾਂ ਭਰੀ ਜਾ ਰਹੀਆਂ ਹਨ। ਸਿੰਘਾਂ ਦੇ ਲੰਗਰ ਦੀ ਪ੍ਰੇਮੀਆਂ ਨੂੰ ਵਾਰੀ ਨਹੀਂ ਲੱਭਦੀ ਤੇ ਦਾਨੀ ਸੱਜਣ ਧੜਾ-ਧੜ ਮਾਇਆ ਜਮ੍ਹਾਂ ਕਰਵਾ ਰਹੇ ਹਨ। ਇਹ ਆਪ ਦੀ ਅਗੰਮੀ ਸ਼ਕਤੀ ਦਾ ਪ੍ਰਤੱਖ ਨਜ਼ਾਰਾ ਵੇਖ ਕੇ ਮੈਂ ਆਪਣੇ ਵੱਲੋਂ ਕੀਤੀ ਗੁਸਤਾਖ਼ੀ ਤੇ ਭਾਰੀ ਭੁੱਲ ਦਾ ਪਸਚਾਤਾਪ ਕਰਨ ਅਤੇ ਮੁਆਫ਼ੀ ਮੰਗਣ ਲਈ ਹਾਜ਼ਰ ਹੋਇਆ ਹਾਂ।" ਸੰਤਾਂ ਨੇ ਬੜੇ ਪਿਆਰ, ਨਿਮਰਤਾ ਤੇ ਦ੍ਰਵੇ ਹੋਏ ਮਨ ਨਾਲ ਫ਼ੁਰਮਾਇਆ, "ਭਾਈ! ਇਹ ਗੁਰੂ ਮਹਾਰਾਜ ਸਤਿਗੁਰਾਂ ਦੀ ਅੰਮ੍ਰਿਤ ਬਾਣੀ ਦੀ ਬਖ਼ਸ਼ਿਸ਼ ਤੇ ਗੁਰੂ ਕੀ ਸਾਧ ਸੰਗਤ ਦੀਆਂ ਬਰਕਤਾਂ ਹਨ, ਮੈਂ ਵਿਚਾਰਾ ਕੀਟ ਕੌਣ ਹਾਂ। ਸਾਧ ਸੰਗਤ ਦਇਆ ਕਰ ਕੇ ਮੇਰੇ ਵਰਗੇ ਨਿਮਾਣੇ ਤੇ ਨਿਤਾਣੇ ਨੂੰ ਵੀ ਨਿਵਾਜ਼ ਰਹੀ ਹੈ।" ਸੰਤਾਂ ਦੇ ਅਜਿਹੇ ਨਿਮਰਤਾ ਭਰੇ ਬਚਨ ਸੁਣ ਕੇ ਉਹ ਹੱਕਾ-ਬੱਕਾ ਰਹਿ ਗਿਆ ਤੇ ਸੰਤਾਂ ਦੀਆਂ ਖ਼ੁਸ਼ੀਆਂ ਲੈ ਕੇ ਆਪਣਾ ਮਨ ਹੌਲਾ ਕਰ ਕੇ ਵਾਪਸ ਮੁੜਿਆ ਤੇ ਆਪਣੇ ਸਾਥੀ ਪ੍ਰਬੰਧਕਾਂ ਨੂੰ ਕਹਿਣ ਲੱਗਾ ਕਿ ਮੈਂ ਜ਼ਿੰਦਗੀ 'ਚ ਪੂਰਨ ਸੰਤ, ਸੰਤ ਬਾਬਾ ਅਤਰ ਸਿੰਘ ਮਸਤੂਆਣੇ ਵਾਲਿਆਂ ਦੇ ਦਰਸ਼ਨ ਕੀਤੇ ਸਨ ਜਾਂ ਅੱਜ ਇਹਨਾਂ ਦੇ ਦਰਸ਼ਨ ਤੇ ਬਚਨਾਂ 'ਚੋਂ ਪੂਰਨ ਸੰਤ, ਪੂਰਨ ਗੁਰਸਿੱਖ ਤੇ ਸਹੀ ਖ਼ਾਲਸੇ ਦੇ ਮੈਨੂੰ ਦਰਸ਼ਨ ਹੋਏ ਹਨ। ਮੇਰਾ ਮੈਲਾ ਮਨ ਉੱਜਲ ਹੋ ਗਿਆ ਹੈ। ਸੜਦਾ ਬਲਦਾ ਤੇ ਤਪਦਾ ਹਿਰਦਾ ਠੰਡਾ ਹੋ ਗਿਆ ਹੈ ਤੇ ਹੰਕਾਰੀ ਮਨ ਨਿਮਰਤਾ ਦੇ ਘਰ ਵਿਚ ਪੁੱਜ ਗਿਆ ਹੈ। ਫਿਰ ਅਗਲੇ ਦਿਨ ਸਟੇਜ 'ਤੇ ਕਿਹਾ ਕਿ ਕਲਕੱਤੇ ਦੀਆਂ ਸੰਗਤਾਂ ਦੇ ਬਹੁਤ ਉੱਤਮ ਭਾਗ ਹਨ ਕਿ ਜਿਨ੍ਹਾਂ ਨੂੰ ਅਜਿਹੇ ਮਹਾਂਪੁਰਖਾਂ ਦੇ ਦਰਸ਼ਨ ਕਰਨ, ਅੰਮ੍ਰਿਤ ਮਈ ਗੁਰਬਾਣੀ ਦੀ ਮਨੋਹਰ ਕਥਾ ਸੁਣਨ ਤੇ ਤਨ, ਮਨ, ਧਨ ਨਾਲ ਸੇਵਾ ਕਰਨ ਦਾ ਸ਼ੁੱਭ ਅਵਸਰ ਪ੍ਰਾਪਤ ਹੋਇਆ ਹੈ।

੫੦ਵਾਂ ਸਾਲ (ਸੰਨ ੧੯੫੧ ਈਸਵੀ)

## ਅਖੰਡ ਪਾਠਾਂ ਦੇ ਭੋਗ ਦਾ ਸਮਾਗਮ

ਅਖ਼ੀਰ 'ਚ ੧੨ ਜਨਵਰੀ ੧੯੫੧ ਈਸਵੀ ਵਾਲੇ ਦਿਨ ਇਕ ਹੀ ਅਖੰਡ ਪਾਠ ਰੱਖਿਆ ਗਿਆ, ਜਿਸ ਦਾ ਭੋਗ ਦਸਮ ਪਾਤਿਸ਼ਾਹ ਜੀ ਦੇ ਅਵਤਾਰ ਗੁਰਪੁਰਬ ਪੋਹ ਸੁਦੀ ਸੱਤਵੀਂ, ੧੪ ਜਨਵਰੀ ਮੁਤਾਬਿਕ ੨੦੦੭ ਬਿਕ੍ਰਮੀ, ਮਾਘ ਦੀ ਸੰਗਰਾਂਦ, ਐਤਵਾਰ ਵਾਲੇ ਦਿਨ ਪਾਇਆ ਗਿਆ। ਸਮਾਪਤੀ ਦੀ ਅਰਦਾਸ ਸਤਿਕਾਰਯੋਗ ਸੰਤ ਜੀ ਨੇ ਆਪ ਕੀਤੀ ਤੇ ਮਹਾਂਵਾਕ ਵੀ ਆਪ ਨੇ ਹੀ ਲਿਆ। ਮਹਾਂਵਾਕ ਆਇਆ :

*'ਧਨਾਸਰੀ ਮਹਲਾ ੩ ਘਰੁ ੨ ਚਉਪਦੇ*
*੧ੴ ਸਤਿਗੁਰ ਪ੍ਰਸਾਦਿ ॥*
*ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥*
*ਪੂਰੈ ਸਤਿਗੁਰਿ ਦੀਆ ਦਿਖਾਇ ॥'* [ਅੰਗ—੬੬੩]

ਇਸ ਮਹਾਂਵਾਕ ਦੀ ਸੰਤਾਂ ਨੇ ਬੜੇ ਰਸਭਿੰਨੇ ਤੇ ਭਾਵ-ਪੂਰਤ ਸ਼ਬਦਾਂ ਵਿਚ ਕਥਾ ਕੀਤੀ। ਉਪਰੰਤ 'ਬਾਰਹਮਾਹਾ ਮਾਂਝ' ਬਾਣੀ 'ਚੋਂ ਮਾਘ ਦੇ ਮਹੀਨੇ ਦੀ ਕਥਾ ਕੀਤੀ, ਜਿਸ ਦਾ ਸੰਗਤਾਂ ਉਪਰ ਭਾਰੀ ਪ੍ਰਭਾਵ ਪਿਆ। ਸੰਗਤਾਂ ਦੇ ਮਨ ਗੁਰੂ ਚਰਨਾਂ ਨਾਲ ਜੁੜ ਗਏ, ਉਹ ਅਕਹਿ ਰਸ ਆਇਆ, ਜੋ ਬਿਆਨ ਨਹੀਂ ਕੀਤਾ ਜਾ ਸਕਦਾ :

*'ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥'*
[ਗਉੜੀ ਕਬੀਰ ਜੀ, ਅੰਗ—੩੩੪]

ਵਾਲੀ ਅਵਸਥਾ ਸਭ 'ਤੇ ਵਾਪਰੀ ਹੋਈ ਪ੍ਰਤੱਖ ਦਿਸ ਰਹੀ ਸੀ। ਸੰਤ ਜੀ ਨੇ ਦਸਮ ਪਾਤਿਸ਼ਾਹ ਜੀ ਦੇ ਮਹਾਨ ਪਰਉਪਕਾਰਾਂ 'ਤੇ ਰੌਸ਼ਨੀ ਪਾਈ ਤੇ ਸੰਗਤਾਂ ਨੂੰ ਦਸਮ ਪਾਤਿਸ਼ਾਹ ਜੀ ਦੇ ਅਵਤਾਰ ਪੁਰਬ ਦੀਆਂ ਵਧਾਈਆਂ ਦਿੱਤੀਆਂ। ਇਸ ਮੌਕੇ 'ਤੇ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਤੇ ਗਵਰਨਰ ਬੰਗਾਲ ਵੀ ਹਾਜ਼ਰ ਸਨ। ਉਹਨਾਂ ਨੇ ਵੀ ਕਲਗੀਧਰ ਪਾਤਿਸ਼ਾਹ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਤੇ ਅਵਤਾਰ ਗੁਰਪੁਰਬ ਦੀਆਂ ਵਧਾਈਆਂ ਦਿੱਤੀਆਂ। ਉਸ ਮਹਾਨ ਸਮਾਗਮ ਸਮੇਂ ਸੰਗਤਾਂ ਦੀ ਹਾਜ਼ਰੀ, ਉਤਸ਼ਾਹ, ਸ਼ਰਧਾ, ਪਿਆਰ ਤੇ ਸੇਵਾ ਦਾ ਅੰਦਾਜ਼ਾ ਨਹੀਂ ਸੀ ਲਾਇਆ ਜਾ ਸਕਦਾ। ਸੰਗਤਾਂ ਦੇ ਭਾਰੀ ਇਕੱਠ ਨੂੰ ਵੇਖ ਕੇ ਇਉਂ ਜਾਪਦਾ ਸੀ ਕਿ ਸਾਰੇ ਹੀ ਪੰਜਾਬ

ਦੇ ਸਿੱਖ ਇਥੇ ਆ ਇਕੱਠੇ ਹੋਏ ਹਨ। ਉਸੇ ਦਿਨ ਸ਼ਾਮ ਨੂੰ ਭਾਰੀ ਅੰਮ੍ਰਿਤ ਸੰਚਾਰ ਹੋਇਆ, ਜਿਸ ਵਿਚ ਬੇਅੰਤ ਮਾਈ-ਭਾਈ ਅੰਮ੍ਰਿਤ ਪਾਨ ਕਰ ਕੇ ਗੁਰੂ ਕੇ ਜਹਾਜ਼ੇ ਚੜ੍ਹੇ।

## ਸੰਤਾਂ ਨੂੰ ਸਿਰੋਪਾਓ ਤੇ ਮਾਨ ਪੱਤਰ

ਅਕਾਲੀ ਦਲ ਬੰਗਾਲ ਵੱਲੋਂ ਸੰਤ ਜੀ ਨੂੰ ਮਾਨ ਪੱਤਰ ਪੜ੍ਹ ਕੇ ਭੇਟ ਕੀਤਾ। ਸ੍ਰੀ ਗੁਰੂ ਸਿੰਘ ਸਭਾ ਕਲਕੱਤਾ ਵੱਲੋਂ ਇਕ ਸੁਨਹਿਰੀ ਮੁੱਠ ਵਾਲੀ ਕੀਮਤੀ ਤੇ ਸੁੰਦਰ ਸ੍ਰੀ ਸਾਹਿਬ (ਕ੍ਰਿਪਾਨ), ਦੁਸ਼ਾਲਾ ਤੇ ੨੫ ਹਜ਼ਾਰ ਨਕਦ ਮਾਇਆ ਭੇਟ ਕੀਤੀ ਅਤੇ ਸੰਤਾਂ ਦੀ ਉਦਾਰਤਾ, ਵਿਦਵਤਾ, ਤਿਆਗ, ਨਿਰਮਾਣਤਾ, ਪਰਉਪਕਾਰ, ਸਾਦਾ ਜੀਵਨ, ਸਿੱਖ ਧਰਮ ਤੇ ਪੰਥ ਲਈ ਕੀਤੀ ਜਾ ਰਹੀ ਨਿਸ਼ਕਾਮ ਸੇਵਾ ਆਦਿ ਅਤੇ ਜੀਵਨ ਦੇ ਹੋਰ ਅਨੇਕਾਂ ਪੱਖਾਂ 'ਤੇ ਭਾਸ਼ਨ ਹੋਏ ਤੇ ਕਵਿਤਾਵਾਂ ਪੜ੍ਹੀਆਂ ਗਈਆਂ। ਸ਼ਹਿਰ ਦੀਆਂ ਸੰਗਤਾਂ ਤੇ ਪ੍ਰਬੰਧਕਾਂ ਨੇ ਜਥੇ ਦੇ ਸਿੰਘਾਂ ਦਾ ਧੰਨਵਾਦ ਕੀਤਾ, ਜਿਨ੍ਹਾਂ ਦੇ ਪੂਰਨ ਸਹਿਯੋਗ ਸਦਕਾ ਸ੍ਰੀ ਅਖੰਡ ਪਾਠ ਸਾਹਿਬ ਨਿਰਵਿਘਨ ਸੰਪੂਰਨ ਹੋਏ। ਸੰਤ ਜੀ ਨੇ ਸਿਰੋਪਾਓ ਸੀਸ 'ਤੇ ਰੱਖ ਲਿਆ ਤੇ ਸ੍ਰੀ ਸਾਹਿਬ ਵੀ ਲੈ ਲਈ, ਪਰ ਪ੍ਰਬੰਧਕਾਂ ਵੱਲੋਂ ਦਿੱਤੀ ਨਕਦ ਮਾਇਆ ਵਾਪਸ ਕਰ ਦਿੱਤੀ। ਪ੍ਰਬੰਧਕਾਂ ਨੇ ਕਿਹਾ, "ਜੀ! ਅਸੀਂ ਇਹ ਮਾਇਆ ਆਪਣੇ ਕੋਲੋਂ ਜਾਂ ਗੁਰਦੁਆਰੇ ਦੇ ਫੰਡ 'ਚੋਂ ਭਾਵ ਗੁਰੂ ਕੀ ਗੋਲਕ 'ਚੋਂ ਨਹੀਂ ਦਿੱਤੀ। ਇਹ ਤਾਂ ਅਖੰਡ ਪਾਠਾਂ 'ਚੋਂ ਬਚੀ ਹੋਈ ਮਾਇਆ ਹੈ। ਇਸ 'ਤੇ ਤੁਹਾਡਾ ਹੀ ਹੱਕ ਹੈ। ਪਾਠੀਆਂ ਦੀ ਭੇਟਾ ਹੀ ਸਮਝ ਲਓ।" ਤਾਂ ਸੰਤਾਂ ਨੇ ਕਿਹਾ ਕਿ ਇਸ ਜਥੇ ਦੇ ਸਾਰੇ ਸਿੰਘ ਮੇਰੇ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਕੀ ਸੰਗਤ ਦੀ ਭੇਟਾ ਚੜ੍ਹੇ ਹੋਏ ਹਨ। ਗੁਰੂ ਦੀ, ਪੰਥ ਦੀ, ਗੁਰ ਅਸਥਾਨਾਂ ਦੀ, ਸੰਗਤਾਂ ਦੀ ਸੇਵਾ ਕਰਨਾ ਸਾਡਾ ਫ਼ਰਜ਼ ਹੈ। ਸਾਨੂੰ ਜਿੰਨੀ ਲੋੜ ਹੁੰਦੀ ਹੈ, ਉਨੀ ਕੁ ਮਾਇਆ ਸੰਗਤਾਂ ਸਾਨੂੰ ਬਿਨਾਂ ਮੰਗਿਆਂ ਦੇਈ ਜਾਂਦੀਆਂ ਹਨ। ਸੰਗਤ ਤੇ ਪ੍ਰਬੰਧਕਾਂ ਦੇ ਬਹੁਤ ਜ਼ੋਰ ਦੇਣ 'ਤੇ ਸੰਤ ਜੀ ਨੇ ਕਿਹਾ ਕਿ ਇਸ ਮਾਇਆ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਬਿਰਾਜਮਾਨ ਹੋਣ ਵਾਲਾ ਸੁੰਦਰ ਕਮਰਾ ਬਣਾ ਦਿਉ। ਜੇ ਮਾਇਆ ਘਟੇਗੀ ਤਾਂ ਅਸੀਂ ਹੋਰ ਭੇਜ ਦਿਆਂਗੇ। ਸੰਤਾਂ ਦੇ ਇਸ ਤਿਆਗ ਸਬੰਧੀ ਪ੍ਰਬੰਧਕਾਂ ਨੇ ਸੰਗਤ ਵਿੱਚ ਕਿਹਾ, "ਸਾਧ ਸੰਗਤ ਜੀ! ਕਲਕੱਤੇ 'ਚ ਰਾਗੀ, ਢਾਡੀ, ਪ੍ਰਚਾਰਕ, ਲੀਡਰ ਤੇ ਸੰਤ ਆਉਂਦੇ ਹਨ ਤੇ ਮਾਇਆ ਉਗਰਾਹ ਕੇ ਇਕੱਠੀ ਕਰ ਕੇ ਪੰਜਾਬ ਲੈ ਜਾਂਦੇ ਹਨ। ਪਰ ਇਹ ਮਹਾਂਪੁਰਖ

ਪਹਿਲੇ ਸੰਤ ਹਨ, ਜਿਹੜੇ ਸਾਡੇ ੨੨ ਸਾਲਾਂ ਦੇ ਅਟਕੇ ਹੋਏ ੧੦੧ ਸ੍ਰੀ ਅਖੰਡ ਪਾਠ ਸਾਹਿਬ ਮੁਫ਼ਤ ਕਰ ਕੇ ਸਾਡੇ ਸਿਰ ਤੋਂ ਭਾਰ ਲਾਹ ਚੱਲੇ ਹਨ ਤੇ ਨਾਲੇ ੨੫ ਹਜ਼ਾਰ ਰੁਪਏ ਸਾਨੂੰ ਇਕੱਠੇ ਕਰ ਕੇ ਵੀ ਦੇ ਚੱਲੇ ਹਨ। ਅਸੀਂ ਇਹਨਾਂ ਦਾ ਕਿੰਨਾ ਕੁ ਧੰਨਵਾਦ ਕਰੀਏ ? ਜਿੰਨਾ ਵੀ ਧੰਨਵਾਦ ਕਰੀਏ, ਉਨਾ ਹੀ ਥੋੜ੍ਹਾ ਹੈ।" ਪ੍ਰਬੰਧਕਾਂ ਤੇ ਸੰਗਤਾਂ ਨੇ ਸੰਤ ਜੀ ਨੂੰ ਫਿਰ ਸਮਾਂ ਮਿਲਣ 'ਤੇ ਜ਼ਰੂਰ ਹੀ ਦਰਸ਼ਨ ਦੇਣ ਲਈ ਬੇਨਤੀ ਕੀਤੀ।

## ਸਿੰਘਾਂ ਨੂੰ ਕਲਕੱਤਾ ਵਿਖਾਇਆ

ਪ੍ਰੇਮੀਆਂ ਨੇ ਗੱਡੀਆਂ 'ਤੇ ਲੈ ਜਾ ਕੇ ਸਿੰਘਾਂ ਨੂੰ ਚਿੜੀਆ ਘਰ, ਅਜਾਇਬ ਘਰ, ਗੁਰਦੁਆਰਾ ਬੜੀ ਸਿੱਖ ਸੰਗਤ, ਗੁਰਦੁਆਰਾ ਬਾਘਮਰੀ, ਜੈਨ ਟੈਂਪਲ, ਬਾਲੀ ਬ੍ਰਿਜ, ਬਲੂਰ ਮੱਟ, ਕੰਪਨੀ ਬਾਗ਼, ਵਿਕਟੋਰੀਆ ਹਵਾਈ ਜਹਾਜ਼ਾਂ ਦਾ ਅੱਡਾ, ਗਾਂਧੀ ਘਾਟ ਆਦਿ ਇਤਿਹਾਸਕ, ਸੁੰਦਰ ਤੇ ਵੇਖਣ ਯੋਗ ਥਾਵਾਂ ਵਿਖਾਈਆਂ ਤੇ ਸਿੰਘਾਂ ਦੀਆਂ ਫ਼ੋਟੋਆਂ ਲਈਆਂ।

## ਜਥੇ ਦੀ ਸੇਵਾ

ਅਖੰਡ ਪਾਠਾਂ ਦੇ ਦੌਰਾਨ ਸ਼ਹਿਰ ਦੇ ਪ੍ਰੇਮੀ ਸੱਜਣਾਂ ਵੱਲੋਂ ਸਿੰਘਾਂ ਨੂੰ ਘੜੀਆਂ, ਕੰਬਲ ਤੇ ਕੱਪੜੇ ਏਨੇ ਭੇਟ ਕੀਤੇ ਕਿ ਹੱਦ ਹੀ ਹੋ ਗਈ। ਸੰਤਾਂ ਨੇ ਪ੍ਰੇਮੀਆਂ ਨੂੰ ਕਹਿ ਕੇ ਹਟਾਇਆ। ਜੋ ਸੇਵਾ ਖਾਨ, ਪਾਨ, ਅਰਾਮ, ਇਸ਼ਨਾਨ ਤੇ ਮਾਨ ਆਦਰ ਰਾਹੀਂ ਜਥੇ ਦੀ ਸੰਗਤ ਨੇ ਕੀਤੀ, ਉਹ ਆਪਣੇ ਆਪ ਵਿਚ ਇਕ ਮਿਸਾਲ ਸੀ। ਇਹ ਮਾਨਯੋਗ ਸੰਤਾਂ ਦੀ ਮਿਕਨਾਤੀਸੀ ਸ਼ਖ਼ਸੀਅਤ ਦਾ ਹੀ ਇਕ ਕ੍ਰਿਸ਼ਮਾ ਸੀ। ਜਿਨ੍ਹਾਂ ਨੇ ਕਲਕੱਤੇ ਦਾ ਇਹ ਦ੍ਰਿਸ਼ ਦੇਖਿਆ, ਉਹ ਉਸ ਅਲੌਕਿਕ ਦ੍ਰਿਸ਼ ਨੂੰ ਬਿਆਨ ਕਰਦੇ ਥੱਕਦੇ ਨਹੀਂ।

## ਸਮਝੌਤਾ ਕਰਵਾਉਣਾ

'ਸ੍ਰੀ ਗੁਰੂ ਸਿੰਘ ਸਭਾ ਕਲਕੱਤਾ' ਅਤੇ 'ਅਕਾਲੀ ਦਲ ਸੂਬਾ ਬੰਗਾਲ' ਨਾਮ ਦੀਆਂ ਉਪਰੋਕਤ ਦੋ ਹੀ ਮੁੱਖ ਸਿੱਖ ਸੰਸਥਾਵਾਂ ਵਿਚ ਕਾਫ਼ੀ ਸਮੇਂ ਤੋਂ ਆਪਸੀ ਮੱਤਭੇਦ ਚਲੇ ਆ ਰਹੇ ਸਨ, ਜਿਸ ਕਰਕੇ ਬਹੁਤ ਸਾਰੇ ਪੰਥਕ ਕਾਰਜਾਂ ਵਿਚ ਵਿਘਨ ਪੈ ਰਹੇ ਸਨ। ਦੋਹਾਂ ਸੰਸਥਾਵਾਂ ਦੇ ਮੁਖੀਆਂ ਨੂੰ ੨੦ ਜਨਵਰੀ, ਸ਼ਨੀਵਾਰ ਵਾਲੇ ਦਿਨ ਸੰਤ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੁਲਾ ਕੇ ਪੰਜ ਪਿਆਰਿਆਂ ਦੇ ਪੇਸ਼ ਕੀਤਾ। ਪੰਜ ਪਿਆਰੇ ਸਨ :

੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ, ੨. ਸੰਤ ਹਜ਼ੂਰਾ ਸਿੰਘ ਜੀ, ੩. ਸੰਤ ਮਸਤਾਨ ਸਿੰਘ ਜੀ, ੪. ਸੰਤ ਰਣ ਸਿੰਘ ਜੀ, ੫. ਜਥੇਦਾਰ ਬਲਵੰਤ ਸਿੰਘ ਜੀ।

ਦੋਹਾਂ ਧਿਰਾਂ ਤੋਂ ਪੰਜ ਪਿਆਰਿਆਂ ਦੇ ਫ਼ੈਸਲੇ ਦਾ ਪਾਬੰਦ ਹੋਣ ਦਾ ਪ੍ਰਣ ਲੈ ਲਿਆ। ਪੰਜ ਪਿਆਰਿਆਂ ਨੇ ਜੋ ਫ਼ੈਸਲਾ ਕੀਤਾ, ਉਸ 'ਤੇ ਸਾਰਿਆਂ ਨੇ ਫੁੱਲ ਚੜ੍ਹਾਏ ਤੇ ਸਮਝੌਤੇ ਦਾ ਅਰਦਾਸਾ ਸੰਤਾਂ ਨੇ ਆਪ ਸੋਧਿਆ। ਦੋਹਾਂ ਧਿਰਾਂ ਦੀਆਂ ਆਪੋ ਵਿਚ ਜੱਫੀਆਂ ਪੁਆ ਦਿੱਤੀਆਂ। ਆਪਸੀ ਤਲਖ਼ੀ ਖ਼ਤਮ ਹੋ ਗਈ। ਸਾਰੇ ਸ਼ਹਿਰ ਦੀਆਂ ਸਿੱਖ ਸੰਗਤਾਂ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। ਇਸ ਸਮਝੌਤੇ ਕਾਰਨ ਸੰਤਾਂ ਦੀ ਸ਼ਹਿਰ ਅੰਦਰ ਘਰ-ਘਰ 'ਚ ਭਾਰੀ ਪ੍ਰਸੰਸਾ ਹੋਈ। ਦੋਹਾਂ ਧਿਰਾਂ ਨੇ ਸੰਤਾਂ ਦੀ ਪ੍ਰਸੰਸਾ ਤੇ ਧੰਨਵਾਦ ਕੀਤਾ।

## ਸੰਗਤ ਵੱਲੋਂ ਸਿਰੋਪਾਓ ਤੇ ਮਾਨ ਪੱਤਰ

੨੨ ਜਨਵਰੀ ਐਤਵਾਰ ਨੂੰ ਸ਼ਹਿਰ ਦੀ ਸੰਗਤ ਵੱਲੋਂ ਸੰਤਾਂ ਨੂੰ ਸੁਨਹਿਰੀ ਸ੍ਰੀ ਸਾਹਿਬ, ਸੁੰਦਰ ਦੁਸ਼ਾਲਾ ਸਿਰੋਪਾਓ ਤੇ ਮਾਨ ਪੱਤਰ ਦਿੱਤਾ ਗਿਆ ਅਤੇ ਸ੍ਰੀ ਗੁਰੂ ਸਿੰਘ ਸਭਾ ਤੇ ਅਕਾਲੀ ਦਲ ਦੇ ਸਮਝੌਤੇ ਵਾਲਾ ਪੰਜ ਪਿਆਰਿਆਂ ਦਾ ਮਤਾ ਪੜ੍ਹ ਕੇ ਸੁਣਾਇਆ ਗਿਆ। ਸੰਗਤਾਂ ਨੇ ਬਹੁਤ ਖ਼ੁਸ਼ੀਆਂ ਮਨਾਈਆਂ। ਭਾਈ ਨਰਿੰਦਰ ਸਿੰਘ ਅਖਾੜਾ, ਭਾਈ ਰਤਨ ਸਿੰਘ ਤੇ ਭਾਈ ਅਮਰ ਸਿੰਘ ਮੱਦੋ ਕੇ ਨੇ ਆਪਣੇ ਪਰਿਵਾਰ ਸਮੇਤ ਸਿੰਘਾਂ ਦੀ ਬਹੁਤ ਸੇਵਾ ਕੀਤੀ।

## ਸੰਤਾਂ ਨੂੰ ਵਿਦਾਇਗੀ

੨੫ ਜਨਵਰੀ ਨੂੰ ਰਾਤ ਦੀ ਗੱਡੀ ਚੜ੍ਹਨਾ ਸੀ। ਸੀਟਾਂ ਬੁੱਕ ਕਰਵਾਉਣ ਤੇ ਟਿਕਟਾਂ ਖ਼ਰੀਦਣ ਲਈ ਸਿੰਘਾਂ ਨੂੰ ਭੇਜਣ ਲੱਗੇ ਤਾਂ ਪ੍ਰਬੰਧਕਾਂ ਕਿਹਾ ਕਿ ਟਿਕਟਾਂ ਦੀ ਮਾਇਆ ਅਸੀਂ ਦੇਣੀ ਹੈ। ਸੰਤਾਂ ਕਿਹਾ, "ਨਹੀਂ! ਟਿਕਟਾਂ 'ਤੇ ਤੁਹਾਡੇ ਪੈਸੇ ਖ਼ਰਚ ਨਹੀਂ ਕਰਵਾਉਣੇ।" ਤਾਂ ਪ੍ਰਬੰਧਕਾਂ ਦੀਆਂ ਅੱਖਾਂ 'ਚੋਂ ਪਾਣੀ ਵਗ ਤੁਰਿਆ ਤੇ ਕਹਿਣ ਲੱਗੇ, "ਮਹਾਰਾਜ! ਸਾਥੋਂ ਕੀ ਭੁੱਲ ਹੋ ਗਈ ਹੈ ਕਿ ਆਪ ਸਾਡੀ ਸੇਵਾ ਅੰਗੀਕਾਰ ਨਹੀਂ ਕਰਦੇ। ਭੁੱਲਾਂ ਗ਼ਲਤੀਆਂ ਖ਼ਿਮਾਂ ਕਰ ਦਿਉ ਤੇ ਬਖ਼ਸ਼ਿਸ਼ ਦੇ ਘਰ 'ਚ ਆ ਕੇ ਸਾਡੇ 'ਤੇ ਰਹਿਮ ਕਰੋ।"

ਸੰਤ ਜੀ ਦ੍ਰਵ ਗਏ ਤੇ ਟਿਕਟਾਂ ਦੇ ਪੈਸੇ ਲੈ ਲਏ, ਪ੍ਰਬੰਧਕ ਖ਼ੁਸ਼ ਹੋ ਗਏ। ਰਾਤ ਨੂੰ ਸ਼ਹਿਰ ਦੇ ਪ੍ਰੇਮੀ ਕਾਰਾਂ, ਬੱਸਾਂ, ਟਰੱਕਾਂ ਤੇ ਹੋਰ ਗੱਡੀਆਂ 'ਤੇ ਸਵਾਰ

ਹੋ ਕੇ ਵਿਦਾ ਕਰਨ ਲਈ ਰੇਲਵੇ ਸਟੇਸ਼ਨ 'ਤੇ ਅੱਪੜੇ। ਮਾਇਆ ਤੇ ਬਸਤਰ ਭੇਟ ਕੀਤੇ। ਫੁੱਲਾਂ ਦੇ ਸਿਹਰਿਆਂ ਨਾਲ ਸੰਤਾਂ ਤੇ ਸਿੰਘਾਂ ਨੂੰ ਲੱਦ ਦਿੱਤਾ, ਜਿਨ੍ਹਾਂ ਡੱਬਿਆਂ ਵਿਚ ਸਿੰਘਾਂ ਨੇ ਬੈਠਣਾ ਸੀ, ਉਹ ਵੀ ਬਾਹਰੋਂ ਸਿਹਰਿਆਂ ਨਾਲ ਸਜਾ ਦਿੱਤੇ। ਬੰਗਾਲੀ ਤੇ ਹੋਰ ਲੋਕ ਸਿੰਘਾਂ ਦਾ ਏਨਾ ਇਕੱਠ ਤੇ ਮਾਨ ਸਨਮਾਨ ਵੇਖ ਕੇ ਪੁੱਛਦੇ ਸਨ ਕਿ ਇਹ ਕੌਣ ਹਨ ? ਉਹਨਾਂ ਨੂੰ ਜਦ ਸੰਤਾਂ ਬਾਰੇ ਖੋਲ੍ਹ ਕੇ ਦੱਸਿਆ ਗਿਆ ਅਤੇ ਉਹਨਾਂ ਦਰਸ਼ਨ ਕੀਤੇ ਤਾਂ ਉਹਨਾਂ ਸਭਨਾਂ ਦੇ ਸਿਰ ਝੁਕਦੇ ਗਏ। ਸਭ ਨੇ ਫ਼ਤਹਿ ਬੁਲਾਈ, ਜੈਕਾਰਿਆਂ ਦੀ ਗੂੰਜ 'ਚ ਗੱਡੀ ਚੱਲ ਪਈ, ਸੰਗਤਾਂ ਭਰੇ ਦਿਲਾਂ ਨਾਲ ਵਾਪਸ ਮੁੜੀਆਂ। ਇਹ ਦ੍ਰਿਸ਼ ਜਿਨ੍ਹਾਂ ਸੱਜਣਾਂ ਨੇ ਵੇਖਿਆ, ਉਹ ਕਹਿੰਦੇ ਹਨ ਕਿ ਅਸਚਰਜ ਨਜ਼ਾਰਾ ਸੀ, ਅਸੀਂ ਇਸ ਤੋਂ ਪਹਿਲਾਂ ਐਸਾ ਦ੍ਰਿਸ਼ ਨਹੀਂ ਸੀ ਡਿੱਠਾ।

## ਕਲਕੱਤੇ ਤੋਂ ਪੰਜਾਬ

੨੫ ਜਨਵਰੀ ਸ਼ਾਮ ਨੂੰ ਗੱਡੀ ਰਾਹੀਂ ਕਲਕੱਤੇ ਤੋਂ ਚੱਲ ਕੇ ੨੭ ਜਨਵਰੀ ਨੂੰ ਪੰਜੋਖਰਾ ਸਾਹਿਬ ਪੁੱਜੇ ਤੇ ਸ਼ਾਮ ਦਾ ਦੀਵਾਨ ਕੀਤਾ। ੧੦ ਫ਼ਰਵਰੀ ਤਕ ਇਥੇ ਹੀ ਰਹੇ। ਬਾਬਾ ਮੇਹਰ ਸਿੰਘ ਤੇ ਮਾਤਾ ਚਤੁਰ ਕੌਰ ਨੇ ਦੋ ਦਿਨ ਬਹੁਤ ਸੇਵਾ ਕੀਤੀ। ਤੀਜੇ ਦਿਨ ਪਿੰਡ ਹੁਸੈਨਾਬਾਦ ਪੁੱਜੇ। ਇਥੇ ਸ. ਸੁਰਜਨ ਸਿੰਘ ਜੀ ਨੇ ਪਾਤਿਸ਼ਾਹੀ ਨੌਵੀਂ ਦੇ ਹੱਥ ਲਿਖਤ ਪਟਿਆਂ ਦੇ ਦਰਸ਼ਨ ਕਰਵਾਏ ਅਤੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਉਥੋਂ ਪਿੰਡ ਹਰਪਾਲਪੁਰ ਆਏ। ਇਥੇ ਨੌਵੇਂ ਪਾਤਿਸ਼ਾਹ ਜੀ ਦਾ ਗੁਰਦੁਆਰਾ ਹੈ, ਜਿਸ ਦੀ ਪਹਿਲਾਂ ਸੇਵਾ ਸੰਤ ਸੁੰਦਰ ਸਿੰਘ ਜੀ ਰਾਮੇਆਣੇ ਵਾਲਿਆਂ ਨੇ ਕਰਵਾਈ ਸੀ। ਹੁਣ ਭਾਈ ਗੁਰਬਖ਼ਸ਼ ਸਿੰਘ ਜੀ ਕਰਵਾ ਰਹੇ ਸਨ, ਜੋ ਸੰਤਾਂ ਦੇ ਪਹਿਲੇ ਵਿਦਿਆਰਥੀ ਅਤੇ ਬਾਬਾ ਮਿਹਰ ਸਿੰਘ ਜੀ ਦੇ ਭਾਣਜੇ ਸਨ। ਸੈਂਕੜੇ ਆਦਿ ਅਤੇ ਦਸਮ ਗ੍ਰੰਥ ਦੇ ਸ਼ੁੱਧ ਪਾਠੀ, ਇਤਿਹਾਸ ਦੇ ਕਥਾ ਵਾਚਕ ਬਣਾਏ। ਇਸ ਨਗਰ ਦੇ ਜੰਮਪਲ ਸਨ, ਗੁਰਮਤਿ ਤੇ ਗੁਣਾਂ ਦੇ ਧਾਰਨੀ ਸਨ। ਇਥੇ ਤਿੰਨ ਦਿਨ ੧੦ ਤੋਂ ੧੨ ਫ਼ਰਵਰੀ ਦੇ ਜੋੜ ਮੇਲੇ ਤਕ ਰਹੇ। ਇਥੋਂ ਚੱਲ ਕੇ ਪਿੰਡ ਬੋਪਾਰਾਇ ਮਹਾਂਪੁਰਖਾਂ ਦਾ ਜੋੜ ਮੇਲਾ ੧੩ ਤੋਂ ੧੫ ਫ਼ਰਵਰੀ ੧੯੫੧ ਈਸਵੀ ਤਕ ਕੀਤਾ। ਅੱਗੇ ਜੱਸੋਵਾਲ, ਤੁਗਲ ਹਲਵਾਰੇ ਪੁੱਜੇ। ੨੪ ਫ਼ਰਵਰੀ ਨੂੰ ਕਮਾਲਪੁਰੇ ਲੜਕੀਆਂ ਦੇ ਸਕੂਲ ਦਾ ਨੀਂਹ ਪੱਥਰ ਰੱਖਿਆ (ਜੋ ਹੁਣ ਕਾਲਜ ਹੈ)। ਅੰਮ੍ਰਿਤ ਦਾ ਬਾਟਾ ਤਿਆਰ ਕੀਤਾ, ੯੦ ਮਾਈ-ਭਾਈ ਨੇ ਅੰਮ੍ਰਿਤ ਪਾਨ ਕੀਤਾ। ਦੋ ਹਫ਼ਤੇ ਹਲਵਾਰੇ ਕਥਾ ਕੀਰਤਨ ਚੱਲਿਆ। ੨੫ ਪ੍ਰੇਮੀਆਂ ਨੇ

ਅੰਮ੍ਰਿਤ ਪਾਨ ਕੀਤਾ। ਚਾਲੇ ਪਾ ਕੇ ਲਟਾਂ ਵਾਲੇ ਬੁਰਜ ਦੀਵਾਨ ਕੀਤਾ ਤੇ ਲੰਗਰ ਛਕਿਆ। ਸ਼ਾਮ ਨੂੰ ਪੱਖੋਵਾਲ, ਸੰਤ ਬਖ਼ਸ਼ੀਸ਼ ਸਿੰਘ ਜੀ ਕੋਲ ਪੁੱਜ ਗਏ। ਚਾਰ ਦੀਵਾਨ ਕੀਤੇ। ਦੋ ਦੀਵਾਨ ਲੰਮੇ ਜੱਟ ਪੁਰੇ, ਇਕ ਦੀਵਾਨ ਨੱਥੋਵਾਲ ਕੀਤਾ, ਜੋ ਬਾਬਾ ਧੰਨਾ ਸਿੰਘ ਜੀ ਦਾ ਪਿੰਡ ਹੈ। ਦੋ ਦੀਵਾਨ ਰਾਜੋਆਣੇ ਕੀਤੇ, ਜਿਹੜਾ ਸੰਤਾਂ ਦਾ ਸਹੁਰਾ ਪਿੰਡ ਹੈ। ਜਥਾ ਅਨੰਦਪੁਰ ਸਾਹਿਬ ਵੱਲ ਭੇਜ ਦਿੱਤਾ, ਆਪ ਪੰਜ ਸਿੰਘਾਂ ਸਮੇਤ ਸ੍ਰੀ ਅੰਮ੍ਰਿਤਸਰ ਪੰਜਾਂ ਸਰੋਵਰਾਂ ਦੇ ਇਸ਼ਨਾਨ ਕੀਤੇ, ਗੁਰਦੁਆਰਿਆਂ ਦੀ ਯਾਤਰਾ ਕਰ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜ ਗਏ। ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਬਾਅਦ ਵਿਚ ਇਕ ਹਫ਼ਤਾ ਪਿੰਡ ਰਾਮਪੁਰ (ਰੇਰੂ ਸਾਹਿਬ ਗੁਰਦੁਆਰਾ ਪਾਤਿਸ਼ਾਹੀ ਦਸਵੀਂ) ਸੰਤ ਭਗਵਾਨ ਸਿੰਘ ਜੀ ਪਾਸ ਕਥਾ ਕੀਰਤਨ ਹੋਏ। ੩੦ ਮਾਰਚ ਤੋਂ ੧੫ ਅਪ੍ਰੈਲ ਤਕ ਦੋ ਹਫ਼ਤੇ ਪਿੰਡ ਛੋਟੀ ਘੁਢਾਣੀ ਕਥਾ ਕੀਰਤਨ ਹੋਇਆ। ਅੰਮ੍ਰਿਤ ਦਾ ਬਾਟਾ ਤਿਆਰ ਹੋਇਆ, ੩੦ ਪ੍ਰੇਮੀ ਗੁਰੂ ਵਾਲੇ ਬਣੇ। ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਨਿੱਤਨੇਮ ਦਾ ਗੁਟਕਾ, ਪੰਜ ਗ੍ਰੰਥੀ ਤੇ ਮਲਾਰ ਦੀ ਵਾਰ ਬਾਣੀ ਵਾਲੀ ਪੋਥੀ ਹੈ। ੫੨ ਕਲੀਆਂ ਵਾਲਾ ਚੋਲਾ, ਜੋੜੇ ਦਾ ਇਕ ਪੈਰ ਤਿੱਲੇ ਨਾਲ ਕੱਢਿਆ ਹੋਇਆ ਹੈ। ਘੋੜੇ ਦੇ ਕਿੱਲੇ ਵਾਲੀ ਨਿੰਮ ਅਤੇ ਦਾਤਣ ਵਾਲੀ ਨਿੰਮ ਆਦਿ ਦੇ ਸਾਰੇ ਜਥੇ ਨੇ ਦਰਸ਼ਨ ਕੀਤੇ। ਚਾਲੇ ਪਾ ਕੇ ਰਾੜਾ ਸਾਹਿਬ ਲੰਗਰ ਛਕਿਆ। ਸੰਤ ਈਸ਼ਰ ਸਿੰਘ ਜੀ ਨੇ ਬਹੁਤ ਸੇਵਾ ਕੀਤੀ। ਅੱਗੇ ਨਗਰ 'ਗੁਰਮ' ਵਿਖੇ ਪੁੱਜੇ। ਅੱਗੇ ਇਕ ਹਫ਼ਤਾ ਬੁਟਾਰੀ ਪਿੰਡ ਕਥਾ ਕੀਰਤਨ ਕੀਤਾ। ਉਸੇ ਹੀ ਪਿੰਡ ਵਿਚ ਦਾਸ (ਲੇਖਕ) ਅਠਾਰਾਂ ਕੁ ਸਾਲ ਦੀ ਉਮਰ ਵਿਚ ਸ੍ਰੀ ਅੰਮ੍ਰਿਤਸਰ ਤੋਂ ਸੰਤ ਰਣ ਸਿੰਘ ਜੀ ਦੀ ਚਿੱਠੀ ਲੈ ਕੇ ਜਥੇ ਵਿਚ ਭਰਤੀ ਹੋਇਆ। ਸੰਤਾਂ ਨੇ ਵੈਦ ਜੀ ਪਾਸ ਪੜ੍ਹਨ ਲਾ ਦਿੱਤਾ। ਅੱਗੇ ਪਿੰਡ ਸਿਆੜ, ਜਿਥੇ ਪਾਤਿਸ਼ਾਹੀ ਛੇਵੀਂ ਦਾ ਗੁਰਦੁਆਰਾ, ਜਿਥੇ ਸਤਿਗੁਰਾਂ ਦਾ ਘੋੜਾ ਸ਼ਹੀਦ ਹੋਇਆ ਸੀ, ਦਰਸ਼ਨ ਕੀਤੇ। ਇਕ ਹਫ਼ਤਾ ਖਟੜੇ ਪ੍ਰੋਗਰਾਮ ਕੀਤਾ। ਅੱਗੇ ਪਿੰਡ ਘਨਗਸ ਵਿਖੇ ਇਕ ਦੀਵਾਨ ਕਰ ਕੇ ਦੋਰਾਹਾ ਮੰਡੀ ਪਹੁੰਚੇ, ਜਿਥੇ ਸਾਰਾ ਪ੍ਰਬੰਧ ਭਾਈ ਇੰਦਰ ਸਿੰਘ ਤੇ ਉਹਨਾਂ ਦੇ ਸਪੁੱਤਰ ਸ. ਅਰਜਨ ਸਿੰਘ ਠੇਕੇਦਾਰ ਅਤੇ ਠੇਕੇਦਾਰ ਚੰਨਣ ਸਿੰਘ ਨੇ ਕੀਤਾ। ਇਥੇ ਹੀ ਜਥੇਦਾਰ ਊਧਮ ਸਿੰਘ ਨਾਗੋ ਕੇ ਮਿਲੇ। ਗੁਰਮਤਿ ਵਿਦਿਆ ਆਸ਼ਰਮ ਖੋਲ੍ਹਣ ਬਾਰੇ ਵਿਚਾਰ ਹੋਈ। ੧੩ ਮਈ ਨੂੰ ਅੰਬਾਲਾ ਸ਼ਹਿਰ ਗੁਰਦੁਆਰਾ ਮੰਜੀ ਸਾਹਿਬ ਦਾ ਨੀਂਹ ਪੱਥਰ ਰੱਖਿਆ। ਪੰਜ ਪਿਆਰੇ ਇਹ ਸਨ :

੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ, ੨. ਰਾਗੀ ਸਮੁੰਦ ਸਿੰਘ ਜੀ, ੩. ਸੰਤ ਜਗਤ ਸਿੰਘ ਜੀ, ੪. ਸੰਤ ਚਰਨ ਸਿੰਘ ਜੀ, ੫. ਸੰਤ ਧਰਮ ਸਿੰਘ ਜੀ।

ਪਿੰਡ ਭੋਰਲੇ ਦੀਵਾਨ ਕਰ ਕੇ ਅੱਗੇ ਬੋਪਾਰਾਇ, ਫਿਰ ੧੬ ਮਈ ਤੋਂ ੧੪ ਜੂਨ ਤਕ ਤੁਗਲ ਕਥਾ ਕੀਰਤਨ ਦੇ ਪ੍ਰਵਾਹ ਚੱਲੇ। ਚੱਲ ਰਹੀ ਸੰਥਾ ਕਥਾ ਦਾ ਮੱਧ ਲਾਇਆ। ਰਾਗੀ ਸ਼ੇਰ ਸਿੰਘ, ਭਾਈ ਭਗਵਾਨ ਸਿੰਘ, ਭਾਈ ਬਲਵੰਤ ਸਿੰਘ ਦੇ ਜਥਿਆਂ ਨੇ ਕੀਰਤਨ ਕੀਤਾ। ਸੰਤ ਅਜੈਬ ਸਿੰਘ ਜੀ ਨੇ ਵਖਿਆਨ ਕੀਤਾ। ਪਿੰਡ ਦੀਆਂ ਸੰਗਤਾਂ ਦਾ ਭਾਰੀ ਇਕੱਠ ਸੀ, ਜਲੇਬੀਆਂ ਦਾ ਭੰਡਾਰਾ ਕੀਤਾ। ਨਗਰਾਂ ਨਗਰਾਂ ਵਿਚ ਸਿੱਖੀ ਪ੍ਰਚਾਰ ਕਰਦੇ ੭ ਜੁਲਾਈ ਨੂੰ ਪਟਿਆਲੇ ਪੁੱਜੇ। ਮਾਤਾ ਰਛਪਾਲ ਕੌਰ, ਸ. ਤਰਲੋਕ ਸਿੰਘ ਦੀ ਕੋਠੀ ਰਿਹਾਇਸ਼ ਰੱਖੀ। ਦੋ ਦਿਨ ਕਥਾ ਗੁਰਦੁਆਰਾ ਦੂਖ ਨਿਵਾਰਨ ਪਾਤਿਸ਼ਾਹੀ ਨੌਵੀਂ ਵਿਖੇ ਹੋਈ। ਵਾਪਸ ਅੰਮ੍ਰਿਤਸਰ ਦਰਸ਼ਨ ਕਰ ਕੇ ਪਿੰਡ ਮੱਦੋ ਕੇ ਸਾਲਾਨਾ ਜੋੜ ਮੇਲਾ ਮਨਾਇਆ, ਅੰਮ੍ਰਿਤ ਸੰਚਾਰ ਕੀਤਾ। ੧੩੧ ਮਾਈ-ਭਾਈ ਗੁਰੂ ਵਾਲੇ ਬਣੇ। ਅੱਗੇ ਦੁਆਬੇ ਦੇ ਨਗਰਾਂ ਗਣੇਸ਼ਪੁਰੇ, ਪਾਲਦੀ, ਗੋਂਦਪੁਰ, ਪਿੰਡ ਭੀਮ, ਜਲੰਧਰ, ਜੱਬੋਵਾਲ ਦੀਵਾਨ ਕਰ ਕੇ ਅੰਮ੍ਰਿਤਸਰ ਪੁੱਜੇ। ਅੰਮ੍ਰਿਤਸਰ ਪੰਜ ਸਰੋਵਰਾਂ ਦੇ ਇਸ਼ਨਾਨ, ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ ਦਰਸ਼ਨ ਇਸ਼ਨਾਨ ਕੀਤੇ। ਵਾਪਸ ਭਿੰਡਰੀਂ ੧੦ ਤੋਂ ੧੨ ਸਤੰਬਰ ਤਕ ਸਾਲਾਨਾ ਜੋੜ ਮੇਲਾ ਮਨਾਇਆ। ਰਾਗੀ ਭਾਈ ਜਵਾਲਾ ਸਿੰਘ, ਰਾਗੀ ਪੂਰਨ ਸਿੰਘ ਸ੍ਰੀ ਤਰਨ ਤਾਰਨ ਵਾਲਿਆਂ ਕੀਰਤਨ ਕੀਤਾ। ਸਿੱਖੀ ਪ੍ਰਚਾਰ ਲਈ ਜਥਾ ਪਿੰਡ ਦੁਸਾਂਝ (ਮੋਗੇ ਲਾਗੇ), ਪਿੰਡ ਮਲਕ, ਰੌਲੀ ਵਿਚ ਦੀ ਹੁੰਦਾ ਹੋਇਆ ਪਿੰਡ ਸੋਢੀਵਾਲ ਪਹੁੰਚਿਆ। ਇਕ ਹਫ਼ਤਾ ਕਥਾ ਕੀਰਤਨ ਹੋਇਆ। ਸੇਵਾ ਸੰਤ ਮੋਹਣ ਸਿੰਘ ਜੀ ਨੇ ਸੁਚੱਜੇ ਢੰਗ ਨਾਲ ਕੀਤੀ, ਜੋ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਪਹਿਲੇ ਵਿਦਿਆਰਥੀ ਸਨ। ਭਿੰਡਰੀਂ ਪਹਿਲੀ ਵਾਰ ੧੦੧ ਅਖੰਡ ਪਾਠਾਂ ਸਮੇਂ ਦੇ ਅਖੰਡ ਪਾਠੀ ਸਨ। ਫਿਰ ਜਥਾ ਭਿੰਡਰੀਂ, ਗਿੱਦੜਵਿੰਡੀ, ਜਨੇਤਪੁਰ, ਸਿੱਧਵਾਂ ਬੇਟ, ਅਬੂਵਾਲ ਵਿਚ ਦੀ ਹੁੰਦਾ ਹੋਇਆ ਸਿੱਧਵਾਂ ਬੇਟ ਪਹੁੰਚਿਆ, ਜਿਥੇ ਅਕਾਲੀ ਕਾਨਫ਼ਰੰਸ ਹੋਈ। ਸ. ਹੁਕਮ ਸਿੰਘ ਜੀ (ਸਪੀਕਰ) ਨੇ ਸ਼੍ਰੋਮਣੀ ਅਕਾਲੀ ਦਲ ਦਾ ਸੁਨਹਿਰੀ ਇਤਿਹਾਸ ਸੁਣਾਇਆ। ਫਿਰ ਸ੍ਰੀ ਅੰਮ੍ਰਿਤਸਰ, ਸ੍ਰੀ ਤਰਨ ਤਾਰਨ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਆਦਿ ਲਾਗੇ ਲਾਗੇ ਦੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਦੇ ਹੋਏ ੧੦ ਤੋਂ ੨੦ ਨਵੰਬਰ

ਤਕ ਪਿੰਡ ਭੂਰੇ ਜਾ ਉਤਾਰਾ ਕੀਤਾ। ਜਿਥੇ ਪ੍ਰਬੰਧ ਭਾਈ ਸ਼ਿੰਗਾਰਾ ਸਿੰਘ ਤੇ ਭਾਈ ਹਰਨਾਮ ਸਿੰਘ ਨੇ ਕੀਤਾ। ਪਹਿਲੀ ਪਾਤਿਸ਼ਾਹੀ ਦਾ ਅਵਤਾਰ ਗੁਰਪੁਰਬ ਇਥੇ ਹੀ ਕੀਤਾ। ਨਗਰ ਕੀਰਤਨ ਵੀ ਹੋਇਆ। ੧੦ ਤੋਂ ੨੦ ਨਵੰਬਰ ਤਕ ਇਥੇ ਰਹੇ, ਫਿਰ ਵਾਪਸ ਕਮਾਲਪੁਰੇ, ਅਖਾੜੇ, ਲੰਡੇ ਕੇ ਪੁੱਜੇ, ਜੋ ਭਾਈ ਨਾਜਰ ਸਿੰਘ ਲਾਂਗਰੀ ਦਾ ਪਿੰਡ ਹੈ। ਨਾਜਰ ਸਿੰਘ ਦੇ ਘਰ ਲੰਗਰ ਛਕਿਆ। ਲੰਡੇ ਕੇ ਤੋਂ ਦੁਪਹਿਰ ਦਾ ਪ੍ਰਸ਼ਦਾ ਰੋਡਿਆਂ ਦੇ ਪਿੰਡ ਦੀ ਨਵੀਂ ਬਸਤੀ 'ਗੁਰੂ ਪੁਰਾ', ਬਾਬਾ ਜੋਗਿੰਦਰ ਸਿੰਘ ਜੀ ਦੇ ਘਰ ਛਕਿਆ ਜੋ ਸੰਤ ਗਿਆਨੀ ਜਰਨੈਲ ਸਿੰਘ ਜੀ ਦਾ ਘਰ ਹੈ। ਪਿੰਡਾਂ ਪਿੰਡਾਂ ਵਿਚ ਇਕ ਇਕ ਦੋ ਦੋ ਦੀਵਾਨ ਕਰ ਕੇ ੨ ਜਨਵਰੀ ੧੯੫੨ ਈਸਵੀ ਨੂੰ ਹਲਵਾਰੇ ਦੋ ਦੀਵਾਨ ਕੀਤੇ। ਛੋਟੇ ਬੁਰਜ ਪਿੰਡ ਕਥਾ ਕਰ ਕੇ ਫਿਰ ਪੱਖੋਵਾਲ ਆ ਗਏ, ਜਿਥੇ ਪ੍ਰਬੰਧ ਸੰਤ ਬਖ਼ਸ਼ੀਸ਼ ਸਿੰਘ ਜੀ ਨੇ ਕੀਤਾ। ਇਥੇ ਦੋ ਹਫ਼ਤੇ ਕਥਾ ਕੀਰਤਨ ਹੋਇਆ। ਇਕ ਪ੍ਰੋਗਰਾਮ ਜੰਡ ਪਿੰਡ ਵੀ ਕੀਤਾ।

## ੫੧ਵਾਂ ਸਾਲ (ਸੰਨ ੧੯੫੨ ਈਸਵੀ)

ਛਪਾਰ ਤੋਂ ਗੱਡੀ 'ਤੇ ਚੜ੍ਹ ਕੇ ਪਿੰਡ ਤੇਲੀਆਂ ਦੀ ਫਰਵਾਹੀ ਜਥਾ ਪਹੁੰਚਾ। ਪ੍ਰਬੰਧ ਭਾਈ ਚੰਨਣ ਸਿੰਘ ਜੀ ਨੇ ਕੀਤਾ, ਜੋ ਸੰਤਾਂ ਦਾ ਪੁਰਾਣਾ ਵਿਦਿਆਰਥੀ ਤੇ ਗੜਵਈ ਸੀ। ਇਸ ਦੀ ਸ਼ਾਦੀ ਸੰਤਾਂ ਨੇ ਹੀ ਕਰਵਾਈ ਸੀ। ਇਹ ਸੰਤਾਂ ਦਾ ਸਾਂਢੂ ਲੱਗਦਾ ਸੀ। ਇਥੇ ਚਾਰ ਦੀਵਾਨ ਕੀਤੇ। ਫਿਰ ਪਿੰਡ ਕੱਟੂ ਸੰਤ ਚੰਦਾ ਸਿੰਘ ਜੀ ਦੇ ਅਸਥਾਨ 'ਤੇ ਉਤਾਰਾ ਕੀਤਾ। ਨੌਵੀਂ ਪਾਤਿਸ਼ਾਹੀ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ। ਇਕ ਦੀਵਾਨ ਕਰ ਕੇ ਮਸਤੂਆਣੇ ਜਥਾ ਪੁੱਜ ਗਿਆ। ਫਿਰ ਕਾਂਝਲੇ ਭਾਈ ਕਰਤਾਰ ਸਿੰਘ ਨਗਰ ਪੁੱਜੇ, ਜਿਥੇ ਸੰਤ ਬਿਸ਼ਨ ਸਿੰਘ ਕਾਂਝਲੇ ਵਾਲਿਆਂ ਦੀ ਯਾਦ ਵਿਚ ਜੋੜ ਮੇਲਾ ਸੀ।। ਜੋੜ ਮੇਲੇ ਤੋਂ ਬਾਅਦ ਪਿੰਡ ਮੂਲੋਵਾਲ ਨੌਵੀਂ ਪਾਤਿਸ਼ਾਹੀ ਦੇ ਅਸਥਾਨ ਦੇ ਦਰਸ਼ਨ ਕੀਤੇ। ਦੋ ਦਿਨ ਕਥਾ ਕੀਰਤਨ ਦਾ ਅਨੰਦ ਮਾਣਿਆ। ਅਖੰਡ ਪਾਠ ਦੀ ਸਮਾਪਤੀ 'ਤੇ ਕਥਾ ਸੰਤਾਂ ਨੇ ਕੀਤੀ। ਨਵੇਂ ਗੁਰਦੁਆਰੇ ਦਾ ਨੀਂਹ ਪੱਥਰ ਪੰਜ ਪਿਆਰਿਆਂ ਨੇ ਰੱਖਿਆ। ਪੰਜ ਪਿਆਰੇ ਇਹ ਸਨ:

੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ, ੨. ਸੰਤ ਕੇਹਰ ਸਿੰਘ ਜੀ, ੩. ਸੰਤ ਕਿਸ਼ਨ ਸਿੰਘ ਜੀ, ੪. ਮਹੰਤ ਕਾਂਝਲੇ ਵਾਲੇ, ੫. ਜਥੇਦਾਰ ਬਲਵੰਤ ਸਿੰਘ ਜੀ ਪਿੰਡ ਤੁਗਲ।

ਇਥੇ ਇਕ ਹਫ਼ਤਾ ਪ੍ਰੋਗਰਾਮ ਹੋਇਆ। ਸਾਰਾ ਪ੍ਰਬੰਧ ਭਾਈ ਅਰਜਨ

ਸਿੰਘ ਨੇ ਕੀਤਾ। ੧੪-੧੫ ਫ਼ਰਵਰੀ ਬੋਪਾਰਾਇ ਸੰਤਾਂ ਦਾ ਸਾਲਾਨਾ ਜੋੜ ਮੇਲਾ ਮਨਾਇਆ। ੧੬ ਫ਼ਰਵਰੀ ਜੱਸੋਵਾਲ ਕੀਰਤਨ ਕੀਤਾ। ਕਥਾ ਵਿਚ ਮਨੁੱਖਾ ਸਰੀਰ ਨੂੰ ਸ੍ਰੀ ਹਰਿਮੰਦਰ ਦੇ ਰੂਪਕ 'ਚ ਵਰਣਨ ਕੀਤਾ। ਪੰਡਿਤ ਲਾਲ ਸਿੰਘ ਜੀ ਨੇ ਵੀ ਹਾਜ਼ਰੀ ਭਰੀ। ੨੭ ਫ਼ਰਵਰੀ ਤੋਂ ੨੨ ਮਾਰਚ ਤਕ ਪਿੰਡ ਰੋਡੇ ਜਥੇ ਦਾ ਪ੍ਰੋਗਰਾਮ ਰਿਹਾ। ਸਾਰਾ ਪ੍ਰਬੰਧ ਗੁਰਦੁਆਰਾ ਸਾਹਿਬ ਵਿਖੇ ਪਿੰਡ ਦੀ ਸੰਗਤ ਨਾਲ ਮਿਲ ਕੇ ਸੰਤ ਕ੍ਰਿਪਾਲ ਸਿੰਘ ਜੀ ਨੇ ਕੀਤਾ। ਕਥਾ ਕੀਰਤਨ ਦਾ ਪ੍ਰਵਾਹ ਚੱਲਿਆ। ਸੰਗਤ ਵੱਲੋਂ ਭਾਉ ਭਿੰਨੀ ਵਿਦਾਇਗੀ ਲੈ ਕੇ ੧੫ ਸਿੰਘਾਂ ਸਮੇਤ ਸੰਤ ਜੀ ਸ. ਤਰਲੋਕ ਸਿੰਘ ਜੀ, ਮਾਤਾ ਰਛਪਾਲ ਕੌਰ ਦੇ ਵੱਡੇ ਸਪੁੱਤਰ ਸ. ਮਿਹਰ ਸਿੰਘ ਸਾਬਕਾ ਡਿਪਟੀ ਚੀਫ਼ ਏਅਰ ਮਾਰਸ਼ਲ ਦੇ ਅਚਾਨਕ ਚਲਾਣੇ ਦੇ ਸਬੰਧ ਵਿਚ ਪਟਿਆਲੇ ਪੁੱਜੇ। ਦੋਨੋਂ ਸਮੇਂ ਕੋਠੀ ਵਿਚ ਕਥਾ ਕੀਰਤਨ ਹੁੰਦਾ ਰਿਹਾ। ੨੭ ਮਾਰਚ ਨੂੰ ਅਖੰਡ ਪਾਠ ਦੇ ਭੋਗ 'ਤੇ ਵੈਰਾਗ ਮਈ ਰਸ ਵਿਚ ਕਥਾ ਕੀਤੀ। ਨਾਮਧਾਰੀ ਮੁਖੀ ਬਾਬਾ ਪ੍ਰਤਾਪ ਸਿੰਘ ਦੇ ਪਤਵੰਤੇ ਪੁੱਜੇ ਹੋਏ ਸਨ। ਸੰਗਤ ਦਾ ਬਹੁਤ ਭਾਰੀ ਇਕੱਠ ਸੀ। ੨੮ ਨੂੰ ਪਟਿਆਲੇ ਤੋਂ ਪਿੰਡ ਲੋਹਗੜ੍ਹ (ਨੇੜੇ ਭਿੰਡਰਾਂ) ਪੁੱਜੇ। ੩੧ ਤਕ ਇਸੇ ਨਗਰ ਹੀ ਰਹੇ। ੧ ਅਪ੍ਰੈਲ ਨੂੰ ੩੧ ਸਿੰਘਾਂ ਸਮੇਤ ਪਿੰਡ ਫਿੱਡੇ ਪੁੱਜੇ। ਬਾਕੀ ਜਥਾ ਸਿੱਧਾ ਸ੍ਰੀ ਦਮਦਮਾ ਸਾਹਿਬ ਪੁੱਜ ਗਿਆ। ਫਿੱਡਿਆਂ ਤੋਂ ਸੰਤ ਜੀ ਨੇ ਨਾਂਗੇ ਦੀ ਸਰਾਇ ਦੇ ਦਰਸ਼ਨ ਕਰ ਕੇ ਮੁਕਤਸਰ ਟਿੱਬੀ ਸਾਹਿਬ ਆ ਉਤਾਰਾ ਕੀਤਾ। ੫ ਨੂੰ ਜੈਤੋ ਗੰਗਸਰ, ੭ ਨੂੰ ਦਮਦਮਾ ਸਾਹਿਬ ਗੁਰੂ ਕਾਂਸ਼ੀ ਆਏ। ੧੩ ਅਪ੍ਰੈਲ ਵਿਸਾਖੀ ਵਾਲੇ ਦਿਨ ਬੁੰਗਾ ਸੰਤ ਮਸਤੂਆਣਾ ਵਿਖੇ ਅਖੰਡ ਪਾਠਾਂ ਦੇ ਭੋਗ ਪਾਏ, ਕਥਾ ਕੀਤੀ, ਬਾਅਦ ਵਿਚ ਯਾਤਰਾ ਕੀਤੀ। ਸੰਤ ਜਵਾਲਾ ਸਿੰਘ ਹਰਖੋਵਾਲ ਵਾਲਿਆਂ ਨੂੰ ਮਿਲੇ। ੧੪ ਨੂੰ ਬਠਿੰਡੇ ਤੇ ੧੫ ਨੂੰ ਪਟਿਆਲੇ ਸਰਦਾਰ ਤਰਲੋਕ ਸਿੰਘ ਮਾਤਾ ਰਛਪਾਲ ਕੌਰ ਦੀ ਕੋਠੀ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ। ਜਿਸ ਦਾ ੧੭ ਨੂੰ ਭੋਗ ਪਾਇਆ, ਉਪਰੰਤ ਕਥਾ ਕੀਤੀ। ਰਾੜੇ ਵਾਲੀ ਰਾਣੀ ਤੇਜ ਕੌਰ ਨੇ ੭੦੦ ਰੁਪਏ ਦੀ ਸੁਨਹਿਰੀ ਮੁੱਠੇ ਵਾਲੀ ਸ੍ਰੀ ਸਾਹਿਬ ਸੰਤਾਂ ਦੀ ਭੇਟਾ ਕੀਤੀ, ਜੋ ਸੰਤਾਂ ਨੇ ਕੀਮਤੀ ਜਾਣ ਕੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਅਰਦਾਸ ਕਰਵਾ ਦਿੱਤੀ। ਪਟਿਆਲੇ ਤੋਂ ਚੱਲ ਕੇ ਅੰਬਾਲੇ ਮਾਈ ਤੰਬੂਆਂ ਵਾਲੀ ਦੇ ਘਰ ਅਰਾਮ ਕੀਤਾ। ੧੮ ਨੂੰ ਪੰਜੋਖਰਾ ਸਾਹਿਬ ਪੁੱਜੇ। ੧੯ ਅਪ੍ਰੈਲ ਨੂੰ ਰਾੜੇ ਵਾਲੀ ਰਾਣੀ ਤੇਜ ਕੌਰ ਨੇ ੩੧੦੦ ਰੁਪਏ ਭੇਟ ਕੀਤੇ, ਜਿਸ ਦਾ ਸੀਮਿੰਟ ਤੇ ਇੱਟਾਂ ਲਿਆਂਦੀਆਂ। ੨੦ ਨੂੰ ਪੰਜ ਪਿਆਰਿਆਂ ਨੇ ਅਰਦਾਸ ਕਰ ਕੇ

ਸਰੋਵਰ ਦੀ ਨੀਂਹ ਰੱਖੀ। ਪੰਜ ਪਿਆਰੇ ਇਹ ਸਨ:

੧. ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ, ੨. ਸੰਤ ਹਰੀ ਸਿੰਘ ਜੀ ਰੋਡਿਆਂ ਵਾਲੇ, ੩. ਗ੍ਰੰਥੀ ਆਤਮਾ ਸਿੰਘ, ੪. ਬਾਬਾ ਅਮਰ ਸਿੰਘ ਕੁਠਾਰੀ। ੫. ਰਾਗੀ ਗੁਰਬਚਨ ਸਿੰਘ।

ਜਥੇ ਨੇ ੧੩-੧੩ ਸਿੰਘਾਂ ਦੇ ਗਰੁੱਪ ਬਣਾ ਕੇ ਸੇਵਾ ਆਰੰਭ ਕੀਤੀ। ੨੦ ਅਪ੍ਰੈਲ ਤੋਂ ੧੨ ਮਈ ਤਕ ਜਥੇ ਦੇ ਸਿੰਘ ਸਰੋਵਰ ਦੀ ਸੇਵਾ ਕਰਦੇ ਰਹੇ। ੨੬ ਨੂੰ ਸਰਦਾਰ ਸੁੰਦਰ ਸਿੰਘ ਲਾਇਲਪੁਰੀਏ ਨੇ ਸਿੰਘਾਂ ਲਈ ਬਸਤਰ ਭੇਟ ਕੀਤੇ। ੧੧ ਮਈ ਨੂੰ ਪੰਜ ਪਿਆਰਿਆਂ ਸਮੇਤ ਅੰਬਾਲਾ ਸ਼ਹਿਰ ਦੇ ਗੁਰਦੁਆਰਾ ਮੰਜੀ ਸਾਹਿਬ ਦੇ ਹਰਿਮੰਦਰ ਦੀ ਨੀਂਹ ਰੱਖੀ। ਸ਼ਾਮ ਨੂੰ ਅੰਮ੍ਰਿਤਸਰ ਪੁੱਜੇ। ੧੪ ਮਈ ਪੰਜੋਖਰੇ ਤੋਂ ਸਾਰਾ ਜਥਾ ਸਰੋਵਰ ਦੀ ਸੇਵਾ ਸੰਪੂਰਨ ਕਰ ਕੇ ਲੁਧਿਆਣੇ ਪੁੱਜਾ। ਸੰਤ ਜੀ ਸਿੰਘਾਂ ਸਮੇਤ ਅੰਮ੍ਰਿਤਸਰ ਤੋਂ ਲੁਧਿਆਣੇ ਆ ਗਏ। ੧੫ ਮਈ ਨੂੰ ਭਾਈ ਮੋਤਾ ਸਿੰਘ, ਜੋਤਾ ਸਿੰਘ, ਚੰਨਣ ਸਿੰਘ 'ਅਕਾਲੀ' ਹੋਟਲ ਵਾਲਿਆਂ ਦੀ ਕੋਠੀ ਸ੍ਰੀ ਅਖੰਡ ਪਾਠ ਸਾਹਿਬ ਕੀਤਾ।

## ਅਖਾੜੇ ਬਾਰ੍ਹਵੀਂ ਸੰਥਿਆ ਕਥਾ ਦਾ ਭੋਗ

੧੭ ਨੂੰ ਭੋਗ ਪਾ ਕੇ ਸ਼ਾਮ ਨੂੰ ਪਿੰਡ ਅਖਾੜੇ ਆ ਗਏ। ੧੯ ਨੂੰ ਸੰਤਾਂ ਦੇ ਗ੍ਰਹਿ ਵਿਖੇ ਦੋਹਾਂ ਪੋਤਰਿਆਂ ਦੀ ਖ਼ੁਸ਼ੀ ਵਿਚ ਦੋ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤੇ। ਸ਼ਾਮ ਨੂੰ ਗੁਰਦੁਆਰੇ ਦੀਵਾਨ ਸਜਿਆ। ੨੦ ਮਈ ਨੂੰ ਅਖੰਡ ਪਾਠਾਂ ਦੇ ਭੋਗ ਉਪਰੰਤ ਦੋਹਾਂ ਪੋਤਰਿਆਂ ਦੇ ਨਾਮ ਗੁਰਨਾਮ ਸਿੰਘ ਤੇ ਤ੍ਰਿਲੋਚਨ ਸਿੰਘ ਰੱਖੇ। ਸੰਗਤਾਂ ਨੂੰ ਜਲੇਬੀਆਂ ਦਾ ਭੰਡਾਰਾ ਛਕਾਇਆ।

ਇਸੇ ਦਿਨ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਕਥਾ ਦੇ ਭੋਗ ਦੇ ਉਤਸ਼ਾਹ ਨੂੰ ਮੁੱਖ ਰੱਖਦਿਆਂ ਦੋ ਅਖੰਡ ਪਾਠ ਆਰੰਭ ਕੀਤੇ, ਜਿਨਾਂ ਦੇ ਭੋਗ ੨੨ ਮਈ ਨੂੰ ਪਾਏ ਗਏ। ਉਪਰੰਤ ਮਹਲਾ ਨੌਵੇਂ ਦੇ ਸਲੋਕਾਂ ਦੀ ਸੰਥਿਆ ਕਥਾ ਸੰਤਾਂ ਨੇ ਕੀਤੀ। ਗਿਆਨੀ ਸ਼ੇਰ ਸਿੰਘ ਕੋਕਰੀ ਵਾਲੇ ਤੇ ਭੁਝੰਗੀ ਭਗਵਾਨ ਸਿੰਘ ਦੇ ਜਥੇ ਨੇ ਕੀਰਤਨ ਕੀਤਾ, ਰਾਗੀ ਬਲਵੰਤ ਸਿੰਘ ਰਾਇਪੁਰ ਵਾਲਿਆਂ ਵੀ ਕੀਰਤਨ ਸੁਣਾਇਆ। ਇਸ ਮੌਕੇ 'ਤੇ ਸਾਰੇ ਪੰਜਾਬ ਤੋਂ ਸੰਤ ਮਹਾਤਮਾ, ਗੁਣੀ ਗਿਆਨੀ, ਰਾਗੀ, ਕਵੀ ਤੇ ਪ੍ਰਤਿਸ਼ਟਤ ਵਿਅਕਤੀ ਪੁੱਜੇ ਹੋਏ ਸਨ। ਮੱਧ ਵਾਲੇ ਦਿਨ ਮਹੰਤ ਮਾਧੋ ਸਿੰਘ ਅਤੇ ਮੋਨੀ ਜੋਗਿੰਦਰ ਸਿੰਘ ਨੇ ਜਲੇਬੀਆਂ ਦਾ ਲੰਗਰ ਕੀਤਾ। ਭੋਗ ਵਾਲੇ ਦਿਨ ਮਹੰਤ

ਪਿੰਡ ਬੁਰਜ ਲਿਟਾਂ ਜਥੇ ਸਮੇਤ ਆ ਗਏ। ੨੭ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਇਥੇ ਹੀ ਮਨਾਇਆ। ਸਤਿਗੁਰਾਂ ਦੇ ਜੀਵਨ ਤੇ ਸ਼ਹੀਦੀ ਸਬੰਧੀ ਸ਼ਰਧਾ ਭਰੇ ਬਚਨ ਸੁਣਾਏ।

## ਕੋਟਾ ਬੂੰਦੀ

੨੮ ਨੂੰ ਸੁਬ੍ਹਾ ਦੇ ਦੀਵਾਨ ਉਪਰੰਤ ਸਰਦਾਰ ਪਿਆਰ ਸਿੰਘ ਲਾਇਲਪੁਰ ਵਾਲਿਆਂ ਦੇ ਪ੍ਰਲੋਕ ਗਮਨ ਕਰ ਜਾਣ ਸਬੰਧੀ ਪੱਤ੍ਰਿਕਾ ਆਉਣ 'ਤੇ ਉਹਨਾਂ ਦੀ ਅੰਤਮ ਅਰਦਾਸ ਵਿਚ ਸ਼ਾਮਲ ਹੋਣ ਲਈ ਚਾਰ ਸਿੰਘਾਂ ਸਹਿਤ ਕੋਟਾ ਬੂੰਦੀ ਲਈ ਰਵਾਨਾ ਹੋ ਗਏ। ਸ਼ਾਮ ਦੀ ਗੱਡੀ ਚੜ੍ਹ ਕੇ ੯ ਵਜੇ ਦਿੱਲੀ ਜਾ ਉੱਤਰੇ। ਉਥੇ ਸੀਸ ਗੰਜ ਗੁਰਦੁਆਰੇ ਦੇ ਦਰਸ਼ਨ ਕਰ ਕੇ ਰਾਤ ਨੂੰ ਕੋਟਾ ਬੂੰਦੀ ਜਾਣ ਵਾਲੀ ਗੱਡੀ 'ਤੇ ਸਵਾਰ ਹੋ ਗਏ। ੨੯ ਮਈ ਨੂੰ ਸੁਬ੍ਹਾ ੧੧ ਵਜੇ ਸਰਦਾਰ ਹਰਨਾਮ ਸਿੰਘ ਦੀ ਕੋਠੀ ਜਾ ਪੁੱਜੇ। ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ, ਕੀਰਤਨ ਹੋਇਆ। ਸੰਤਾਂ ਮੁਖਵਾਕ ਦੀ ਕਥਾ ਕੀਤੀ। ਸੰਗਤ ਬਹੁਤ ਪ੍ਰੇਮ ਸਹਿਤ ਜੁੜੀ। ਸ਼ਾਮ ਦਾ ਦੀਵਾਨ ਗੁਰਦੁਆਰੇ ਹੋਇਆ। ੩੧ ਨੂੰ ਅਖੰਡ ਪਾਠ ਦਾ ਭੋਗ ਪਿਆ, ਮੁਖਵਾਕ ਦੀ ਕਥਾ ਕੀਤੀ। ਪਿਆਰ ਸਿੰਘ ਦੇ ਜੀਵਨ 'ਤੇ ਚਾਨਣਾ ਪਾਇਆ। ੧ ਜੂਨ ਨੂੰ ਕਥਾ ਉਪਰੰਤ ਗੱਡੀ ਚੜ੍ਹ ਕੇ ਅਗਲੇ ਦਿਨ ੧੨ ਵਜੇ ਪਿੰਡ ਬੁਰਜ ਲਿਟਾਂ ਜਥੇ ਪਾਸ ਪੁੱਜੇ। ਸਿੰਘਾਂ ਦੀ ਬੇਨਤੀ ਮੰਨ ਕੇ ਪੰਜ ਬਾਣੀਆਂ ਦੇ ਅਰਥ ਸੁਣਾਉਣ ਹਿੱਤ ਸ੍ਰੀ ਜਪੁਜੀ ਸਾਹਿਬ ਦੀ ਕਥਾ ਆਰੰਭ ਕੀਤੀ। ੭ ਜੂਨ ਦੀ ਸ਼ਾਮ ਨੂੰ ਤਲਵੰਡੀ ਰਾਇ ਕੀ ਪੁੱਜੇ। ੨੦ ਜੂਨ ਤਕ ਉਥੇ ਰਹੇ। ਇਕ ਦਿਨ ਦਾ ਦੀਵਾਨ ਵਿਚੋਂ ਬੁਰਜ ਹਰੀ ਸਿੰਘ ਵਾਲੇ ਕੀਤਾ।

## ਮੱਦੋ ਕੇ

੨੧ ਜੂਨ ਨੂੰ ਢੁੱਡੀ ਕੇ ਦੀਵਾਨ ਕਰ ਕੇ ਸ਼ਾਮ ਨੂੰ ਮੱਦੋ ਕੇ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਵਿਖੇ ਪਹੁੰਚੇ। ੧੫ ਜੁਲਾਈ ਦੀ ਸਵੇਰ ਤਕ ਦੋਨੋਂ ਵਕਤ ਦੀਵਾਨ ਗੁਰਦੁਆਰੇ ਸਾਹਿਬ ਸਜਦੇ ਰਹੇ। ੩੦ ਜੂਨ ਤੋਂ ੨ ਜੁਲਾਈ ਤਕ ਸਾਲਾਨਾ ਦੀਵਾਨ ਵੀ ਮਨਾਇਆ। ੧੫ ਜੁਲਾਈ ਦੀ ਸ਼ਾਮ ਦੀਵਾਨ ਢੁੱਡੀ ਕੇ ਕੀਤਾ। ਅਗਲੇ ਦਿਨ ਬਾਰਹਮਾਹਾ ਦੀ ਕਥਾ ਬੰਤਾ ਸਿੰਘ ਦੇ ਘਰ ਅਤੇ ਸ਼ਾਮ ਦਾ ਦੀਵਾਨ ਤੇ ਅਗਲੇ ਦਿਨ ਅਖੰਡ ਪਾਠ ਦੇ ਭੋਗ ਉਪਰੰਤ ਸ਼ਬਦ ਦੀ ਕਥਾ ਵੈਦ ਮੁਕੰਦ ਸਿੰਘ ਦੇ ਘਰ ਹੋਈ।

# ਦਾਉਧਰ

੨੨ ਨੂੰ ਦਾਉਧਰ ਪਹੁੰਚ ਗਏ। ੨੯ ਜੁਲਾਈ ਨੂੰ ਸੰਤ ਮੰਗਲ ਸਿੰਘ ਜੀ ਦਾਉਧਰ ਵਾਲਿਆਂ ਦੀ ਬਰਸੀ 'ਤੇ ਭੋਗ ਪਾਇਆ ਗਿਆ। ਰਾਗੀ ਸਿੰਘਾਂ ਦੇ ਕਾਫ਼ੀ ਜਥਿਆਂ ਨੇ ਕੀਰਤਨ ਕੀਤਾ, ਸੰਤਾਂ ਨੇ ਰਸਮਈ ਤੇ ਅਨੰਦਮਈ ਮਹਾਂਵਾਕ ਦੀ ਕਥਾ ਸ੍ਵਣ ਕਰਵਾਈ। ਜਿਸ ਨੂੰ ਸੁਣ ਕੇ ਸੰਗਤਾਂ ਗਦ ਗਦ ਹੋ ਗਈਆਂ। ੧੭ ਅਗਸਤ ਨੂੰ ਅੰਮ੍ਰਿਤ ਸੰਚਾਰ ਹੋਇਆ। ੧੮ ਤਕ ਦਾਉਧਰ ਰਹੇ। ਪਿੰਡ ਦਾਉਧਰ ਦੇ ਇਸ ਸਾਰੇ ਪ੍ਰੋਗਰਾਮ ਸਮੇਂ ਭਾਈ ਪੂਰਨ ਸਿੰਘ, ਭਾਈ ਜਗੀਰ ਸਿੰਘ ਤੇ ਭਾਈ ਕਪੂਰ ਸਿੰਘ ਸਾਰੇ ਭਰਾਵਾਂ ਤੇ ਉਹਨਾਂ ਦੇ ਪਰਿਵਾਰਾਂ ਵੱਲੋਂ ਸਾਰੇ ਜਥੇ ਦੀ ਹਰ ਪ੍ਰਕਾਰ ਦੀ ਸੇਵਾ ਸੰਭਾਲ ਹੋਈ। ਜਥੇ ਦੇ ਸਿੰਘਾਂ ਤੇ ਸੰਤਾਂ ਦੀ ਇਸ ਪਰਿਵਾਰ ਉਪਰ ਬਹੁਤ ਪ੍ਰਸੰਨਤਾ ਸੀ। ਸੰਤ ਜੀ ਨੇ ਇਸ ਪਰਿਵਾਰ ਨੂੰ ਬਹੁਤ ਵਰਦਾਨ ਦਿੱਤੇ।

੧੮ ਨੂੰ ਸੂਬ੍ਹਾ ਢੁੱਡੀ ਕੇ ਵੈਦ ਮੁਕੰਦ ਸਿੰਘ ਦੇ ਘਰ ਪ੍ਰਸ਼ਾਦਾ ਛਕ ਕੇ ਅਜੀਤ ਵਾਲ ਤੋਂ ਗੱਡੀ ਚੜ੍ਹ ਕੇ ਜੰਡਿਆਲਾ ਗੁਰੂ ਵਿਖੇ ਹੰਦਾਲ ਦੇ ਡੇਰੇ 'ਚ ਪੜਾਅ ਕੀਤਾ। ਅਗਲੇ ਦਿਨ ਪੈਦਲ ਚੱਲ ਕੇ ਸ੍ਰੀ ਤਰਨ ਤਾਰਨ ਸਾਹਿਬ ਪੁੱਜੇ। ਇਸ਼ਨਾਨ ਕੀਤੇ, ਪਰਕਰਮਾਂ ਕੀਤੀਆਂ, ਕੀਰਤਨ ਸੁਣਿਆ। ੨੦ ਨੂੰ ਪੈਦਲ ਚੱਲ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ। ਪੰਜਾਂ ਸਰੋਵਰਾਂ 'ਚ ਇਸ਼ਨਾਨ ਕੀਤੇ ਤੇ ਕੀਰਤਨ ਸ੍ਵਣ ਕੀਤਾ। ੨੧ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਉਤਸਵ ਪੁਰਬ ਮਨਾਇਆ, ਜਲੌਅ ਦੇ ਦਰਸ਼ਨ ਕੀਤੇ। ੨੨ ਨੂੰ ਬਾਬਾ ਬਕਾਲਾ ਪੜਾਅ ਕੀਤਾ। ੨੩ ਨੂੰ ਕੀਰਤਨ ਉਪਰੰਤ ਸੁਬ੍ਹਾ ਸ਼ਾਮ ਕਥਾ ਕੀਤੀ। ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ੨੪ ਨੂੰ ਕਰਤਾਰਪੁਰ ਦੇ ਦਰਸ਼ਨ ਕੀਤੇ। ੨੫ ਨੂੰ ਮੁੱਖਵਾਕ ਦੀ ਕਥਾ ਗੁਰਦੁਆਰਾ ਥੰਮ੍ਹ ਸਾਹਿਬ ਕੀਤੀ। ਕਰਤਾਰਪੁਰੀ ਪੁਰਾਤਨ ਹੱਥ ਲਿਖਤ ਬੀੜ ਦੇ ਸ਼ੀਸ਼ ਮਹੱਲ 'ਚ ਦਰਸ਼ਨ ਕੀਤੇ। ਗੁਰਦੁਆਰਾ ਗੰਗਸਰ ਦੇ ਦਰਸ਼ਨ ਕੀਤੇ। ਸ਼ਾਮ ਨੂੰ ਲੁਧਿਆਣੇ ਪੁੱਜੇ। ੨੬,੨੭ ਨੂੰ ਗੁਰਦੁਆਰਾ ਕਲਗੀਧਰ ਲੁਧਿਆਣਾ ਵਿਖੇ ਮੁੱਖਵਾਕ ਦੀ ਕਥਾ ਕੀਤੀ। ੨੭ ਦੀ ਸ਼ਾਮ ਨੂੰ ਬੋਪਾਰਾਇ, ੨੮ ਨੂੰ ਜੱਸੋਵਾਲ, ਗਿਆਨੀ ਗੱਜਣ ਸਿੰਘ ਪਾਸ ਜਾ ਕੇ ੩੧ ਤਕ ਰਹੇ। ਸ਼ਾਮ ਨੂੰ ਕੋਕਰੀ ਕਲਾਂ ਪਹੁੰਚੇ। ੧ ਸਤੰਬਰ ਨੂੰ ਕਥਾ ਕਰ ਕੇ ਭਿੰਡਰ ਕਲਾਂ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਪੁੱਜੇ। ੯, ੧੦, ੧੧ ਨੂੰ ਸਾਲਾਨਾ ਜੋੜ ਮੇਲਾ ਮਨਾਇਆ। ੨੩ ਸਤੰਬਰ ਤਕ ਭਿੰਡਰੀਂ ਰਹੇ। ੨੨ ਸਤੰਬਰ ਨੂੰ ਭਿੰਡਰ ਕਲਾਂ ਹਾਈ ਸਕੂਲ ਦੀ ਇਮਾਰਤ ਦੀ ਨੀਂਹ ਸੰਤਾਂ ਨੇ ਪੰਜ ਪਿਆਰਿਆਂ 'ਚ

ਸ਼ਾਮਲ ਹੋ ਕੇ ਰੱਖੀ। ੨੪, ੨੫ ਨੂੰ ਕੋਕਰੀ ਕਲਾਂ ਦੀਵਾਨ ਕੀਤੇ। ਸੇਵਾ ਗਿਆਨੀ ਸ਼ੇਰ ਸਿੰਘ ਤੇ ਸੰਗਤ ਨੇ ਕੀਤੀ। ੨੬ ਨੂੰ ਤੁਗਲ ਪਿੰਡ ਪੁੱਜੇ। ੨੭, ੨੮ ਨੂੰ ਕਥਾ ਸੰਤ ਇੰਦਰ ਸਿੰਘ ਜੀ ਮੋਨੀ ਨੇ ਕੀਤੀ ਜੋ ਸੰਤਾਂ ਦੇ ਵਿਦਿਆਰਥੀ ਸਨ ਤੇ ਚੰਗੇ ਭਜਨੀਕ ਸਨ। ਸੰਤਾਂ ਨੇ ੩੩ ਸ੍ਵੈਯਾਂ ਤੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਕੀਤੀ। ਤੁਗਲ ਵਿਚ ਸੇਵਾ ਭਾਈ ਅਰਜਨ ਸਿੰਘ ਨੇ ਕੀਤੀ।

## ਤੇਰ੍ਹਵੀਂ ਸੰਥਾ ਕਥਾ ਆਰੰਭ

੫ ਅਕਤੂਬਰ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੇਰ੍ਹਵੀਂ ਸੰਥਾ ਕਥਾ ਆਰੰਭ ਕੀਤੀ। ਭਾਈ ਅਰਜਨ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾ ਕੇ ਦਸਮ ਗ੍ਰੰਥ ਦੀ ਕਥਾ ਆਰੰਭ ਕੀਤੀ। ੧੬ ਨੂੰ ਸੁਧਾਰ ਪਿੰਡ ਪਹੁੰਚ ਗਏ। ੨੬ ਤਕ ਏਥੇ ਰਹੇ। ੨੩ ਨੂੰ ਸੁਧਾਰ ਕਾਲਜ 'ਚ ਦੋਨੋਂ ਸਮੇਂ ਦੇ ਦੀਵਾਨ ਹੋਏ। ੨੭ ਨੂੰ ਪਿੰਡ ਜੋਧ ਪੁੱਜੇ। ੨੮ ਨੂੰ ਪਿੰਡ ਬੁਟਾਰੀ ਭਾਈ ਮੱਲ ਸਿੰਘ ਨਿਹੰਗ ਅਤੇ ਭਾਈ ਮਹਿੰਦਰ ਸਿੰਘ ਦੇ ਗੁਰਦੁਆਰੇ ਪੁੱਜੇ। ੧ ਨਵੰਬਰ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਗੁਰਪੁਰਬ ਸਮੇਂ ਦੋ ਅਖੰਡ ਪਾਠਾਂ ਦੇ ਭੋਗ ਪਾਏ। ਸ੍ਰੀ ਜਪੁਜੀ ਸਾਹਿਬ ਦੀ ਕਥਾ ਦਾ ਭੋਗ ਪਾਇਆ। ਦੀਵਾਨ ਤੋਂ ਬਾਅਦ ਜਲੂਸ ਕੱਢਿਆ। ੮ ਤੋਂ ੧੫ ਤਕ ਪਿੰਡ ਨੰਗਲ, ੧੬ ਤੋਂ ੧੭ ਨੂੰ ਖੇੜਾ ਪਿੰਡ, ੧੮ ਤੋਂ ੧੯ ਮੰਡੀ ਅਹਿਮਦਗੜ੍ਹ (ਛਪਾਰ), ੨੦ ਨੂੰ ਮਾਨਸਾ ਮੰਡੀ, ੨੧ ਨਵੰਬਰ ਤੋਂ ੨੭ ਦਸੰਬਰ ਤਕ ਪਿੰਡ ਮਾਲੋ ਕਾ ਫੱਤਾ ਵਿਖੇ ਸਾਰੇ ਜਥੇ ਸਮੇਤ ਕੀਰਤਨ ਕਥਾ ਦੇ ਪ੍ਰਵਾਹ ਚੱਲਦੇ ਰਹੇ। ਦੋ ਵਾਰ ਅੰਮ੍ਰਿਤ ਸੰਚਾਰ ਹੋਇਆ, ੫੦ ਪ੍ਰਾਣੀ ਗੁਰੂ ਵਾਲੇ ਬਣੇ। ਇਥੇ ਸੇਵਾ ਦਾ ਪ੍ਰਬੰਧ ਗਿਆਨੀ ਅਮਰ ਸਿੰਘ ਜੀ ਕਿਰਤੀ ਨੇ ਕੀਤਾ, ਜੋ ਸੰਤਾਂ ਦੇ ਵਿਦਿਆਰਥੀ ਵਿਦਵਾਨ ਸੱਜਣ ਸਨ ਤੇ ਸੰਤਾਂ ਪਾਸੋਂ ਪੜ੍ਹ ਕੇ ਇਥੇ ਹੀ ਟਿਕੇ ਸਨ। ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਪੜ੍ਹਾ ਰਹੇ ਸਨ। ੨੮ ਨੂੰ ਖਡਿਆਲ ਪਿੰਡ ਪੁੱਜੇ, ਪ੍ਰਬੰਧ ਭਾਈ ਕਰਤਾਰ ਸਿੰਘ ਤੇ ਭਾਈ ਠਾਕੁਰ ਸਿੰਘ ਨੇ ਕੀਤਾ।

## ੫੨ਵਾਂ ਤੇ ੫੩ਵਾਂ ਸਾਲ (ਸੰਨ ੧੯੫੩-੫੪ ਈਸਵੀ)

ਹਰ ਸਾਲ ਦੀ ਤਰ੍ਹਾਂ ਜਨਵਰੀ ੧੯੫੩ ਈਸਵੀ ਤੋਂ ਅਗਸਤ ੧੯੫੪ ਈਸਵੀ ਤਕ ਸੰਤਾਂ ਨੇ ਬਣੇ ਪ੍ਰੋਗਰਾਮਾਂ ਅਨੁਸਾਰ ਵਿਚਰ ਕੇ ਸਿੱਖ ਸੰਗਤਾਂ ਨੂੰ ਕਥਾ ਕੀਰਤਨ ਰਾਹੀਂ ਗੁਰੂ ਚਰਨਾਂ ਨਾਲ ਜੋੜਿਆ।

## ਚਹੁੰ ਤਖ਼ਤਾਂ ਦੀ ਯਾਤਰਾ ਦੌਰਾਨ ਸ੍ਰੀ ਹਜ਼ੂਰ ਸਾਹਿਬ

੧੯੫੪ ਈਸਵੀ ਵਿਚ ੯, ੧੦ ਤੇ ੧੧ ਸਤੰਬਰ ਨੂੰ ਭਿੰਡਰਾਂ ਦਾ ਸਾਲਾਨਾ ਜੋੜ ਮੇਲਾ ਕਰ ਕੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਸੰਤ ਜੀ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਚਲੇ ਗਏ। ਦੁਸਹਿਰੇ 'ਤੇ ਜੋੜ ਮੇਲੇ ਦੇ ਦਰਸ਼ਨ ਕੀਤੇ। ਇਰਦ-ਗਿਰਦ ਗੁਰਦੁਆਰਿਆਂ ਦੀ ਯਾਤਰਾ ਕੀਤੀ। ਨਾਨਕ ਝੀਰੇ ਵੀ ਗਏ। ਇਥੋਂ ਬੰਬਈ ਦੀਆਂ ਸੰਗਤਾਂ ਦੇ ਪ੍ਰੇਮ ਕਰਕੇ ਉੱਥੇ ਜਾ ਦਰਸ਼ਨ ਦਿੱਤੇ। ਸਾਰੇ ਗੁਰਦੁਆਰਿਆਂ 'ਚ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਗੁਰੂ ਤੇ ਗੁਰਬਾਣੀ ਨਾਲ ਜੋੜਿਆ। ਪਹਿਲੀ ਪਾਤਿਸ਼ਾਹੀ ਦਾ ਅਵਤਾਰ ਗੁਰਪੁਰਬ ਇਥੇ ਹੀ ਮਨਾਇਆ। ਨਵੰਬਰ ਦੇ ਅਖ਼ੀਰ ਵਿਚ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਵਿਖੇ ਚਲੇ ਗਏ। ਉਥੇ ਕਾਫ਼ੀ ਸਮਾਂ ਕਥਾ ਕੀਰਤਨ ਦਾ ਅਨੰਦ ਮਾਣਦੇ ਰਹੇ। ਕਲਗੀਧਰ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਦਸੰਬਰ ਦੇ ਤੀਜੇ ਹਫ਼ਤੇ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਇਥੇ ੨੫ ਕੁ ਦਿਨ ਰਹਿ ਕੇ ਕਥਾ ਦੇ ਅਗੰਮੀ ਰਸ ਰਾਹੀਂ ਸੰਗਤਾਂ ਨੂੰ ਕ੍ਰਿਤਾਰਥ ਕਰਦੇ ਰਹੇ।

**੫੪ਵਾਂ ਸਾਲ (ਸੰਨ ੧੯੫੫ ਈਸਵੀ)**

## ਸ੍ਰੀ ਕੇਸਗੜ੍ਹ ਸਾਹਿਬ

੧ ਜਨਵਰੀ ੧੯੫੫ ਈਸਵੀ ਨੂੰ ਪਾਤਿਸ਼ਾਹੀ ਦਸਵੀਂ ਦਾ ਅਵਤਾਰ ਗੁਰਪੁਰਬ ਸ੍ਰੀ ਅਨੰਦਪੁਰ ਸਾਹਿਬ ਮਨਾਇਆ, ਅਖੰਡ ਪਾਠ ਦਾ ਭੋਗ ਪਾਇਆ। ੭੦੬ ਰੁਪਏ ਦਾ ਕੇਸਗੜ੍ਹ ਸਾਹਿਬ ਲੰਗਰ ਕੀਤਾ। ੨੦੦ ਰੁਪਏ ਨਿਹੰਗ ਸਿੰਘਾਂ ਦੇ ਲੰਗਰ ਹਿੱਤ ਤੇ ੩੦੦ ਰੁਪਏ ਨਿਹੰਗ ਸਿੰਘਾਂ ਦੇ ਗੁਰਦੁਆਰੇ ਵਾਸਤੇ ਦਿੱਤੇ। ੫੧ ਰੁਪਏ ਅਨੰਦਗੜ੍ਹ ਦੇ ਲੰਗਰ ਲਈ ਸੰਤ ਜਵਾਲਾ ਸਿੰਘ ਦੇ ਪ੍ਰੇਮੀਆਂ ਨੂੰ ਦਿੱਤੇ। ੨ ਨੂੰ ਕੀਰਤਪੁਰ ਦੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੩ ਨੂੰ ਪੰਜੋਖਰਾ ਸਾਹਿਬ ਪੁੱਜੇ, ਅੰਬਾਲਾ ਸ਼ਹਿਰ ਤੋਂ ਗੱਡੀ ਰਾਹੀਂ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ। ੮ ਨੂੰ ਛੇ ਸ੍ਰੀ ਅਖੰਡ ਪਾਠ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਕਰਵਾਏ। ਇਕ ਅਖੰਡ ਪਾਠ ਸ੍ਰੀ ਅਕਾਲ ਤਖ਼ਤ ਸਾਹਿਬ ਕਰਵਾਇਆ, ਰਾਗ ਮਾਲਾ ਸਹਿਤ ਭੋਗ ਪਾਇਆ। ੨੫੦ ਰੁਪਏ ਦਾ ਖੀਰ ਦਾ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਦੇ ਲੰਗਰ 'ਚ ਕੀਤਾ। ੫੧ ਰੁਪਏ ਸੰਤ ਰਣ ਸਿੰਘ ਦੇ ਡੇਰੇ ਲੰਗਰ ਨੂੰ ਦਿੱਤੇ। ੯ ਨੂੰ ਅੰਮ੍ਰਿਤਸਰ ਦੇ ਸਾਰੇ

ਗੁਰਦੁਆਰਿਆਂ ਦੀ ਯਾਤਰਾ ਕੀਤੀ, ਦੇਗਾਂ ਕਰਵਾਈਆਂ। ਭਾਈ ਸੁੰਦਰ ਸਿੰਘ ਦੇ ਪਰਿਵਾਰ ਦੀ ਸੇਵਾ ਸ਼ਲਾਘਾ ਯੋਗ ਹੈ। ੧੦ ਨੂੰ ਪੰਜਾਂ ਸਰੋਵਰਾਂ ਦੇ ਇਸ਼ਨਾਨ ਕੀਤੇ। ਸ਼ਾਮ ਨੂੰ ਬੋਪਾਰਾਇ ਆ ਗਏ। ੧੧ ਨੂੰ ਭਿੰਡਰ ਕਲਾਂ ਪਹੁੰਚ ਕੇ ਸਾਰੇ ਤਖ਼ਤਾਂ ਦੀ ਯਾਤਰਾ ਦੀ ਖ਼ੁਸ਼ੀ ਵਿਚ ਦੇਗਾਂ ਕਰਾਈਆਂ, ਅਰਦਾਸਾਂ ਕੀਤੀਆਂ। ੧੨ ਨੂੰ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਦੀ ਨਵੀਂ ਬਿਲਡਿੰਗ ਦੀ ਖ਼ੁਸ਼ੀ ਵਿਚ ਅਖੰਡ ਪਾਠ ਆਰੰਭ ਕਰ ਕੇ ਮਾਘੀ ਦੇ ਦਿਨ ੧੪ ਨੂੰ ਭੋਗ ਪਾਏ। ੧੩ ਨੂੰ ਨਗਰ ਕੀਰਤਨ ਕੱਢਿਆ, ਸੰਗਤਾਂ ਬਹੁਤ ਜੁੜੀਆਂ। ੧੫ ਨੂੰ ਸ਼ਾਮ ਦਾ ਦੀਵਾਨ ਨਗਰ ਵਿਚ ਕੀਤਾ। ੧੭ ਤਕ ਸੁਬ੍ਹਾ ਦਾ ਦੀਵਾਨ ਗੁਰਦੁਆਰੇ ਤੇ ਸ਼ਾਮ ਦਾ ਪਿੰਡ ਵਿਚ ਹੁੰਦਾ ਰਿਹਾ। ੧੭ ਦੀ ਕਥਾ ਤੋਂ ਬਾਅਦ ਪਿੰਡ ਰੌਲੀ ਭਾਈ ਹਰਜੰਤ ਸਿੰਘ ਦੇ ਘਰ ਪੁੱਜੇ। ੧੮ ਨੂੰ ਸੁਬ੍ਹਾ ਦਾ ਦੀਵਾਨ ਤੇ ਲੰਗਰ ਦੁਸਾਂਝ ਭਾਈ ਹਰਦਿੱਤ ਸਿੰਘ ਦੇ ਘਰ ਹੋਇਆ। ਸ਼ਾਮ ਨੂੰ ਫ਼ਿਰੋਜ਼ਪੁਰ ਦੇ ਨੇੜੇ ਧੀਰੇ ਪੱਤਰੇ ਪਹੁੰਚ ਗਏ। ਇਥੋਂ ਦੇ ਸਿੰਘ ਜ਼ਿਆਦਾ ਕਾਨ੍ਹੇ ਕਾਛੇ ਤੋਂ ਆਏ ਹੋਏ ਸਨ ਤੇ ਭਗਤ ਉਜਾਗਰ ਸਿੰਘ ਦੇ ਸਤਿਸੰਗੀ ਸਨ। ਇਹਨਾਂ ਸਿੰਘਾਂ ਨੇ ਚੜ੍ਹਦੀ ਕਲਾ ਵਿਚ ਸੇਵਾ ਕੀਤੀ। ੪ ਫ਼ਰਵਰੀ ਦੀ ਸਵੇਰ ਤਕ ਦੋਨੋਂ ਸਮੇਂ ਦੀਵਾਨ ਸਜਦੇ ਰਹੇ। ੪ ਦੀ ਦੁਪਹਿਰ ਬਾਅਦ ਜਥਾ ਰੌਲੀ ਪਹੁੰਚ ਗਿਆ। ਮਹਾਂਪੁਰਖਾਂ ਨੇ ਕੁਝ ਸਿੰਘਾਂ ਸਮੇਤ ਪਿੰਡ ਚੋਟੀਆਂ ਭਾਈ ਚੰਨਣ ਸਿੰਘ ਦੇ ਘਰ ਲੰਗਰ ਛਕਿਆ। ਗੁਰਦੁਆਰੇ ਦੀਵਾਨ ਸਜਾਇਆ। ਰਾਤ ਨੂੰ ਬਹਾਦਰ ਸਿੰਘ (ਮੋਰ ਮੁਕਟ) ਦੇ ਭਾਣਜੇ ਸੱਜਣ ਸਿੰਘ ਦੇ ਘਰ ਪਿੰਡ ਮਹੇਸ਼ਰੀ ਪੁੱਜੇ। ਮਹੇਸ਼ਰੀ ਤੋਂ ਰੌਲੀ ਤੇ ਰੌਲੀ ਤੋਂ ਅਖਾੜਾ ਪੁੱਜ ਕੇ ਭੁਝੰਗੀ ਭਗਵਾਨ ਸਿੰਘ ਜੀ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਕੀਤਾ। ੧੩, ੧੪, ੧੫ ਫ਼ਰਵਰੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਸਾਲਾਨਾ ਜੋੜ ਮੇਲਾ ਪਿੰਡ ਬੋਪਾਰਾਇ ਮਨਾਇਆ। ੧੮ ਫ਼ਰਵਰੀ ਤੋਂ ੯ ਮਾਰਚ ਤਕ ਪੱਖੋਵਾਲ ਕਥਾ ਕੀਰਤਨ ਦਾ ਪ੍ਰੋਗਰਾਮ ਹੋਇਆ। ਅੰਮ੍ਰਿਤ ਸੰਚਾਰ ਹੋਇਆ, ੫੧ ਮਾਈ ਭਾਈ ਗੁਰੂ ਵਾਲੇ ਬਣੇ। ਪੈਦਲ ਚੱਲ ਕੇ ਰਾਜਗੜ੍ਹ (ਰਾਏਕੋਟ ਲਾਗੇ) ਪੁੱਜੇ। ੮ ਦਿਨ ਰਹੇ। ੩੪ ਪ੍ਰੇਮੀਆਂ ਨੇ ਅੰਮ੍ਰਿਤ ਛਕਿਆ। ਇਕ ਹਫ਼ਤਾ ਹਲਵਾਰੇ, ਇਕ ਹਫ਼ਤਾ ਜੱਸੋਵਾਲ, ੫ ਨੂੰ ਮਿਆਣੀ ਪੁੱਜੇ, ੬ ਨੂੰ ਅਖੰਡ ਪਾਠ ਉਪਰੰਤ ਕਥਾ ਕਰ ਕੇ ਪਟਿਆਲੇ ਸਰਦਾਰ ਤਰਲੋਕ ਸਿੰਘ ਤੇ ਮਾਤਾ ਰਛਪਾਲ ਕੌਰ ਦੀ ਕੋਠੀ ਪੁੱਜੇ। ੭ ਨੂੰ ਗੁਰਦੁਆਰਾ ਦੂਖ ਨਿਵਾਰਨ ਕਥਾ ਸ੍ਰਵਣ ਕਰਾਈ। ੪ ਨੂੰ ਕੋਠੀ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸ਼ਬਦ ਦੀ ਕਥਾ ਸੰਤਾਂ ਨੇ ਵੈਰਾਗਮਈ ਰਸ 'ਚ ਕੀਤੀ। ਮਾਤਾ ਰਛਪਾਲ ਕੌਰ ਸਰਦਾਰ ਤਰਲੋਕ ਸਿੰਘ

ਵੱਲੋਂ ੪੦੦ ਰੁਪਏ ਦੇ ਬਸਤਰ ਸਿੰਘਾਂ ਦੇ ਕਛਹਿਰਿਆਂ ਲਈ ਅਰਦਾਸ ਕਰਵਾਏ। ੯ ਨੂੰ ਸ਼ਬਦ ਦੀ ਕਥਾ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਕੀਤੀ ਤੇ ਸ਼ਾਮ ਦੀ ਕਥਾ ਮੁਹੱਲਾ ਸੁਖਦਾਸਪੁਰਾ ਵਿਖੇ ਕੀਤੀ।

## ਸ੍ਰੀ ਦਮਦਮਾ ਸਾਹਿਬ

੧੦ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਪਹੁੰਚ ਗਏ। ਸ਼ਾਮ ਦੀ ਕਥਾ ਬੁੰਗਾ ਮਸਤੂਆਣਾ ਵਿਖੇ ਕੀਤੀ। ੧੧ ਨੂੰ ਵੀ ਸੁਬ੍ਹਾ ਦੀ ਕਥਾ ਉਥੇ ਹੀ ਕੀਤੀ। ਬਾਅਦ 'ਚ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੧੨ ਨੂੰ ਸੁਬ੍ਹਾ ਦੀ ਕਥਾ ਮਾਤਾ ਦੇ ਗੁਰਦੁਆਰੇ ਤੇ ਸ਼ਾਮ ਦਾ ਦੀਵਨ ਬੁੰਗਾ ਮਸਤੂਆਣਾ ਵਿਖੇ ਹੋਇਆ। ੧੩ ਨੂੰ ਗੁਰਦੁਆਰਾ ਜੰਡਸਰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਬਾਰਹਮਾਹਾ ਦੀ ਕਥਾ ਕੀਤੀ। ਇਹ ਅਖੰਡ ਪਾਠ ਬਾਬਾ ਜਵਾਲਾ ਸਿੰਘ ਹਰਖੋਵਾਲ ਵਾਲਿਆਂ ਵੱਲੋ ਆਰੰਭ ਕਰਵਾਇਆ ਗਿਆ ਸੀ। ੧੬ ਨੂੰ ਅੰਬਾਲੇ ਗੁਰਦੁਆਰਾ ਬਾਉਲੀ ਸਾਹਿਬ ਪਾਤਿਸ਼ਾਹੀ ਛੇਵੀਂ ਪੁੱਜੇ। ੨੨ ਤਕ ਇਥੇ ਰਹੇ। ੨੩ ਨੂੰ ਸੰਤ ਅੰਮ੍ਰਿਤਸਰ ਪੁੱਜੇ। ਮੰਗਲਾਂ ਬਾਰੇ ਚੱਲ ਰਹੇ ਵਾਦ-ਵਿਵਾਦ ਦੇ ਹੱਲ ਲਈ ਵਿਦਵਾਨਾਂ ਦੀ ਇਕੱਤਰਤਾ ਵਿਚ ਸ਼ਾਮਲ ਹੋਏ। ਜਥਾ ਪੰਜੋਖਰਾ ਸਾਹਿਬ ਪੁੱਜ ਗਿਆ, ੧੫ ਸਿੰਘ ਗੁਰਦੁਆਰਾ ਪਾਉਂਟਾ ਸਾਹਿਬ ਦੀ ਯਾਤਰਾ 'ਤੇ ਚਲੇ ਗਏ।

## ਪੰਜੋਖਰਾ ਸਾਹਿਬ

੨੬ ਅਪ੍ਰੈਲ ਨੂੰ ਸੰਤ ਪੰਜੋਖਰਾ ਸਾਹਿਬ ਆ ਗਏ ਤੇ ੨੧ ਮਈ ਤਕ ਰਹੇ। ੧੦ ਮਈ ਨੂੰ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਹਰੇ 'ਤੇ ਲੱਗੀ ਪਾਬੰਦੀ ਤੋੜਨ ਲਈ ਮਾਸਟਰ ਤਾਰਾ ਸਿੰਘ ਨੇ ੧੧ ਸਿੰਘਾਂ ਦਾ ਜਥਾ ਲੈ ਕੇ ਗ੍ਰਿਫ਼ਤਾਰੀ ਦਿੱਤੀ, ਮੋਰਚਾ ਲੱਗ ਗਿਆ। ੧੧ ਮਈ ਨੂੰ ਇਕ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਕੇਹਰ ਸਿੰਘ ਦੇ ਘਰ ਤੇ ਦੂਜੇ ਦਾ ਮਿਸਤਰੀ ਸਾਧੂ ਸਿੰਘ ਦੇ ਘਰ ਪਾਇਆ। ਦੋਹੀਂ ਥਾਈਂ ਕਥਾ ਕੀਤੀ। ਉਪਰੰਤ ਗੁਰਦੁਆਰੇ ਸਾਹਿਬ ਗਿਆਨੀ ਨਿਰੰਜਨ ਸਿੰਘ ਜੀ ਕਾਨ੍ਹਾ ਕਾਛਾ ਤੇ ਸਰਦਾਰ ਸੁੰਦਰ ਸਿੰਘ ਵੱਲੋਂ ਆਪਣੇ ਪੁੱਤਰ ਮਨਮੋਹਨ ਸਿੰਘ ਦੇ ਘਰ ਲੜਕਾ ਹੋਣ ਦੀ ਖ਼ੁਸ਼ੀ 'ਚ ਰੱਖੇ ਦੋਹਾਂ ਸ੍ਰੀ ਅਖੰਡ ਪਾਠਾਂ ਦਾ ਭੋਗ ਪਾਇਆ। ਸੰਤਾਂ ਨੇ ਸ਼ਬਦ ਦੀ ਕਥਾ ਕੀਤੀ। ੧੭ ਮਈ ਨੂੰ ਰਾਗੀ ਹਰਨਾਮ ਸਿੰਘ ਵੱਲੋਂ ਆਰੰਭ ਕੀਤੇ ਅਖੰਡ ਪਾਠ ਦਾ ਭੋਗ ਪਿਆ। ਤਿੰਨੇ ਦਿਨ ਰਾਗੀ ਹਰਨਾਮ ਸਿੰਘ ਲਾਇਲਪੁਰ ਵਾਲੇ, ਜੋ ਉਹਨਾਂ

ਦਿਨਾਂ 'ਚ ਸਹਾਰਨਪੁਰ ਤੋਂ ਆਏ ਸਨ, ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ੨੧ ਨੂੰ ੧੧ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

## ਨਾਭਾ ਸਾਹਿਬ

ਸ਼ਾਮ ਨੂੰ ਚੰਡੀਗੜ੍ਹ ਨੇੜੇ ਨਾਭਾ ਸਾਹਿਬ ਗੁਰਦੁਆਰਾ ਪਾਤਿਸ਼ਾਹੀ ਨੌਵੀਂ ਤੇ ਦਸਵੀ ਪਿੰਡ ਦਿਆਲਪੁਰ ਪੁੱਜੇ। ੨੧ ਮਈ ਤੋਂ ੨੫ ਜੂਨ ਤਕ ਨਾਭਾ ਸਾਹਿਬ ਜਥਾ ਰਿਹਾ।

੨੮ ਨੂੰ ਮਹਾਂਪੁਰਖਾਂ ਨੇ ਰਾਤ ਸੁਪਨੇ ਵਿਚ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਤੇ ਕੀਤੀ ਆਗਿਆ ਦੀ ਸਾਰੀ ਵਾਰਤਾ ਦੱਸੀ ਕਿ ਭਿਆਨਕ ਸਮਾਂ ਤੇ ਪੰਥ 'ਤੇ ਔਕੜ ਕਰਕੇ ਗੁਰੂ ਜੀ ਨੇ ਮੈਨੂੰ ਚੌਪਈ ਸਾਹਿਬ ਦਾ ਪਾਠ ਕਰਨ ਲਹੀ ਕਿਹਾ ਹੈ। ਮੈਂ ਤੁਹਾਡੇ ਵਿਚ ਰਹਿੰਦਾ ਹਾਂ, ਇਸ ਲਈ ਸਾਰੇ ਜਥੇ ਨੂੰ ਰਾਤ ਦੇ ਵਕਤ ਸੋਹਿਲੇ ਦੇ ਪਾਠ ਤੋਂ ਪਹਿਲਾਂ ਸ੍ਰੀ ਚੌਪਈ ਸਾਹਿਬ ਦਾ ਪਾਠ ਕਰਨ ਦੀ ਆਗਿਆ ਹੈ। ਜੋ ਆਪਣੇ ਨਿੱਤਨੇਮ ਤੋਂ ਵੱਖਰਾ ਸਿੰਘ ਕਰਨ ਲੱਗੇ। ੩੦ ਮਈ ਨੂੰ ਬਾਬਾ ਜੀਤਾ ਸਿੰਘ ਢੁੱਡੀਕੇ ਦਾ ਦੇਹਾਂਤ ਸੁਣ ਕੇ ਉਸ ਨਮਿੱਤ ਸਾਰੇ ਜਥੇ ਦੇ ਸਿੰਘਾਂ ਪਾਸੋਂ ਆਪਣੇ ਨਿੱਤਨੇਮ ਤੋਂ ਵੱਖਰਾ ਪੰਜ ਬਾਣੀਆਂ, ਸ੍ਰੀ ਸੁਖਮਨੀ ਸਾਹਿਬ, ਆਸਾ ਦੀ ਵਾਰ, ਰਹਰਾਸਿ, ਸੋਹਿਲੇ ਆਦਿ ਬਾਣੀਆਂ ਦਾ ਨਿੱਤਨੇਮ ਕਰਵਾਇਆ। ੭ ਜੂਨ ਨੂੰ ਸੰਗਤਾਂ ਦੀ ਪ੍ਰੇਰਨਾ ਅਨੁਸਾਰ ਪਾਣੀ ਦੀ ਕਮੀ ਕਰ ਕੇ ਬਾਉਲੀ ਸਾਹਿਬ ਦੀ ਕਾਰ ਸੇਵਾ ਆਰੰਭ ਕਰਵਾਈ। ੨੬ ਤੋਂ ਰਾਜਪੁਰਾ ਜੰਕਸ਼ਨ ਗੁਰਦੁਆਰੇ ਕਥਾ ਕੀਰਤਨ ਦਾ ਪ੍ਰੋਗਰਾਮ ਆਰੰਭ ਹੋਇਆ। ੨੮ ਨੂੰ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਦਰਸ਼ਨ ਬਖ਼ਸ਼ੇ। ੨੯ ਨੂੰ ਪਿੰਡ ਨਸਰ ਪੁਰ ਪੁੱਜ ਕੇ ਸੰਤ ਅਜੀਤ ਸਿੰਘ ਜੀ (ਜੋ ਦਿਨ ਰਾਤ ਆਪਣੇ ਖੇਤਾਂ ਵਿਚ ਬੈਠੇ ਭਜਨ ਕਰਦੇ ਰਹਿੰਦੇ ਸਨ) ਦੇ ਦਰਸ਼ਨ ਕੀਤੇ। ਇਕ ਘੰਟਾ ਬਚਨ-ਬਿਲਾਸ ਹੁੰਦੇ ਰਹੇ। ਸੰਤਾਂ ਕਿਹਾ :

***'ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥੩॥'***

*[ਬਸੰਤੁ ਮਹਲਾ ੫, ਅੰਗ—੧੧੮੦]*

ਆਗਿਆ ਲੈ ਕੇ ਸ਼ਾਮ ਨੂੰ ਵਾਪਸ ਰਾਜਪੁਰੇ ਪੁੱਜੇ। ੧੩ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

## ਗਣੇਸ਼ਪੁਰੇ

੨੨ ਦੀ ਸ਼ਾਮ ਨੂੰ ਗਣੇਸ਼ਪੁਰੇ ਪੁੱਜੇ। ਬਾਬਾ ਲਾਭ ਸਿੰਘ ਨੇ ਜਥੇ ਦੀ ਸੇਵਾ-ਸੰਭਾਲ ਕੀਤੀ। ਬਾਬਾ ਲੱਖੋ ਦੀ ਬੇਨਤੀ 'ਤੇ ਗਣੇਸ਼ਪੁਰੇ

ਪਾਤਿਸ਼ਾਹੀ ਛੇਵੀਂ ਨੇ ਚਰਨ ਪਾਏ ਸਨ, ਜਿਸ ਥੜ੍ਹੇ ਉਪਰ ਗੁਰੂ ਹਰਿਗੋਬਿੰਦ ਸਾਹਿਬ ਜੀ ਬੈਠੇ ਸਨ, ਦੋ ਮੰਜ਼ਿਲਾ ਮੰਜੀ ਸਾਹਿਬ ਗੁੰਬਦ ਸਹਿਤ ਬਾਬਾ ਲਾਭ ਸਿੰਘ ਨੇ ਬਣਵਾਇਆ, ਉਸ ਦੀ ਚੱਠ ਲਈ ਦੋ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ ਗਏ। ਇਕ ਬਾਬਾ ਲਾਭ ਸਿੰਘ ਵੱਲੋਂ ਤੇ ਦੂਜਾ ਸੰਤਾਂ ਦੇ ਘਰੋਂ ਮਾਤਾ ਕਿਸ਼ਨ ਕੌਰ ਵੱਲੋਂ ਰਖਵਾਇਆ ਗਿਆ ਸੀ। ਸੰਗਤਾਂ ਨੂੰ ਅੰਬਾਂ ਦੇ ਖੁੱਲ੍ਹੇ ਗੱਫੇ ਛਕਾਏ ਗਏ।

੪ ਜੁਲਾਈ ਚੱਲਦੇ ਅਕਾਲੀ ਮੋਰਚੇ ਸਮੇਂ ਸਰਕਾਰ ਨੇ ਪੁਲਿਸ ਤੋਂ ਹੱਲਾ ਕਰਵਾ ਕੇ ਸਰਾਂ, ਦਫ਼ਤਰ ਮੰਜੀ ਸਾਹਿਬ ਤੇ ਲੰਗਰ 'ਤੇ ਕਬਜ਼ਾ ਕਰ ਲਿਆ। ੨੫੦ ਟੀਅਰ ਗੈਸ ਦੇ ਗੋਲੇ ਤੇ ਬੰਦੂਕਾਂ ਦੀਆਂ ਗੋਲੀਆਂ ਚਲਾਈਆਂ, ਕਾਫ਼ੀ ਸਿੰਘ ਜ਼ਖ਼ਮੀ ਹੋ ਗਏ, ਚਾਰ ਸਿੰਘ ਸ਼ਹੀਦ ਹੋ ਗਏ। ੧੨ ਹਜ਼ਾਰ ਸਿੰਘ ਜੇਲ੍ਹਾਂ ਵਿਚ ਕੈਦ ਸਨ। ਅੰਤ ਸਰਕਾਰ ਨੂੰ ਛੱਡਣੇ ਪਏ। ਭੀਮ ਸੈਨ ਸੱਚਰ ਮੁੱਖ ਮੰਤਰੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਮੁਆਫ਼ੀ ਮੰਗੀ। ੭ ਜੁਲਾਈ ਨੂੰ ਦੋਨੋਂ ਸਮੇਂ ਦੇ ਦੀਵਾਨ ਪਿੰਡ ਨੰਗਲ ਵਿਚ ਹੋਏ। ਸੁਬ੍ਹਾ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਹੋਈ ਤੇ ਸ਼ਾਮ ਨੂੰ ਕੀਰਤਨ ਉਪਰੰਤ ਸ੍ਰੀ ਜਾਪੁ ਸਾਹਿਬ ਅਤੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਕੀਤੀ। ਪਿੰਡ ਨੰਗਲ, ਜੋ ਗੁਰਦੁਆਰਾ ਸੰਤ ਬਿਸ਼ਨ ਸਿੰਘ ਜੀ ਨੇ ਆਪ ਸੇਵਾ ਕਰ ਕੇ ਬਣਵਾਇਆ ਸੀ, ਉਸ ਦੀ ਚੱਠ ਦਾ ਸਮਾਗਮ ਸੀ। ਇਸ ਦਿਨ ਪਹਿਲੀ ਵਾਰ ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਸ੍ਰੀ ਸਹਿਜ ਪਾਠ ਦਾ ਭੋਗ ਪਾਇਆ। ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਨੇ ਵੀ ਦਰਸ਼ਨ ਬਖ਼ਸ਼ੇ। ੯ ਨੂੰ ਨੰਗਲ ਕੁਟੀਆ ਵਿਚ ਜਲੇਬੀਆਂ ਦਾ ਭੰਡਾਰਾ ਵਰਤਾਇਆ। ਗਣੇਸ਼ਪੁਰ ਦੇ ਪੜਾਅ 'ਤੇ ਅੰਬਾਂ ਦੇ ਖੁੱਲ੍ਹੇ ਗੱਫੇ ਵਰਤਦੇ ਰਹੇ। ੧੦ ਜੁਲਾਈ ਨੂੰ ਪਿੰਡ ਹਰਖੋਵਾਲ ਡੇਰਾ ਸੰਤਗੜ੍ਹ ਵਿਖੇ ਪੁੱਜੇ। ੧੯ ਜੁਲਾਈ ਤਕ ਦੀਵਾਨ ਸਜਦੇ ਰਹੇ। ਇਕ ਦਿਨ ਭਾਈ ਸਾਧੂ ਸਿੰਘ ਕਲਰਕ (ਅਭਿਆਸੀ ਸਿੰਘ) ਜਲੰਧਰ ਤੋਂ ਦਰਸ਼ਨਾਂ ਲਈ ਪੁੱਜੇ। ਹਰਖੋਵਾਲ ਪਿੰਡ, ਇਲਾਕੇ ਦੀ ਸੰਗਤ, ਸੰਤਗੜ੍ਹ ਦੀ ਸੰਗਤ ਤੇ ਸੰਤ ਜਵਾਲਾ ਸਿੰਘ ਦੇ ਸੇਵਕਾਂ ਨੇ ਜਥੇ ਦੀ ਬਹੁਤ ਸੇਵਾ ਤੇ ਬੇਅੰਤ ਸਤਿਕਾਰ ਕੀਤਾ। ਸਿੰਘਾਂ ਲਈ ਕੱਪੜਾ ਭੇਟ ਕੀਤਾ। ੩੦ ਨੂੰ ਅੰਮ੍ਰਿਤਸਰ ਪੁੱਜੇ। ੩੧ ਨੂੰ ਪੰਜ ਸਰਵੋਰਾਂ ਦੇ ਇਸ਼ਨਾਨ ਕੀਤੇ।

## ਭੂਰੇ

੧ ਅਗਸਤ ਨੂੰ ਭਾਈ ਬਿਧੀ ਚੰਦ ਦੇ ਪਿੰਡ ਸੁਰ ਸਿੰਘ ਦਰਸ਼ਨ ਕਰ ਕੇ ਸ਼ਾਮ ਨੂੰ ਪਿੰਡ ਭੂਰੇ ਪੁੱਜੇ। ੭ ਨੂੰ ੧੩ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੮ ਨੂੰ ਗਿਆਨੀ ਸ਼ੇਰ ਸਿੰਘ, ਭਾਈ ਭਗਵਾਨ ਸਿੰਘ ਦੇ ਜਥੇ ਨੇ ਕੀਰਤਨ ਕੀਤਾ। ਸੰਗਰਾਂਦ ਤਕ ਕੀਰਤਨ ਕਰਦੇ ਰਹੇ। ੨੦ ਨੂੰ ਦੁਪਹਿਰ ਦਾ ਲੰਗਰ ਖੇਮਕਰਨ ਛਕਿਆ। ਪਾਤਿਸ਼ਾਹੀ ਤੀਜੀ ਤੇ ਨੌਵੀਂ ਦੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਪਾਤਿਸ਼ਾਹੀ ਤੀਜੀ ਦਾ ਸਿੱਖ ਖੇਡਾ ਸੋਇਨੀ ਇਥੋਂ ਦਾ ਹੀ ਸੀ, ਜਿਸ ਦੇ ਪ੍ਰੇਮ ਕਰਕੇ ਸਤਿਗੁਰਾਂ ਏਥੇ ਚਰਨ ਪਾਏ ਸਨ। ਪਾਤਿਸ਼ਾਹੀ ਨੌਵੀਂ ਦਾ ਸਿੱਖ ਬਾਬਾ ਧਿਙਾਣਾ ਸੀ, ਜਿਸ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ, ਜੋ ਚਿਰ ਤੋਂ ਦਰਸ਼ਨਾਂ ਦਾ ਪਿਆਸਾ ਸੀ। ਭਗਤ ਉਜਾਗਰ ਸਿੰਘ, ਭਾਈ ਸ਼ਿੰਗਾਰਾ ਸਿੰਘ ਅਤੇ ਸੰਤ ਗਿਆਨੀ ਕਰਤਾਰ ਸਿੰਘ ਜੀ ਨੇ ਬੜੀ ਸੇਵਾ ਕੀਤੀ। ੨ ਸਤੰਬਰ ਤਕ ਜਥਾ ਇਥੇ ਹੀ ਰਿਹਾ। ੩ ਦੀ ਸ਼ਾਮ ਨੂੰ ਸੰਤ ਬੋਪਾਰਾਇ ਪੁੱਜੇ, ਪਰ ਜਥਾ ਭੂਰੇ ਰਿਹਾ।

## ਭਿੰਡਰੀਂ

੫ ਸਤੰਬਰ ਸ਼ਾਮ ਸੰਤ ਜੀ ਵੀ ਤੇ ਸਾਰਾ ਜਥਾ ਵੀ ਭਿੰਡਰੀਂ ਪੁੱਜ ਗਿਆ। ੬ ਨੂੰ ੮ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤੇ। ੭ ਨੂੰ ਮੱਧ ਲੱਗੇ। ਪਿੰਡ ਸਲਾਰ ਤੋਂ ਭਾਈ ਗੁਰਨਾਮ ਸਿੰਘ ਦੀ ਮਾਈ ਸੰਤ ਕੌਰ ਨੇ ੧੦੫ ਰੁਪਏ ਦੇ ਘਿਉ ਦੀ ਕੜਛੀ ਵਰਤਾਈ। ੮ ਨੂੰ ਅਖੰਡ ਪਾਠਾਂ ਦੇ ਭੋਗ ਉਪਰੰਤ ਲੰਗਰ ਵਿਚ ਕੜਛੀ ਖੁੱਲ੍ਹੀ ਵਰਤੀ। ੧੦ ਨੂੰ ਇਕ ਅਖੰਡ ਪਾਠ ਦਾ ਭੋਗ ਪਿਆ। ੯ ਤੇ ੧੦ ਨੂੰ ਕੜਛੀ ਵਰਤੀ। ੧੦ ਨੂੰ ਸਾਲਾਨਾ ਦੀਵਾਨ ਦਾ ਪਹਿਲਾ ਦਿਨ ਸੀ। ੧੧ ਤੇ ੧੨ ਨੂੰ ਵੀ ਦੀਵਾਨ ਸਜੇ। ਤਿੰਨ ਦਿਨ ਰਾਗੀ, ਢਾਡੀ, ਗੁਣੀ-ਗਿਆਨੀ, ਪ੍ਰਚਾਰਕ, ਮਹਾਂਪੁਰਖ, ਸੰਤ, ਭਗਤ, ਗੁਰਸਿੱਖ, ਕਵੀਸ਼ਰ ਪੁੱਜੇ। ਸੰਗਤਾਂ ਨੂੰ ਨਿਹਾਲ ਕੀਤਾ। ਅੰਮ੍ਰਿਤ ਸੰਚਾਰ ਕੀਤਾ, ੮੪ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ।

## ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ

੧੬ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਦਰਸ਼ਨ ਕੀਤੇ। ੧੮ ਨੂੰ ਬਾਬਾ ਖੜਕ ਸਿੰਘ ਦੇ ਡੇਰੇ ਸਰਦਾਰ ਸੁੰਦਰ ਸਿੰਘ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ

ਦਾ ਭੋਗ ਪਾਇਆ। ੧੭ ਨੂੰ ਪਹਿਲਾ ਪ੍ਰਕਾਸ਼ ਉਤਸਵ ਮਨਾਇਆ। ਇਸ਼ਨਾਨ ਕੀਤੇ, ਕੀਰਤਨ ਸੁਣਿਆ ਤੇ ਜਲੌਅ ਦੇ ਦਰਸ਼ਨ ਕੀਤੇ। ਸ਼ਾਮ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਸ਼ਸਤਰਾਂ ਦੇ ਦਰਸ਼ਨ ਤੇ ਆਤਿਸ਼ਬਾਜ਼ੀ ਵੇਖੀ।

## ਸ੍ਰੀ ਤਰਨ ਤਾਰਨ ਸਾਹਿਬ

੧੮ ਦੀ ਸ਼ਾਮ ਨੂੰ ਸ੍ਰੀ ਤਰਨ ਤਾਰਨ ਵਿਖੇ ਕੰਬੋਆਂ ਤੇ ਪਸ਼ੌਰੀਆਂ ਦੀ ਧਰਮਸਾਲਾ 'ਚ ਜਥੇ ਦਾ ਉਤਾਰਾ ਕੀਤਾ। ਭਾਈ ਸਾਹਿਬ ਸਿੰਘ ਨੇ ਡੇਢ ਹਜ਼ਾਰ ਰੁਪਿਆ ਆਪਣੀ ਕਮਾਈ 'ਚੋਂ ਇਕੱਠਾ ਕਰ ਕੇ ਸੰਗਤ ਦੇ ਲੰਗਰ ਦਾ ਪ੍ਰਬੰਧ ਕੀਤਾ। ਭੂਰਿਆਂ ਤੋਂ, ਮੁਨਾਵੇਂ ਤੋਂ, ਬੀਕਾਨੇਰ ਤੋਂ ੧੫੦ ਸਿੰਘ ਗੁਰਮੁਖ ਜੀਵਨ ਵਾਲੇ ਕਥਾ ਸੁਣਨ ਲਈ ਤੀਰਥ ਉਪਰ ਇਕੱਤਰ ਹੋਏ। ੨੮ ਸਤੰਬਰ ਨੂੰ ੮ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੧ ਅਕਤੂਬਰ ਨੂੰ ਸਰਹਾਲੀ ਸਕੂਲ ਦੇ ੬੮ ਬੱਚਿਆਂ ਨੇ ਅੰਮ੍ਰਿਤ ਛਕਿਆ। ੪ ਅਕਤੂਬਰ ਨੂੰ ਸਾਰੇ ਪੰਜਾਬ ਵਿਚ ਬਹੁਤ ਬਾਰਸ਼ ਹੋਈ। ਲੋਕਾਂ ਦੀ ਬੇਹੱਦ ਤਬਾਹੀ ਹੋਈ। ੧ ਲੱਖ ਤੀਹ ਹਜ਼ਾਰ ਲੋਕ ਬੇਘਰ ਹੋ ਗਏ। ਕਈ ਹਜ਼ਾਰ ਪਾਣੀ ਵਿਚ ਰੁੜ੍ਹ ਗਏ। ਪਿੰਡਾਂ ਦੇ ਪਿੰਡ ਉਜੜ ਗਏ, ਮਕਾਨ ਢਹਿ ਗਏ। ਬਹੁਤ ਜਾਨੀ ਨੁਕਸਾਨ ਹੋਇਆ। ੭ ਨੂੰ ਕਥਾ 'ਚ ਭਾਈ ਬਾਲੇ ਬਾਰੇ ਤੇ ਮਹਲਾ ਪਦ ਦੇ ਉਚਾਰਨ ਬਾਰੇ ਵਿਸਥਾਰ ਸਹਿਤ ਵਿਆਖਿਆ ਕੀਤੀ। ੧੭ ਨੂੰ ਸੰਤ ਅਮੀਰ ਸਿੰਘ ਜੀ ਦੀ ਬਰਸੀ ਡੇਰਾ ਸਤੋਵਾਲੀ ਗਲੀ ਅੰਮ੍ਰਿਤਸਰ ਪੁੱਜੇ। ਉਹਨਾਂ ਦੇ ਜੀਵਨ 'ਤੇ ਵਖਿਆਨ ਕੀਤਾ। ਰਾਤ ਨੂੰ ਸ੍ਰੀ ਤਰਨ ਤਾਰਨ ਆ ਕੇ ਬਾਰਹਮਾਹਾ ਦੀ ਕਥਾ ਕੀਤੀ। ੧੯ ਦੀ ਰਾਤ ਨੂੰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ੮੪ ਇਸ਼ਨਾਨ ਤੇ ੮੪ ਸ੍ਰੀ ਜਪੁਜੀ ਸਾਹਿਬ ਦੇ ਪਾਠ, ੮੪ ਸਿੰਘਾਂ ਨੇ ਕੀਤੇ ਤੇ ਬਾਕੀ ਨੇ ਮੂਲ ਮੰਤਰ ਦੇ ਜਾਪ ਕੀਤੇ। ੨੧, ੨੨ ਨੂੰ ਸ੍ਰੀ ਖਡੂਰ ਸਾਹਿਬ, ੨੩ ਨੂੰ ਸ੍ਰੀ ਤਰਨ ਤਾਰਨ ਸਾਹਿਬ* ਤੇ ੨੭ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ। ਸੰਤ ਕ੍ਰਿਪਾਲ ਸਿੰਘ ਨੇ ਦੋਨੋਂ ਸਮੇਂ ਦਾ ਲੰਗਰ ਕੀਤਾ।

---

*੨੦-੨੧ ਸਾਲ ਦੀ ਉਮਰ ਤਕ ਮੇਰੇ ਦਾੜ੍ਹੀ ਨਾ ਆਈ। ਠੋਡੀ ਉਪਰ ਦੋ ਪਾਸਿਆਂ 'ਤੇ ਥੋੜ੍ਹੇ ਥੋੜ੍ਹੇ ਵਾਲ ਆਏ ਸਨ। ਜਥੇ ਦੇ ਸਿੰਘ ਹਾਸ-ਬਿਲਾਸ ਨਾਲ ਲੰਕਾ ਦਾ ਚੋਰ ਕਹਿ ਦਿਆ ਕਰਦੇ। ਇਕ ਦਿਨ ਮੈਂ ਦੁਖੀ ਹੋ ਕੇ ਸੰਤਾਂ ਕੋਲ ਇਥੇ ਹੀ ਦਾੜ੍ਹੀ ਬਾਬਤ ਬੇਨਤੀ ਕੀਤੀ ਸੀ ਤਾਂ ਸੰਤਾਂ ਕਿਹਾ, "ਭੁਝੰਗੀਆ! ਗੁਰੂ ਅਰਜਨ ਸਾਹਿਬ ਜੀ ਦੇ ਦਰਬਾਰ ਵਿਖੇ ਪਾਇਦਾਨ ਤੋਂ ਚਰਨ-ਧੂੜ ਲਾਇਆ ਕਰ। ਚਰਨ-ਧੂੜ ਲਾਉਣ ਨਾਲ ਗੁਰੂ ਦੀ ਕਿਰਪਾ ਤੇ ਮਹਾਂਪੁਰਖਾਂ ਦੇ ਬਚਨਾਂ ਦਾ ਸਦਕਾ ਬੜਾ ਸੁੰਦਰ ਦਾੜ੍ਹਾ ਆਇਆ ਹੈ। ਮਿਹਰ ਹੋ ਗਈ। *—ਲੇਖਕ*



ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜਥੇ ਸਮੇਤ ਪਸ਼ੌਰੀਆਂ ਦੀ ਧਰਮਸ਼ਾਲਾ ਵਿਖੇ।

## ਸ੍ਰੀ ਅੰਮ੍ਰਿਤਸਰ

੧੦ ਤੋਂ ੧੩ ਨਵੰਬਰ ਤਕ ਸੰਤਾਂ ਦਾ ਸਰੀਰ ਬੁਖ਼ਾਰ ਕਰਕੇ ਢਿੱਲਾ ਰਿਹਾ। ਇਸ ਲਈ ਸੁਬ੍ਹਾ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਤੇ ਸ਼ਾਮ ਦੀ ਕਥਾ ਗਿਆਨੀ ਵੀਰ ਸਿੰਘ ਜੀ ਮੱਦੋ ਕੇ ਕਰਦੇ ਰਹੇ। ੧੪ ਨਵੰਬਰ ਨੂੰ ਸੰਤ ਗੁਰਦਿਆਲ ਸਿੰਘ ਠੱਕੁਰਵਾਲ ਵਾਲੇ, ਜਿਨ੍ਹਾਂ ਦਾ ਜਨਮ ਨਗਰ ਡਰੋਲੀ ਭਾਈ ਸੀ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਵਿਦਿਆਰਥੀ ਸਨ, ਅੰਮ੍ਰਿਤਸਰ ਵਿਚ ਹੀ ਸਰਦਾਰ ਬਖ਼ਸ਼ੀਸ਼ ਸਿੰਘ ਦੀ ਕੋਠੀ ਚੜ੍ਹਾਈ ਕਰ ਗਏ। ਜਿਨ੍ਹਾਂ ਦਾ ੧੫ ਨਵੰਬਰ ਨੂੰ ਜਥੇ ਦੇ ਸਿੰਘਾਂ ਨੇ ਬਿਬਾਣ ਕੱਢਿਆ, ਇਸ਼ਨਾਨ ਕਰਵਾ ਕੇ ਕੀਰਤਨ ਕਰਦਿਆਂ ਨਾਲ ਜਾ ਕੇ ਸਤਿਕਾਰ ਸਹਿਤ ਸਸਕਾਰ ਕੀਤਾ।

## ਤੇਰ੍ਹਵੀਂ ਸੰਥਾ ਕਥਾ ਦਾ ਭੋਗ

੧੯ ਨਵੰਬਰ ਨੂੰ ਦੋ ਸ੍ਰੀ ਅਖੰਡ ਪਾਠਾਂ ਦੇ ਭੋਗ ਉਪਰੰਤ ਵਿਦਿਆਰਥੀ ਸਿੰਘਾਂ ਦੀ ਚੱਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੇਰ੍ਹਵੀਂ ਸੰਥਾ ਕਥਾ ਦਾ ਭੋਗ ਉੱਤਰੀ ਬਾਹੀ ਦੀ ਪਰਕਰਮਾ ਵਿਚ 'ਸੇਵਾ ਅਸਥਾਨ ਬਾਬਾ ਗੁਰਮੁਖ ਸਿੰਘ ਜੀ' ਵਿਖੇ ਪਾਇਆ ਗਿਆ। ਕਰਮ ਸਿੰਘ ਅਭਿਆਸੀ (ਗੜਵਈ) ਨੇ ੧੬੦੦ ਰੁਪਏ ਦਾ ਭੰਡਾਰਾ ਸੰਗਤ ਨੂੰ ਛਕਾਇਆ। ੨੧ ਸ਼ਾਮ ਨੂੰ ਸ੍ਰੀ ਅੰਮ੍ਰਿਤਸਰ ਤੋਂ ਟੋਂਡਵ ਪਿੰਡ ਜਥੇ ਸਮੇਤ ਪੁੱਜੇ। ੨੪ ਦੀ ਸੁਬ੍ਹਾ ਤਕ ਉਥੇ ਰਹੇ। ੨੩ ਸ਼ਾਮ ਦਾ ਦੀਵਾਨ ਕੀਤਾ ਤੇ ਪ੍ਰਸ਼ਾਦਾ ਬਹੋਲ ਪੁਰ ਨਗਰ ਵਿਚ ਛਕਿਆ। ੨੪ ਦੀ ਸ਼ਾਮ ਨੂੰ ਧੀਰੇ ਪੱਤਰੇ ਪੁੱਜੇ, ਰਸਤੇ 'ਚ ਝੋਕ ਪਿੰਡ ਦੀ ਸੰਗਤ ਨੇ ਦੁੱਧ ਛਕਾਇਆ। ੨੫ ਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਆਰੰਭ ਕੀਤੀ। ਦੇਗ ਤੇ ਲੰਗਰ ਦਾ ਪ੍ਰਬੰਧ ਨਗਰ ਦੇ ਸਿੰਘਾਂ ਨੇ ਵਾਰੋ ਵਾਰੀ ਆਪਣੇ ਘਰੀਂ ਕੀਤਾ। ਬਹੁਤ ਪ੍ਰੇਮ ਨਾਲ ਸੇਵਾ ਕੀਤੀ।

### ਚਰਚਾ

ਇਕ ਦਿਨ ਕਥਾ ਸਮੇਂ ਇਕ ਵਿਦਿਆਰਥੀ ਨੇ ਪ੍ਰਸ਼ਨ ਕੀਤਾ, "ਸੰਤ ਜੀ! ਇਹ ਦੱਸੋ ਕਿ ਚਰਚਾ ਕਿੰਨੇ ਪ੍ਰਕਾਰ ਦੀ ਹੈ ਤੇ ਉਹਨਾਂ ਪ੍ਰਕਾਰਾਂ ਦੇ ਵੱਖ ਵੱਖ ਲੱਛਣ ਕੀ ਹਨ?" ਤਾਂ ਉੱਤਰ ਵਿਚ ਸੰਤ ਜੀ ਨੇ ਇਸ ਪ੍ਰਕਾਰ

ਵਖਿਆਨ ਸ੍ਰਵਨ ਕਰਵਾਇਆ :

ਚਰਚਾ ਦਾ ਅਰਥ ਹੈ ਬਹਿਸ, ਗੋਸ਼ਟ। ਚਰਚਾ ਵਿਦਵਾਨਾਂ ਨੇ ਚਾਰ ਪ੍ਰਕਾਰ ਦੀ ਮੰਨੀ ਹੈ:

੧. **ਵਾਦ ਚਰਚਾ** : ਸ਼ਬਦ ਦੇ ਅਰਥ ਨੂੰ ਰਿਦੇ ਵਿਚ ਨਾ ਸਮਝਣਾ, ਦੂਜੇ ਵਿਦਵਾਨ ਪਾਸੋਂ ਪੁੱਛ ਕੇ ਉਸ ਨੂੰ ਪ੍ਰੇਮ ਪੂਰਬਕ ਧਾਰਨ ਕਰ ਲੈਣਾ ਇਹ ਵਾਦ ਚਰਚਾ ਹੈ।

੨. **ਹੇਤ ਚਰਚਾ** : ਆਪਣੀ ਬੁੱਧੀ ਵਿਚ ਜੋ ਅਰਥ ਦੀ ਸਮਝ ਆਈ ਹੈ, ਉਹ ਦੂਜੇ ਪਾਸ ਪ੍ਰਗਟ ਕਰ ਦੇਣੀ ਤੇ ਆਪਸ ਵਿਚ ਵਿਚਾਰ ਕੇ, ਜੋ ਵਿਚਾਰ ਬਣੇ, ਉਸ ਨੂੰ ਪ੍ਰੇਮ ਸਹਿਤ ਗ੍ਰਹਿਣ ਕਰ ਲੈਣਾ ਤੇ ਝਗੜਾ ਨਾ ਕਰਨਾ, ਇਹ ਹੇਤ ਚਰਚਾ ਹੈ।

੩. **ਜਲਪਾ ਵਾਦ** : ਜੋ ਅਰਥ ਆਪਣੇ ਮੂੰਹੋਂ ਕਿਹਾ ਹੈ, ਭਾਵੇਂ ਉਹ ਸ਼ੁੱਧ ਹੈ ਜਾਂ ਅਸ਼ੁੱਧ, ਉਸੇ ਨੂੰ ਹੀ ਸਿੱਧ ਕਰੀ ਜਾਣਾ ਤੇ ਹਠ ਕਰਨਾ। ਦੂਜੇ ਦੀ ਵਿਚਾਰ ਨਾ ਮੰਨਣੀ।

੪. **ਵਤੰਡਾ ਵਾਦ** : ਦੂਸਰੇ ਦੇ ਅਰਥ ਨੂੰ ਖੰਡਨ ਕਰਨਾ ਅਤੇ ਦੂਸ਼ਣ ਕੱਢਣੇ। ਦੂਜੇ ਭਾਵੇਂ ਕਿੱਡੇ ਵਿਦਵਾਨ ਹੋਣ, ਆਪਣਾ ਹੀ ਅਰਥ ਸਿੱਧ ਰੱਖਣਾ ਅਤੇ ਚਰਚਾ ਕਰਦੇ ਲਾਠੀ ਡੰਡੇ ਉੱਤੇ ਉੱਤਰ ਆਉਣਾ।

## ਚੌਧਵੀਂ ਸੰਥਾ ਕਥਾ ਆਰੰਭ

੨੯ ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਗੁਰਪੁਰਬ ਜਾਣ ਕੇ ਦੋ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ। ਇਕ ਗੁਰਪੁਰਬ ਦੀ ਖ਼ੁਸ਼ੀ ਵਿਚ ਤੇ ਦੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਆਰੰਭ ਦੀ ਖ਼ੁਸ਼ੀ ਵਿਚ। ਪੰਜ ਵਾਰ ਮੂਲ ਮੰਤਰ ਸਾਰੇ ਸਿੰਘਾਂ ਨੇ ਉਚਾਰਨ ਕੀਤਾ ਤੇ ਫਿਰ ਸੰਤਾਂ ਨੇ ਕਥਾ ਆਰੰਭ ਕੀਤੀ। ੯ ਦਸੰਬਰ ਨੂੰ ਨਗਰ ਨਿਵਾਸੀਆਂ ਵੱਲੋਂ ਬਾਰਸ਼ ਸਮੇਂ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ। ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਤੇ ਸ਼ਾਮ ਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ ਕਥਾ ਹੁੰਦੀ।

## ਜਵਾਹਰ ਸਿੰਘ ਦੇ ਵਾੜੇ

੧੦ ਨੂੰ ਪਿੰਡ ਜਵਾਹਰ ਸਿੰਘ ਦੇ ਵਾੜੇ ਵਸਾਵਾ ਸਿੰਘ ਦੇ ਘਰ ਪੁੱਜੇ। ੧੩ ਨੂੰ ਰੱਖੇ ਸ੍ਰੀ ਅਖੰਡ ਪਾਠ ਦਾ ਉਹਨਾਂ ਦੇ ਗ੍ਰਹਿ ਵਿਖੇ ਭੋਗ ਪਾਇਆ

ਤੇ ਕਥਾ ਕੀਤੀ। ਗੁਰੂ, ਗੁਰਬਾਣੀ ਤੇ ਗੁਰ-ਸ਼ਬਦ ਦੀ ਵਿਆਖਿਆ ਵਿਸਥਾਰ ਸਹਿਤ ਸੁਣਾਈ। ੧੪ ਨੂੰ ਉਥੋਂ ਵੱਡੀ ਖੜਿਆਲ, ਜ਼ਿਲ੍ਹਾ ਸੰਗਰੂਰ ਅੱਪੜੇ। ਭਾਈ ਕਰਤਾਰ ਸਿੰਘ ਤੇ ਠਾਕੁਰ ਸਿੰਘ ਨੇ ਸੰਗਤਾਂ ਸਹਿਤ ਸੇਵਾ ਦਾ ਲਾਭ ਲਿਆ।

## ੫੫ਵਾਂ ਸਾਲ (ਸੰਨ ੧੯੫੬ ਈਸਵੀ)

੧੯ ਜਨਵਰੀ ੧੯੫੬ ਈਸਵੀ ਤਕ ਜਥਾ ਵੱਡੀ ਖੜਿਆਲ ਹੀ ਰਿਹਾ। ੬ ਜਨਵਰੀ ਨੂੰ ਭਾਈ ਬਚਨ ਸਿੰਘ ਦੇ ਘਰ ਭੁਝੰਗੀ ਦੀ ਖ਼ੁਸ਼ੀ ਵਿਚ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ ਤੇ ਕਥਾ ਕੀਤੀ। ੯ ਨੂੰ ਭਾਈ ਘੁੰਨਾ ਸਿੰਘ ਤੇ ਇੰਦਰ ਸਿੰਘ ਦੇ ਗ੍ਰਹਿ ਵਿਖੇ ਅਤੇ ੧੨ ਨੂੰ ਭਾਈ ਗੁਰਦਿੱਤ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ੧੩ ਨੂੰ ੮ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੧੪ ਨੂੰ ਗੁਰਦੁਆਰੇ ਬਾਰਹਮਾਹਾ ਦਾ ਪਾਠ ਤੇ ਮਹੀਨੇ ਦੀ ਕਥਾ ਕੀਤੀ। ਇਕ ਦਸਮ ਦਾ ਤੇ ਦੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ। ੧੫ ਨੂੰ ਭਾਈ ਕਰਤਾਰ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ਕਥਾ ਕੀਰਤਨ ਵੀ ਉਥੇ ਹੀ ਹੋਇਆ। ੧੭ ਨੂੰ ਭਾਈ ਸੁੱਚਾ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ। ੧੮ ਤੋਂ ਪਿੰਡ ਦੇ ਚੜ੍ਹਦੇ ਪਾਸੇ ਵਾਲੇ ਗੁਰਦੁਆਰੇ ਵਿਚ ਦੀਵਾਨ ਹੋਣ ਲੱਗੇ। ੨੦ ਨੂੰ ਉਸੇ ਗੁਰਦੁਆਰੇ ਦੋ ਅਖੰਡ ਪਾਠਾਂ ਦੇ ਭੋਗ ਪਾਏ। ਪਾਤਿਸ਼ਾਹੀ ਦਸਵੀਂ ਦਾ ਅਵਤਾਰ ਗੁਰਪੁਰਬ ਸਾਰੇ ਨਗਰ ਵੱਲੋਂ ਬੜੇ ਉਤਸ਼ਾਹ ਨਾਲ ਮਨਾਇਆ।

## ਜਿਊਣੇ ਮੌੜ

ਸ਼ਾਮ ਨੂੰ ਪਿੰਡ ਜਿਊਣੇ ਮੌੜ ਪੁੱਜੇ। ਰਾਤ ਨੂੰ ਅਵਤਾਰ ਗੁਰਪੁਰਬ ਮਨਾਇਆ। ਜਥੇ ਦਾ ਪ੍ਰਬੰਧ ਦੀਨਾ ਨਾਥ ਤੇ ਰਾਮ ਸਿੰਘ ਦੀ ਪ੍ਰੇਰਨਾ ਨਾਲ ਸਾਰੇ ਨਗਰ ਨੇ ਸ਼ਰਧਾ ਸਹਿਤ ਕੀਤਾ। ਕਥਾ ਕੀਰਤਨ ਹਰ ਰੋਜ਼ ਨਗਰ ਦੀ ਧਰਮਸਾਲਾ ਵਿਚ ਤੇ ਲੰਗਰ ਬਾਗ ਵਿਚ ਤੇ ਕਦੇ ਕਦੇ ਨਗਰ ਵਿਚ ਵਰਤਦਾ। ੨੭ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ। ਇਕ ਗੁਰਦੁਆਰੇ ਵਿਖੇ ਨਗਰ ਵੱਲੋਂ ਸਰਬ ਲੋਹ ਦਾ ਨਿਸ਼ਾਨ ਸਾਹਿਬ ਲਾਉਣ ਦੀ ਖ਼ੁਸ਼ੀ ਵਿਚ, ਦੂਜਾ ਬਾਬਾ ਜੰਗ ਸਿੰਘ ਦੇ ਬਾਗ ਵਿਚ ਤੇ ਤੀਜਾ ਮੁਖਤਿਆਰ ਸਿੰਘ, ਸੰਤਾ ਸਿੰਘ ਦੇ ਘਰ। ੨੮ ਰਾਤ ਨੂੰ ੫੧ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

੩੧ ਨੂੰ ਇਕ ਅਖੰਡ ਪਾਠ ਦਾ ਭੋਗ ਭਾਈ ਦਿਆਲ ਸਿੰਘ ਦੇ ਘਰ ਤੇ ਦੂਜੇ ਦਾ ਭਾਈ ਗਵਿੰਦਰ ਸਿੰਘ ਦੇ ਘਰ ਪਾਇਆ। ੨ ਫ਼ਰਵਰੀ ਨੂੰ ਜਿਊਣੇ ਮੌੜ ਤੋਂ ਮਲਕ ਪਿੰਡ ਪੁੱਜੇ। ੧੨ ਨੂੰ ਰਾਤ ਦਾ ਦੀਵਾਨ ਰਾਮਗੜ੍ਹ ਪਿੰਡ ਜਾ ਕੇ ਸਜਾਇਆ।

## ਬੋਪਾਰਾਇ

੧੩ ਨੂੰ ਸੁਬ੍ਹਾ ਦਾ ਦੀਵਾਨ ਕਰ ਕੇ ਬੋਪਾਰਾਇ ਪੁੱਜੇ। ਸਾਲਾਨਾ ਜੋੜ ਮੇਲੇ ਦੇ ਜਲੂਸ ਵਿਚ ਸ਼ਾਮਲ ਹੋਏ। ਸੰਤਾਂ ਵਖਿਆਨ ਕੀਤਾ। ੧੪ ਨੂੰ ਸ਼ਬਦ ਦੀ ਕਥਾ ਤੇ ੧੫ ਨੂੰ ਸੰਤ ਸੁੰਦਰ ਸਿੰਘ ਦੀ ਸਾਲਾਨਾ ਯਾਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਾ ਕਥਾ ਦਾ ਭੋਗ ਪਾਇਆ, ਜੋ ਕਥਾ ਜਥੇਦਾਰ ਗੁਰਦਿਆਲ ਸਿੰਘ ਜੀ ਨੇ ਕੀਤੀ ਸੀ।

## ਮਲਕ

ਸ਼ਾਮ ਦਾ ਦੀਵਾਨ ਪਿੰਡ ਮਲਕ ਆ ਕੇ ਕੀਤਾ। ਮਹਾਂਪੁਰਖਾਂ ਵੱਲੋਂ ਲਿਖੀ ਦਸਾਂ ਸਤਿਗੁਰਾਂ ਦੀ ੧੦੦੦ ਬੰਸਾਵਲੀ ਛਪ ਕੇ ਆਈ, ਜਿਸ 'ਤੇ ੭੦ ਰੁਪਏ ਖ਼ਰਚ ਆਇਆ। ੧੭ ਨੂੰ ੩੫ ਸਿੰਘ ਗੁਰੂ ਵਾਲੇ ਬਣੇ। ੧੮ ਦੀ ਸ਼ਾਮ ਨੂੰ ਚੀਮਨੇ ਪਿੰਡ ਦੀਵਾਨ ਸਜਾਇਆ। ੧੯ ਨੂੰ ਅਖਾੜੇ ਪਿੰਡ ਆ ਗਏ। ੨੧ ਨੂੰ ਸੰਤਾਂ ਦੇ ਗ੍ਰਿਹਿ ਵਿਖੇ ਦੋ ਅਖੰਡ ਪਾਠਾਂ ਦਾ ਭੋਗ ਪਾਇਆ। ਮਹਾਂਵਾਕ ਦੀ ਕਥਾ ਕੀਤੀ। ਭਾਈ ਹਰਭਜਨ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਾਇਆ ਤੇ ਮਠਿਆਈਆਂ ਦੇ ਖੁੱਲ੍ਹੇ ਭੰਡਾਰੇ ਵਰਤੇ। ਸ਼ਾਮ ਨੂੰ ਕੁਝ ਸਿੰਘ ਢੁੱਡੀਕੇ ਤੇ ਕੁਝ ਸੰਤਾਂ ਨਾਲ ਡੱਲੇ ਪੁੱਜੇ। ਦੋਹੀਂ ਥਾਈਂ ਦੀਵਾਨ ਹੋਏ।

## ਦਾਉਧਰ

੨੨ ਨੂੰ ਸੁਬ੍ਹਾ ਦਾ ਅਤੇ ੨੩ ਨੂੰ ਦੋਨੋਂ ਦੀਵਾਨ ਪਿੰਡ ਦਾਉਧਰ ਗੁਰਦੁਆਰੇ ਸਜਾਏ। ੨੪ ਨੂੰ ਭਾਈ ਪੂਰਨ ਸਿੰਘ, ਜਗੀਰ ਸਿੰਘ, ਕਪੂਰ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਿਆ, ਕਥਾ ਕੀਰਤਨ ਉਥੇ ਹੀ ਹੋਇਆ। ਜਲੇਬੀਆਂ ਦਾ ਭੰਡਾਰਾ ਵਰਤਿਆ।

## ਢੁੱਡੀਕੇ

ਸ਼ਾਮ ਨੂੰ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਮੱਦੋ ਕੇ ਦਰਸ਼ਨ ਕਰ ਕੇ ਢੁੱਡੀਕੇ ਪੁੱਜੇ। ੨੫ ਤੋਂ ੨੭ ਸਵੇਰ ਤਕ ਢੁੱਡੀਕੇ ਰਹੇ। ਛਾਉਣੀ ਗੁਰਦੁਆਰੇ ਦੀਵਾਨ ਹੁੰਦੇ ਰਹੇ। ਵੈਦ ਮੁਕੰਦ ਸਿੰਘ ਦੇ ਘਰ ੨੫ ਨੂੰ ਅਖੰਡ ਪਾਠ ਦਾ ਭੋਗ ਪਾਇਆ ਗਿਆ। ੨੭ ਦੀ ਸ਼ਾਮ ਨੂੰ ਪੱਖੋਵਾਲ ਪੁੱਜੇ। ਪ੍ਰਬੰਧ ਸੰਤ ਬਖ਼ਸ਼ੀਸ਼ ਸਿੰਘ ਨੇ ਕੀਤਾ। ੧੩ ਮਾਰਚ ਤਕ ਪੱਖੋਵਾਲ ਰਹੇ। ੧੨ ਨੂੰ ੨੫ ਸਿੰਘ ਗੁਰੂ ਵਾਲੇ ਬਣੇ। ਉਥੋਂ ਅੱਬੂਵਾਲ ਤੇ ਦੁਸਾਂਝ ਹੁੰਦੇ ਹੋਏ ੩੦ ਸਿੰਘਾਂ ਸਮੇਤ ੧੫ ਮਾਰਚ ਨੂੰ ਪਟਿਆਲੇ ਕੋਠੀ ਘੋੜ ਦੌੜ ਪੁੱਜੇ।

## ਪਟਿਆਲਾ

ਸੁਬ੍ਹਾ ੧੬ ਤੇ ੧੭ ਦੀ ਕਥਾ ਗੁਰਦੁਆਰਾ ਦੂਖ ਨਿਵਾਰਨ ਕੀਤੀ। ਸ਼ਾਮ ਦਾ ਦੀਵਾਨ ਖ਼ਾਲਸਾ ਮੁਹੱਲੇ ਸਜਿਆ। ੧੮ ਨੂੰ ਸਰਦਾਰ ਮੇਹਰ ਸਿੰਘ ਸਾਬਕਾ ਏਅਰ ਮਾਰਸ਼ਲ ਦੀ ਬਰਸੀ ਦੇ ਅਖੰਡ ਪਾਠ ਦਾ ਭੋਗ ਸ਼ਾਮ ਨੂੰ ਪਾਇਆ। ਸੰਤਾਂ ਨੇ ਕਥਾ ਕੀਤੀ। ੧੯ ਤੋਂ ੨੬ ਤਕ ਰਾਜਗੜ੍ਹ ਰਹੇ। ੨੭, ੨੮ ਮਾਣਕੀ ਦੀਵਾਨ ਕੀਤੇ, ੨੯ ਨੂੰ ਰਾਇ ਕੋਟ ਦਰਸ਼ਨ ਕਰ ਕੇ ਬੱਸੀਆਂ ਅੱਪੜੇ। ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਤੇ ਭਾਈ ਨਾਹਰ ਸਿੰਘ ਨੇ ਸੰਗਤ ਦੀ ਸੇਵਾ ਸੰਭਾਲ ਕੀਤੀ। ੩ ਅਪ੍ਰੈਲ ਨੂੰ ੩੫ ਪ੍ਰਾਣੀ ਸਿੰਘ ਸੱਜੇ। ੪ ਨੂੰ ਕਿਲ੍ਹਾ ਰਾਇਪੁਰ ਪਹੁੰਚੇ। ੧੦ ਅਪ੍ਰੈਲ ਨੂੰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ, ਕੀਰਤਨ ਤੇ ਕਥਾ ਹੋਈ। ੨੧ ਮਾਈ-ਭਾਈ ਗੁਰੂ ਕੇ ਬੇੜੇ ਚੜ੍ਹੇ।

## ਸ੍ਰੀ ਦਮਦਮਾ ਸਾਹਿਬ

੧੧ ਅਪ੍ਰੈਲ ਕਿਲ੍ਹਾ ਰਾਇਪੁਰ ਤੋਂ ਸ੍ਰੀ ਦਮਦਮਾ ਸਾਹਿਬ ਪਹੁੰਚੇ। ੧੨ ਤੋਂ ੧੪ ਅਪ੍ਰੈਲ ਵਿਸਾਖੀ ਦਾ ਪੁਰਬ ਮਨਾਇਆ। ਮਾਤਾ ਦੇ ਗੁਰਦੁਆਰੇ, ਬੁੰਗਾ ਮਸਤੂਆਣਾ, ਸੰਤ ਹਰਖੋਵਾਲ ਦੇ ਸਥਾਨ, ਬਿਧੀ ਚੰਦ ਦਲ 'ਚ, ਚਹੁੰ ਜਗ੍ਹਾ ਕਥਾਵਾਂ ਕੀਤੀਆਂ।

## ਢਿੱਲਵੀਂ

੧੫ ਨੂੰ ਢਿੱਲਵਾਂ ਕਲਾਂ ਸਾਰਾ ਜਥਾ ਪੁੱਜਾ। ੧੮ ਨੂੰ ਮੁਕਤਸਰ ਗੁਰਦੁਆਰਿਆਂ ਦੀ ਯਾਤਰਾ, ਇਸ਼ਨਾਨ ਦੀਵਾਨ ਕਰ ਕੇ ਸ਼ਾਮ ਨੂੰ ਢਿੱਲਵੀਂ

ਆ ਗਏ। ੨੨ ਨੂੰ ਸੋਢੀ ਮੱਲ ਸਿੰਘ ਦੇ ਘਰ ਜਾ ਕੇ ਪਾਤਿਸ਼ਾਹੀ ਪਹਿਲੀ ਤੇ ਪਾਤਿਸ਼ਾਹੀ ਦਸਵੀਂ ਦੇ ਬਸਤਰਾਂ ਤੇ ਸ਼ਸਤਰਾਂ ਦੇ ਦਰਸ਼ਨ ਸੰਗਤ ਸਮੇਤ ਕੀਤੇ। ਦੀਵਾਨ ਗੁਰਦੁਆਰਾ ਪਾਤਿਸ਼ਾਹੀ ਦਸਵੀਂ 'ਚ ਦੋ ਵਕਤ ਸਜਦੇ। ਸ਼ਾਮ ਦਾ ਦੀਵਾਨ ਢਿੱਲਵੀਂ ਆ ਕੇ ਕੀਤਾ। ੨੭ ਦੀ ਸ਼ਾਮ ਨੂੰ ਕੋਠੇ, ਤੇ ਫਿਰ ੨੪ ਸਿੰਘਾਂ ਸਮੇਤ ਫ਼ਰੀਦਕੋਟ ਪੁੱਜੇ। ੨੮ ਨੂੰ ਦੋ ਵਕਤ ਦਾ ਦੀਵਾਨ ਖ਼ਾਲਸਾ ਹਾਈ ਸਕੂਲ ਦੇ ਖੁੱਲ੍ਹੇ ਪੰਡਾਲ ਵਿਚ ਕੀਤਾ। ੨੯ ਦੇ ਦੋਨੋਂ ਦੀਵਾਨ ਸ਼ਹਿਰ ਫ਼ਰੀਦਕੋਟ 'ਚ ਕੀਤੇ। ੧੭ ਸਿੰਘਾਂ ਨੇ ਅੰਮ੍ਰਿਤ ਛਕਿਆ। ਰਾਤ ਨੂੰ ਢਿੱਲਵਾਂ ਕਲਾਂ ਅੱਪੜੇ। ੨ ਮਈ ਨੂੰ ੨੦ ਪ੍ਰਾਣੀ ਸਿੰਘ ਸਜੇ।

੩ ਮਈ ਸੁਬ੍ਹਾ ਦਾ ਕੀਰਤਨ ਤੇ ਕਥਾ ਜੈਤੋ ਵਿਚ ਕੀਤੀ। ਗੁਰਦੁਆਰਾ ਪਾਤਿਸ਼ਾਹੀ ਦਸਵੀਂ ਤੇ ਗੁਰਦੁਆਰਾ ਟਿੱਬੀ ਸਾਹਿਬ ਦੀ ਯਾਤਰਾ ਤੇ ਸਰੋਵਰ 'ਚ ਇਸ਼ਨਾਨ ਕੀਤੇ।

## ਸੇਵੇਵਾਲ

ਸ਼ਾਮ ਦਾ ਦੀਵਾਨ ਪਿੰਡ ਸੇਵੇਵਾਲ ਕੀਤਾ। ਬੀਬੀ ਪੰਜਾਬ ਕੌਰ ਜੀ ਨੇ ਸਾਰੇ ਜਥੇ ਦੀ ਰਿਹਾਇਸ਼ ਤੇ ਲੰਗਰ ਦਾ ਪ੍ਰਬੰਧ ਕੀਤਾ। ੮ ਮਈ ਸੁਬ੍ਹਾ ਦਾ ਦੀਵਾਨ ਕਰ ਕੇ ਰਾਤ ਨੂੰ ਰਾਜਪੁਰਾ ਜੰਕਸ਼ਨ ਦੇ ਗੁਰਦੁਆਰੇ ਜਥੇ ਸਮੇਤ ਪੁੱਜੇ। ਸੰਤ ਕਰਤਾਰ ਸਿੰਘ ਨੇ ਸਾਰੇ ਜਥੇ ਦਾ ਪ੍ਰਬੰਧ ਕੀਤਾ। ੧੩ ਤਕ ਉਥੇ ਰਹੇ।

## ਨਾਭਾ ਸਾਹਿਬ

੧੪ ਦੀ ਸ਼ਾਮ ਨੂੰ ਗੁਰਦੁਆਰਾ ਨਾਭਾ ਸਾਹਿਬ ਪਾਤਿਸ਼ਾਹੀ ਨੌਵੀਂ ਤੇ ਦਸਵੀਂ ਵਿਖੇ ਪੁੱਜੇ। ੧੬ ਮਈ ਨੂੰ ਗੀਠਾ ਸਾਹਿਬ ਦੇ ਅਲੋਪ ਹੋਣ ਦੀ ਖ਼ਬਰ ਸੁਣ ਕੇ ਜਥੇਦਾਰ ਬਲਵੰਤ ਸਿੰਘ ਨੂੰ ਖੋਜ ਕਰਨ ਵਾਸਤੇ ਭੇਜਿਆ। ੫ ਜੂਨ ਨੂੰ ਪੰਜ ਸਿੰਘ ਗੁਰੂ ਕੇ ਬੇੜੇ ਚੜ੍ਹੇ। ੮ ਨੂੰ ਵਾਰਾਂ ਭਾਈ ਗੁਰਦਾਸ ਦੀ ਕਥਾ ਪੂਰੀ ਹੋਈ। ੯ ਨੂੰ ਜਥੇਦਾਰ ਬਲਵੰਤ ਸਿੰਘ ਨੇ ਆ ਕੇ ਦੱਸਿਆ ਕਿ ਪਹਿਲਾ ਗੀਠਾ ਸਾਹਿਬ ਢਹਿ ਪਿਆ ਸੀ, ਦੂਜਾ ਉਸ ਵਿਚੋਂ ਪੈਦਾ ਹੋਇਆ ਸੀ। ਉਹ ਵੀ ਕਮਜ਼ੋਰ ਹੋ ਕੇ ਡਿੱਗ ਪਿਆ ਹੈ। ਕਿਉਂਕਿ ਕੀੜੇ ਨੇ ਖਾ ਲਿਆ ਸੀ। ਦੋ ਪੌਦੇ ਹੋਰ ਪਾਸ ਹੀ ਪੈਦਾ ਹੋ ਗਏ ਹਨ, ਜਿਨ੍ਹਾਂ ਦੇ ਪੱਤੇ ਮਿੱਠੇ ਹਨ। ੧੨ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ। ੧੪ ਨੂੰ ਇਕ ਅਖੰਡ ਪਾਠ ਦਾ ਭੋਗ ਕਰਮ ਸਿੰਘ ਵੱਲੋਂ

ਪਾਇਆ ਗਿਆ। ਸ਼ਾਮ ਨੂੰ ੧੩ ਸਿੰਘਾਂ ਸਹਿਤ ਬੋਪਾਰਾਇ ਪੁੱਜੇ, ਯਾਤਰਾ ਕੀਤੀ। ੧੫ ਨੂੰ ਗੁਰਦੁਆਰਾ ਅੱਬੂਵਾਲ ੨੦ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

## ਹਲਵਾਰਾ

ਅੱਬੂਵਾਲ ਤੋਂ ਹਲਵਾਰੇ ਪੁੱਜੇ। ੧੮ ਨੂੰ ਸਰਦਾਰ ਸੁੰਦਰ ਸਿੰਘ ਤੇ ਮਾਈ ਝਾਈ ਅੰਮ੍ਰਿਤਸਰ ਤੋਂ ੫੬੦ ਗ਼ਜ਼ ਕੱਪੜਾ ਲੈ ਕੇ ਆਏ। ਦਰਜੀ ਭਾਈ ਠਾਕੁਰ ਸਿੰਘ, ਭਾਈ ਗੋਪਾਲ ਸਿੰਘ, ਭਾਈ ਦਯਾ ਸਿੰਘ ਨੇ ਸਿੰਘਾਂ ਦੇ ਕਛਹਿਰੇ ਬਣਾਏ। ੨੨ ਨੂੰ ਬਾਬਾ ਧੰਨਾ ਸਿੰਘ ਨੇ ਆਪਣੀ ਪੈਨਸ਼ਨ ਦੀ ਮਾਇਆ ਨਾਲ ਜਲੇਬੀਆਂ ਦਾ ਭੰਡਾਰਾ ਸੰਗਤ ਨੂੰ ਛਕਾਇਆ। ੨੫ ਨੂੰ ਜਥੇਦਾਰ ਗੁਰਦਿਆਲ ਸਿੰਘ ਬੋਪਾਰਾਇ ਦੀ ਬੀਮਾਰੀ ਦੀ ਖ਼ਬਰ ਲੈਣ ਲਈ ਸੰਤ ਪੰਜਾਂ ਸਿੰਘਾਂ ਸਮੇਤ ਲੁਧਿਆਣੇ ਹਸਪਤਾਲ ਗਏ। ੨੮ ਜੂਨ ਨੂੰ ੨੮ ਸਿੰਘਾਂ ਨੇ ਹਲਵਾਰਾ ਤੇ ੮ ਸਿੰਘਾਂ ਨੇ ਸਸੌਲੀ ਪਿੰਡ ਵਿਚ ਅੰਮ੍ਰਿਤ ਪਾਨ ਕੀਤਾ। ੨੯ ਨੂੰ ਰਾਇ ਕੀ ਤਲਵੰਡੀ ਪਹੁੰਚ ਗਏ। ੧੫ ਜੁਲਾਈ ਨੂੰ ੫੧ ਮਾਈ-ਭਾਈ ਨੇ ਅੰਮ੍ਰਿਤ ਪਾਨ ਕੀਤਾ। ੧੬ ਨੂੰ ਬੋਪਾਰਾਇ ਭੌਰੇ 'ਚ ਜਥੇਦਾਰ ਗੁਰਦਿਆਲ ਸਿੰਘ ਦੀ ਖ਼ਬਰ ਲੈ ਕੇ ਜਗਰਾਉਂ ਤੋਂ ਰਾਤੋ ਰਾਤ ਅੰਮ੍ਰਿਤਸਰ ਪੁੱਜ ਗਏ। ੧੭ ਨੂੰ ਪੰਜਾਂ ਸਰੋਵਰਾਂ ਦੇ ਇਸ਼ਨਾਨ ਦਰਸ਼ਨ ਦੀਦਾਰ ਕਰ ਕੇ ਸ੍ਰੀ ਗੋਇੰਦਵਾਲ ਸਾਹਿਬ ਆ ਦਰਸ਼ਨ ਕੀਤੇ। ਸਿੰਘਾਂ ਨੇ ੮੪ ਇਸ਼ਨਾਨ ਤੇ ੮੪ ਸ੍ਰੀ ਜਪੁਜੀ ਸਾਹਿਬ ਦੇ ਪਾਠ ਕੀਤੇ। ੧੮ ਨੂੰ ਸ੍ਰੀ ਗੋਇੰਦਵਾਲ ਤੋਂ ਸ੍ਰੀ ਦਮਦਮਾ, ਸ੍ਰੀ ਖਡੂਰ ਸਾਹਿਬ ਤੇ ਸ੍ਰੀ ਤਰਨ ਤਾਰਨ ਸਾਹਿਬ ਦਰਸ਼ਨ ਦੀਦਾਰ ਤੇ ਇਸ਼ਨਾਨ ਕੀਤੇ। ੧੯ ਨੂੰ ਮੱਦੋ ਕੇ ਦੋਨੋਂ ਵਕਤ ਦੀਵਾਨ, ਕਥਾ ਕੀਰਤਨ ਹੋਇਆ। ੩੧ ਜੁਲਾਈ ਤੋਂ ੨ ਅਗਸਤ ਤਕ ਤਿੰਨ ਦਿਨ ਗੁਰੂਸਰ ਮੱਦੋ ਕੇ ਸਾਲਾਨਾ ਜੋੜ ਮੇਲਾ ਮਨਾਇਆ। ੫੫ ਮਾਈ-ਭਾਈ ਨੇ ਅੰਮ੍ਰਿਤ ਪਾਨ ਕੀਤਾ। ਘੜੂੰਏਂ ਤੋਂ ਮਿਸਤਰੀ ਪ੍ਰਭਾ ਸਿੰਘ, ਸਰਬ ਲੋਹ ਦੇ ਗੜਵੇ ਤੇ ਬਾਟੇ ਲੈ ਕੇ ਆਇਆ ਸੀ, ਜਦ ਉਹ ਨਾ ਵਿਕੇ ਤਾਂ ਸੰਤਾਂ ਨੂੰ ਬੇਨਤੀ ਕੀਤੀ ਤਾਂ ਸੰਤਾਂ ਨੇ ਸਾਰੇ ਹੀ ਖ਼ਰੀਦ ਕੇ ਉਸ ਨੂੰ ਕੀਮਤ ਦੇ ਦਿੱਤੀ। ਉਹ ਗੜਵੇ ਤੇ ਬਾਟੇ ਜਥੇ ਦੇ ਸਿੰਘਾਂ ਵਿਚ ਵਰਤਾ ਦਿੱਤੇ। ੭ ਸਵੇਰ ਦਾ ਦੀਵਾਨ ਦਾਉਧਰ ਗੁਰਦੁਆਰੇ ਕੀਤਾ ਤੇ ਲੰਗਰ ਭਾਈ ਪੂਰਨ ਸਿੰਘ ਦੇ ਪਰਿਵਾਰ ਨੇ ਜਲੇਬੀਆਂ ਸਹਿਤ ਛਕਾਇਆ। ਸ਼ਾਮ ਨੂੰ ਮੱਦੋ ਕੇ ਆ ਗਏ। ੮ ਦਾ

ਦੀਵਾਨ ਕਰ ਕੇ ਤੇ ਲੰਗਰ ਛਕ ਕੇ ਜਥਾ ਭਿੰਡਰੀਂ ਪਹੁੰਚ ਗਿਆ ਤੇ ਸੰਤ ਆਪ ੨੦ ਸਿੰਘਾਂ ਸਮੇਤ ਰੌਲੀ ਪੁੱਜੇ। ੯ ਨੂੰ ਭਾਈ ਹਰਜੰਤ ਸਿੰਘ ਦੇ ਘਰ ਸ੍ਰੀ ਸਹਿਜ ਪਾਠ ਦਾ ਭੋਗ ਪਾਇਆ। ਉਪਰੰਤ ਕਥਾ ਕਰ ਕੇ ਤੇ ਲੰਗਰ ਛਕ ਕੇ ਸ਼ਾਮ ਨੂੰ ਭਿੰਡਰੀਂ ਪਹੁੰਚ ਗਏ।

## ਭਿੰਡਰੀਂ

੧੪ ਨੂੰ ਪੰਜ ਅਖੰਡ ਪਾਠਾਂ ਦੇ ਭੋਗ ਪਏ, ਜਿਨ੍ਹਾਂ ਦੀ ਹੇਠ ਲਿਖੇ ਪ੍ਰੇਮੀਆਂ ਵੱਲੋਂ ਸੇਵਾ ਹੋਈ :

੧. ਭਾਈ ਉਜਾਗਰ ਸਿੰਘ (ਸੰਤਾਂ ਦਾ ਵਿਦਿਆਰਥੀ), ੨. ਉਸ ਦਾ ਪਿਤਾ ਤਾਰਾ ਸਿੰਘ, ੩. ਉਸ ਦੀ ਮਾਤਾ ਗੰਗਾ ਕੌਰ, ੪. ਭਾਈ ਗੱਜਣ ਸਿੰਘ, ੫. ਜਥੇਦਾਰ ਕਪੂਰ ਸਿੰਘ।

੪੦੦ ਰੁਪਏ ਭਾਈ ਉਜਾਗਰ ਸਿੰਘ ਤੇ ੨੦੫ ਰੁਪਏ ਜਥੇਦਾਰ ਕਪੂਰ ਸਿੰਘ ਨੇ ਹਾਜ਼ਰ ਕੀਤੇ। ੧੭ ਨੂੰ ਮੁਰੱਬਾਬੰਦੀ 'ਚ ਗੁਰਦੁਆਰੇ ਦੀ ੧੦ ਕਿੱਲੇ ਜ਼ਮੀਨ ਇਕ ਥਾਂ ਗੁਰਦੁਆਰੇ ਦੇ ਇਰਦ ਗਿਰਦ ਇਕੱਠੀ ਹੋ ਗਈ, ਸਿੰਘਾਂ ਨੇ ਉਸ ਦੀਆਂ ਸੜਕਾਂ ਬਣਾਈਆਂ। ਸਵੇਰ ਦੀ ਕਥਾ ਤੋਂ ਬਾਅਦ ਮਿੱਟੀ ਪਾਈ। ਇਹ ਕੰਮ ਹਰ ਰੋਜ਼ ਕਥਾ ਤੋਂ ਉਪਰੰਤ ਸਾਰੇ ਸਿੰਘ ਕਰਦੇ, ਗੁਰਦੁਆਰੇ ਦੀ ਸਫ਼ਾਈ ਵੀ ਕੀਤੀ। ਸੜਕਾਂ ਪੱਧਰੀਆਂ ਕੀਤੀਆਂ। ੨੧ ਅਗਸਤ ਨੂੰ ਛੇ ਅਖੰਡ ਪਾਠਾਂ ਦੇ ਭੋਗ ਪਾਏ : ੧. ਬਾਬਾ ਅਮਰ ਸਿੰਘ ਕੁਠਾਰੀ, ੨. ਭਾਈ ਸਰਦਾਰਾ ਸਿੰਘ ਭਿੰਡਰ, ੩. ਬਾਬਾ ਸੱਜਣ ਸਿੰਘ ਕੁਲਾਰਾਂ ਵਾਲਾ, ੪. ਬੀਬੀ ਸ਼ਮਸ਼ੇਰ ਕੌਰ, ਬੀਬੀ ਸੁਰਜੀਤ ਕੌਰ, ੫. ਮਾਈ ਪ੍ਰਤਾਪ ਕੌਰ ਤੇ ਬੀਬੀ ਨਿਰਜੀਤ ਕੌਰ, ੬. ਭਾਈ ਬੁੱਧ ਸਿੰਘ ਚੂਹੜ ਚੱਕ ਵੱਲੋਂ।

ਹਰ ਤੀਜੇ ਦਿਨ ਦੋ ਅਖੰਡ ਪਾਠਾਂ ਦੇ ਭੋਗ ਪਾਏ ਜਾਂਦੇ। ੨ ਸਤੰਬਰ ਤਕ ਕੁਲ ੧੨ ਅਖੰਡ ਪਾਠਾਂ ਦੇ ਭੋਗ ਪਾਏ। ੭ ਸਤੰਬਰ ਨੂੰ ਸੰਗਤ ਵੱਲੋਂ ੭ ਅਖੰਡ ਪਾਠਾਂ ਦੇ ਭੋਗ ਪਾਏ। ੯ ਨੂੰ ਦੋ ਅਖੰਡ ਪਾਠਾਂ ਦੇ ਭੋਗ ਪਾਏ। ੯ ਤੋਂ ੧੧ ਤਕ ਤਿੰਨ ਦਿਨ ਬਾਬਾ ਖ਼ਜ਼ਾਨ ਸਿੰਘ ਜੀ ਦੀ ਯਾਦ ਵਿਚ ਸਾਲਾਨਾ ਜੋੜ ਮੇਲਾ ਮਨਾਇਆ ਗਿਆ। ੧੨ ਨੂੰ ੬੩ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੧੩ ਨੂੰ ੭ ਅਖੰਡ ਪਾਠਾਂ ਦੇ ਭੋਗ ਪਾਏ। ੧੪ ਨੂੰ ਭਿੰਡਰਾਂ ਤੋਂ ਹਿੱਸੋਵਾਲ ਪੁੱਜੇ। ੧੬ ਨੂੰ ਅਖੰਡ ਪਾਠ ਦਾ ਭੋਗ ਤੇ ਬਾਰਹਮਾਹਾ ਦੀ ਕਥਾ ਹੋਈ। ਸੰਤ ਅਜੀਤ ਸਿੰਘ ਨਸਰ ਪੁਰੀਆਂ ਦੇ ਦਰਸ਼ਨ ਕੀਤੇ। ਸੰਤ ਨਰਾਇਣ ਸਿੰਘ ਜੀ ਨੇ ਸੰਗਤ ਦੀ ਸੇਵਾ ਕੀਤੀ। ਉਪਰੰਤ ਮੋਗੇ ਸਰਦਾਰ

ਲਾਹੌਰਾ ਸਿੰਘ ਦੀ ਕੋਠੀ ਪੁੱਜੇ। ਸੰਤ ਇੰਦਰ ਸਿੰਘ ਨੇ ਸ਼ਾਮ ਦੇ ਦੀਵਾਨ ਵਿਚ ਕੀਰਤਨ ਉਪਰੰਤ ਮਹੀਨੇ ਦੀ ਕਥਾ ਕੀਤੀ। ੧੮ ਨੂੰ ਅਖੰਡ ਪਾਠ ਦਾ ਭੋਗ ਤੇ ਮਹਾਂਵਾਕ ਦੀ ਕਥਾ ਕੀਤੀ।

## ਸ੍ਰੀ ਤਰਨ ਤਾਰਨ ਤੋਂ ਸ੍ਰੀ ਅੰਮ੍ਰਿਤਸਰ

ਸ਼ਾਮ ਨੂੰ ਸ੍ਰੀ ਤਰਨ ਤਾਰਨ ਸਾਹਿਬ ਪੁੱਜੇ। ੧੯ ਨੂੰ ਕਥਾ ਅਸਥਾਨ ਵਿਖੇ ਸ੍ਰੀ ਮੁੱਖਵਾਕ ਦੀ ਕਥਾ ਕੀਤੀ ਤੇ ਸੰਥਾ ਕਥਾ ਰੋਜ਼ਾਨਾਂ ਵਾਂਗ ਹੋਈ। ਸ਼ਾਮ ਨੂੰ ਜਥਾ ਸ੍ਰੀ ਗੋਇੰਦਵਾਲ ਸਾਹਿਬ ਪੁੱਜਾ। ੨੦ ਨੂੰ ਪਾਤਿਸ਼ਾਹੀ ਤੀਸਰੀ ਦਾ ਜੋਤੀ ਜੋਤਿ ਸਮਾਉਣ ਦਾ ਗੁਰਪੁਰਬ, ਭਾਦਰੋਂ ਦੀ ਪੂੰਨਿਆ ਦਾ ਭਾਰੀ ਸਾਲਾਨਾ ਜੋੜ ਮੇਲਾ ਸੀ। ਬਾਉਲੀ ਸਾਹਿਬ ਇਸ਼ਨਾਨ ਕੀਤੇ। ਕੁਝ ਸਿੰਘ ੮੪ ਇਸ਼ਨਾਨ ਕਰ ਕੇ ਤੇ ੮੪ ਪਉੜੀਆਂ ਉਪਰ ੮੪ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਨ ਲੱਗ ਪਏ। ਬਾਕੀ ਜਥਾ ਸ੍ਰੀ ਦਮਦਮਾ ਸਾਹਿਬ ਤੇ ਸ੍ਰੀ ਖਡੂਰ ਸਾਹਿਬ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕਰ ਕੇ ਸ਼ਾਮ ਨੂੰ ਸ੍ਰੀ ਤਰਨ ਤਾਰਨ ਸਾਹਿਬ ਪਹੁੰਚ ਗਿਆ। ਸ੍ਰੀ ਤਰਨ ਤਾਰਨ ਸਾਹਿਬ ੧੮ ਸਤੰਬਰ ਤੋਂ ੧੫ ਅਕਤੂਬਰ ੧੯੫੬ ਈਸਵੀ ਤਕ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ ਜਥੇ ਸਮੇਤ ਕੀਰਤਨ ਅਤੇ ਕਥਾ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ੧੬ ਅਕਤੂਬਰ ਨੂੰ ਅੰਮ੍ਰਿਤਸਰ ਪੁੱਜੇ, ਯਾਤਰਾ ਤੇ ਇਸ਼ਨਾਨ ਕੀਤੇ। ੧੭ ਨੂੰ ਸੰਤ ਅਮੀਰ ਸਿੰਘ ਜੀ ਦੀ ਬਰਸੀ ਸਮੇਂ ਉਹਨਾਂ ਦੇ ਡੇਰੇ ਗਲੀ ਸੱਤੋਵਾਲੀ ਗਏ, ਕਥਾ ਕੀਤੀ। ੧੮ ਤੋਂ ਸੰਤ ਗੁਰਮੁਖ ਸਿੰਘ ਜੀ ਦੇ ਸੇਵਾ ਅਸਥਾਨ (ਉੱਤਰੀ ਬਾਹੀ ਪਰਕਰਮਾ ਸ੍ਰੀ ਦਰਬਾਰ ਸਾਹਿਬ) ਵਿਚ ਦੋਨੋਂ ਵਕਤ ਦੀਵਾਨ ਹੁੰਦੇ ਰਹੇ।

## ਅਚਾਨਕ ਬੀਮਾਰੀ ਦਾ ਹਮਲਾ

੨੧ ਅਕਤੂਬਰ ਅੰਮ੍ਰਿਤ ਵੇਲੇ ਰਾਮਸਰ ਸਰੋਵਰ ਹਲਟੀ 'ਤੇ ਇਸ਼ਨਾਨ ਕਰ ਕੇ ਪੰਜਾਂ ਸਰੋਵਰਾਂ ਵਿਚ ਇਸ਼ਨਾਨ ਦਾ ਸਿੰਘਾਂ ਸਮੇਤ ਸੰਤਾਂ ਨੇ ਤਿਆਰਾ ਕੀਤਾ। ਉਸ ਸਮੇਂ ਰਾਮਸਰ ਸਰਵੋਰ ਦੀ ਚਰਨ ਗੰਗਾ ਵਿਚ ਚਰਨ ਧੋ ਕੇ ਸੰਤ ਉਥੇ ਹੀ ਬੈਠ ਗਏ। ਸਰੀਰ ਨੂੰ ਕਾਂਬਾ ਛਿੜ ਗਿਆ ਤੇ ਲੱਤਾਂ ਵਿਚ ਚੱਲਣ ਦੀ ਸ਼ਕਤੀ ਹੀ ਨਾ ਰਹੀ। ਘਬਰਾਹਟ ਵਧ ਗਈ, ਕਈ ਵਾਰ ਪਾਣੀ ਪੀਤਾ। ਸਰੀਰ ਉਪਰ ਅਧਰੰਗ ਰੋਗ ਦਾ ਹਮਲਾ ਹੋ ਗਿਆ, ਜਿਸ ਨਾਲ ਬੇਹੋਸ਼ ਹੋ ਗਏ। ਅਜਿਹੀ ਹਾਲਤ ਵਿਚ ਸ੍ਰੀ ਦਰਬਾਰ ਸਾਹਿਬ ਪ੍ਰਬੰਧ ਵੱਲੋਂ

ਚਲਾਏ ਜਾ ਰਹੇ ਸ੍ਰੀ ਗੁਰੂ ਰਾਮਦਾਸ ਹਸਪਤਾਲ ਦੇ ਡਾਕਟਰ ਭਗਤ ਸਿੰਘ ਜੀ ਨੂੰ ਸਿੰਘ ਉਸੇ ਸਮੇਂ ਬੁਲਾ ਕੇ ਲਿਆਏ। ਉਸ ਨੇ ਆਉਂਦੇ ਸਾਰ ਹੀ ਟੀਕਾ ਲਾ ਦਿੱਤਾ ਤੇ ਨਾਲ ਹੀ ਕਿਹਾ ਕਿ ਸੰਤ ਜੀ ਨੂੰ ਛੇਤੀ ਤੋਂ ਛੇਤੀ ਵੱਡੇ ਸਰਕਾਰੀ ਹਸਪਤਾਲ ਵੀ.ਜੇ. ਹਸਪਤਾਲ (ਅੱਜ ਕਲ੍ਹ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ) ਦਾਖ਼ਲ ਕਰਵਾ ਦਿਉ। ਸਿੰਘਾਂ ਨੇ ਕਾਰ 'ਚ ਪਾ ਕੇ ਆਪ ਜੀ ਨੂੰ ਵੱਡੇ ਹਸਪਤਾਲ ਜਾ ਕੇ ਦਾਖ਼ਲ ਕਰਵਾ ਦਿੱਤਾ। ਡੇਟ ਘੰਟਾ ਬੇਹੋਸ਼ੀ ਰਹੀ। ਜਦ ਡਾਕਟਰਾਂ ਨੇ ਟੀਕੇ ਨਾਲ ਕੰਗਰੋੜ 'ਚੋਂ ਪਾਣੀ ਕੱਢਿਆ ਤਾਂ ਆਪ ਹੋਸ਼ ਵਿਚ ਆਏ।

੨੨ ਅਕਤੂਬਰ ਤੋਂ ਪਰਕਰਮਾ ਸ੍ਰੀ ਦਰਬਾਰ ਸਾਹਿਬ (ਸੇਵਾ ਅਸਥਾਨ ਬਾਬਾ ਗੁਰਮੁਖ ਸਿੰਘ ਜੀ) ਵਿਖੇ ਜਥੇ ਦੇ ਸਿੰਘ ਕੀਰਤਨ ਤੇ ਕਥਾ ਕਰਦੇ ਰਹੇ। ਸੰਤਾਂ ਦੀ ਬੀਮਾਰੀ ਦੀ ਖ਼ਬਰ ਸੁਣ ਕੇ ਸੰਗਤਾਂ ਤੇ ਜਥੇ ਦੇ ਸਿੰਘਾਂ ਵਿਚ ਉਦਾਸੀ ਛਾ ਗਈ। ਸੰਗਤ ਨੇ ਸੰਤਾਂ ਦੀ ਦੇਹ ਅਰੋਗਤਾ ਹਿੱਤ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਕੀਤੇ। ੨੪ ਨੂੰ ਬੇਅੰਤ ਸੰਗਤਾਂ ਸੰਤਾਂ ਦੇ ਦਰਸ਼ਨਾਂ ਨੂੰ ਹਸਪਤਾਲ ਪੁੱਜੀਆਂ। ਹਸਪਤਾਲ ਵਿਚ ਡਾਕਟਰਾਂ ਨੇ ਬੜੀ ਸ਼ਰਧਾ ਨਾਲ ਇਲਾਜ ਦੀ ਸੇਵਾ ਕੀਤੀ। ਸੰਤਾਂ ਦੀ ਮਹਿਮਾ ਤੇ ਸ਼ਖ਼ਸੀਅਤ ਦਾ ਡਾਕਟਰਾਂ 'ਤੇ ਤਦ ਪ੍ਰਭਾਵ ਪਿਆ, ਜਦ ਅਣਗਿਣਤ ਸੰਗਤਾਂ ਤੇ ਜਥੇ ਦੇ ਸਿੰਘ ਸ਼ਰਧਾ ਪਿਆਰ ਸਹਿਤ ਦਰਸ਼ਨਾਂ ਨੂੰ ਆਏ। ਦਿਨ-ਬ-ਦਿਨ ਸੰਤਾਂ ਦੀ ਸਿਹਤ ਠੀਕ ਹੋਣ ਲੱਗੀ। ਸੰਤਾਂ ਦੀ ਦੇਹ ਅਰੋਗਤਾ ਲਈ ਜਥੇ ਦੇ ਸਿੰਘਾਂ ਨੇ ਪਿਸ਼ੌਰੀਆਂ ਦੀ ਧਰਮਸਾਲਾ, ਆਟਾ ਮੰਡੀ ਵਿਖੇ ਪੰਜ ਅਖੰਡ ਪਾਠ ੨੭ ਨੂੰ ਆਰੰਭ ਕਰ ਕੇ ੨੯ ਨੂੰ ਭੋਗ ਪਾਏ ਅਤੇ ਸੰਤਾਂ ਦੀ ਪੂਰਨ ਦੇਹ ਅਰੋਗਤਾ ਤੇ ਲੰਬੀ ਆਯੂ ਲਈ ਅਰਦਾਸੇ ਕੀਤੇ। ੩੦ ਅਕਤੂਬਰ ਨੂੰ ਹਸਪਤਾਲ ਤੋਂ ਡਾਕਟਰਾਂ ਨੇ ਛੁੱਟੀ ਦੇ ਦਿੱਤੀ ਤੇ ਕਿਹਾ ਕਿ ਹੁਣ ਸਿਹਤ ਠੀਕ ਹੈ, ਸਿਰਫ਼ ਖ਼ੂਨ ਦਾ ਦੌਰਾ ਤੇਜ਼ ਹੈ, ਇਹ ਵੀ ਠੀਕ ਹੋ ਜਾਵੇਗਾ। ਸੰਤਾਂ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਦਰਸ਼ਨ ਕੀਤੇ, ਕੜਾਹ ਪ੍ਰਸ਼ਾਦ ਭੇਟਾ ਕੀਤਾ। ਪਿਸ਼ੌਰੀਆਂ ਦੀ ਧਰਮਸਾਲਾ ਬਿਰਾਜਦੇ ਰਹੇ। ਸੰਤਾਂ ਦੀ ਦੇਹ ਅਰੋਗਤਾ ਦੀ ਖ਼ੁਸ਼ੀ ਤੇ ਸ਼ੁਕਰਾਨੇ ਵਜੋਂ ੨ ਨਵੰਬਰ ਨੂੰ ਆਰੰਭ ਕਰ ਕੇ ਦੋ ਅਖੰਡ ਪਾਠਾਂ ਦਾ ਭੋਗ ੪ ਨਵੰਬਰ ਨੂੰ ਪਾਇਆ ਗਿਆ। ਕਥਾ ਤੇ ਅਰਦਾਸ ਸੰਤਾਂ ਨੇ ਆਪ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ-ਗੱਦੀ ਪੁਰਬ ਜਾਣ ਕੇ ਵਿਸਥਾਰ ਸਹਿਤ ਵਿਆਖਿਆ ਕੀਤੀ, ਜਿਸ ਦਾ ਸੰਗਤਾਂ 'ਤੇ ਭਾਰੀ ਅਸਰ ਹੋਇਆ। ਉਸੇ ਦਿਨ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਸਬੰਧਤ ਗੁਰਦੁਆਰਿਆਂ

ਦੇ ਗ੍ਰੰਥੀ ਰਾਗੀ ਸਿੰਘ ਅਤੇ ਸ਼ਹਿਰ ਦੇ ਡੇਰਿਆਂ ਦੇ ਸੰਤਾਂ, ਮਹਾਤਮਾ ਨੂੰ ਜਲੇਬੀਆਂ ਦਾ ਖੁੱਲ੍ਹਾ ਭੰਡਾਰਾ ਵਰਤਾਇਆ। ਸੰਗਤਾਂ ਨੇ ਖ਼ੁਸ਼ੀਆਂ ਮਨਾਈਆਂ। ੪ ਨਵੰਬਰ ਦੀ ਸ਼ਾਮ ਨੂੰ ਅੰਮ੍ਰਿਤਸਰ ਤੋਂ ਸੁਰ ਸਿੰਘ ਤੇ ਫਿਰ ਭੂਰੇ ਪੁਰਾਣੇ ਪੁੱਜੇ। ਸੰਤਾਂ ਦੀ ਦੇਹ ਅਰੋਗਤਾ ਨੂੰ ਲੈ ਕੇ ੧੬ ਨਵੰਬਰ ਨੂੰ ਪੰਜ ਅਖੰਡ ਪਾਠ ਆਰੰਭ ਹੋਏ: ੧. ਸਾਰੇ ਨਗਰ ਵੱਲੋਂ, ੨. ਸੰਤਾਂ ਦੀ ਦੇਹ ਅਰੋਗਤਾ ਲਈ, ੩. ਹਰਨਾਮ ਸਿੰਘ, ਸ਼ਿੰਗਾਰਾ ਸਿੰਘ, ਸੁਰਜੀਤ ਸਿੰਘ, ਸੰਤ ਕਰਤਾਰ ਸਿੰਘ ਆਦਿ ਵੱਲੋਂ, ੪. ਸਾਰੇ ਜਥੇ ਵੱਲੋਂ, ੫. ਡਾਕਟਰ ਉਜਾਗਰ ਸਿੰਘ ਵੱਲੋਂ।

੨੦ ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਵਾਲੇ ਦਿਨ ਉਕਤ ਪੰਜਾਂ ਅਖੰਡ ਪਾਠਾਂ ਦੇ ਭੋਗ ਪਾਏ ਗਏ। ਸੰਤ ਜੀ ਨੇ ਆਏ ਮੁਖਵਾਕ ਦੀ ਕਥਾ ਕੀਤੀ। ਸੰਗਤਾਂ ਬੇਅੰਤ ਪ੍ਰਸੰਨ ਹੋਈਆਂ। ਸ਼ਾਮ ਨੂੰ ੨੨ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੨੦ ਨਵੰਬਰ ਨੂੰ ਪੁਰਾਣੇ ਭੂਰਿਆਂ ਤੋਂ ਪਿੰਡ ਜਰਗ ਪੁੱਜੇ। ੮ ਦਸੰਬਰ ਤਕ ਸੰਤ ਜੀ ਜਥੇ ਸਮੇਤ ਜਰਗ ਹੀ ਰਹੇ। ੩ ਦਸੰਬਰ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ ਗਏ: ੧. ਭਾਈ ਪ੍ਰੀਤਮ ਸਿੰਘ ਦੇ ਘਰ, ੨. ਭਾਈ ਗੁਰਬਖ਼ਸ਼ ਸਿੰਘ ਦੇ ਘਰ, ੩. ਭਾਈ ਹੁਕਮ ਸਿੰਘ ਦੇ ਘਰ।

੪ ਦਸੰਬਰ ਨੂੰ ਸੰਤ ਜੀ ਦੇ ਸਰੀਰ ਵਿਚ ਖ਼ੂਨ ਦਾ ਦੌਰਾ ਵਧਣ ਕਾਰਨ ਦੋਨੋਂ ਟਾਈਮ ਕਥਾ ਸਿੰਘਾਂ ਨੇ ਕੀਤੀ। ੫ ਨੂੰ ਗੁਰਦੁਆਰਾ ਨਵਾਂ ਬਣਾਉਣ ਲਈ ਸੰਤਾਂ ਨੇ ਸੰਗਤ ਨੂੰ ਪ੍ਰੇਰਨਾ ਕੀਤੀ। ਜਗ੍ਹਾ ਨਿਸਚਿਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪਰਚੀਆਂ ਪਾਈਆਂ ਗਈਆਂ। ਜੋ ਪਰਚੀ ਨਿਕਲੀ, ਉਸ ਅਨੁਸਾਰ ਭਾਈ ਕਟਾਰ ਸਿੰਘ ਨੇ ਕਿਹਾ ਕਿ ਗੁਰਦੁਆਰੇ ਅਤੇ ਸਰੋਵਰ ਲਈ ਜਿੰਨੀ ਜਗ੍ਹਾ ਸੰਤ ਕਹਿਣ ਮੈਂ ਦੇਣ ਲਈ ਤਿਆਰ ਹਾਂ। ਜਗ੍ਹਾ ਲੈ ਕੇ ਸੰਤ ਜੀ ਨੇ ਗੁਰਦੁਆਰਾ ਤੇ ਸਰੋਵਰ ਬਣਾਉਣ ਲਈ ਜ਼ਿੰਮੇਵਾਰੀ ਬਾਬਾ ਚਤਰ ਸਿੰਘ ਨੂੰ ਦਿੱਤੀ ਤੇ ਕਿਹਾ ਕਿ ਬਾਬਾ ਜੀ! ਇਹ ਸੇਵਾ ਤੁਸੀਂ ਆਪ ਕਰਵਾਉ। ੬ ਦਸੰਬਰ ਨੂੰ ਭਾਈ ਭਗਤ ਸਿੰਘ ਜੀ ਘਰ ਅਖੰਡ ਪਾਠ ਦਾ ਭੋਗ ਪਿਆ। ੮ ਨੂੰ ਡਾਕਟਰ ਤ੍ਰਿਲੋਚਨ ਸਿੰਘ, ਠਾਣੇਦਾਰ ਅਜਮੇਰ ਸਿੰਘ ਤੇ ਭਾਈ ਬਖ਼ਸ਼ੀਸ਼ ਸਿੰਘ ਦੇ ਘਰੀਂ ਨੰਬਰਵਾਰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ, ਤਿੰਨੀਂ ਥਾਈਂ ਕਥਾ ਕੀਤੀ। ੯ ਨੂੰ ਚਾਲੇ ਪਾ ਕੇ ਪ੍ਰੋਗਰਾਮ ਅਨੁਸਾਰ ਜਥਾ ੧੦ ਨੂੰ ਲੰਡੇ ਨਗਰ ਪਹੁੰਚ ਗਿਆ। ਸੰਤ ਜੀ ਭਗਤ ਉਜਾਗਰ ਸਿੰਘ ਦੇ

ਨਗਰ ਸੱਦੂਆਲ ਪੁੱਜੇ। ੧੦ ਨੂੰ ਭਗਤ ਜੀ ਦੀ ਲੜਕੀ ਦਾ ਅਨੰਦ ਕਾਰਜ ਕਰਵਾਇਆ। ੧੧ ਨੂੰ ਸੰਤ ਜੀ ਸੱਦੂਆਲ ਤੋਂ ਲੰਡੇ ਜਥੇ ਪਾਸ ਪਹੁੰਚ ਗਏ।

## ਪਿੰਡ ਲੰਡੇ ਬੀਮਾਰੀ ਦਾ ਦੂਜਾ ਹਮਲਾ

੧੩ ਦਸੰਬਰ ੧੯੫੬ ਈਸਵੀ ਮੁਤਾਬਕ ੨੯ ਮੱਘਰ ੨੦੧੩ ਬਿਕ੍ਰਮੀ ਦਿਨ ਵੀਰਵਾਰ ਨੂੰ ਨਗਰ ਲੰਡੇ (ਨੇੜੇ ਪਿੰਡ ਰੋਡੇ, ਤਹਿਸੀਲ ਮੋਗਾ, ਜ਼ਿਲ੍ਹਾ ਫ਼ਰੀਦਕੋਟ) ਵਿਖੇ ਸੁਬ੍ਹਾ ਕੀਰਤਨ ਕਰਨ ਤੋਂ ਬਾਅਦ ਸੰਥਾ ਕਥਾ ਆਰੰਭ ਹੋਈ। ਆਸਾ ਮਹਲਾ ੧ ਦੀਆਂ ਅਸਟਪਦੀਆਂ 'ਚੋਂ ਪਹਿਲੀ ਅਸਟਪਦੀ ਦੀ ਕਥਾ ਹੋਈ ਤਾਂ ਸੰਤਾਂ ਦੇ ਸਰੀਰ ਵਿਚ ਖ਼ੂਨ ਦਾ ਦਬਾਓ ਵਧ ਗਿਆ। ਸੰਤਾਂ ਨੇ ਹੌਲੀ ਹੌਲੀ ਮਸਾਂ ਹੀ ਦੂਜੀ ਅਸਟਪਦੀ ਦੀ ਕਥਾ ਬੜੀ ਮੁਸ਼ਕਲ ਨਾਲ ਪੂਰੀ ਕੀਤੀ। ਸਰੀਰ ਢਿੱਲਾ ਹੋਣ ਕਰਕੇ ੧੯ ਤਕ ਸੰਤਾਂ ਨੇ ਕਥਾ ਨਾ ਕੀਤੀ। ਸਿੰਘ ਹੀ ਕਥਾ ਕਰਦੇ ਰਹੇ। ੨੦ ਨੂੰ ੧੦ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ਸਰੀਰ ਉਪਰ ਫਿਰ ਉਸੇ ਹੀ ਬੀਮਾਰੀ ਦਾ ਹਮਲਾ ਹੋਣ ਦੇ ਕਾਰਨ ਸੰਤਾਂ ਨੂੰ ਕਾਰ 'ਚ ਲਿਟਾ ਕੇ ੧੦ ਦੀ ਸ਼ਾਮ ਨੂੰ ਅੰਮ੍ਰਿਤਸਰ ਵੀ.ਜੇ. ਹਸਪਤਾਲ ਜਾ ਕੇ ਦਾਖ਼ਲ ਕਰਵਾਇਆ, ਜਿਸ ਦਾ ਨਾਮ ਹੁਣ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਹੈ। ਜਥੇ ਨੇ ਲੰਡਿਆਂ ਤੋਂ ਚੱਲ ਕੇ ੨੧ ਨੂੰ ਜਿਉਣ ਵਾਲੇ ਪਿੰਡ ਦੀਵਾਨ ਕੀਤਾ। ਦੋਨੋਂ ਸਮੇਂ ਦਾ ਲੰਗਰ ਗਿਆਨੀ ਕਪੂਰ ਸਿੰਘ ਜੀ ਬਰਾੜ ਦੇ ਘਰ ਛਕਿਆ। ੨੨ ਨੂੰ ਰੋਡੇ ਨਗਰ ਜਥਾ ਆਇਆ। ੨੨ ਨੂੰ ਵੱਡੇ ਸਾਹਿਬਜ਼ਾਦਿਆਂ ਅਤੇ ੨੭ ਨੂੰ ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਮਨਾਇਆ। ਪਿੰਡ ਲੰਡੇ ਕੇ ਤੋਂ ਅੰਮ੍ਰਿਤਸਰ ਤੁਰਨ ਲੱਗਿਆਂ ਸੰਤ ਜਥੇ ਦੇ ਸਿੰਘਾਂ ਨੂੰ ਕਹਿਣ ਲੱਗੇ ਕਿ ਜੇ ਕੁਝ ਸਮਾਂ ਇਲਾਜ ਵਾਸਤੇ ਹਸਪਤਾਲ ਰਹਿਣਾ ਪਿਆ ਤਾਂ ਤੁਸੀਂ ਗਿਆਨੀ ਕ੍ਰਿਪਾਲ ਸਿੰਘ ਨੂੰ ਕਥਾ ਵਾਸਤੇ ਬੁਲਾ ਲਇਉ। ਸੰਤਾਂ ਦੇ ਹੁਕਮ ਮੁਤਾਬਕ ਜਥੇਦਾਰ ਬਲਵੰਤ ਸਿੰਘ, ਭਾਈ ਬਲਵੰਤ ਸਿੰਘ (ਸੰਤ ਕ੍ਰਿਪਾਲ ਸਿੰਘ ਰੋਡਿਆਂ ਵਾਲਿਆਂ ਦਾ ਭਤੀਜਾ) ਪਿੰਡ ਰਾਮਗੜ੍ਹ ਤੋਂ ਗਿਆਨੀ ਕ੍ਰਿਪਾਲ ਸਿੰਘ ਜੀ ਨੂੰ ਜਾ ਕੇ ਲੈ ਆਏ। ਜਥਾ ਪਿੰਡ ਰੋਡੇ ਕਥਾ ਕੀਰਤਨ ਕਰ ਰਿਹਾ ਸੀ।

੨੪ ਦਸੰਬਰ ਦੀ ਸੁਬ੍ਹਾ ਤੋਂ ਦੋਨੋਂ ਵਕਤ ਦੀ ਕਥਾ ਗਿਆਨੀ ਕ੍ਰਿਪਾਲ ਸਿੰਘ ਜੀ ਕਰਨ ਲੱਗੇ। ਸੁਬ੍ਹਾ ਗਿਆਨੀ ਜੀ ਨੇ ਆਪਣੀ ਚੱਲਦੀ ਕਥਾ ਹੀ ਸ਼ੁਰੂ ਰੱਖੀ ਤੇ ਸ਼ਾਮ ਨੂੰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਜਥੇ ਦੇ

ਵਿਦਿਆਰਥੀਆਂ ਦੀ ਜੋ ਸੰਥਾ ਸ਼ੁਰੂ ਸੀ, ਉਹੀ ਚੱਲਦੀ ਰਹੀ। ੩੦ ਨੂੰ ੬੩ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੩੧ ਨੂੰ ਭਾਈ ਲਛਮਣ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪਿਆ। ਆਏ ਮੁਖਵਾਕ ਦੀ ਕਥਾ ਕੀਤੀ।

## ਪ੬ਵਾਂ ਸਾਲ (ਸੰਨ ੧੯੫੭ ਈਸਵੀ)

### ਜਥਾ ਮੁਕਤਸਰ, ਮਲਕ

੧ ਜਨਵਰੀ ੧੯੫੭ ਈਸਵੀ ਤਕ ਜਥਾ ਰੋਡੇ ਰਿਹਾ। ਸੰਤ ਕ੍ਰਿਪਾਲ ਸਿੰਘ ਜੀ, ਭਾਈ ਜੋਗਿੰਦਰ ਸਿੰਘ ਜੀ (ਪਿਤਾ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ), ਗਿਆਨੀ ਬਿਸ਼ਨ ਸਿੰਘ, ਭਾਈ ਭਗਵਾਨ ਸਿੰਘ, ਭਾਈ ਸ਼ਾਮ ਸਿੰਘ, ਭਾਈ ਬਲਵੰਤ ਸਿੰਘ, ਭਾਈ ਮਾਨ ਸਿੰਘ, ਭਾਈ ਲਛਮਣ ਸਿੰਘ ਤੇ ਹੋਰ ਨਗਰ ਦੇ ਸਿੰਘਾਂ ਨੇ ਬਹੁਤ ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕੀਤੀ। ਘਰਾਂ 'ਚ ਲੰਗਰ ਕਰਵਾਏ, ਬਸਤਰ ਭੇਟ ਕੀਤੇ, ਜਥੇ ਦਾ ਸਤਿਕਾਰ ਕਰਦੇ ਰਹੇ। ਉਥੋਂ ੧ ਜਨਵਰੀ ਸੁਬ੍ਹਾ ਦਾ ਦੀਵਾਨ ਕਰ ਕੇ ਜਥਾ ਛੋਟੇ ਲੰਢਿਆਣਾ ਪੁੱਜਾ। ਇਹ ਭਾਈ ਕਰਤਾਰ ਸਿੰਘ ਜੀ ਪ੍ਰੇਮੀ ਦਾ ਪਿੰਡ ਹੈ। ਪ੍ਰੇਮੀ ਜੀ ਤੇ ਉਸ ਦੇ ਭਰਾ ਪਿਆਰਾ ਸਿੰਘ ਨੇ ਪ੍ਰਬੰਧ ਕੀਤਾ ਤੇ ਸੇਵਾ ਸੰਭਾਲ ਕੀਤੀ। ੪ ਜਨਵਰੀ ਤਕ ਦੋਨੋਂ ਵਕਤ ਕੀਰਤਨ ਹੁੰਦਾ ਤੇ ਸੰਗਤ ਜੁੜਦੀ। ਇਕ ਹਫ਼ਤਾ ਪਿੰਡ ਸੇਖੇ ਜਥੇ ਦਾ ਕਥਾ-ਕੀਰਤਨ ਹੁੰਦਾ ਰਿਹਾ। ਪ੍ਰਬੰਧ ਸੰਤਾਂ ਦੇ ਪੁਰਾਣੇ ਵਿਦਿਆਰਥੀ ਗਿਆਨੀ ਚੰਨਣ ਸਿੰਘ ਜੀ ਨੇ ਕੀਤਾ। ੧੧ ਜਨਵਰੀ ਨੂੰ ਜਥਾ ਸ੍ਰੀ ਮੁਕਤਸਰ ਮਾਘੀ 'ਤੇ ਪੁੱਜਾ। ਪ੍ਰਬੰਧ ਸੰਤ ਗਿਆਨੀ ਕਰਤਾਰ ਸਿੰਘ ਜੀ ਨੇ ਕੀਤਾ, ਜੋ ਉਸ ਵੇਲੇ ਪਟਵਾਰੀ ਦੀ ਨੌਕਰੀ ਕਰਦੇ ਸਨ। ਸੰਤ ਗਿਆਨੀ ਕਰਤਾਰ ਸਿੰਘ ਜੀ ਨੇ ਜਿੰਨੀ ਤਨਖ਼ਾਹ ਲਈ ਸੀ, ਸਾਰੀ ਸੇਵਾ 'ਤੇ ਲਾ ਦਿੱਤੀ। ਗਿਆਨੀ ਸਰੋਵਰ ਸਿੰਘ ਦੇ ਡੇਰੇ ਵਿਚ ਵੀ ਸਿੰਘਾਂ ਨੇ ਕਥਾ ਦੀ ਹਾਜ਼ਰੀ ਭਰੀ। ਗੁਰਦੁਆਰਿਆਂ ਦੇ ਦਰਸ਼ਨ ਕੀਤੇ। ੧੫ ਜਨਵਰੀ ਨੂੰ ਜਥਾ ਚਾਲੇ ਪਾ ਕੇ ਪਿੰਡ ਮਲਕ ਪੁੱਜ ਗਿਆ। ਭਾਈ ਕਪੂਰ ਸਿੰਘ ਜੀ ਬਾਗ ਵਾਲੇ ਅਤੇ ਭਾਈ ਉਜਾਗਰ ਸਿੰਘ ਜੀ ਨੇ ਨਗਰ ਦੀ ਸੰਗਤ ਨਾਲ ਮਿਲ ਕੇ ਪ੍ਰਬੰਧ ਕੀਤਾ। ਕਥਾ ਗਿਆਨੀ ਵੀਰ ਸਿੰਘ ਜੀ ਅਤੇ ਗਿਆਨੀ ਕਪੂਰ ਸਿੰਘ ਜੀ ਬਰਾੜ ਕਰਦੇ ਰਹੇ। ਸੰਤ ਜੀ ਹਸਪਤਾਲ ਦੇ ਜਿਸ ਕਮਰੇ ਵਿਚ ਦਾਖ਼ਲ ਸਨ, ਉਸ ਦਾ ੧੬ ਰੁਪਏ ਰੋਜ਼ ਦਾ ਕਿਰਾਇਆ ਸੀ।

੧੦ ਰੁਪਏ ਰੋਜ਼ ਡਾਕਟਰ ਦੇ ਤੇ ਦਵਾਈਆਂ ਦਾ ਖ਼ਰਚਾ ਵੱਖਰਾ ਸੀ। ਦਸ ਰੁਪਏ ਹਰ ਰੋਜ਼ ਦੀ ਦੇਗ ਸ੍ਰੀ ਹਰਿਮੰਦਰ ਸਾਹਿਬ ਸੰਤਾਂ ਦੀ ਤੰਦਰੁਸਤੀ ਵਾਸਤੇ ਅਰਦਾਸ ਹੁੰਦੀ ਸੀ। ੨੧ ਜਨਵਰੀ ਨੂੰ ਸੰਤਾਂ ਨੂੰ ਹਸਪਤਾਲ ਤੋਂ ਛੁੱਟੀ ਮਿਲ ਗਈ। ਸੰਤ ਜੀ ਸ੍ਰੀ ਦਰਬਾਰ ਸਾਹਿਬ ਦਰਸ਼ਨ-ਇਸ਼ਨਾਨ ਕਰ ਕੇ ਜਥੇ ਪਾਸ ਪਿੰਡ ਮਲਕ ਪੁੱਜ ਗਏ। ਸੰਤ ਜੀ ਕਦੇ ਕਦੇ ਹਸਪਤਾਲ ਜਾ ਕੇ ਵਿਖਾ ਆਉਂਦੇ ਰਹੇ। ਪਿੰਡ ਮਲਕ ਸੰਤਾਂ ਦੇ ਆਉਣ ਦੀ ਖ਼ੁਸ਼ੀ ਵਿਚ ਤਿੰਨ ਸੰਪਟ ਸ੍ਰੀ ਅਖੰਡ ਪਾਠ ੧੨ ਫ਼ਰਵਰੀ ਨੂੰ ਆਰੰਭ ਕੀਤੇ, ਇਕ ਸਾਰੇ ਜਥੇ ਵੱਲੋਂ, ਦੂਜਾ ਸ. ਸੁੰਦਰ ਸਿੰਘ ਜੀ, ਮਾਈ ਝਾਈ ਹਰਿੰਦਰ ਕੌਰ ਵੱਲੋਂ, ਤੀਜਾ ਸ. ਉਜਾਗਰ ਸਿੰਘ ਜੀ ਮਲਕ ਵੱਲੋਂ। ਸਿੰਘਾਂ ਦੇ ਬਸਤਰਾਂ ਦੀ ਸਿਲਵਾਈ ਕੀਤੀ ਗਈ। ਭਾਈ ਠਾਕੁਰ ਸਿੰਘ, ਭਾਈ ਦਇਆ ਸਿੰਘ, ਭਾਈ ਜਿਉਣ ਸਿੰਘ ਦਰਜੀਆਂ ਨੇ ਸਿਉਣ ਦੀ ਸੇਵਾ ਮੁਫ਼ਤ ਕੀਤੀ।

## ਢਿੱਲਵੀਂ

ਕੋਟਕਪੂਰੇ ਦੇ ਨੇੜੇ ਪਿੰਡ ਢਿੱਲਵਾਂ ਸੋਢੀਆਂ ਦਾ ਹੈ, ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਮ ਪਾਤਿਸ਼ਾਹ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਇਥੋਂ ਦੀ ਸੰਗਤ ਦੇ ਬਣਾਏ ਹੋਏ ਪ੍ਰੋਗਰਾਮ ਅਨੁਸਾਰ ਜਥਾ ਮਲਕ ਤੋਂ ੨੪ ਫ਼ਰਵਰੀ ਨੂੰ ਢਿੱਲਵਾਂ ਪੁੱਜਾ। ਸਤਿਕਾਰਯੋਗ ਸੰਤ ਜੀ ਭਿੰਡਰੀਂ ਕੁਝ ਸਿੰਘਾਂ ਸਮੇਤ ਗਏ। ਇਹਨਾਂ ਦਿਨਾਂ 'ਚ ਜਥੇਦਾਰ ਕਪੂਰ ਸਿੰਘ ਸੁਧਾਰ ਵਾਲੇ ਭਿੰਡਰੀਂ ਸੇਵਾ ਕਰ ਰਹੇ ਸਨ। ੨੮ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾ ਕੇ ਸੰਤ ਜੀ ੧ ਮਾਰਚ ਨੂੰ ਸਿੰਘਾਂ ਸਮੇਤ ਢਿੱਲਵੀਂ ਆ ਗਏ। ੧੧ ਨੂੰ ਕੌਲ ਸੋਢੀ ਦੀ ਬੰਸ ਦੇ ਘਰ ਇਤਿਹਾਸਕ ਬਸਤਰਾਂ ਸ਼ਸਤਰਾਂ ਦੇ ਦਰਸ਼ਨ ਕੀਤੇ।* ੧੪ ਮਾਰਚ ਸੰਗਰਾਂਦ ਦੇ ਮਹੀਨੇ ਚੇਤ ਦੀ ਕਥਾ ਗਿਆਨੀ ਕ੍ਰਿਪਾਲ ਸਿੰਘ ਜੀ ਨੇ

---

*ਪਹਿਲੇ ਪਾਤਿਸ਼ਾਹ ਦੇ ਬਸਤਰ : ੧ ਚੋਲਾ, ੧ ਗੋਦੜੀ, ੧ ਪੁਸਤਕਾਂ ਵਾਲਾ ਝੋਲਾ, ੩ ਗੋਮੁਖੀਆਂ, ੧ ਸੇਲੀ ਟੋਲੀ, ੧ ਟੋਪਾ, ੧ ਮਾਲਾ, ਤਾੜ ਦੇ ਪੱਤਰੇ ਉੱਪਰ ਪੰਡਿਤ ਚਿਦਘਣਾਨੰਦ ਦੀ ਲਿਖੀ ਹੋਈ ੧੮ ਅਧਿਆਇ ਵਾਲੀ ਗੀਤਾ, ਦਸਮ ਪਾਤਿਸ਼ਾਹ ਜੀ ਦੇ ਬਸਤਰ : ਚਾਦਰਾਂ ਦਾ ਜੋੜਾ, ੩ ਚੋਲੇ, ੩ ਦਸਤਾਰੇ, ੧ ਅੰਦਰਖਾ ਚੋਲਾ, ਜੁਰਾਬਾਂ ਦਾ ਜੋੜਾ (ਜੋ ਕਿਸੇ ਮਾਤਾ ਨੇ ਭੇਟਾ ਕੀਤਾ ਸੀ), ੨ ਕਟਾਰਾਂ, ੧ ਪ੍ਰਿਥੀਏ ਦੀ ਦਸਤਾਰ (ਜਹਾਂਗੀਰ ਵੱਲੋਂ ਭੇਟਾ)।

ਕੀਤੀ। ਮਲਕ ਤੇ ਢਿੱਲਵਾਂ ਵਿਚ ਦੋਨੋਂ ਸਮੇਂ ਦੀ ਕਥਾ ਗਿਆਨੀ ਕ੍ਰਿਪਾਲ ਸਿੰਘ ਜੀ ਹੀ ਕਰਦੇ ਰਹੇ, ਕਿਉਂਕਿ ਸੰਤਾਂ ਦਾ ਸਰੀਰ ਉਂਝ ਭਾਵੇਂ ਠੀਕ ਸੀ, ਪਰ ਬੀਮਾਰੀ ਦੇ ਕਾਰਨ ਕਮਜ਼ੋਰ ਹੋਣ ਕਰਕੇ ਡਾਕਟਰਾਂ ਨੇ ਅਜੇ ਕਥਾ ਕਰਨ ਤੋਂ ਮਨ੍ਹਾ ਕੀਤਾ ਹੋਇਆ ਸੀ।

## ਪਟਿਆਲੇ

੧੫ ਮਾਰਚ ਨੂੰ ੨੦ ਸਿੰਘਾਂ ਦਾ ਜਥਾ ਸ. ਤਰਲੋਕ ਸਿੰਘ, ਮਾਤਾ ਰਛਪਾਲ ਕੌਰ ਦੇ ਘਰ ਪਟਿਆਲੇ ਪੁੱਜਾ। ਗਿਆਨੀ ਕ੍ਰਿਪਾਲ ਸਿੰਘ ਜੀ ਇਹਨਾਂ ਸਿੰਘਾਂ ਦੇ ਵਿਚ ਹੀ ਸੀ ਤੇ ਸੰਤਾਂ ਨੇ ਕਥਾ ਕਰਨ ਵਾਸਤੇ ਨਾਲ ਭੇਜਿਆ ਸੀ। ੧੬ ਨੂੰ ਢਿੱਲਵੀਂ ਨਿਹੰਗ ਹਰੀ ਸਿੰਘ ਵੱਲੋਂ ਰਖਾਏ ਗਏ ਸੰਪਟ ਸ੍ਰੀ ਅਖੰਡ ਪਾਠ ਦਾ ਭੋਗ ਪਿਆ ਤੇ ਇਧਰ ਪਟਿਆਲੇ ਘੋੜ ਦੌੜ ਵਾਲੀ ਕੋਠੀ ਵਿਚ ਸ. ਮਿਹਰ ਸਿੰਘ ਜੀ ਨਮਿੱਤ ਅਖੰਡ ਪਾਠ ਕੀਤਾ। ਸੰਤ ਜੀ ਢਿੱਲਵੀਂ ਹੀ ਰਹੇ। ੨੭ ਨੂੰ ਖ਼ੂਨ ਦਾ ਦਬਾਅ ਵਧ ਜਾਣ ਕਰਕੇ ਸੰਤ ਜੀ ਅੰਮ੍ਰਿਤਸਰ ਡਾਕਟਰਾਂ ਨੂੰ ਦਿਖਾਉਣ ਹਿੱਤ ਹਸਪਤਾਲ ਪੁੱਜੇ। ਡਾਕਟਰਾਂ ਨੇ ਮੁਆਇਨਾ ਕਰ ਕੇ ਕਿਹਾ ਕਿ ਸਰੀਰ ਠੀਕ ਹੈ। ਸੰਤ ਜੀ ੧੯ ਨੂੰ ਵਾਪਸ ਢਿੱਲਵੀਂ ਆ ਗਏ।

## ਸੇਵੇਵਾਲ

੧੯ ਮਾਰਚ ਨੂੰ ਸਾਰਾ ਜਥਾ ਸੰਤਾਂ ਸਮੇਤ ਢਿੱਲਵਾਂ ਤੋਂ ਜੈਤੋ ਦੇ ਗੁਰਦੁਆਰਿਆਂ ਦੇ ਦਰਸ਼ਨ ਇਸ਼ਨਾਨ ਕਰ ਕੇ ਸ਼ਾਮ ਨੂੰ ਪਿੰਡ ਸੇਵੇਵਾਲ ਪੁੱਜਾ। ਇਥੇ ਤਿੰਨ ਸ੍ਰੀ ਅਖੰਡ ਪਾਠ ਕਰਨ ਹਿੱਤ ਸਾਰੇ ਜਥੇ ਦਾ ਪ੍ਰਬੰਧ ਬੀਬੀ ਪੰਜਾਬ ਕੌਰ ਜੀ ਨੇ ਕੀਤਾ ਹੋਇਆ ਸੀ। ਇਹ ਬੀਬੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ ਸਤਿਸੰਗਣ, ਅੰਮ੍ਰਿਤਧਾਰੀ, ਰਹਿਤ 'ਚ ਤਿਆਰ-ਬਰ-ਤਿਆਰ, ਨਾਮ ਬਾਣੀ ਦੀ ਰਸੀਆ, ਗੁਰਬਾਣੀ ਦੀ ਅਤਿ ਪ੍ਰੇਮਣ, ਚੰਗੇ ਕੱਦ-ਕਾਠ ਵਾਲੀ, ਮਰਦਾਂ ਤੋਂ ਵੱਧ ਦਲੇਰ, ਨਿਡਰ ਤੇ ਰੁਹਬ-ਦਾਬ ਵਾਲੀ ਭਜਨੀਕ ਸੀ। ਇਸ ਨੇਂ ਸ਼ਾਦੀ ਨਹੀਂ ਸੀ ਕਰਵਾਈ। ਘਰ ਵਾਲੀ ਜ਼ਮੀਨ ਦੀ ਮਾਲਕ ਸੀ। ਉਸ ਆਮਦਨ ਨਾਲ ਧਾਰਮਿਕ ਸਮਾਗਮ ਕਰਵਾਉਂਦੀ ਰਹਿੰਦੀ ਸੀ। ਇਸ ਨੇ ਆਪਣੇ ਹੀ ਖ਼ਰਚ ਨਾਲ ਸਾਰੇ ਜਥੇ ਨੂੰ ਰੱਖ ਕੇ ਤਿੰਨ ਸ੍ਰੀ ਅਖੰਡ ਪਾਠ ਅਤੇ ਕਥਾ-ਕੀਰਤਨ ਦਾ ਪ੍ਰਵਾਹ ਚਲਾਉਣ ਹਿੱਤ ਮਹਾਂਪੁਰਖਾਂ ਤੋਂ ੧੦ ਦਿਨ ਦਾ ਸਮਾਂ ਲਿਆ ਹੋਇਆ ਸੀ। ਉਸ ਅਨੁਸਾਰ

ਜਥਾ ਪੁੱਜ ਗਿਆ। ੨੦ ਸਿੰਘਾਂ ਨੇ ਕੇਸੀਂ ਇਸ਼ਨਾਨ ਕੀਤੇ ਤੇ ਕੱਪੜੇ ਸਾਫ਼ ਕਰ ਲਏ।

## ਸ੍ਰੀ ਅਖੰਡ ਪਾਠ ਆਰੰਭ

੨੧ ਨੂੰ ਤਿੰਨ ਅਖੰਡ ਪਾਠ ਆਰੰਭ ਕੀਤੇ ਗਏ, ਜਿਨ੍ਹਾਂ ਦਾ ਭੋਗ ੨੩ ਨੂੰ ਪਿਆ। ੨੮ ਦੀ ਸ਼ਾਮ ਤਕ ਦਸ ਦਿਨ ਲਗਾਤਾਰ ਕੀਰਤਨ ਅਤੇ ਕਥਾ ਦਾ ਅੰਮ੍ਰਿਤ ਪ੍ਰਵਾਹ ਚੱਲਦਾ ਰਿਹਾ। ਸੁਬ੍ਹਾ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਤੇ ਸ਼ਾਮ ਦੀ ਡਿਊਟੀ ਗਿਆਨੀ ਕ੍ਰਿਪਾਲ ਸਿੰਘ ਜੀ ਨਿਭਾਉਂਦੇ ਰਹੇ, ਕਿਉਂਕਿ ਮਹਾਂਪੁਰਖਾਂ ਦਾ ਸਰੀਰ ਪੂਰਨ ਅਰੋਗ ਨਾ ਹੋਣ ਕਰਕੇ ਅਜੇ ਕਥਾ ਕਰਨ ਤੋਂ ਡਾਕਟਰਾਂ ਨੇ ਰੋਕਿਆ ਹੋਇਆ ਸੀ। ੨੫ ਤੇ ੨੬ ਨੂੰ ਅੱਧੇ ਅੱਧੇ ਸਿੰਘ ਗੁਰਦੁਆਰਾ ਲੱਖੀ ਜੰਗਲ ਦੇ ਦਰਸ਼ਨ ਕਰ ਕੇ ਆਏ। ਇਥੇ ਫ਼ਰੀਦਕੋਟ ਵਾਲੀ ਕੰਵਰਾਣੀ ਬੀਬੀ ਜਗਦੀਸ਼ ਕੌਰ ਸੰਤਾਂ ਦੇ ਦਰਸ਼ਨ ਹਿੱਤ ਆਈ। ਦਰਸ਼ਨ ਕਰ ਕੇ ਅਤੇ ਰਸਭਿੰਨੇ ਬਚਨ ਸੁਣ ਕੇ ਬਹੁਤ ਪ੍ਰਭਾਵਿਤ ਹੋਈ ਅਤੇ ਪ੍ਰਸੰਸਾ ਕਰਦੀ ਗਈ। ਇਹਨਾਂ ਦਿਨਾਂ ਵਿਚ ਹੀ ਬੀਬੀ ਪੰਜਾਬ ਕੌਰ ਅਤੇ ਨਗਰ ਦੀ ਸੰਗਤ ਦੇ ਮੁਖੀ ਸਿੰਘਾਂ ਨੇ ਰਲ ਕੇ ਬੇਨਤੀ ਕੀਤੀ ਕਿ ਬੀਬੀ ਜੀ ਅਤੇ ਨਗਰ ਦੀ ਸੰਗਤ ਦਾ ਵਿਚਾਰ ਹੈ ਕਿ ਇਥੇ ੧੦੧ ਅਖੰਡ ਪਾਠਾਂ ਦਾ ਪ੍ਰਵਾਹ ਚੱਲੇ, ਪਰ ਇਹ ਤਦ ਹੀ ਹੋ ਸਕਦਾ ਹੈ, ਜੇਕਰ ਆਪ ਜੀ ਜਥੇ ਸਮੇਤ ਦਰਸ਼ਨ ਦੇ ਕੇ ਸੰਗਤਾਂ ਦੀ ਇਹ ਕਾਮਨਾ ਪੂਰੀ ਕਰੋ। ਬੀਬੀ ਜੀ ਅਤੇ ਸੰਗਤ ਦੇ ਅਤਿ ਪ੍ਰੇਮ ਤੇ ਸ਼ਰਧਾ ਵਿਚ ਭਿੱਜੇ ਨਿਮਰਤਾ ਸਹਿਤ ਬਚਨ ਸੁਣ ਕੇ ਸੰਤ ਜੀ ਮੰਨ ਗਏ ਤੇ ਕਹਿਣ ਲੱਗੇ ਕਿ ਪਿੰਡ ਧਨੌਲੇ ਇਸ ਸਾਲ ੧੦੧ ਅਖੰਡ ਪਾਠਾਂ ਦੇ ਪ੍ਰਵਾਹ ਦਾ ਪ੍ਰੋਗਰਾਮ ਹੈ। ਅਗਲੇ ਸਾਲ ੧੩ ਜਨਵਰੀ ੧੯੫੮ ਈਸਵੀ ਦੇ ਦਿਨ ੧੦੧ ਅਖੰਡ ਪਾਠ ਆਰੰਭ ਕਰ ਦਿਆਂਗੇ।

## ਧਨੌਲੇ ਵਿਖੇ ੧੦੧ ਸ੍ਰੀ ਅਖੰਡ ਪਾਠਾਂ ਦਾ ਅੰਮ੍ਰਿਤ ਪ੍ਰਵਾਹ

੨੯ ਮਾਰਚ ਨੂੰ ਸੁਬ੍ਹਾ ਸੇਵੇਵਾਲ ਤੋਂ ਚੱਲ ਕੇ ਸ਼ਾਮ ਨੂੰ ਧਨੌਲੇ ਪੁੱਜੇ। ਜਦੋਂ ਸੰਤ ਜੀ ਸ੍ਰੀ ਅੰਮ੍ਰਿਤਸਰ ਵਿਖੇ ਬੀਮਾਰੀ ਦੇ ਦੌਰੇ ਕਾਰਨ ਹਸਪਤਾਲ ਵਿਚ ਦਾਖ਼ਲ ਸਨ ਤੇ ਬੇਹੋਸ਼ੀ ਦੀ ਹਾਲਤ ਵਿਚ ਸਨ ਤਾਂ ਜਥੇ ਦੇ ਸਾਰੇ ਸਿੰਘਾਂ ਨੇ ਰਾਇ ਕਰ ਕੇ ਮੁਖੀ ਸਿੰਘਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਹ ਅਰਦਾਸ ਕਰਨ ਲਈ ਭੇਜਿਆ ਕਿ ਹੇ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ! ਆਪ ਮਹਾਂਪੁਰਖਾਂ ਦੇ ਸਰੀਰ ਨੂੰ ਤੰਦਰੁਸਤੀਆਂ ਬਖ਼ਸ਼ੋ। ਸਾਰਾ ਜਥਾ ਆਪ

ਜੀ ਦੇ ਸ਼ੁਕਰਾਨੇ ਵਜੋਂ ੧੦੧ ਸ੍ਰੀ ਅਖੰਡ ਪਾਠ ਸਾਹਿਬ ਲਗਾਤਾਰ ਕਰੇਗਾ। ਸਤਿਗੁਰਾਂ ਦੀ ਬਖ਼ਸ਼ਿਸ਼ ਸਦਕਾ ਮਹਾਂਪੁਰਖ ਤੰਦਰੁਸਤ ਹੋ ਗਏ, ਪਰ ੧੦੧ ਅਖੰਡ ਪਾਠਾਂ ਦਾ ਲਗਾਤਾਰ ਪ੍ਵਾਹ ਚਲਾਉਣ ਦਾ ਜਥੇ ਦੇ ਸਿੰਘਾਂ ਨੂੰ ਕੋਈ ਮੌਕਾ ਨਾ ਬਣਿਆ।

ਧਨੌਲੇ ਆ ਕੇ ਸਿੰਘਾਂ ਨੇ ਇਸ ਅਰਦਾਸ ਬਾਰੇ ਸੰਗਤਾਂ ਨੂੰ ਦੱਸਿਆ ਤਾਂ ਸੰਗਤਾਂ ਨੇ ਇਸੇ ਪ੍ਰੋਗਰਾਮ ਵਿਚ ਹੀ ੧੦੧ ਅਖੰਡ ਪਾਠ ਕਰਨ ਲਈ ਬੇਨਤੀ ਕੀਤੀ। ਹਰ ਪ੍ਰਕਾਰ ਦੇ ਖ਼ਰਚ ਅਤੇ ਸੇਵਾ ਦੀ ਜ਼ਿੰਮੇਵਾਰੀ ਆਪਣੇ ਸਿਰ ਲਈ। ਇਸ ਕਾਰਜ ਦੀ ਪੂਰਤੀ ਲਈ ਸੰਗਤ ਨੇ ਸੰਤ ਜਗਤ ਸਿੰਘ ਜੀ ਨੂੰ ਜ਼ਿੰਮੇਵਾਰੀ ਸੌਂਪੀ। ਮਹੰਤ ਸੰਤ ਜਗਤ ਸਿੰਘ ਜੀ ਅਤੇ ਵੇਦਾਂਤ ਦੀ ਵਿਦਵਾਨ ਬੀਬੀ ਨਿਰੰਜਨ ਕੌਰ ਦੇ ਉੱਦਮ ਸਦਕਾ ਸੰਗਤ ਦੀ ਇੱਛਾ ਅਨੁਸਾਰ ੧ ਅਪ੍ਰੈਲ ਨੂੰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਗੁਰਤਾ-ਗੱਦੀ ਗੁਰਪੁਰਬ ਦੇ ਦਿਨ ਸੰਤ ਜੀ ਨੇ ਅਰਦਾਸ ਕਰ ਕੇ ਤਿੰਨ ਅਖੰਡ ਪਾਠ ਆਰੰਭ ਕੀਤੇ। ਅਗਲੇ ਦਿਨ ਮੱਧ ਲਗਾ ਕੇ ਤਿੰਨ ਅਖੰਡ ਪਾਠ ਹੋਰ ਆਰੰਭ ਕਰ ਦਿੱਤੇ। ੩ ਨੂੰ ਤਿੰਨਾਂ ਅਖੰਡ ਪਾਠਾਂ ਦਾ ਭੋਗ, ਤਿੰਨਾਂ ਦਾ ਮੱਧ ਤੇ ਤਿੰਨਾਂ ਦਾ ਆਰੰਭ ਹੋਇਆ। ਇਹ ਪ੍ਰੋਗਰਾਮ ਹਰ ਰੋਜ਼ ਸਮਾਪਤੀ ਤਕ ਚੱਲਿਆ। ਅਖੰਡ ਪਾਠਾਂ ਤੋਂ ਇਲਾਵਾ ਗੁਰਦੁਆਰਾ ਗੁਰੂਸਰ ਪਾਤਿਸ਼ਾਹੀ ਨੌਵੀਂ ਵਿਖੇ, ਜਿਥੇ ਇਹ ਅਖੰਡ ਪਾਠ ਹੋ ਰਹੇ ਸਨ, ਸੁਬ੍ਹਾ ਆਸਾ ਜੀ ਦੀ ਵਾਰ ਦਾ ਕੀਰਤਨ ਉਪਰੰਤ ਮੁੱਖਵਾਕ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਕਰਦੇ ਅਤੇ ਸ਼ਾਮ ਨੂੰ ਨਗਰ ਵਿਚ ਗੁਰਦੁਆਰਾ ਪਾਤਿਸ਼ਾਹੀ ਦਸਵੀਂ ਵਿਖੇ ਕੀਰਤਨ ਉਪਰੰਤ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਹਰ ਰੋਜ਼ ਗਿਆਨੀ ਕਿਰਪਾਲ ਸਿੰਘ ਜੀ ਕਰਦੇ। ਸੰਤਾਂ ਦੀ ਸਿਹਤ ਉਂਝ ਠੀਕ ਸੀ, ਪਰ ਡਾਕਟਰਾਂ ਨੇ ਕਥਾ ਕਰਨ ਤੋਂ ਰੋਕਿਆ ਹੋਇਆ ਸੀ।

੧੫ ਅਪ੍ਰੈਲ ਨੂੰ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਸ੍ਰੀ ਦਮਦਮਾ ਸਾਹਿਬ ਤੋਂ ਮੁੜਦਿਆਂ ਦਰਸ਼ਨ ਬਖ਼ਸ਼ੇ। ਆਪ ਦਾ ਸੰਤਾਂ ਨਾਲ ਬਹੁਤ ਸਨੇਹ ਸੀ ਤੇ ਇਕ ਦੂਜੇ ਨੂੰ ਮਿਲ ਕੇ ਪੰਥਕ ਵਿਚਾਰਾਂ ਕਰ ਕੇ ਤੇ ਪ੍ਰਮਾਰਥਕ ਬਚਨ-ਬਿਲਾਸ ਕਰ ਕੇ ਬਹੁਤ ਪ੍ਰਸੰਨ ਹੁੰਦੇ ਸਨ।

## ਗਿਆਨੀ ਹਮੀਰ ਸਿੰਘ ਤੇ ਬੀਬੀ ਜੋਗਿੰਦਰ ਕੌਰ

ਪ੍ਰਸਿੱਧ ਇਤਿਹਾਸਕਾਰ ਕਰਤਾ ਸ੍ਰੀ ਗੁਰੂ ਪੰਥ ਪ੍ਰਕਾਸ਼ ਤੇ ਗੁਰੂ ਖ਼ਾਲਸਾ ਤਵਾਰੀਖ਼ ਗਿਆਨੀ ਗਿਆਨ ਸਿੰਘ ਜੀ ਦੇ ਉਤਰਾਧਿਕਾਰੀ ਗਿਆਨੀ

ਹਮੀਰ ਸਿੰਘ ਜੀ ਧਨੌਲਾ (ਜੋ ਕਿ ਗਿਆਨੀ ਜੀ ਦੇ ਭਰਾ ਦੇ ਦੋਹਤਰੇ ਸਨ, ਤੇ ਜਿਨ੍ਹਾਂ ਨੂੰ ਗਿਆਨੀ ਜੀ ਆਪਣੀ ਜਾਇਦਾਦ ਦਾ ਮਤਬੰਨਾ ਬਣਾ ਗਏ ਸਨ) ਤੇ ਉਹਨਾਂ ਦੇ ਘਰੋਂ ਸੁਘੜ ਤੇ ਵਿਦਵਾਨ ਬੀਬੀ ਜੋਗਿੰਦਰ ਕੌਰ ਸੰਤਾਂ ਦੇ ਦਰਸ਼ਨ ਹਿੱਤ ਆਏ।

## ਸ੍ਰੀ ਅਖੰਡ ਪਾਠਾਂ ਦੇ ਭੋਗ ਦਾ ਸਮਾਗਮ

੫, ੬ ਤੇ ੭ ਮਈ ਨੂੰ ਭਾਰੀ ਜੋੜ ਮੇਲਾ ਸਮਾਗਮ ਕਰਨ ਹਿੱਤ ਇਸ਼ਤਿਹਾਰ ਛਾਪ ਕੇ ਇਲਾਕੇ ਦੇ ਨਗਰਾਂ 'ਚ ਭੇਜੇ ਗਏ। ਪਹਿਲੇ ਦਿਨ ਬਹੁਤ ਭਾਰੀ ਜਲੂਸ ਨਿਕਲਿਆ, ਇਲਾਕੇ ਦੀਆਂ ਸੰਗਤਾਂ ਦਾ ਭਾਰੀ ਇਕੱਠ ਹੋਇਆ। ੭ ਮਈ ਨੂੰ ੧੦੩, ੧੦੪ ਤੇ ੧੦੫ਵੇਂ ਤਿੰਨ ਅਖੰਡ ਪਾਠਾਂ ਦੇ ਭੋਗ ਪਏ। ਕਥਾ ਬਾਹਰ ਪੰਡਾਲ ਵਿਚ ਹੋਈ। ਮਹਾਂਪੁਰਸ਼ਾਂ ਤੇ ਗੁਣੀਆਂ ਨੇ ਗੁਰਮਤਿ ਤੇ ਗੁਰ ਇਤਿਹਾਸ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਸਮਾਗਮ 'ਤੇ ਮਾਸਟਰ ਤਾਰਾ ਸਿੰਘ ਜੀ ਵੀ ਆਏ ਤੇ ਭਾਸ਼ਨ ਦਿੱਤਾ। ਸੰਤਾਂ ਦੇ ਨਾਲ ਇਕੱਲਿਆਂ ਵੀ ਪੰਥਕ ਮਾਮਲਿਆਂ 'ਤੇ ਵਿਚਾਰ-ਵਟਾਂਦਰਾ ਕੀਤਾ ਤੇ ਸੰਤਾਂ ਵੱਲੋਂ ਦਿੱਤੇ ਸੁਝਾਵਾਂ 'ਤੇ ਅਮਲ ਕਰਨ ਦਾ ਭਰੋਸਾ ਦਿਵਾਇਆ। ਬਾਹਰ ਵਾਲੇ ਪੰਡਾਲ ਵਿਚ ੬ ਤੇ ੭ ਨੂੰ ਕਥਾ ਸੰਤ ਇੰਦਰ ਸਿੰਘ ਜੀ ਨੇ ਕੀਤੀ। ਪਰ ਸੰਗਤਾਂ ਦੇ ਜ਼ੋਰ ਦੇਣ 'ਤੇ ੭ ਨੂੰ ਕਥਾ ਤੋਂ ਬਾਅਦ ਸਿਹਤ ਕਮਜ਼ੋਰ ਹੋਣ ਦੇ ਬਾਵਜੂਦ ੧੦ ਕੁ ਮਿੰਟ ਸੰਤ ਜੀ ਨੇ ਆਪਣੀ ਰਸਨਾ ਤੋਂ ਬੜੇ ਹੀ ਵੈਰਾਗ ਪੂਰਨ ਤੇ ਰਸਮਈ ਮਨੋਹਰ ਅੰਮ੍ਰਿਤ ਬਚਨ ਸੁਣਾਏ, ਜਿਨ੍ਹਾਂ ਨੂੰ ਸੁਣ ਕੇ ਸੰਗਤਾਂ ਗਦ ਗਦ ਹੋ ਗਈਆਂ ਤੇ ਬਹੁਤ ਹੀ ਅਨੰਦ ਬੱਝਾ। ੬ ਤੇ ੭ ਨੂੰ ਸਾਰਾ ਦਿਨ ਦੀਵਾਨ ਚੱਲਦੇ ਰਹੇ। ਕੀਰਤਨ ਤੇ ਕਥਾ ਤੋਂ ਇਲਾਵਾ ਢਾਡੀਆਂ, ਕਵੀਸ਼ਰਾਂ, ਪ੍ਰਚਾਰਕਾਂ ਤੇ ਲੀਡਰਾਂ ਨੇ ਆਪੋ ਆਪਣੇ ਢੰਗ ਨਾਲ ਇਲਾਕੇ ਦੀਆਂ ਸੰਗਤਾਂ ਨੂੰ ਪ੍ਰਸੰਨ ਕੀਤਾ। ਸ਼ਾਮ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਹੋਇਆ, ੧੧੦ ਪ੍ਰਾਣੀ ਮਾਈ ਭਾਈ ਅੰਮ੍ਰਿਤ ਪਾਨ ਕਰ ਕੇ ਗੁਰੂ ਕੇ ਜਹਾਜ਼ੇ ਚੜ੍ਹੇ।

## ਸਰੋਵਰ ਦਾ ਨੀਂਹ ਪੱਥਰ

੮ ਮਈ ਨੂੰ ਗੁਰਦੁਆਰਾ ਗੁਰੂ ਸਰ ਪਾਤਿਸ਼ਾਹੀ ਨੌਵੀਂ ਵਿਖੇ ਨਵੇਂ ਸਰੋਵਰ ਦਾ ਨੀਂਹ ਪੱਥਰ ਸੰਤਾਂ ਦੀ ਅਰਦਾਸ ਪਿੱਛੋਂ ਪੰਜ ਪਿਆਰਿਆਂ ਨੇ ਰੱਖਿਆ। ਪੰਜ ਪਿਆਰੇ ਸਨ:

੧. ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ, ੨. ਸੰਤ ਇੰਦਰ ਸਿੰਘ ਜੀ, ੩. ਸੰਤ ਕਿਸ਼ਨ ਸਿੰਘ ਜੀ ਮਸਤੂਆਣਾ, ੪. ਸੰਤ ਜਗਤ ਸਿੰਘ ਜੀ, ੫. ਗਿਆਨੀ ਕ੍ਰਿਪਾਲ ਸਿੰਘ ਜੀ।

੮ ਨੂੰ ੧੫ ਸਿੰਘ ਸਮਾਨ ਟਰੱਕ 'ਤੇ ਲੱਦ ਕੇ ਨਾਭਾ ਸਾਹਿਬ ਪਹੁੰਚ ਗਏ।

## ਕੱਟੂ

ਬਾਕੀ ਜਥਾ ੮ ਨੂੰ ਸੰਤਾਂ ਸਮੇਤ ਦਾਨ ਸਿੰਘ ਵਾਲਾ ਵਿਚ ਦੀ ਪਿੰਡ ਕੱਟੂ ਜਾ ਪੁੱਜਾ। ਪ੍ਰਬੰਧ ਮਹੰਤ ਮਹਾਂ ਸਿੰਘ ਨੇ ਕੀਤਾ। ਆਪ ਕੱਟੂ ਵਾਲੇ ਮਹਾਨ ਵਿਦਵਾਨ ਤੇ ਸੰਪ੍ਰਦਾਈ ਗਿਆਨੀ ਭਜਨੀਕ ਮਹਾਂਪੁਰਸ਼ ਸੰਤ ਚੰਦਾ ਸਿੰਘ ਜੀ ਦੇ ਜਾਨਸ਼ੀਨ ਸਨ। ੧੨ ਨੂੰ ਸੰਤਾਂ ਦੀ ਦੇਹ ਅਰੋਗਤਾ ਹਿੱਤ ਅਖੰਡ ਪਾਠ ਆਰੰਭ ਕਰ ਕੇ ਭੋਗ ੧੪ ਨੂੰ ਪਾਇਆ। ਸੁਬ੍ਹਾ ਮਹਾਂਵਾਕ :

***'ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥'***

*[ਜੈਤਸਰੀ ਮਹਲਾ ੫, ਅੰਗ—੭੦੦]*

ਦੀ ਕਥਾ ਅਤੇ ਬਾਅਦ ਵਿਚ ਮਹੀਨੇ ਦੀ ਕਥਾ ਗਿਆਨੀ ਕਿਰਪਾਲ ਸਿੰਘ ਨੇ ਕੀਤੀ। ੩੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਸੰਤ ਜੀ ਨਾਭਾ ਸਾਹਿਬ ਪੁੱਜ ਗਏ, ਜਥਾ ਕੱਟੂ ਹੀ ਰਿਹਾ।

## ਮੂਲੋਵਾਲ

੧੫ ਨੂੰ ਕੱਟੂ ਤੋਂ ਮੂਲੋਵਾਲ ਗੁਰਦੁਆਰਾ ਪਾਤਿਸ਼ਾਹੀ ਨੌਵੀਂ ਵਿਖੇ ਪੁੱਜਾ। ਪ੍ਰਬੰਧ ਸੰਤ ਅਜੀਤ ਸਿੰਘ ਜੀ ਨੇ ਕੀਤਾ। ਦੀਵਾਨ ਸਜਿਆ, ਕੀਰਤਨ ਉਪਰੰਤ ਕਥਾ ਹੋਈ। ਬਾਅਦ ਵਿਚ ਜਥੇ ਨੇ ਮਿੱਠੇ ਖੂਹ ਦੇ ਦਰਸ਼ਨ ਕੀਤੇ, ਜਿਸ ਦਾ ਜਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਚਨਾਂ ਨਾਲ ਮਿੱਠਾ ਹੋਇਆ ਸੀ।

## ਨਾਭਾ ਸਾਹਿਬ

੧੬ ਨੂੰ ਜਥਾ ਨਾਭਾ ਸਾਹਿਬ ਪੁੱਜ ਗਿਆ। ਇਥੇ ਗਿਆਨੀ ਮੋਹਣ ਸਿੰਘ ਜੀ ਕਥਾ ਕਰਦੇ ਰਹੇ। ਵਿਚ ਵਿਚ ਸੰਤ ਜੀ ਵੀ ਸਿਹਤ ਠੀਕ ਹੋਣ ਕਰਕੇ ਕਥਾ ਕਰਦੇ ਰਹੇ। ੨ ਜੂਨ ਨੂੰ ਚੰਡੀਗੜ੍ਹ ਭਰੇ ਦੀਵਾਨ ਵਿਚ ਮੁੱਖਵਾਕ ਦੀ ਕਥਾ ਕੀਤੀ ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦਾ ਜੀਵਨ

ਸੁਣਾਇਆ। ਸ਼ਾਮ ਨੂੰ ਵਾਪਸ ਨਾਭਾ ਸਾਹਿਬ ਆ ਕੇ ਪੰਚਮ ਪਾਤਿਸ਼ਾਹ ਜੀ ਦੀ ਸ਼ਹੀਦੀ ਕਥਾ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ 'ਚੋਂ ਸੁਣਾਈ। ੩ ਨੂੰ ੨ ਸਿੰਘਾਂ ਸਮੇਤ ਸੰਤ ਜੀ ਮੱਦੋ ਕੇ ਅੱਪੜੇ। ੪ ਨੂੰ ਮਹੰਤ ਨਿੱਕਾ ਸਿੰਘ ਜੀ ਦੇ ਦੁਸਹਿਰੇ ਦੇ ਭੋਗ ਉਪਰੰਤ ਕਥਾ ਕੀਤੀ। ਗਿਆਨੀ ਵੀਰ ਸਿੰਘ ਜੀ ਨੂੰ ਮਹੰਤੀ ਦੀ ਦਸਤਾਰ ਦੇ ਕੇ ਸੰਤ ਜੀ ਬੀੜਾਂ ਦੇ ਮੰਗਲਾਂ ਸਬੰਧੀ ਮੀਟਿੰਗ 'ਚ ਭਾਗ ਲੈਣ ਹਿੱਤ ਸ੍ਰੀ ਅੰਮ੍ਰਿਤਸਰ ਗਏ।

੬ ਜੂਨ ਨੂੰ ਸੰਤ ਜੀ ਵਾਪਸ ਨਾਭਾ ਸਾਹਿਬ ਆ ਗਏ। ਦਸ ਜੂਨ ਨੂੰ ਭਾਈ ਸਾਹਿਬ ਵੀਰ ਸਿੰਘ ਜੀ ਦੇ ਸਰੀਰ ਤਿਆਗਣ ਦੀ ਖ਼ਬਰ ਆਈ। ੧੭ ਜੁਲਾਈ ਰਾਜਪੁਰੇ ਕੋਲ ਖ਼ੂਹੇ ਪਿੰਡ ਆ ਗਏ। ਪ੍ਰਬੰਧ ਮਹੰਤ ਸਾਉਣ ਸਿੰਘ ਨੇ ਕੀਤਾ।

## ਰਾਜਪੁਰੇ

੨੩ ਜੁਲਾਈ ਖ਼ੂਹੇ ਤੋਂ ਰਾਜਪੁਰੇ ਗੁਰਦੁਆਰਾ ਮਹਿੰਦਰ ਗੰਜ ਪੁੱਜੇ। ਪ੍ਰਬੰਧ ਮਹੰਤ ਅਤੇ ਸੰਗਤ ਨੇ ਕੀਤਾ। ਸ਼ਾਮ ਦੀ ਕਥਾ ਗਿਆਨੀ ਕਿਰਪਾਲ ਸਿੰਘ ਕਰਦਾ ਰਿਹਾ। ੨੬ ਨੂੰ ਸੰਤ ਜੀ ੩੦ ਸਿੰਘਾਂ ਸਮੇਤ ਪਟਿਆਲੇ ਸ. ਤਰਲੋਕ ਸਿੰਘ ਦੇ ਸਪੁੱਤਰ ਸ. ਪ੍ਰੀਤਮ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰ ਕੇ ੨੮ ਨੂੰ ਭੋਗ ਪਾ ਕੇ ਸ਼ਾਮ ਨੂੰ ਪਟਿਆਲੇ ਤੋਂ ਮੱਦੋ ਕੇ ਅਤੇ ਬਾਕੀ ਜਥਾ ਰਾਜਪੁਰੇ ਤੋਂ ਮੱਦੋ ਕੇ ਪੁੱਜਾ। ਪ੍ਰਬੰਧ ਗਿਆਨੀ ਵੀਰ ਸਿੰਘ ਨੇ ਕੀਤਾ। ਇਥੇ ਵੀ ਸੁਬ੍ਹਾ ਕਥਾ-ਕੀਰਤਨ ਹੁੰਦਾ ਰਿਹਾ। ਸੰਤ ਕਦੇ ਕਦੇ ੧੫ ਕੁ ਮਿੰਟ ਗੁਰਮਤਿ ਰੰਗੇ, ਗੁਰਬਾਣੀ ਭਿੱਜੇ ਅੰਮ੍ਰਿਤ ਬਚਨ ਸੁਣਾਉਂਦੇ। ਸ਼ਾਮ ਇਤਿਹਾਸ ਦੀ ਕਥਾ ਗਿਆਨੀ ਕਪੂਰ ਸਿੰਘ ਜੀ ਬਰਾੜ ਕਰਦੇ। ੩੧ ਜੁਲਾਈ, ੧ ਤੇ ੨ ਅਗਸਤ ਨੂੰ ਸਾਲਾਨਾ ਜੋੜ ਮੇਲੇ ਸਮੇਂ ਸ਼ਬਦ ਦੀ ਕਥਾ ਗਿਆਨੀ ਕਿਰਪਾਲ ਸਿੰਘ ਕਰਦਾ ਰਿਹਾ। ਸਤਿਕਾਰਯੋਗ ਸੰਤ ਜੀ ੧੦ ਮਿੰਟ ਹਰ ਰੋਜ਼ ਅੰਮ੍ਰਿਤ ਬਚਨਾਂ ਦੀ ਵਰਖਾ ਕਰ ਕੇ ਸੰਗਤਾਂ ਨੂੰ ਨਿਹਾਲ ਕਰਦੇ। ੧੪ ਅਗਸਤ ਨੂੰ ਸੰਤ ਦੋ ਸਿੰਘਾਂ ਸਮੇਤ ਅੰਮ੍ਰਿਤਸਰ ਨੂੰ ਗਏ। ਪਿੱਛੋਂ ਵੀ ਸ਼ਾਮ ਨੂੰ ਇਤਿਹਾਸ ਦੀ ਕਥਾ ਗਿਆਨੀ ਕਪੂਰ ਸਿੰਘ ਜੀ ਬਰਾੜ ਕਰਦੇ ਰਹੇ। ੬ ਤੇ ੭ ਨੂੰ ਦੋਨੋਂ ਸਮੇਂ ਦੇ ਦੀਵਾਨ ਢੁੱਡੀਕੇ ਪਿੰਡ ਸਜੇ।

## ਮੁਨਾਵੇਂ

੯ ਨੂੰ ਮੁਨਾਵੇਂ ਨਗਰ ਪੁੱਜੇ। ਪ੍ਰਬੰਧ ਭਾਈ ਹਰਨਾਮ ਸਿੰਘ ਪਾਤਸ਼ਾਹ ਅਤੇ ਸੰਗਤ ਨੇ ਕੀਤਾ। ੧੦ ਨੂੰ ਕਥਾ ਸਤਿਕਾਰਯੋਗ ਸੰਤ ਜੀ ਨੇ ਕੀਤੀ। ਅਸਚਰਜ ਕਥਾ ਗੁਹਜ ਕਥਾ ਤੇ ਸਹਿਜ ਕਥਾ ਦਾ ਵਰਣਨ ਕੀਤਾ, ਜਿਹੜਾ ਕਿ ਵੇਦਾਂ ਤੇ ਪੁਰਾਣਾਂ ਵਿਚ ਵੀ ਨਹੀਂ ਹੈ। ਵਾਹਿਗੁਰੂ ਮਹਿਮਾ ਤੇ ਸਿਮਰਨ ਦੇ ਲਾਭ ਦਰਸਾਏ। ੨੨ ਅਗਸਤ ਨੂੰ ਸ਼੍ਰੋਮਣੀ ਅਕਾਲੀ ਦਲ ਵੱਲੋਂ ਦਿੱਤੇ ਗਏ ਸੱਦੇ ਅਨੁਸਾਰ ਸੰਤਾਂ ਦੇ ਕਹਿਣ 'ਤੇ ਮੁਨਾਵਾਂ ਤੇ ਇਰਦ ਗਿਰਦ ਦੇ ਪਿੰਡਾਂ ਵਾਲਿਆਂ ਨੇ ਮੁਕੰਮਲ ਹੜਤਾਲ ਕੀਤੀ। ਹੜਤਾਲ ਕਾਰਨ ਸ਼ਾਮ ਦੇ ਦੀਵਾਨ ਵਿਚ ਇਲਾਕੇ ਦੀਆਂ ਸੰਗਤਾਂ ਦਾ ਭਾਰੀ ਇਕੱਠ ਹੋਇਆ। ਹੜਤਾਲ ਸਬੰਧੀ ਵਾਕਫ਼ੀਅਤ ਦੇਣ ਲਈ ਉਸ ਦਿਨ ਸ਼ਾਮ ਦੀ ਕਥਾ ਵੀ ਸੰਤਾਂ ਦੇ ਹੁਕਮ ਅਨੁਸਾਰ ਗਿਆਨੀ ਕਿਰਪਾਲ ਸਿੰਘ ਨੇ ਹੀ ਕੀਤੀ ਤੇ ਹੜਤਾਲ ਦਾ ਕਾਰਨ ਦੱਸਿਆ। ੨੯ ਨੂੰ ਸੁਬ੍ਹਾ ਦੀ ਕਥਾ ਤੋਂ ਬਾਅਦ ਸੰਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਗੁਰਪੁਰਬ ਸਬੰਧੀ ਬਹੁਤ ਰਸ ਭਰੇ ਸ਼ਬਦਾਂ ਦੁਆਰਾ ਚਾਨਣਾ ਪਾਇਆ। ੩੦ ਨੂੰ ਸੁਬ੍ਹਾ ਸੰਤਾਂ ਨੇ ਕਥਾ ਕੀਤੀ, ਸ਼ਾਮ ਨੂੰ ਸਾਰਾ ਜਥਾ ਗਗੜੇ ਪਿੰਡ ਪੁੱਜਾ। ਪ੍ਰਬੰਧ ਭਾਈ ਨਿਰਵੈਰ ਸਿੰਘ ਨੇ ਕੀਤਾ, ਜੋ ਭਿੰਡਰਾਂ ਦਾ ਜੰਮਪਲ ਤੇ ਸੰਤਾਂ ਦਾ ਵਿਦਿਆਰਥੀ ਹੈ। ਸ਼ਾਮ ਨੂੰ ਮੁਖਵਾਕ ਦੀ ਕਥਾ ਸੰਤਾਂ ਨੇ ਬੜੇ ਵੈਰਾਗਮਈ ਰੰਗ 'ਚ ਕੀਤੀ, ਜਿਸ ਦਾ ਸੰਗਤਾਂ 'ਤੇ ਬਹੁਤ ਪ੍ਰਭਾਵ ਪਿਆ। ੩੧ ਨੂੰ ਭਿੰਡਰੀਂ ਪੁੱਜੇ, ੧ ਸਤੰਬਰ ਤੋਂ ੪ ਸਤੰਬਰ ਤਕ ਅਖੰਡ ਪਾਠ ਚੱਲਦੇ ਰਹੇ, ਨਾਲ ਨਾਲ ਕਥਾ ਤੇ ਕੀਰਤਨ ਦਾ ਸੰਗਤਾਂ ਅਨੰਦ ਮਾਣਦੀਆਂ ਰਹੀਆਂ। ੯, ੧੦ ਤੇ ੧੧ ਸਤੰਬਰ ਨੂੰ ਹਰ ਸਾਲ ਦੀ ਤਰ੍ਹਾਂ ਭਾਰੀ ਸਾਲਾਨਾ ਜੋੜ ਮੇਲਾ ਮਨਾਇਆ। ੧੨ ਨੂੰ ਸੁਬ੍ਹਾ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਨੇ ਕੀਤੀ। ੧੯ ਤਕ ਜਥਾ ਭਿੰਡਰੀਂ ਰਿਹਾ। ੨੦ ਨੂੰ ਭਿੰਡਰਾਂ ਤੋਂ ਦੁਸਾਂਝ ਜਥਾ ਛੱਡ ਕੇ ਸੰਤ ਜੀ ਮੁਨਾਵੇਂ ਚਲੇ ਗਏ। ਅਗਲੇ ਦਿਨ ਭਾਈ ਕਾਨ੍ਹ ਸਿੰਘ ਦੀ ਲੜਕੀ ਦਾ ਅਨੰਦ ਕਾਰਜ ਗਿਆਨੀ ਮੋਹਨ ਸਿੰਘ ਜੀ ਰਾਜਗੜ੍ਹ ਵਾਲੇ ਨਾਲ ਗੁਰਮਤਿ ਮਰਯਾਦਾ ਅਨੁਸਾਰ ਕੀਤਾ। ੨੧ ਤੋਂ ੨੩ ਤਕ ਦੁਸਾਂਝ ਬਾਬਾ ਹਰਦਿੱਤ ਸਿੰਘ ਜੀ ਘਰ ਅਖੰਡ ਪਾਠ ਹੁੰਦਾ ਰਿਹਾ। ਤਿੰਨੇ ਦਿਨ ਹਰ ਪ੍ਰਕਾਰ ਦੀ ਸੇਵਾ ਉਹਨਾਂ ਦੇ ਪਰਿਵਾਰ ਨੇ ਕੀਤੀ। ੨੪ ਸਤੰਬਰ ਤੋਂ ੮ ਅਕਤੂਬਰ

ਤਕ ਸ੍ਰੀ ਤਰਨ ਤਾਰਨ ਸਾਹਿਬ ਰਹੇ। ਵਿਚੋਂ ੨ ਅਕਤੂਬਰ ਨੂੰ ਸ੍ਰੀ ਖਡੂਰ ਸਾਹਿਬ, ਸ੍ਰੀ ਦਮਦਮਾ ਸਾਹਿਬ ਤੇ ਸ੍ਰੀ ਗੋਇੰਦਵਾਲ ਸਾਹਿਬ ਦੀ ਯਾਤਰਾ ਕਰ ਕੇ ਸ਼ਾਮ ਨੂੰ ਸ੍ਰੀ ਤਰਨ ਤਾਰਨ ਸਾਹਿਬ ਸਾਰਾ ਜਥਾ ਪੁੱਜਾ। ੮ ਅਕਤੂਬਰ ਦੀ ਸ਼ਾਮ ਨੂੰ ਸ੍ਰੀ ਅੰਮ੍ਰਿਤਸਰ ਪਸ਼ੌਰੀਆਂ ਦੀ ਧਰਮਸਾਲਾ ਸਾਰੇ ਜਥੇ ਦਾ ਉਤਾਰਾ ਸੀ। ੮ ਨੂੰ ਪਸ਼ੌਰੀਆਂ ਦੀ ਧਰਮਸਾਲਾ ਛੇ ਅਖੰਡ ਪਾਠ ਆਰੰਭ ਕੀਤੇ। ਪੰਜ ਸੰਤਾਂ ਦੀ ਦੇਹ ਅਰੋਗਤਾ ਲਈ ਅਤੇ ਇਕ ਸ. ਸੁੰਦਰ ਸਿੰਘ ਦੀ ਲੜਕੀ ਦੀ ਸ਼ਾਦੀ ਨਮਿੱਤ। ੧੦ ਨੂੰ ਭੋਗ ਪਾਏ। ਸ. ਸੁੰਦਰ ਸਿੰਘ ਜੀ ਦੀ ਲੜਕੀ ਦਾ ਅਨੰਦ ਕਾਰਜ ਕਰਵਾਇਆ। ਲੰਗਰ ਦਾ ਪ੍ਰਬੰਧ ਸਰਦਾਰ ਸੁੰਦਰ ਸਿੰਘ ਦੇ ਪਰਿਵਾਰ ਨੇ ਕੀਤਾ। ਹਰ ਰੋਜ਼ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਇਸ਼ਨਾਨ ਅਤੇ ਕੀਰਤਨ ਸੁਣਨ ਦਾ ਪ੍ਰੋਗਰਾਮ ਸੀ। ੧੭ ਅਕਤੂਬਰ ਨੂੰ ਸੰਤ ਅਮੀਰ ਸਿੰਘ ਜੀ ਦੀ ਬਰਸੀ ਸਮੇਂ ਮਹੀਨੇ ਦੀ ਕਥਾ ਸੰਤਾਂ ਨੇ ਡੇਰਾ ਗਲੀ ਸੱਤੋਵਾਲੀ ਵਿਖੇ ਭਰੇ ਦੀਵਾਨ 'ਚ ਕੀਤੀ ਤੇ ਸੰਤ ਅਮੀਰ ਸਿੰਘ ਜੀ ਦੇ ਵਿਦਵਾਨ ਨਿਮਰਤਾ ਭਰਪੂਰ ਜੀਵਨ 'ਤੇ ਚਾਨਣਾ ਪਾਇਆ। ੨੫ ਨੂੰ ਪੁਰਾਣੇ ਭੂਰੇ ਪਿੰਡ ਪੁੱਜੇ। ਪ੍ਰਬੰਧ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਅਤੇ ਭਾਈ ਹਰਨਾਮ ਸਿੰਘ ਜੀ ਨੇ ਕੀਤਾ। ੭ ਸ੍ਰੀ ਅਖੰਡ ਪਾਠ ਕੀਤੇ। ੪ ਨਵੰਬਰ ਨੂੰ ਵੱਡੇ ਸਭਰਾਂ ਪੁੱਜੇ। ਪ੍ਰਬੰਧ ਭਾਈ ਦਇਆ ਸਿੰਘ ਤੇ ਬੂੜ ਸਿੰਘ ਨੇ ਕੀਤਾ। ਸੰਤ ੨੦ ਸਿੰਘਾਂ ਸਮੇਤ ਸ੍ਰੀ ਅੰਮ੍ਰਿਤਸਰ ਡਾਕਟਰ ਨੂੰ ਵਿਖਾਉਣ ਚਲੇ ਗਏ। ੧੭ ਨੂੰ ਅਵਤਾਰ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਮਿੱਤ ਪੰਜ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ। ਕਥਾ ਕੀਰਤਨ ਵਖਿਆਨ ਹੋਏ, ਬੜੇ ਉਤਸ਼ਾਹ ਸਹਿਤ ਗੁਰਪੁਰਬ ਮਨਾਇਆ।

## ਰਾਮਗੜ੍ਹ

ਇਥੇ ੧੦੧ ਅਖੰਡ ਪਾਠ ਸੰਤ ਮੱਘਰ ਸਿੰਘ ਜੀ ਦੀ ਯਾਦ ਵਿਚ ਕਰਨ ਦਾ ਪ੍ਰੋਗਰਾਮ ਸੀ, ਉਸ ਅਨੁਸਾਰ ੮ ਨਵੰਬਰ ਨੂੰ ਸਾਰਾ ਜਥਾ ਜਗਰਾਉਂ ਨੇੜੇ ਰਾਮਗੜ੍ਹ ਪੁੱਜਾ, ਜੋ ਨਗਰ ਸੰਤ ਮੱਘਰ ਸਿੰਘ ਜੀ ਦਾ ਜਨਮ ਨਗਰ ਹੈ। ਸੰਤ ੩ ਸਿੰਘਾਂ ਸਮੇਤ ਅੰਮ੍ਰਿਤਸਰ ਡਾਕਟਰ ਨੂੰ ਸਿਹਤ ਵਿਖਾਉਣ ਗਏ। ੯ ਨੂੰ ੧੦੧ ਸ੍ਰੀ ਅਖੰਡ ਪਾਠਾਂ ਤੋਂ ਪਹਿਲਾਂ ਤਿੰਨ ਸ੍ਰੀ ਅਖੰਡ ਪਾਠ ਆਰੰਭ ਕੀਤੇ। ਅਗਲੇ ਦਿਨ ੧੦ ਨਵੰਬਰ ਨੂੰ ਇਹਨਾਂ ਤਿੰਨਾਂ ਸ੍ਰੀ ਅਖੰਡ ਪਾਠਾਂ ਦਾ ਮੱਧ ਲੱਗਾ, ਤਿੰਨ ਹੋਰ ਆਰੰਭ ਕਰ ਦਿੱਤੇ।

੧੧ ਨੂੰ ਪਹਿਲੇ ਤਿੰਨਾਂ ਦੇ ਭੋਗ ਪਾਏ। ਤਿੰਨਾਂ ਦਾ ਮੱਧ ਲੱਗਾ ਤੇ ਤਿੰਨ ਹੋਰ ਆਰੰਭ ਕਰ ਦਿੱਤੇ। ਫਿਰ ੧੦੧ ਸ੍ਰੀ ਅਖੰਡ ਪਾਠਾਂ ਦੇ ਭੋਗ ਪੈਣ ਤਕ ਇਹੋ ਸਿਲਸਿਲਾ ਜਾਰੀ ਰਿਹਾ। ੧੧ ਨੂੰ ਸੰਤ ਵਾਪਸ ਰਾਮਗੜ੍ਹ ਆ ਗਏ। ਦੋਨੋਂ ਸਮੇਂ ਸੰਗਤਾਂ ਨੂੰ ਨਿਹਾਲ ਕਰਦੇ। ੨੫ ਨੂੰ ੨ ਸਿੰਘਾਂ ਸਮੇਤ ਸੰਤ ਜੀ ਫਿਰ ਅੰਮ੍ਰਿਤਸਰ ਡਾਕਟਰਾਂ ਨੂੰ ਸਰੀਰ ਦਿਖਾਉਣ ਚਲੇ ਗਏ। ੨੬ ਨੂੰ ਵਾਪਸ ਆ ਗਏ। ੩ ਦਸੰਬਰ ਨੂੰ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਦੀ ਬਰਸੀ ਦੇ ਸਾਲਾਨਾ ਸਮਾਗਮ 'ਤੇ ਦੇਹੜਕੇ ਪਿੰਡ ਚਲੇ ਗਏ। ੪ ਨੂੰ ਵਾਪਸ ਆ ਗਏ। ੧੨, ੧੩ ਤੇ ੧੪ ਦਸੰਬਰ ਨੂੰ ਰਾਮਗੜ੍ਹ ਵਿਖੇ ਸਾਲਾਨਾ ਬਰਸੀ ਦਾ ਭਾਰੀ ਜੋੜ ਮੇਲਾ ਮਨਾਇਆ ਗਿਆ। ੧੪ ਨੂੰ ਬਰਸੀ ਦਾ ਦਿਨ ਸੀ। ਇਲਾਕੇ ਦੀਆਂ ਸੰਗਤਾਂ ਦਾ ਬੇਸ਼ੁਮਾਰ ਇਕੱਠ ਸੀ। ਇਹ ਤਿੰਨ ਦਿਨ ਹਰ ਸਾਲ ਸਾਲਾਨਾ ਜੋੜ ਮੇਲਾ ਹੁੰਦਾ ਹੈ, ਪਰ ਇਸ ਵਾਰ ੧੦੧ ਸ੍ਰੀ ਅਖੰਡ ਪਾਠਾਂ ਦੇ ਪ੍ਰਵਾਹ ਤੇ ਸੰਤਾਂ ਦੇ ਦਰਸ਼ਨਾਂ ਸਦਕਾ ਇਹ ਸਮਾਗਮ ਪਿਛਲੇ ਸਾਰੇ ਸਮਾਗਮਾਂ ਤੋਂ ਵਧੇਰੇ ਖਿੱਚ-ਪਾਊ ਸੀ। ਪਹਿਲਾਂ ਗਿਆਨੀ ਸ਼ੇਰ ਸਿੰਘ ਜੀ ਦੇ ਜਥੇ ਨੇ ਕੀਰਤਨ ਕੀਤਾ, ਫਿਰ ੧੦੧ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ ਗਏ। ਸੰਤਾਂ ਨੇ ਪ੍ਰੇਮ ਨਾਲ ਵੈਰਾਗ-ਭਿੰਨੀ ਰਸਮਈ ਕਥਾ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਸੰਤ ਮੱਘਰ ਸਿੰਘ ਜੀ ਦੇ ਗੁਰਮੁਖ ਜੀਵਨ 'ਤੇ ਰੌਸ਼ਨੀ ਪਾਈ। ੨੬ ਦੀ ਸ਼ਾਮ ਨੂੰ ੩ ਸਿੰਘਾਂ ਸਮੇਤ ਸਰੀਰ ਡਾਕਟਰਾਂ ਨੂੰ ਦਿਖਾਉਣ ਲਈ ਸੰਤ ਜੀ ਅੰਮ੍ਰਿਤਸਰ ਗਏ। ਬਾਕੀ ਜਥਾ ਧਨੌਲੇ ਪੁੱਜਾ। ਗੁਰਦੁਆਰਾ ਪਾਤਿਸ਼ਾਹੀ ਨੌਵੀਂ ਵਿਖੇ ਨਗਰ ਦੀ ਸੰਗਤ ਤੇ ਸੰਤ ਜਗਤ ਸਿੰਘ ਜੀ ਨੇ ਜਥੇ ਦੀ ਰਿਹਾਇਸ਼ ਤੇ ਲੰਗਰ ਦਾ ਪ੍ਰਬੰਧ ਕੀਤਾ। ੧੭ ਨੂੰ ਸੰਤ ਜੀ ਨੇ ਅੰਮ੍ਰਿਤਸਰ ਤੋਂ ਪਟਿਆਲੇ ਸ. ਉੱਤਮ ਸਿੰਘ ਦੀ ਕੋਠੀ ਤ੍ਰਿਕੜੀ ਬਸਤੀ ਵਿਖੇ ਉਤਾਰਾ ਕੀਤਾ। ੧੮ ਨੂੰ ਸੰਤਾਂ ਨੇ ਗੁਰਦੁਆਰਾ ਦੂਖ ਨਿਵਾਰਨ ਵਿਖੇ ਸ਼ਬਦ ਦੀ ਰਸਮਈ ਕਥਾ ਕੀਤੀ। ਸ਼ਾਮ ਨੂੰ ਧਨੌਲੇ ਪੁੱਜੇ। ਸੰਗਤਾਂ 'ਚ ਬਹੁਤ ਉਤਸ਼ਾਹ ਸੀ। ੨੦ ਨੂੰ ਧਨੌਲੇ ਸੁਬ੍ਹਾ ਸ਼ਬਦ ਦੀ ਕਥਾ ਸੰਤਾਂ ਨੇ ਕੀਤੀ। ਸੰਗਤਾਂ ਨੂੰ ਬਹੁਤ ਰਸ ਆਇਆ।

ਸੰਤ ਜਗਤ ਸਿੰਘ ਜੀ ਤੇ ਨਗਰ ਦੀ ਸੰਗਤ ਵੱਲੋਂ ਸੰਤ ਜਵਾਲਾ ਸਿੰਘ ਜੀ ਨਮਿੱਤ ਅਖੰਡ ਪਾਠ ਆਰੰਭ ਕਰਵਾਏ। ਇਕ ਅਖੰਡ ਪਾਠ ਹਰ ਰੋਜ਼ ਆਰੰਭ ਹੁੰਦਾ। ਜਥੇ ਦੇ ਸਿੰਘ ਅਖੰਡ ਪਾਠਾਂ ਦੀ ਫ਼ਰੀ ਸੇਵਾ ਕਰਦੇ, ਸੰਤਾਂ ਦਾ ਸਰੀਰ ਢਿੱਲਾ ਹੋਣ ਕਰਕੇ ਡਾਕਟਰਾਂ ਨੇ ਕਥਾ ਕਰਨ ਤੋਂ ਮਨ੍ਹਾ ਕੀਤਾ

ਹੋਇਆ ਸੀ। ਇਸ ਲਈ ਸੁਬ੍ਹਾ ਸ਼ਬਦ ਦੀ ਕਥਾ ਗਿਆਨੀ ਮੋਹਣ ਸਿੰਘ ਜੀ ਗੁਰਦੁਆਰਾ ਪਾਤਿਸ਼ਾਹੀ ਨੌਵੀਂ ਵਿਖੇ ਕਰਦੇ ਅਤੇ ਸ਼ਾਮ ਨੂੰ ਪਿੰਡ ਵਿਚ ਗੁਰਦੁਆਰਾ ਪਾਤਿਸ਼ਾਹੀ ਦਸਵੀਂ ਵਿਖੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਗਿਆਨੀ ਕਿਰਪਾਲ ਸਿੰਘ ਕਰਦੇ।

### ੫੭ਵਾਂ ਸਾਲ (ਸੰਨ ੧੯੫੮ ਈਸਵੀ)

## ਪਿੰਡ ਕੱਟੂ ਤੇ ਸੇਵੇਵਾਲ

੪ ਜਨਵਰੀ ਨੂੰ ਪਿੰਡ ਕੱਟੂ ੩੦ ਸਿੰਘਾਂ ਸਮੇਤ ਸੰਤ ਜੀ ਗਏ। ਦੋ ਅਖੰਡ ਪਾਠ ਕੀਤੇ ਤੇ ਉਥੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਕਥਾ ਸੰਤ ਜੀ ਨੇ ਰਸ ਨਾਲ ਕੀਤੀ। ੬ ਨੂੰ ਧਨੌਲੇ ਆ ਗਏ। ਪਿੰਡ ਸੇਵੇਵਾਲ ੧੦੧ ਅਖੰਡ ਪਾਠ ਆਰੰਭ ਕਰਨ ਲਈ ਤਿਆਰੀ ਵਾਸਤੇ ੧੧ ਜਨਵਰੀ ਨੂੰ ੨੦ ਸਿੰਘ ਸੇਵੇਵਾਲ ਭੇਜੇ। ੧੨ ਨੂੰ ਜਗ੍ਹਾ ਸਾਫ਼ ਕੀਤੀ, ਤੰਬੂ ਲਾਏ ਤੇ ਛੰਨਾਂ ਬੰਨ੍ਹਵਾਈਆਂ। ਜੈਤੋ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਲਿਆਂਦੀਆਂ। ੧੩ ਨੂੰ ਧਨੌਲੇ ਅਖੰਡ ਪਾਠਾਂ ਦਾ ਭੋਗ ਪਾਇਆ, ਸਾਰਾ ਦਿਨ ਦੀਵਾਨ ਚੱਲਦਾ ਰਿਹਾ। ਸੰਤ ਜੀ ਨੇ ਮਹੀਨੇ ਦੀ ਕਥਾ ਕੀਤੀ, ਸੰਗਤਾਂ ਬਹੁਤ ਪ੍ਰਸੰਨ ਹੋਈਆਂ। ਮਸਤੂਆਣੇ ਵਾਲੇ ਤੇਜਾ ਸਿੰਘ ਰਾਗੀ ਨੇ ਕੀਰਤਨ ਕੀਤਾ। ੨ ਵਜੇ ਅੰਮ੍ਰਿਤ ਸੰਚਾਰ ਹੋਇਆ, ੭੭ ਪ੍ਰਾਣੀ ਅੰਮ੍ਰਿਤ ਪਾਨ ਕਰ ਕੇ ਗੁਰੂ ਕੇ ਜਹਾਜ਼ੇ ਚੜ੍ਹੇ। ੧੪ ਨੂੰ ਸੰਤ ਜੀ ਦੋ ਸਿੰਘਾਂ ਸਮੇਤ ਅੰਮ੍ਰਿਤਸਰ ਨੂੰ ਗਏ। ਬਾਕੀ ਜਥਾ ਚਾਲੇ ਪਾ ਕੇ ਸ਼ਾਮ ਨੂੰ ਪਿੰਡ ਸੇਵੇਵਾਲ ਪੁੱਜਾ।

## ਪਿੰਡ ਸੇਵੇਵਾਲ ੧੦੧ ਅਖੰਡ ਪਾਠਾਂ ਦਾ ਪ੍ਰਵਾਹ

ਜੈਤੋ ਤੋਂ ਬਠਿੰਡੇ ਨੂੰ ਜਾਂਦੀ ਰੇਲਵੇ ਲਾਈਨ ਦੇ ਨਾਲ ਹੀ ਖੱਬੇ ਪਾਸੇ ਪਿੰਡ ਸੇਵੇਵਾਲ ਹੈ। ਇਥੋਂ ਦੀ ਬੀਬੀ ਪੰਜਾਬ ਕੌਰ ਬੜੀ ਭਜਨੀਕ, ਰਹਿਤ 'ਚ ਤਿਆਰ-ਬਰ-ਤਿਆਰ, ਮਰਦਾਂ ਵਰਗੇ ਹੌਂਸਲੇ ਵਾਲੀ ਬੀਬੀ ਹੈ, ਜੋ ਪਹਿਲਾਂ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ ਸੰਗਤ ਕਰਕੇ ਗੁਰਸਿੱਖੀ ਦੇ ਮਾਰਗ ਦੀ ਧਾਰਨੀ ਬਣੀ। ਪਿਛਲੇ ਸਾਲ ੨੧ ਮਾਰਚ ੧੯੫੭ ਈਸਵੀ ਤੋਂ ੨੯ ਮਾਰਚ ਦੇ ਸੁਬ੍ਹਾ ਤਕ ਦੇ ਪ੍ਰੋਗਰਾਮ ਸਮੇਂ ਹੀ ਬੀਬੀ ਜੀ ਅਤੇ ਸੰਗਤ ਨੇ ੧੦੧ ਅਖੰਡ ਪਾਠਾਂ ਦਾ ਪ੍ਰਵਾਹ ਚਲਾਉਣ ਹਿੱਤ ਜਥੇ ਸਮੇਤ ਆ ਕੇ ਇਹ ਕਾਰਜ ਆਪਣੀ ਨਿਗਾਰਨੀ 'ਚ ਕਰਵਾਉਣ ਲਈ ਸੰਤਾਂ ਨੂੰ

ਵੱਲੋਂ ਮੁਕੱਦਮੇ ਵਿਚੋਂ ਬਰੀ ਹੋਣ ਦੀ ਖ਼ੁਸ਼ੀ ਵਿਚ ਕਰਵਾਇਆ। ੨ ਵਜੇ ਭਾਰੀ ਜਲੂਸ ਆਰੰਭ ਹੋਇਆ, ਜੋ ਸਾਰੇ ਨਗਰ ਦੇ ਵੱਡੇ ਰਸਤਿਆਂ ਤੋਂ ਹੁੰਦਾ ਹੋਇਆ ੬ ਵਜੇ ਸ਼ਾਮ ਨੂੰ ਗੁਰਦੁਆਰੇ ਪੁੱਜਾ। ਰਸਤੇ ਵਿਚ ਚਾਰ ਪੰਜ ਪੜਾਵਾਂ 'ਤੇ ਖੜ੍ਹੇ ਹੋ ਕੇ ਕੀਰਤਨ ਤੇ ਲੈਕਚਰ ਹੋਏ। ੧੪ ਨੂੰ ਪੰਜ ਰਾਗੀ ਸਿੰਘਾਂ ਦੇ ਜਥਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਮੁੱਖਵਾਕ ਦੀ ਕਥਾ ਸੰਤਾਂ ਨੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਕੀਤੀ। ਗਿਆਨੀ ਗੁਰਦੀਪ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਸੀਸ ਗੰਜ ਦਿੱਲੀ ਨੇ ਧਾਰਮਿਕ ਭਾਸ਼ਨ ਦਿਤਾ। ਬਾਅਦ ਵਿਚ ਸੰਤ ਫ਼ਤਹਿ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਲੈਕਚਰ ਦਿੱਤਾ, ਜਿਸ ਵਿਚ ਉਹਨਾਂ ਨੇ ਪਹਿਲੀ ਗੱਲ ਕਹੀ ਕਿ ਮੰਗਲ ਠੀਕ ਹੋ ਜਾਣਗੇ। ਦੂਜੀ ਇਹ ਕਿ ਸ੍ਰੀ ਦਮਦਮਾ ਸਾਹਿਬ ਤਖ਼ਤ ਪ੍ਰਵਾਣ ਹੋ ਜਾਵੇਗਾ। ਤੀਜੀ ਇਹ ਕਿ ਪੰਥ ਵਿਚ ਏਕਤਾ ਹੋਣੀ ਚਾਹੀਦੀ ਹੈ। ਚੌਥੀ ਗੱਲ ਇਹ ਕਿ ਕਾਨਫ਼ਰੰਸ ਨੂੰ ਕਾਮਯਾਬ ਕੀਤਾ ਜਾਵੇ। ਉਪਰੋਕਤ ਸਾਰੇ ਪੱਖਾਂ ਬਾਰੇ ਵਿਸਥਾਰ ਸਹਿਤ ਵਿਚਾਰ ਪ੍ਰਗਟ ਕੀਤੇ। ੧੫ ਨੂੰ ਦੀਵਾਨ ਦਾ ਆਖ਼ਰੀ ਦਿਨ ਸੀ, ਸੁਬ੍ਹਾ ਤੋਂ ਸ਼ਾਮ ਤਕ ਦੀਵਾਨ ਚੱਲਦਾ ਰਿਹਾ। ਸ਼ਬਦ ਦੀ ਕਥਾ ਸੰਤ ਜੀ ਨੇ ਸ੍ਰਵਣ ਕਰਵਾਈ।

## ਅਕਾਲੀ ਕਾਨਫ਼ਰੰਸ

੧੬ ਨੂੰ ਸੁਬ੍ਹਾ ਦਾ ਕੀਰਤਨ, ਕਥਾ ਤੇ ਨਿੱਤਨੇਮ ਕਰ ਕੇ ਸੰਤ ਜੀ ਜੀਪ 'ਤੇ ਸਵਾਰ ਹੋ ਕੇ ੧੪ਵੀਂ ਸਰਬ ਹਿੰਦ ਅਕਾਲੀ ਕਾਨਫ਼ਰੰਸ 'ਚ ਸ਼ਾਮਲ ਹੋਣ ਲਈ ਲੁਧਿਆਣੇ ਪੁੱਜੇ। ਜਥਾ ਵੱਖਰਾ ਦੋ ਟਰੱਕਾਂ 'ਤੇ ਪਹਿਲਾਂ ਹੀ ਪਹੁੰਚ ਗਿਆ ਸੀ। ਸਾਢੇ ਦਸ ਵਜੇ ਜਲੂਸ ਆਰੰਭ ਹੋਇਆ। ਸੰਤ ਫ਼ਤਹਿ ਸਿੰਘ ਜੀ, ਸੰਤ ਚੰਨਣ ਸਿੰਘ ਜੀ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਇਕ ਕਾਰ ਵਿਚ ਜਲੂਸ ਦੇ ਦਰਸ਼ਨ ਕਰਦੇ ਰਹੇ। ਉਪਰੰਤ ਵੱਡੀ ਬੱਸ ਉਪਰ ਸਵਾਰ ਹੋ ਗਏ। ਤਿੰਨ ਲੱਖ ਖ਼ਾਲਸੇ ਦਾ ਇਕੱਠ ਸੀ। ੧ ਵਜੇ ਮੀਂਹ ਪੈਣ ਲੱਗ ਪਿਆ, ਪਰ ਸੰਗਤਾਂ ਉਸੇ ਤਰ੍ਹਾਂ ਮਾਰਚ ਕਰਦੀਆਂ ਰਹੀਆਂ। ਇਸ ਜਲੂਸ ਵਿਚ ਸੰਤਾਂ ਤੋਂ ਇਲਾਵਾ ਸੰਤ ਸਮਾਜ ਦੇ ਹੋਰ ਮਹਾਂਪੁਰਖ ਵੀ ਸ਼ਾਮਲ ਸਨ ਜਿਵੇਂ ਕਿ ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ, ਸੰਤ ਈਸ਼ਰ ਸਿੰਘ ਜੀ ਕਲੇਰਾਂ ਵਾਲੇ, ਸੰਤ ਇੰਦਰ ਸਿੰਘ ਜੀ ਭਿੰਡਰਾਂ ਵਾਲੇ, ਸੰਤ ਅਜਾਇਬ ਸਿੰਘ ਜੀ ਬੋਪਾਰਾਇ, ਸੰਤ ਹਰੀ ਸਿੰਘ ਜੀ ਕਹਾਰਪੁਰੀਏ, ਸੰਤ ਰਣ ਸਿੰਘ ਜੀ ਅੰਮ੍ਰਿਤਸਰ, ਸੰਤ ਵਿਸਾਖਾ ਸਿੰਘ ਜੀ ਕਿਸ਼ਨਪੁਰਾ,

ਬਾਬਾ ਸੋਹਣ ਸਿੰਘ ਜੀ ਬਿਧੀਚੰਦੀਏ, ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ, ਸੰਤ ਨਿਸਚਲ ਸਿੰਘ ਜੀ ਯਮਨਾ ਨਗਰ ਵਾਲੇ ਤੇ ਗਿਆਨੀ ਕ੍ਰਿਪਾਲ ਸਿੰਘ ਜੀ ਗਲੀ ਸੱਤੋਵਾਲੀ ਵਾਲੇ। ਚੌਂਕ ਘੰਟਾ ਘਰ ਵਿਖੇ ਹਿੰਦੂਆਂ ਨੇ ਜਲੂਸ ਦਾ ਬਹੁਤ ਸਤਿਕਾਰ ਕੀਤਾ। ਫੁੱਲ ਭੇਟ ਕੀਤੇ ਤੇ ਵਿਚ ਸ਼ਾਮਲ ਹੋਏ। ੬ ਵਜੇ ਜਲੂਸ ਪੰਡਾਲ ਵਿਚ ਪੁੱਜਾ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ ਮਹਾਂਪੁਰਖਾਂ ਨੇ ਬੜੀ ਸ਼ਾਨ ਨਾਲ ਨਿਸ਼ਾਨ ਸਾਹਿਬ ਲਹਿਰਾਉਣ ਦੀ ਰਸਮ ਅਦਾ ਕੀਤੀ। ਬੈਂਡ ਵਾਜਾ ਵੱਜਿਆ, ਨਗਾਰੇ 'ਤੇ ਚੋਟ ਲੱਗੀ, ਜੈਕਾਰੇ ਗਜਾਏ ਗਏ। ਸੰਤਾਂ ਅਤੇ ਜਥੇ ਦਾ ਉਤਾਰਾ ਹੰਸਾਂ ਵਾਲੇ ਸਰਦਾਰਾਂ ਦੀ ਕੋਠੀ ਵਿਚ ਸੀ। ਸਾਰੀ ਰਾਤ ਦੀਵਾਨ ਚੱਲਦਾ ਰਿਹਾ। ੧੭ ਨੂੰ ਉਤਾਰੇ ਵਾਲੀ ਕੋਠੀ 'ਚ ਆਸਾ ਜੀ ਦੀ ਵਾਰ ਦਾ ਕੀਰਤਨ ਭਾਈ ਭਗਵਾਨ ਸਿੰਘ ਜੀ ਨੇ ਕੀਤਾ। ਸ੍ਰੀ ਸਹਿਜ ਪਾਠ ਦਾ ਭੋਗ ਪਾਇਆ। ਫਿਰ ਕਾਨਫ਼ਰੰਸ ਦੇ ਪੰਡਾਲ ਵਿਚ ਸੰਤਾਂ ਨੇ ਸ਼ਬਦ ਦੀ ਕਥਾ ਕੀਤੀ। ਜਿਸ ਵਿਚ ਗੁਰਬਾਣੀ ਦਾ ਸਤਿਕਾਰ ਨਾ ਕਰਨ ਵਾਲਿਆਂ ਦੀਆਂ ਸਾਖੀਆਂ ਸੁਣਾਈਆਂ। ਹਠੀ ਸਿੰਘ, ਰਾਮਰਾਇ ਤੇ ਬਾਬੂ ਤੇਜਾ ਸਿੰਘ ਦੀ ਕੀ ਹਾਲਤ ਹੋਈ, ਹੁਣ ਵੀ ਜੋ ਗੁਰਬਾਣੀ ਦੀ ਬੇਅਦਬੀ ਕਰੇਗਾ, ਉਸ ਦਾ ਵੀ ਉਹਨਾਂ ਵਰਗਾ ਹੀ ਹਾਲ ਹੋਵੇਗਾ। ਪੰਥ ਵਿਚੋਂ ਫੁੱਟ ਮਿਟਾ ਕੇ ਏਕਤਾ ਕਰਨ 'ਤੇ ਜ਼ੋਰ ਦਿੱਤਾ। ਫੁੱਟ ਦੇ ਨੁਕਸਾਨ ਤੇ ਏਕੇ ਦੇ ਫ਼ਾਇਦੇ 'ਤੇ ਵਖਿਆਨ ਦਿੱਤਾ, ਜੋ ਇਸ ਪ੍ਰਕਾਰ ਹੈ:

## ਫੁੱਟ ਦੇ ਨੁਕਸਾਨ ਤੇ ਏਕੇ ਦਾ ਲਾਭ

ਸੰਸਾਰ ਵਿਚ ਹਰ ਥਾਂ ਫੁੱਟ ਦਾ ਦੌਰ ਹੈ। ਹਰ ਘਰ, ਹਰ ਮੁਹੱਲੇ ਪਿੰਡ, ਕਸਬੇ, ਸ਼ਹਿਰ, ਪ੍ਰਾਂਤ ਤੇ ਦੇਸ਼ ਵਿਚ ਫੁੱਟ ਹੀ ਫੁੱਟ ਦਿਸ ਰਹੀ ਹੈ। ਫੁੱਟ ਦੇ ਜੋ ਨਤੀਜੇ ਪਰਿਵਾਰਾਂ, ਗੋਤਾਂ, ਜਾਤਾਂ ਤੇ ਕੌਮਾਂ ਨੂੰ ਭੁਗਤਣੇ ਪਏ ਹਨ, ਉਹ ਸਭ ਦੇ ਸਾਹਮਣੇ ਹਨ। ਪ੍ਰਹਿਲਾਦ ਤੇ ਹਰਨਾਖਸ਼ ਦੀ, ਭਭੀਖਣ ਤੇ ਰਾਵਣ ਦੀ, ਕੌਰਵਾਂ ਤੇ ਪਾਂਡਵਾਂ ਦੀ, ਕੈਕਈ ਤੇ ਰਾਮ ਦੀ, ਰਾਜਪੂਤਾਂ ਦੇ ਅਨੇਕਾਂ ਰਾਜਿਆਂ ਮਹਾਰਾਜਿਆਂ ਦੀ ਆਪਸੀ ਫੁੱਟ ਦੇ ਕਾਰਨ ਭਾਰਤ ਸਦੀਆਂ ਤਕ ਵਿਦੇਸ਼ੀਆਂ ਦਾ ਗ਼ੁਲਾਮ ਰਿਹਾ। ਇਸ ਚੰਦਰੀ ਫੁੱਟ ਨੇ ਪਰਿਵਾਰਾਂ ਦੇ ਪਰਿਵਾਰ, ਖ਼ਾਨਦਾਨਾਂ ਦੇ ਖ਼ਾਨਦਾਨ ਤੇ ਸ਼ਹਿਨਸ਼ਾਹੀਆਂ ਗਾਲ ਸੁੱਟੀਆਂ। ਇਸ ਫੁੱਟ ਦੀ ਬੀਮਾਰੀ ਤੋਂ ਬਚ ਕੇ ਏਕਤਾ ਤੇ ਮੇਲ ਮਿਲਾਪ ਦੇ ਸੁਖ ਵੱਲ ਪ੍ਰੇਰਨਾ ਕਰਦੇ ਹੋਏ ਗੁਰਬਿਲਾਸ ਦੇ ਲੇਖਕ ਨੇ ਇਉਂ ਵਰਣਨ ਕੀਤਾ ਹੈ:

*ਫੂਟ ਪ੍ਰਹਿਲਾਦ ਹਰਨਾਖ ਨਰਹਰ ਹਤਯੋ,*
*ਫੂਟ ਕੈ ਬਿਭੀਖਨ ਲੁਟਾਇ ਲੰਕ ਦਈ ਹੈ।*
*ਫੂਟ ਕੁਰੁ ਪੰਡ ਗਏ ਸਭੈ ਕੁਲ ਨਾਸ ਭਏ,*
*ਫੂਟੀ ਦੇਖੋ ਕੇਕਈ ਸੁ ਰਾਮ ਸੀਆ ਗਈ ਹੈ।*
*ਫੂਟੇ ਰਜਪੂਤ ਜੋਈ ਬਡੋ ਦੂਖ ਪਾਯੋ ਸੋਈ,*
*ਔਰ ਹੈ ਅਨੇਕ ਗਾਥ ਜੋਊ ਪਾਛੈ ਭਈ ਹੈ।*
*ਮੇਲ ਕੀਏ ਹੋਤ ਸੁਖ ਫੂਟਨ ਤੇ ਮਹਾਂ ਦੁਖ,*
*ਤਾਂ ਤੇ ਮੇਲ ਕਰੋ ਪਾਛੈ ਭਈ ਬੀਤ ਗਈ ਹੈ॥੯॥*

*[ਗੁਰਬਿਲਾਸ ਪਾਤਸ਼ਾਹੀ ੬, ਅਧਿਆਇ–੩]*

ਇਤਿਆਦਕ ਉਪਰੋਕਤ ਤੇ ਹੋਰ ਵੀ ਕਈ ਉਦਾਹਰਣਾਂ ਦੇ ਕੇ ਸਮਝਾਇਆ ਕਿ ਹਰ ਹਾਲਤ ਵਿਚ ਫੁੱਟ ਤੋਂ ਬਚੋ ਤੇ ਆਪਸ ਵਿਚ ਏਕਾ ਕਰ ਕੇ ਆਪਣਾ, ਪੰਥ ਅਤੇ ਦੇਸ਼ ਦਾ ਭਲਾ ਕਰੋ।

ਸੰਤਾਂ ਦੀ ਉਪਰੋਕਤ ਕਥਾ ਦਾ ਪੰਥਕ ਹਲਕਿਆਂ ਵਿਚ ਭਰਪੂਰ ਸੁਆਗਤ ਕੀਤਾ ਗਿਆ। ਪੰਥਕ ਏਕਤਾ ਲਈ ਵਾਤਾਵਰਣ ਸੁਖਾਵਾਂ ਹੋ ਗਿਆ। ਸੰਤ ਫ਼ਤਹਿ ਸਿੰਘ ਜੀ ਅਤੇ ਹੋਰ ਅਕਾਲੀ ਲੀਡਰਾਂ ਨੇ ਆਪਣੇ ਭਾਸ਼ਨਾਂ ਵਿਚ ਸੰਤ ਜੀ ਵੱਲੋਂ ਕੀਤੇ ਜਾ ਰਹੇ ਗੁਰਮਤਿ ਪ੍ਰਚਾਰ, ਅੰਮ੍ਰਿਤ ਸੰਚਾਰ ਤੇ ਪੰਥਕ ਪ੍ਰਚਾਰ ਦੀ ਭਰਪੂਰ ਸ਼ਲਾਘਾ ਕੀਤੀ ਤੇ ਸੰਤਾਂ ਨੂੰ ਬੇਨਤੀ ਕੀਤੀ ਕਿ ਆਪ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਮੋਲਕ ਗੁਰਮਤਿ ਗਿਆਨ ਦਾ ਚਾਨਣ ਸਿੱਖ ਜਗਤ ਵਿਚ ਫੈਲਾ ਰਹੇ ਹੋ, ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਤਿਆਰ-ਬਰ-ਤਿਆਰ ਕਰ ਰਹੇ ਹੋ, ਉਥੇ ਪੰਥਕ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਨੂੰ ਵੀ ਪਹਿਲਾਂ ਵਾਂਗ ਸਹਿਯੋਗ ਦਿੰਦੇ ਰਹੋ ਤਾਂ ਕਿ ਪੰਥਕ ਏਕਤਾ, ਕੁਰਬਾਨੀ ਅਤੇ ਨਿਸ਼ਕਾਮ ਸੇਵਾ ਰਾਹੀਂ ਸਿੱਖ ਕੌਮ ਚੜ੍ਹਦੀਆਂ ਕਲਾਂ ਵਿਚ ਰਹੇ ਅਤੇ ਖ਼ਾਲਸਾ ਪੰਥ ਦੇ ਸੰਸਾਰ ਵਿਚ ਬੋਲ ਬਾਲੇ ਹੋਣ।

ਕਥਾ ਉਪਰੰਤ ਸੰਤ ਸਮਾਜ ਦੇ ਹੋਰ ਮੁਖੀ ਸੰਤਾਂ ਮਹਾਤਮਾਂ ਨੇ ਵੀ ਧਾਰਮਿਕ ਭਾਸ਼ਨ ਦਿੱਤੇ, ਜਿਨ੍ਹਾਂ 'ਚ ਵਧੇਰੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਂ ਬਾਰੇ ਚੱਲ ਰਹੇ ਵਾਦ-ਵਿਵਾਦ ਨਾਲ ਸਬੰਧਤ ਮਾਮਲੇ ਉਠਾਏ ਗਏ। ਸਭ ਦੀ ਇਹੀ ਰਾਇ ਸੀ ਕਿ ਮੰਗਲ ਪਹਿਲਾਂ ਵਾਂਗ ਹੀ ਛਪਣੇ ਚਾਹੀਦੇ ਹਨ। ਬਾਅਦ ਵਿਚ ਕਾਨਫ਼ਰੰਸ ਦਾ ਬਕਾਇਦਾ ਇਜਲਾਸ ਸ਼ੁਰੂ ਹੋਇਆ। ਜਿਸ ਵਿਚ ਪੰਥ ਦੀ ਮੌਜੂਦਾ ਹਾਲਤ 'ਤੇ ਵੀਚਾਰ

ਕੀਤਾ ਗਿਆ। ਅਕਾਲੀ ਲੀਡਰਾਂ ਵੱਲੋਂ ਜੋਸ਼ੀਲੇ ਭਾਸ਼ਨ ਦਿੱਤੇ ਗਏ। ਸ਼ਾਮ ਦੇ ਪੰਜ ਵਜੇ ਕਾਨਫ਼ਰੰਸ ਦੀ ਸਮਾਪਤੀ ਹੋਈ। ਸਮੇਂ ਅਨੁਸਾਰ ਜ਼ਰੂਰੀ ਗੁਰਮਤੇ ਪਾਸ ਕੀਤੇ ਗਏ।

## ਰੋਡੇ, ਲਧਾਈਕੇ ਆਦਿ ਪਿੰਡਾਂ ਦਾ ਪ੍ਰੋਗਰਾਮ

ਸੰਤ ਜੀ ਕਥਾ ਤੋਂ ਬਾਅਦ ਪ੍ਰਸ਼ਾਦਾ ਛਕ ਕੇ ਕਾਰ ਰਾਹੀਂ ਰੋਡੇ ਨਗਰ ਪੁੱਜੇ। ਜਥੇ ਦੇ ਸਿੰਘ ਟਰਾਲੀਆਂ ਰਾਹੀਂ ਰੋਡੇ ਆ ਗਏ। ਗੁਰਦੁਆਰਾ ਗੁਰੂ ਸਰ ਪਾਤਿਸ਼ਾਹੀ ਛੇਵੀਂ ਦੇ ਦਰਸ਼ਨ ਦੀਦਾਰੇ ਕੀਤੇ। ੧੮ ਨੂੰ ਸੁਬ੍ਹਾ ਦੀਵਾਨ ਵਿਚ ਕਥਾ ਸੰਤਾਂ ਨੇ ਕੀਤੀ।

੧੮ ਫ਼ਰਵਰੀ ਤੋਂ ਦੋਨੋਂ ਸਮੇਂ ਦੇ ਦੀਵਾਨ ਪਿੰਡ ਰੋਡੇ ਗੁਰਦੁਆਰਾ ਸੰਤ ਕ੍ਰਿਪਾਲ ਸਿੰਘ ਜੀ ਵਿਖੇ ਹਰ ਰੋਜ਼ ਸਜਦੇ। ਜਿਹੜੇ ਸਿੰਘ ਲੁਧਿਆਣੇ ਤੋਂ ਪਿੰਡ ਮਹਿਣੇ ਅੰਮ੍ਰਿਤ ਸੰਚਾਰ ਹਿੱਤ ਗਏ ਸਨ, ੩੫ ਪ੍ਰਾਣੀਆਂ ਨੂੰ ਅੰਮ੍ਰਿਤ ਪਾਨ ਕਰਵਾ ਕੇ ਸ਼ਾਮ ਨੂੰ ਰੋਡੀਂ ਪੁੱਜੇ। ੨੦ ਫ਼ਰਵਰੀ ਨੂੰ ਗਿਆਨੀ ਕਪੂਰ ਸਿੰਘ ਜੀ ਬਰਾੜ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਥਾਪੇ ਗਏ। ੨੫ ਨੂੰ ਸੁਬ੍ਹਾ ਦੇ ਦੀਵਾਨ ਤੋਂ ਬਾਅਦ ਸੰਤ ਜੀ ਕੁਝ ਸਿੰਘਾਂ ਸਮੇਤ ਪਿੰਡ ਵੈਰੋਕੇ ਵਿਚਦੀ ਪੈਦਲ ਚੱਲ ਕੇ ਗੁਰਦੁਆਰਾ ਕਲਿਆਣ ਸਰ ਲਧਾਈਕੇ ਪੁੱਜੇ। ਸੰਤ ਨਰਾਇਣ ਸਿੰਘ ਜੀ ਨੂੰ ਮਿਲੇ, ਦਰਸ਼ਨ ਕੀਤੇ, ਜਲ ਪਾਣੀ ਛਕ ਕੇ ਵਾਪਸ ਪਿੰਡ ਕੋਟਲੇ ਤੇ ਰਾਜੇਆਣੇ ਵਿਚਦੀ ਰੋਡੀਂ ਪੁੱਜ ਕੇ ਸ਼ਾਮ ਦੀ ਕਥਾ ਕੀਤੀ। ੫ ਮਾਰਚ ਨੂੰ ਸੁਬ੍ਹਾ ਦੇ ਦੀਵਾਨ ਉਪਰੰਤ ਪਿੰਡ ਡੇਮਰੂ ਭਾਈ ਭਾਨ ਸਿੰਘ, ਭਾਈ ਚੰਦ ਸਿੰਘ ਦੇ ਘਰ ਦੀਵਾਨ ਸਜਾਇਆ। ਕੀਰਤਨ ਉਪਰੰਤ ਕਥਾ ਹੋਈ। ਪ੍ਰਸ਼ਾਦਾ ਛਕ ਕੇ ਵਾਪਸ ਰੋਡੀਂ ਆ ਕੇ ਸ਼ਾਮ ਦਾ ਦੀਵਾਨ ਸਜਾਇਆ। ੭ ਨੂੰ ਅੰਮ੍ਰਿਤ ਸੰਚਾਰ ਹੋਇਆ, ੧੮ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੮ ਸ਼ਾਮ ਤੋਂ ਵੱਡੇ ਲੰਡਿਆਣੇ ਪ੍ਰੋਗਰਾਮ ਸ਼ੁਰੂ ਹੋਇਆ। ੧੩ ਨੂੰ ਨਗਰ ਨਿਵਾਸੀਆਂ ਨੇ ਜਥੇਦਾਰ ਪ੍ਰਤਾਪ ਸਿੰਘ ਨੂੰ ਗੁਰਦੁਆਰੇ ਦੇ ਪ੍ਰਬੰਧ ਲਈ ਮਹੰਤੀ ਦੀ ਦਸਤਾਰ ਦਿੱਤੀ। ਦੁਪਹਿਰ ਤੋਂ ਬਾਅਦ ਚਾਲੇ ਪਾ ਕੇ ਟਰੱਕਾਂ 'ਤੇ ਪਿੰਡ ਸਭਰਾਵੀਂ ਪੁੱਜੇ। ੧੪ ਨੂੰ ਸੰਗਰਾਂਦ ਸੀ, ਮਹੀਨੇ ਦੀ ਕਥਾ ਹੋਈ। ਉਪਰੰਤ ਸੰਥਾ ਕਥਾ ਕੀਤੀ। ਸ਼ਾਮ ਨੂੰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਹੋਈ। ੧੮ ਨੂੰ ਭਾਈ ਬੂੜ ਸਿੰਘ ਦੀ ਭੈਣ ਦਾ ਸੰਤ ਜੀ ਨੇ ਅਨੰਦ ਕਾਰਜ ਕਰਵਾਇਆ। ਇਕ ਦਿਨ ਪਹਿਲਾਂ ਲੜਕੇ ਤੇ ਲੜਕੀ ਦੋਹਾਂ ਨੂੰ ਅੰਮ੍ਰਿਤ ਛਕਾ ਲਿਆ

ਸੀ। ੨੩ ਦੀ ਸ਼ਾਮ ਨੂੰ ਸਭਰਾਵਾਂ ਤੋਂ ਪੁਰਾਣੇ ਭੂਰੇ ਨਗਰ ਸੰਤ ਜੀ ਜਥੇ ਸਮੇਤ ਪਹੁੰਚ ਗਏ। ੨੭ ਨੂੰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਿਆ ਕਥਾ ਦਾ ਭੋਗ ਪਾਇਆ। ਇਹ ਕਥਾ ਪੂਰੇ ਢਾਈ ਸਾਲ ਬਾਅਦ ਸੰਪੂਰਨ ਹੋਈ। ੨੮ ਨੂੰ ੮ ਅਖੰਡ ਪਾਠਾਂ ਦੇ ਭੋਗ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੱਲ ਰਹੀ ਸੰਥਿਆ ਕਥਾ ਦਾ ਮੱਧ ਲੱਗਾ। ਸੰਗਤਾਂ ਦਾ ਬਹੁਤ ਇਕੱਠ ਹੋਇਆ, ਦੇਗਾਂ ਖੁੱਲ੍ਹੀਆਂ ਵਰਤੀਆਂ, ਭਾਰੀ ਉਤਸ਼ਾਹ ਹੋਇਆ, ਸੰਗਤਾਂ ਨੇ ਖ਼ੁਸ਼ੀਆਂ ਮਨਾਈਆਂ। ਖੇਮਕਰਨ, ਮਸਤਗੜ੍ਹ, ਨਵੇਂ ਭੂਰੇ, ਮੁਨਾਵਾਂ ਆਦਿ ਨਗਰਾਂ ਤੋਂ ਸੰਗਤਾਂ ਆ ਕੇ ਦਰਸ਼ਨ ਕਰਦੀਆਂ ਤੇ ਕਥਾ ਦਾ ਅਨੰਦ ਮਾਣਦੀਆਂ ਸਨ। ੨ ਅਪ੍ਰੈਲ ਨੂੰ ਭਗਤ ਉਜਾਗਰ ਸਿੰਘ ਜੀ ਦਰਸ਼ਨ ਕਰਨ ਆਏ। ੩੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੩ ਨੂੰ ਨਿੱਘੀ ਵਿਦਾਇਗੀ ਲੈ ਕੇ ਪ੍ਰਸ਼ਾਦਾ ਛਕ ਕੇ ਕਮਰਕੱਸੇ ਕੀਤੇ। ਦਿਨ ਢਲੇ ਪੱਟੀ ਸ਼ਹਿਰ ਪਹੁੰਚ ਕੇ ਸ਼ਾਮ ਦਾ ਦੀਵਾਨ ਸਜਾਇਆ। ੯ ਨੂੰ ਬਾਬਾ ਸੋਹਣ ਸਿੰਘ ਜੀ ਬਿਧੀਚੰਦੀਏ ਦਰਸ਼ਨਾਂ ਨੂੰ ਆਏ। ਗੁਰਦੁਆਰਾ ਵਸਤੀ ਸਿੱਖਾਂ ਵਾਰਡ ਨੰ: ੨ 'ਚ ਦੀਵਾਨ ਸਜਦੇ ਰਹੇ। ੧੦ ਨੂੰ ਬਾਬਾ ਬਿਧੀ ਚੰਦ ਦੇ ਗੁਰਦੁਆਰੇ ਦੀਵਾਨ ਸਜਿਆ, ਸੇਵਾ ਬਾਬਾ ਸੋਹਣ ਸਿੰਘ ਜੀ ਤੇ ਹੋਰ ਨਿਹੰਗ ਸਿੰਘਾਂ ਨੇ ਕੀਤੀ। ੩੫ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ਸ਼ਾਮ ਨੂੰ ਸਾਰਾ ਜਥਾ ਬੱਸਾਂ 'ਤੇ ਅੰਮ੍ਰਿਤਸਰ ਪੁੱਜਾ। ਸੰਤ ਜੀ ੧੧ ਨੂੰ ਟੈਕਸੀ 'ਤੇ ਪੱਟੀ, ਚੋਹਲਾ ਸਾਹਿਬ, ਡੇਹਰਾ ਸਾਹਿਬ, ਰਾਹਲ ਚਾਹਲ, ਖ਼ਾਨ ਛਾਬੜੀ, ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਖਡੂਰ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ, ਝਬਾਲ, ਬੀੜ ਬਾਬਾ ਬੁੱਢਾ ਸਾਹਿਬ, ਸ੍ਰੀ ਸੰਨ੍ਹ ਸਾਹਿਬ, ਸ੍ਰੀ ਵਡਾਲੀ ਸਾਹਿਬ, ਸ੍ਰੀ ਛੇਹਰਟਾ ਸਾਹਿਬ ਆਦਿ ਗੁਰ-ਅਸਥਾਨਾਂ ਦੇ ਦਰਸ਼ਨ ਕਰ ਕੇ ੫ ਵਜੇ ਸ਼ਾਮ ਨੂੰ ਸ੍ਰੀ ਅੰਮ੍ਰਿਤਸਰ ਪੁੱਜੇ। ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਯਾਤਰਾ ਕਰ ਕੇ ਰਾਤ ਨੂੰ ਬਾਬਾ ਖੜਕ ਸਿੰਘ ਜੀ ਦੇ ਡੇਰੇ ਜਾ ਬਿਰਾਜੇ।

## ਅੰਮ੍ਰਿਤਸਰ

ਸੰਤ ਜੀ ੧੨ ਤੋਂ ਸੁਬ੍ਹਾ ਦੀ ਕਥਾ ਗੁਰਦੁਆਰਾ ਮੰਜੀ ਸਾਹਿਬ ਅੰਮ੍ਰਿਤਸਰ ਕਰਦੇ ਰਹੇ। ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਤੋਂ ਅੰਮ੍ਰਿਤ ਵੇਲੇ ਆਏ ਮਹਾਂਵਾਕ ਦੀ ਕਥਾ, ਫਿਰ ਸਿੰਘਾਂ ਦੀ ਚੱਲ ਰਹੀ ਸੰਥਿਆ ਕਥਾ ਸ੍ਰਵਣ ਕਰਵਾਉਂਦੇ। ਸ਼ਹਿਰ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਜੁੜਦੀਆਂ। ੧੩

ਨੂੰ ਦੁਪਹਿਰ ਅਰਾਮ ਡੇਰਾ ਸੰਤ ਅਮੀਰ ਸਿੰਘ ਜੀ ਗਲੀ ਸੱਤੋਵਾਲੀ ਵਿਖੇ ਕੀਤਾ। ਸੰਤ ਗਿਆਨੀ ਕਿਰਪਾਲ ਸਿੰਘ ਜੀ ਅਤੇ ਸੰਤ ਸੁਰਜੀਤ ਸਿੰਘ ਜੀ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ ਸਬੰਧੀ ਵਿਚਾਰਾਂ ਕੀਤੀਆਂ। ਸੰਤ ਜੀ ਨੇ ਖੋਲ੍ਹ ਕੇ ਵਿਸਥਾਰ ਸਹਿਤ ਦੱਸਿਆ ਕਿ ਗੁਰਬਾਣੀ ਦੇ ਸ਼ੁੱਧ ਉਚਾਰਨ ਲਈ ਵਿਸ਼ਰਾਮ ਦਾ ਧਿਆਨ ਹੋਣਾ ਅਤਿ ਜ਼ਰੂਰੀ ਹੈ।

੧੭ ਨੂੰ ਜਥੇਦਾਰ ਜਗਦੀਸ਼ ਸਿੰਘ ਦਾ ਅਨੰਦ ਕਾਰਜ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਅੰਮ੍ਰਿਤਸਰ ਵਿਖੇ ਹੋਇਆ। ੨੦ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਨਾਲ ਪੰਥਕ ਵਿਚਾਰਾਂ ਹੋਈਆਂ ਤੇ ਉਹਨਾਂ ਨੂੰ ਮੰਗਲ ਠੀਕ ਕਰ ਕੇ ਛਾਪਣ ਲਈ ਕਿਹਾ। ੨੩ ਨੂੰ ਬਾਬਾ ਸ਼ਾਮ ਸਿੰਘ ਜੀ ਦੀ ਬਰਸੀ ਸਮੇਂ ਡੇਰੇ 'ਚ ਸੰਤਾਂ ਨੇ ਮਹਾਂਵਾਕ ਦੀ ਕਥਾ ਕੀਤੀ ਤੇ ਮਹਾਂਪੁਰਖਾਂ ਦੇ ਜੀਵਨ 'ਤੇ ਰੌਸ਼ਨੀ ਪਾਈ। ਸਵੇਰ ਦੇ ਲੰਗਰ ਦੀ ਸੇਵਾ ਬਾਬਾ ਖੜਕ ਸਿੰਘ ਜੀ ਵੱਲੋਂ ਕੀਤੀ ਗਈ। ੨੪ ਨੂੰ ੧੪ ਪ੍ਰਾਣੀ ਗੁਰੂ ਕੇ ਜਹਾਜ਼ੇ ਚੜ੍ਹੇ। ੨੫ ਨੂੰ ਸਵੇਰ ਦੇ ਲੰਗਰ ਵਿਚ ਸੰਤਾਂ ਮਹਾਂਪੁਰਖਾਂ ਵੱਲੋਂ ਜਲੇਬੀਆਂ ਦਾ ਪੱਕਾ ਭੰਡਾਰਾ ਵਰਤਾਇਆ ਗਿਆ। ਦੋ ਹਜ਼ਾਰ ਰੁਪਏ ਖ਼ਰਚਾ ਹੋਇਆ। ੨੬ ਨੂੰ ਸਰਦਾਰ ਗਿਆਨ ਸਿੰਘ ਲੈਂਡ ਲਾਰਡ ਨੇ ਆਪਣੇ ਨਵੇਂ ਮਕਾਨ ਦਾ ਨੀਂਹ ਪੱਥਰ ਸੰਤਾਂ ਤੋਂ ਰਖਾਇਆ। ੧੦੦ ਰੁਪਏ ਭੇਟਾ ਕੀਤੇ, ਜੋ ਸੰਤਾਂ ਨੇ ਸੰਤ ਰਣ ਸਿੰਘ ਜੀ ਨੂੰ ਭੇਟ ਕਰ ਦਿੱਤੇ। ੨੭ ਨੂੰ ਡੇਰਾ ਗਲੀ ਸੱਤੋਵਾਲੀ ਵਿਖੇ ਹਾਲ ਕਮਰੇ ਦਾ ਲੈਂਟਰ ਪਾਇਆ। ਸੇਵਾ ਜਥੇ ਦੇ ਸਿੰਘਾਂ ਨੇ ਕੀਤੀ। ੨੮ ਅਪ੍ਰੈਲ ੧੯੬੩ ਈਸਵੀ ਨੂੰ ਗਿਆਨੀ ਪ੍ਰੀਤਮ ਸਿੰਘ ਲਿਖਾਰੀ ਨੇ ਕਥਾ ਵਾਚਕ ਹੈੱਡ ਗ੍ਰੰਥੀ ਲੱਗਣ ਹਿੱਤ ਇਮਤਿਹਾਨ ਦਿੱਤਾ। ਪਾਸ ਹੋ ਕੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲੇ ਨਿਯੁਕਤੀ ਹੋਈ। ਇਮਤਿਹਾਨ ਸਾਰੇ ਸਿੰਘ ਸਾਹਿਬਾਨ ਨੇ ਲਿਆ। ਜਿਸ ਵਿਚ ਗਿਆਨੀ ਕਿਰਪਾਲ ਸਿੰਘ ਵੀ ਸ਼ਾਮਲ ਸੀ। ੧ ਮਈ ਨੂੰ ਸੰਤ ਰਣ ਸਿੰਘ ਜੀ ਦੇ ਡੇਰੇ ਬਾਬਾ ਬੀਰ ਸਿੰਘ ਜੀ ਦੀ ਬਰਸੀ 'ਤੇ ਸੰਤਾਂ ਨੇ ਕਥਾ ਕੀਤੀ, ਲੰਗਰ ਡੇਰੇ ਵੱਲੋਂ ਕੀਤਾ ਗਿਆ। ੧੧ ਪ੍ਰਾਣੀ ਗੁਰੂ ਵਾਲੇ ਬਣੇ। ੭ ਨੂੰ ਸਰੀਰ ਢਿੱਲਾ ਹੋਣ ਕਰਕੇ ਸੰਤਾਂ ਨੇ ਅੰਮ੍ਰਿਤਸਰ ਤੋਂ ਖਡਿਆਲ ਪਿੰਡ ਪਹੁੰਚ ਕੇ ਹਕੀਮ ਨੂੰ ਸਰੀਰ ਦਿਖਾਇਆ ਤੇ ਦਵਾਈ ਲਈ। ਤੀਜੇ ਪਾਤਿਸ਼ਾਹ ਜੀ ਦਾ ਅਵਤਾਰ ਗੁਰਪੁਰਬ ਮੌੜ ਪਿੰਡ ਮਨਾਇਆ, ਕਥਾ ਕੀਤੀ। ੧੨ ਮਈ ਤਕ ਮੌੜ ਪਿੰਡ ਹੀ ਰਹੇ। ੧੨ ਨੂੰ ਜਥਾ ਅੰਮ੍ਰਿਤਸਰ ਤੋਂ ਨਾਭਾ ਸਾਹਿਬ ਪਹੁੰਚ ਗਿਆ। ਸੰਤ ਜੀ ਸ਼ਾਮ ਨੂੰ ਨਾਭਾ ਸਾਹਿਬ ਆ ਗਏ।

## ਨਾਭਾ ਸਾਹਿਬ ੧੦੧ ਸ੍ਰੀ ਅਖੰਡ ਪਾਠ

੧੪ ਨੂੰ ਨਾਭਾ ਸਾਹਿਬ ਗੁਰਦੁਆਰੇ ਵਿਖੇ ਤੀਜੀ ਵਾਰ ੧੦੧ ਅਖੰਡ ਪਾਠਾਂ ਦੀ ਲੜੀ ਆਰੰਭ ਕੀਤੀ ਅਤੇ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਵੀ ਅਰਦਾਸ ਕਰ ਕੇ ਆਰੰਭ ਕੀਤੀ। ੧੬ ਤੋਂ ਹਰ ਰੋਜ਼ ਦੋ ਅਖੰਡ ਪਾਠਾਂ ਦੇ ਭੋਗ ਪੈਂਦੇ, ਦੋ ਦੇ ਮੱਧ ਲੱਗਦੇ ਤੇ ਦੋ ਅਖੰਡ ਪਾਠ ਆਰੰਭ ਹੁੰਦੇ। ਦੋਨੋਂ ਸਮੇਂ ਦੀਵਾਨ ਸਜਦੇ। ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਹੁੰਦੀ ਤੇ ਸ਼ਾਮ ਨੂੰ ਵੀ ਗੁਰ ਨਾਨਕ ਪ੍ਰਕਾਸ਼ ਅਤੇ ਦਸਮ ਗ੍ਰੰਥ ਦੀ ਸੰਥਾ ਕਥਾ ਦਾ ਵਿਦਿਆਰਥੀ ਤੇ ਸੰਗਤਾਂ ਰਸ ਮਾਣਦੀਆਂ। ੨੧ ਜੂਨ ਨੂੰ ਗੁਰਦੁਆਰਾ ਸ੍ਰੀ ਲੋਹਗੜ੍ਹ ਸਾਹਿਬ ਵਿਖੇ ਸੰਤਾਂ ਮਹਾਂਪੁਰਖਾਂ ਨੇ ੧੨ ਵਜੇ ਨਿਸ਼ਾਨ ਸਾਹਿਬ ਲਹਿਰਾਇਆ। ਇਸ ਸਮੇਂ ਬੁੱਢਾ ਦਲ ਦੇ ਜਥੇਦਾਰ ਬਾਬਾ ਚੇਤ ਸਿੰਘ ਜੀ ਵੀ ਪੁੱਜੇ ਹੋਏ ਸਨ। ਸੰਤਾਂ ਨੇ ੧੨੫ ਰੁਪਏ ਭੇਟਾ ਕੀਤੇ। ੫ ਜੁਲਾਈ ਨੂੰ ੧੦੧ਵੇਂ ਅਖੰਡ ਪਾਠ ਦਾ ਭੋਗ ਪਾਇਆ, ਕਥਾ ਕੀਰਤਨ ਹੋਇਆ। ਮਾਲਵੇ, ਦੁਆਬੇ ਤੇ ਮਾਝੇ ਤੋਂ ਸੰਗਤਾਂ ਭਾਰੀ ਗਿਣਤੀ ਵਿਚ ਪੁੱਜੀਆਂ ਹੋਈਆਂ ਸਨ। ਸਮਾਪਤੀ ਸਮੇਂ ਸੰਤਾਂ ਮਹਾਂਪੁਰਖਾਂ ਤੇ ਜਥੇ ਦੇ ਮੁਖੀ ਸਿੰਘਾਂ ਨੂੰ ਸਿਰੋਪਾਓ ਬਖ਼ਸ਼ੇ ਗਏ। ੨੫ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਵਿਦਾ ਹੋ ਕੇ ਸੰਤ ਜੀ ਟੈਕਸੀ ਵਿਚ ਤੇ ਜਥਾ ਟਰੱਕਾਂ ਉਪਰ ਗੁਰਦੁਆਰਾ ਭੱਠਾ ਸਾਹਿਬ ਰੋਪੜ ਪੁੱਜਿਆ।

## ਪਨਿਆਲੀ, ਬਲਾਚੌਰ ਆਦਿ ਪਿੰਡਾਂ ਦਾ ਪ੍ਰੋਗਰਾਮ

੧੦ ਨੂੰ ਗੁਰਦੁਆਰਾ ਭੱਠਾ ਸਾਹਿਬ ਤੋਂ ਸੁਬ੍ਹਾ ਦਾ ਦੀਵਾਨ ਕਰ ਕੇ, ਜਲ ਪਾਣੀ ਛਕ ਕੇ ਪਿੰਡ ਪਨਿਆਲੀ ਭਾਈ ਹਰੀ ਸਿੰਘ, ਰਤਨ ਸਿੰਘ ਦੇ ਘਰ ਪੁੱਜੇ। ਉਥੋਂ ਦੀ ਸੰਗਤ ਨੇ ਭਾਰੀ ਉਤਸ਼ਾਹ ਸਹਿਤ ਵਾਜਿਆਂ ਗਾਜਿਆਂ ਨਾਲ ਸੰਤਾਂ ਸਮੇਤ ਸਾਰੇ ਜਥੇ ਦਾ ਸਵਾਗਤ ਕੀਤਾ। ਮੁੱਖਵਾਕ ਦੀ ਕਥਾ ਉਪਰੰਤ ਭਾਈ ਹਰੀ ਸਿੰਘ ਦੇ ਘਰੋਂ ਪ੍ਰਸ਼ਾਦਾ ਛਕ ਕੇ ਚਾਲੇ ਪਾਏ ਤੇ ਬਲਾਚੌਰ ਸੰਤ ਤਾਰਾ ਸਿੰਘ ਦੇ ਡੇਰੇ ਪਹੁੰਚੇ। ਕੀਰਤਨ ਉਪਰੰਤ ਮਹਾਂਵਾਕ ਦੀ ਸੰਤਾਂ ਨੇ ਕਥਾ ਕੀਤੀ। ਜਲ ਪਾਣੀ ਛਕ ਕੇ ਬੱਸ ਰਾਹੀਂ ਅੱਡਾ ਮਾਹਲਪੁਰ ਪੁੱਜੇ। ਉਥੋਂ ਅੱਗੇ ਸਪੈਸ਼ਲ ਟੈਕਸੀ 'ਤੇ ਗਣੇਸ਼ਪੁਰੇ ਪਹੁੰਚ ਕੇ ਰਾਤ ਦੇ ੧੦ ਵਜੇ ਪ੍ਰਸ਼ਾਦਾ ਛਕ ਕੇ ਬਿਰਾਜੇ। ਪ੍ਰਬੰਧ ਭਾਈ ਬਲਵੰਤ ਸਿੰਘ ਲੱਖੋ ਤੇ ਭਾਈ ਪ੍ਰੀਤਮ ਸਿੰਘ ਨੇ ਕੀਤਾ। ੧੯ ਨੂੰ ਦੁਪਹਿਰ ਦਾ ਲੰਗਰ ਸੰਤ ਬਿਸ਼ਨ ਸਿੰਘ ਨੰਗਲ ਵਾਲਿਆਂ ਦੇ ਡੇਰੇ ਸੰਤ ਮਾਨ ਸਿੰਘ ਜੀ ਵੱਲੋਂ ਕੀਤਾ। ਪਿਛਲੇ ਪਹਿਰ ਦੇ

ਸਜੇ ਦੀਵਾਨ ਵਿਚ ਸੰਤ ਜੀ ਨੇ ਕਥਾ ਸ੍ਰਵਣ ਕਰਾਈ। ਸ਼ਾਮ ਦਾ ਲੰਗਰ ਵੀ ਡੇਰੇ ਹੀ ਹੋਇਆ। ੨੪ ਨੂੰ ਗਣੇਸ਼ਪੁਰ ਤੋਂ ਚੱਲ ਕੇ ਜਥੇ ਸਮੇਤ ਸ਼ਾਮ ਨੂੰ ਮੱਦੋ ਕੇ ਪੁੱਜੇ। ੩੧ ਨੂੰ ਪੰਜ ਅਖੰਡ ਪਾਠਾਂ ਦੇ ਭੋਗ ਪਾਏ। ੧ ਤੇ ੨ ਅਗਸਤ ਤਕ ਤਿੰਨ ਦਿਨ ਸਾਲਾਨਾ ਜੋੜ ਮੇਲਾ ਮਨਾਇਆ। ਸੰਤ ਫ਼ਤਹਿ ਸਿੰਘ ਜੀ ਅਤੇ ਜਥੇਦਾਰ ਮੋਹਣ ਸਿੰਘ ਤੁੜ ਆਦਿ ਲੀਡਰ ਪੁੱਜੇ। ਸੰਤਾਂ ਨੇ ਤਿੰਨੇ ਦਿਨ ਕਥਾ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਤੇ ਲੀਡਰਾਂ ਨੇ ਪੰਥਕ ਹਾਲਾਤ 'ਤੇ ਚਾਨਣਾ ਪਾਇਆ। ਬਾਅਦ ਵਿਚ ਸਭ ਨੂੰ ਸਟੇਜ ਵੱਲੋਂ ਸਿਰੋਪਾਓ ਬਖ਼ਸ਼ੇ। ਫਿਰ ਇਕ ਕਮਰੇ ਵਿਚ ਸੰਤ ਫ਼ਤਹਿ ਸਿੰਘ ਜੀ ਤੇ ਜਥੇਦਾਰ ਮੋਹਣ ਸਿੰਘ ਜੀ ਤੁੜ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਆਪ ਜਥੇਦਾਰਾਂ ਦੇ ਜਥੇਦਾਰ ਬਣੋ। ਸਾਰੇ ਜਥੇ ਸਮੇਤ ਅੰਮ੍ਰਿਤਸਰ ਰਿਹਾ ਕਰੋ, ਖ਼ਰਚਾ ਸ਼੍ਰੋਮਣੀ ਕਮੇਟੀ ਕਰੇਗੀ। ਪਰ ਸੰਤਾਂ ਨੇ ਫ਼ੁਰਮਾਇਆ ਕਿ ਅੰਮ੍ਰਿਤਸਰ ਤਾਂ ਗੁਰੂ ਕੀ ਨਗਰੀ ਹੈ, ਉਥੇ ਬੇਅੰਤ ਵਿਦਵਾਨ ਆਉਂਦੇ ਰਹਿੰਦੇ ਹਨ। ਗੁਰਮਤਿ ਦਾ ਪ੍ਰਚਾਰ ਹੁੰਦਾ ਰਹਿੰਦਾ ਹੈ। ਪਰ ਪਿੰਡਾਂ ਵਿਚ ਵਿਚਰ ਕੇ ਪ੍ਰਚਾਰ ਕਰਨ ਦੀ ਸਾਡੀ ਡਿਊਟੀ ਵੱਡੇ ਮਹਾਂਪੁਰਖਾਂ ਵੱਲੋਂ ਲੱਗੀ ਹੋਈ ਹੈ, ਸਾਨੂੰ ਇਹੀ ਡਿਊਟੀ ਨਿਭਾਉਣ ਦਿਉ, ਅਸੀਂ ਪੰਥ ਦੇ ਨਾਲ ਹਾਂ।

੩ ਨੂੰ ੩੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੪ ਤੋਂ ੧੧ ਤਕ ਦੋਨੋਂ ਸਮੇਂ ਦੇ ਦੀਵਾਨ ਢੁੱਡੀਕੇ ਨਗਰ ਵਿਖੇ ਸਜਦੇ ਰਹੇ। ੧੨ ਨੂੰ ਸਾਹ ਰੁਕਣ ਨਾਲ ਸਰੀਰ ਢਿੱਲਾ ਹੋਣ ਕਰਕੇ ਕਾਰ ਰਾਹੀਂ ਪਟਿਆਲੇ ਬੇਦੀ ਉਪਕਾਰ ਸਿੰਘ ਦੇ ਘਰ ਰਹੇ। ਡਾਕਟਰ ਸੁਰਜੀਤ ਸਿੰਘ ਜਾਲੀ ਨੇ ਮੁਆਇਨਾ ਕਰ ਕੇ ਟੀਕਾ ਲਾਇਆ ਤੇ ਗੋਲੀਆਂ ਦਿੱਤੀਆਂ। ਰਾਤ ਨੂੰ ਅਰਾਮ ਰਿਹਾ। ਦਵਾਈਆਂ ਦੀ ਸੇਵਾ ਬੇਦੀ ਸਾਹਿਬ ਨੇ ਪ੍ਰੇਮ ਨਾਲ ਕੀਤੀ। ਅਗਲੇ ਦਿਨ ਐਕਸਰੇ ਕੀਤਾ। ੧੫ ਨੂੰ ਦਵਾਈਆਂ ਲੈ ਕੇ ਸ਼ਾਮ ਨੂੰ ਅਖਾੜੇ ਪਹੁੰਚ ਗਏ। ਜਥਾ ਢੁੱਡੀਕੇ ਤੋਂ ਆ ਗਿਆ। ੧੭ ਅਗਸਤ ਨੂੰ ਸੰਗਰਾਂਦ ਵਾਲੇ ਦਿਨ ਅਕਾਲੀ ਕਾਨਫ਼ਰੰਸ ਹੋਈ। ਸੰਤ ਫ਼ਤਹਿ ਸਿੰਘ, ਸੰਤ ਚੰਨਣ ਸਿੰਘ, ਜਥੇਦਾਰ ਮੋਹਣ ਸਿੰਘ ਤੁੜ ਤੇ ਲਛਮਣ ਸਿੰਘ ਗਿੱਲ ਨੇ ਤਕਰੀਰਾਂ ਕੀਤੀਆਂ। ਸਭ ਨੂੰ ਸਿਰੋਪਾਓ ਦਿੱਤੇ ਗਏ। ਸਟੇਜ ਵੱਲੋਂ ਜੋ ਮੰਗਾਂ ਪੇਸ਼ ਕੀਤੀਆਂ ਗਈਆਂ, ਲੀਡਰਾਂ ਨੇ ਉਹ ਪੂਰੀਆਂ ਕਰਨ ਦਾ ਵਾਅਦਾ ਕੀਤਾ। ੨੦ ਅਗਸਤ ੧੯੬੩ ਈਸਵੀ ਨੂੰ ਅਖਾੜੇ ਤੋਂ ਦਾਉਧਰ ਪੁੱਜੇ।

੨੫ ਅਗਸਤ ਤਕ ਦਾਉਧਰ ਰਹੇ। ਸੇਵਾ ਭਾਈ ਪੂਰਨ ਸਿੰਘ, ਜਗੀਰ ਸਿੰਘ ਤੇ ਸਾਰੇ ਪਰਿਵਾਰ ਨੇ ਕੀਤੀ। ੨੫ ਮਾਈ ਭਾਈ ਨੇ ਅੰਮ੍ਰਿਤ ਪਾਨ

ਕੀਤਾ। ੨੬ ਤੋਂ ੧ ਸਤੰਬਰ ਤਕ ਮੁਨਾਵੇਂ ਦਾ ਪ੍ਰੋਗਰਾਮ ਭਾਈ ਲਾਹੌਰਾ ਸਿੰਘ ਨੇ ਨਗਰ ਦੀ ਸੰਗਤ ਨਾਲ ਮਿਲ ਕੇ ਬਣਾਇਆ ਤੇ ਭਾਈ ਵਰਿਆਮ ਸਿੰਘ ਦੇ ਪਰਿਵਾਰ ਨੇ ਬਹੁਤ ਸੇਵਾ ਕੀਤੀ। ੧ ਨੂੰ ੧੬ ਪ੍ਰਾਣੀ ਗੁਰੂ ਵਾਲੇ ਬਣੇ। ੨ ਨੂੰ ਵਿਦਾ ਹੋ ਕੇ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਅੱਪੜੇ। ੧੬ ਤਕ ਭਿੰਡਰੀਂ ਰਹੇ। ੯, ੧੦ ਤੇ ੧੧ ਸਤੰਬਰ ਨੂੰ ਸਾਲਾਨਾ ਜੋੜ ਮੇਲਾ ਮਨਾਇਆ। ੧੨ ਤੋਂ ੨੦ ਤਕ ਧਰਮ ਕੋਟ ਵਿਖੇ ਕਥਾ ਕੀਰਤਨ ਦਾ ਪ੍ਰਵਾਹ ਚੱਲਿਆ। ਪ੍ਰਬੰਧ ਕਿਸ਼ਨ ਸਿੰਘ ਧਰਮ ਕੋਟ ਨੇ ਕੀਤਾ। ੨੧ ਨੂੰ ੨੯ ਮਾਈ ਭਾਈ ਗੁਰੂ ਕੇ ਜਹਾਜ਼ੇ ਚੜ੍ਹੇ। ੨੨ ਨੂੰ ਧਰਮ ਕੋਟ ਤੋਂ ਗੰਗਾ ਨਗਰ ਪਹੁੰਚੇ।

## ਗੰਗਾ ਨਗਰ ਸੰਤ ਫ਼ਤਹਿ ਸਿੰਘ ਨਾਲ ਮੀਟਿੰਗ

੨੩ ਨੂੰ ਅਰਾਮ ਕੀਤਾ ਤੇ ੨੪ ਸੁਬ੍ਹਾ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਗੁਰਦੁਆਰਾ ਸਿੰਘ ਸਭਾ ਹੁੰਦੀ ਤੇ ਸ਼ਾਮ ਦੀ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਸਰਦਾਰ ਜਵਾਹਰ ਸਿੰਘ ਦੇ ਬਾਗ ਵਿਚ ਹੁੰਦੀ। ਜਥੇ ਦਾ ਉਤਾਰਾ ਵੀ ਬਾਗ ਵਿਚ ਹੀ ਸੀ। ੨੬ ਨੂੰ ਅਚਾਨਕ ਸੰਤ ਫ਼ਤਹਿ ਸਿੰਘ ਜੀ ਨੇ ਦਰਸ਼ਨ ਦਿੱਤੇ। ਆਪਸ ਵਿਚ ਮਿਲ ਕੇ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਦੱਸਿਆ ਕਿ ਸਰਕਾਰ ਨੇ ਗੁਰਦੁਆਰਿਆਂ ਦੀ ਜ਼ਮੀਨ ਉਪਰ ਸੀਲਿੰਗ ਲਾ ਦਿੱਤੀ ਸੀ ਕਿ ਕੋਈ ਗੁਰਦੁਆਰਾ ਆਪਣੇ ਪਾਸ ੩੦ ਏਕੜ ਤੋਂ ਵੱਧ ਜ਼ਮੀਨ ਨਹੀਂ ਰੱਖ ਸਕਦਾ। ਅਸੀਂ ਇਸ ਦੇ ਖ਼ਿਲਾਫ਼ ਅਵਾਜ਼ ਉਠਾਈ ਹੈ। ਤਕਰੀਬਨ ਅਸੀਂ ਕਾਮਯਾਬ ਹੋ ਗਏ ਹਾਂ। ਦੂਜਾ ਚੌਹਾਨ, ਜੋ ਫ਼ੌਜਾਂ ਦਾ ਮਨਿਸਟਰ ਹੈ, ਉਸ ਨੂੰ ਕਿਹਾ ਕਿ ਹਰ ਸਿੱਖ ਫ਼ੌਜੀ ਤੋਂ ਰਹਿਤ ਰਖਾਈ ਜਾਵੇ। ਇਹ ਮੰਗ ਵੀ ਪ੍ਰਵਾਨ ਹੋ ਕੇ ਲਾਗੂ ਹੋ ਗਈ ਹੈ। ਤੀਜੀ ਮੰਗ ਇਹ ਹੈ ਕਿ ਭਾਰਤ ਭਰ ਦੇ ਸਾਰੇ ਗੁਰਦੁਆਰੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਹੋਣੇ ਚਾਹੀਦੇ ਹਨ। ਪੂਰੀ ਉਮੀਦ ਹੈ ਕਿ ਇਹ ਮੰਗ ਵੀ ਪੂਰੀ ਹੋ ਜਾਵੇਗੀ। ਸੰਤਾਂ ਨੇ ਬਾਬਾ ਫ਼ਤਹਿ ਸਿੰਘ ਜੀ ਨੂੰ ਮੰਗਲ ਠੀਕ ਕਰ ਕੇ ਮਹਾਰਾਜ ਦੇ ਸਰੂਪ ਛਾਪਣ ਲਈ ਕਹੀ ਤਾਂ ਉਹਨਾਂ ਨੇ ਕਿਹਾ ਕਿ ਸੰਤ ਸਮਾਜ ਆਪਣੇ ਵੱਲੋਂ ਪੰਜ ਮੈਂਬਰ ਛੇਤੀ ਨਹੀਂ ਦੇ ਰਿਹਾ। ਮੈਂ ਤਾਂ ਬਹੁਤ ਉਤਾਵਲਾ ਹਾਂ ਕਿ ਇਹ ਕਾਰਜ ਛੇਤੀ ਹੋ ਜਾਵੇ ਕਿਉਂਕਿ ਕਮੇਟੀ ਦਾ ਕੀ ਪਤਾ ਹੈ ਕਦੋਂ ਮੈਂਬਰ ਦੂਜੇ ਪਾਸੇ ਵੱਧ ਹੋ ਜਾਣ ਤੇ ਕੰਮ ਵਿਚੇ ਰਹਿ ਜਾਵੇ। ੬ ਅਕਤੂਬਰ ਨੂੰ ਸੰਤ

ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਏ। ਚੱਕ ਵਿਚ ਸੰਤਾਂ ਨੂੰ ਮਿਲੇ। ਗੁਰੂ ਮਹਾਰਾਜ ਦੇ ਮੰਗਲ ਠੀਕ ਕਰ ਕੇ ਸਰੂਪ ਛਾਪਣ ਬਾਰੇ ਗੱਲ ਕੀਤੀ ਤਾਂ ਉਹਨਾਂ ਕਿਹਾ ਕਿ ਅਸੀਂ ਤਿੰਨਾਂ ਮਹੀਨਿਆਂ ਦੇ ਤਿਆਰ ਹਾਂ ਪਰ ਸੰਤ ਸਮਾਜ ਸਾਥ ਨਹੀਂ ਦੇ ਰਿਹਾ। ਹੁਣ ਤਕ ਪੰਜ ਵਿਦਵਾਨ ਨਹੀਂ ਦਿੱਤੇ। ਪ੍ਰਧਾਨ ਜੀ ਨੇ ਸੰਤਾਂ ਨੂੰ ਕਿਹਾ ਕਿ ਆਪ ਇਸ ਕੰਮ ਵਿਚ ਅੱਗੇ ਲੱਗੋ ਤਾਂ ਹੀ ਇਹ ਕਾਰਜ ਸਿਰੇ ਚੜ੍ਹੇਗਾ। ਅਸੀਂ ਚਾਹੁੰਦੇ ਹਾਂ ਕਿ ਇਹ ਕਾਰਜ ਛੇਤੀ ਹੋਵੇ ਤਾਂ ਸੰਤਾਂ ਨੇ ਹਾਂ ਕੀਤੀ।

## ਸੰਤ ਸਮਾਜ ਦੀ ਇਕੱਤਰਤਾ ਲਈ ਸੰਤਾਂ ਨੇ ਉੱਦਮ ਕਰਨਾ

੪ ਵਜੇ ੭ ਅਕਤੂਬਰ ਨੂੰ ਸ੍ਰ. ਮੱਖਣ ਸਿੰਘ ਦੀ ਜੀਪ 'ਤੇ ਪੰਜ ਸਿੰਘਾਂ ਸਮੇਤ ਗੰਗਾ ਨਗਰ ਤੋਂ ਅੰਮ੍ਰਿਤਸਰ ਪੁੱਜੇ। ੮ ਨੂੰ ਬੀੜ ਬਾਬਾ ਬੁੱਢਾ ਸਾਹਿਬ ਦਾ ਸਾਲਾਨਾ ਜੋੜ ਮੇਲਾ ਸੀ। ਸੰਤ ਜੀ ਸਿੰਘਾਂ ਸਮੇਤ ਉਥੇ ਪੁੱਜੇ। ਉਥੋਂ ਸੰਤ ਈਸ਼ਰ ਸਿੰਘ ਕਲੇਰਾਂ ਵਾਲਿਆਂ ਦੇ ਸਰੀਰ ਤਿਆਗਣ ਦੀ ਖ਼ਬਰ ਸੁਣ ਕੇ ਨਾਨਕਸਰ ਕਲੇਰਾਂ ਗਏ। ਫਿਰ ਵਾਪਸ ਅੰਮ੍ਰਿਤਸਰ ਆ ਗਏ। ੯ ਨੂੰ ਜਲ ਪ੍ਰਵਾਹ ਸਮੇਂ ਹਰੀ ਕੇ ਪੱਤਣ ਗਏ। ਸ਼ਾਮ ਨੂੰ ਵਾਪਸ ਅੰਮ੍ਰਿਤਸਰ ਆ ਗਏ। ੧੦ ਨੂੰ ਅੰਮ੍ਰਿਤਸਰ ਤੋਂ ਮੁਰਾਦਾਬਾਦ (ਯੂ.ਪੀ.) 'ਚ ਸੰਤ ਰਾੜੇ ਵਾਲਿਆਂ ਨੂੰ ਮਿਲੇ।

ਸੰਤ ਸਮਾਜ ਵੱਲੋਂ ਇਹ ਪੰਜ ਮੈਂਬਰ ਚੁਣੇ ਗਏ:

੧. ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ, ੨. ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ, ੩. ਗਿਆਨੀ ਕ੍ਰਿਪਾਲ ਸਿੰਘ ਜੀ ਗਲੀ ਸੱਤੋਵਾਲੀ, ੪. ਗਿਆਨੀ ਨਿਰੰਜਨ ਸਿੰਘ ਪਟਿਆਲਾ, ੫. ਮੁਨੀ ਅਰਜਨ ਸਿੰਘ ਜੀ।

੧੧ ਨੂੰ ਮੁਰਾਦਾਬਾਦ ਤੋਂ ਦਿੱਲੀ ਸ. ਹਰਨਾਮ ਸਿੰਘ ਲਾਇਲਪੁਰੀ ਦੀ ਕੋਠੀ ਆ ਰਹੇ। ੧੨ ਨੂੰ ਦਿੱਲੀ ਤੋਂ ਪਟਿਆਲੇ ਗਿਆਨੀ ਨਿਰੰਜਨ ਸਿੰਘ ਕੋਲ ਆਏ। ਉਹਨਾਂ ਨੂੰ ਸਾਰੀ ਵਿਥਿਆ ਦੱਸੀ, ਉਹ ਪ੍ਰਸੰਨ ਹੋਏ। ਮੀਟਿੰਗ ਵਿਚ ਸ਼ਾਮਲ ਹੋਣ ਦੀ ਪ੍ਰਵਾਨਗੀ ਦਿੱਤੀ। ਗੁਰਦੁਆਰਾ ਦੂਖ ਨਿਵਾਰਨ ਮੱਥਾ ਟੇਕ ਕੇ ਚੱਲੇ। ਨਵਾਂ ਸ਼ਹਿਰ ਤੋਂ ਮੁੜ ਕੇ ਮਾਹਲਪੁਰ ਰਾਤ ਦੇ ਦਸ ਵਜੇ ਪੁੱਜੇ। ਭਾਈ ਪ੍ਰੀਤਮ ਸਿੰਘ ਤੇ ਗਿਆਨੀ ਬਲਵੰਤ ਸਿੰਘ ਲੱਖੋ ਦੇ ਪਾਸ ਰਹੇ। ੧੩ ਨੂੰ ਮਾਹਲਪੁਰ ਤੋਂ ਕਹਾਰਪੁਰ ਅੱਪੜੇ। ਸੰਤ ਹਰੀ ਸਿੰਘ ਜੀ ਨੂੰ ਮਿਲੇ। ਉਹ ਬਹੁਤ ਪ੍ਰਸੰਨ ਹੋਏ। ਉਹਨਾਂ ਦੀ

ਡਿਊਟੀ ਲਾਈ ਕਿ ਸਭ ਸੰਤ ਸਮਾਜ ਨੂੰ ਖ਼ਬਰ ਦੇਣ ਕਿ ਸ੍ਰੀ ਦਮਦਮਾ ਸਾਹਿਬ ਮੀਟਿੰਗ 'ਤੇ ਦਰਸ਼ਨ ਦੇਣ।

## ਅੰਮ੍ਰਿਤਸਰ

ਕਹਾਰ ਪੁਰ ਤੋਂ ਚੱਲ ਕੇ ਆਪ ਅੰਮ੍ਰਿਤਸਰ ਪਹੁੰਚੇ। ੧੪ ਤੇ ੧੫ ਦੋ ਦਿਨ ਡੇਰਾ ਸੱਤੋਵਾਲੀ ਗਲੀ ਰਹੇ, ਕਥਾ ਕਰਦੇ ਰਹੇ। ੧੬ ਦੀ ਸ਼ਾਮ ਨੂੰ ਦੀਪ ਮਾਲਾ ਦੇ ਨਜ਼ਾਰੇ ਤੱਕੇ। ੧੭ ਨੂੰ ਸੰਤ ਅਮੀਰ ਸਿੰਘ ਜੀ ਦੀ ਬਰਸੀ ਦੇ ਸਮਾਗਮ ਸਮੇਂ ਮਹੀਨੇ ਦੀ ਕਥਾ ਕੀਤੀ। ਮਹਾਂਪੁਰਖਾਂ ਦੇ ਜੀਵਨ ਤੇ ਗੁਣਾਂ 'ਤੇ ਰੌਸ਼ਨੀ ਪਾਈ। ਸ਼ਾਮ ਨੂੰ ਗੰਗਾ ਨਗਰ ਜਥੇ ਪਾਸ ਪੁੱਜੇ। ੧੯ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ ਗੱਦੀ ਗੁਰਪੁਰਬ ਮਨਾਇਆ। ੨੨ ਨੂੰ ੧੬ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ੨੨ ਤੋਂ ਸੁਬ੍ਹਾ ਦੀ ਕਥਾ ਗੁਰਦੁਆਰਾ ਸ੍ਰੀ ਗੁਰੂ ਨਾਨਕ ਦਰਬਾਰ ਕਰਦੇ ਰਹੇ ਤੇ ਸ਼ਾਮ ਦਾ ਦੀਵਾਨ ਚੱਕ ਵਿਖੇ ਕੀਤਾ। ਕੀਰਤਨ ਉਪਰੰਤ ਸ੍ਰੀ ਗੁਰ ਨਾਨਕ ਪ੍ਰਕਾਸ਼ ਦੀ ਸੰਥਾ ਕਥਾ ਦਾ ਸੰਗਤਾਂ ਤੇ ਵਿਦਿਆਰਥੀ ਅਨੰਦ ਮਾਣਦੇ। ੩੦ ਨੂੰ ਗੁਰੂ ਨਾਨਕ ਦਰਬਾਰ ਵਿਖੇ ੧੦ ਅਖੰਡ ਪਾਠ ਸੁਬ੍ਹਾ ਤੇ ਇਕ ਰਾਤ ਨੂੰ, ਕੁਲ ੧੧ ਅਖੰਡ ਪਾਠ ਆਰੰਭ ਹੋਏ। ੩੧ ਨੂੰ ਗੁਰਪੁਰਬ ਕੱਤਕ ਪੂੰਨਿਆ ਦਾ ਭਾਰੀ ਜਲੂਸ ਨਿਕਲਿਆ, ਜਿਸ ਵਿਚ ਸਿੰਘਾਂ ਦੇ ਇਕ ਜਥੇ ਨੇ ਕੀਰਤਨ ਕੀਤਾ ਤੇ ਗਤਕਈ ਜਥੇ ਨੇ ਗਤਕੇ ਦੇ ਜੌਹਰ ਦਿਖਾਏ। ਸ਼ਾਮ ਨੂੰ ਸੰਤ ਚੰਨਣ ਸਿੰਘ ਜੀ ਨੇ ਦਰਸ਼ਨ ਦਿੱਤੇ। ੧ ਨਵੰਬਰ ਨੂੰ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਵਤਾਰ ਗੁਰਪੁਰਬ ਜਾਣ ਕੇ ਸੁਬ੍ਹਾ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ੧੦ ਅਖੰਡ ਪਾਠਾਂ ਦੇ ਭੋਗ ਪਾਏ ਤੇ ਮਹਾਂਵਾਕ ਦੀ ਕਥਾ ਹੋਈ। ਸੰਤਾਂ ਨੇ ਗੁਰੂ ਸਾਹਿਬ ਦੇ ਜੀਵਨ ਚਮਤਕਾਰ ਸ੍ਰਵਣ ਕਰਾਏ। ਰਾਤ ਦੇ ਦੀਵਾਨ ਵਿਚ ਫਿਰ ਕੀਰਤਨ ਉਪਰੰਤ ਅਖੰਡ ਪਾਠ ਦਾ ਭੋਗ ਤੇ ਕਥਾ ਹੋਈ। ਸੰਗਤਾਂ ਨੇ ਭਾਰੀ ਉਤਸ਼ਾਹ ਤੇ ਸ਼ਰਧਾ ਨਾਲ ਗੁਰਪੁਰਬ ਮਨਾਇਆ। ੧੯ ਨਵੰਬਰ ਨੂੰ ਦਸਮ ਪਾਤਿਸ਼ਾਹ ਜੀ ਦਾ ਗੁਰਗੱਦੀ ਬਿਰਾਜਣ ਗੁਰਪੁਰਬ ਤੇ ੨੧ ਨੂੰ ਨੌਵੇਂ ਸਤਿਗੁਰਾਂ ਦਾ ਸ਼ਹੀਦੀ ਗੁਰਪੁਰਬ ਮਨਾਇਆ। ੨੯ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ੨੬ ਨਵੰਬਰ ਨੂੰ ਭੂਰੇ ਪਿੰਡ ਆ ਗਏ। ੨੭ ਨਵੰਬਰ ਤੋਂ ੩੧ ਦਸੰਬਰ ਤਕ ਸੰਤ ਜੀ ਇਕ ਮਹੀਨਾ ਪੰਜ ਦਿਨ ਭੂਰੇ ਨਗਰ ਰਹੇ।

## ੬੩ਵਾਂ ਤੇ ੬੪ਵਾਂ ਸਾਲ (ਸੰਨ ੧੯੬੪-੬੫ ਈਸਵੀ)

## ਸਰਹਾਲੀ, ਵਰਪਾਲ (ਅੰਮ੍ਰਿਤਸਰ) ਆਦਿ ਪਿੰਡਾਂ ਦੇ ਪ੍ਰੋਗਰਾਮ

੧ ਜਨਵਰੀ ਵਾਲੇ ਦਿਨ ਭੂਰਿਆਂ ਤੋਂ ਸਭਰਾ ਆ ਗਏ। ੧੮ ਜਨਵਰੀ ਨੂੰ ਸਰਹਾਲੀ ਜਥੇ ਸਮੇਤ ਪੁੱਜੇ, ਜਿਥੇ ਨਵਾਂ ਸਰੋਵਰ ਬਣ ਰਿਹਾ ਸੀ। ਬੀਬੀ ਦਲੀਪ ਕੌਰ ਤੇ ਸੰਗਤ ਨੇ ਮਾਇਆ ਭੇਜੀ। ੧੯ ਨੂੰ ਪਿੰਡ ਵਰਪਾਲ (ਜ਼ਿਲ੍ਹਾ ਅੰਮ੍ਰਿਤਸਰ) ਆ ਗਏ। ੨੧ ਨੂੰ ਸ੍ਰੀ ਗੁਰ ਨਾਨਕ ਪ੍ਰਕਾਸ਼ ਦਾ ਭੋਗ ਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਆਰੰਭ ਕੀਤਾ। ਸਰੀਰ ਢਿੱਲਾ ਹੋਣ ਕਰਕੇ ਜਦ ਸੰਤ ਜੀ ਕਥਾ ਨਾ ਕਰਦੇ ਤਾਂ ਗਿਆਨੀ ਅਜੀਤ ਸਿੰਘ ਜੀ ਸੂਰਮਾ ਕਥਾ ਕਰਦੇ ਰਹੇ, ਜੋ ੩੫ ਸਾਲ ਤੋਂ ਅੱਜ ਤਕ ਤਖ਼ਤ ਸ੍ਰੀ ਪਟਨਾ ਸਾਹਿਬ 'ਤੇ ਕਥਾ ਕਰ ਰਹੇ ਹਨ ਅਤੇ ਸਿੰਘਾਂ ਨੂੰ ਪੜ੍ਹਾ ਰਹੇ ਹਨ। ੨੭ ਨੂੰ ਨਗਰ ਕੀਰਤਨ ਹੋਇਆ। ੨੮ ਨੂੰ ਸੰਤ ਜੀ ਕਬਰ ਵਾਲੇ, ਸਦਰ ਵਾਲੇ ਪੁੱਜੇ। ਵਿਚੋਂ ੨ ਫ਼ਰਵਰੀ ਮੁਕਤਸਰ ਦੇ ਦਰਸ਼ਨ ਇਸ਼ਨਾਨ ਕੀਤੇ। ੧੭ ਫ਼ਰਵਰੀ ਨੂੰ ਰੋਡੇ ਪਿੰਡ ਪੁੱਜੇ। ੨੧ ਨੂੰ ਚੂਹੜ ਚੱਕ ਕਥਾ ਕਰ ਕੇ ਵਾਪਸ ਰੋਡੀਂ ਆਏ। ੩ ਮਾਰਚ ਨੂੰ ਰਾੜੇ ਸੰਤ ਸਮਾਜ ਦੇ ਪੰਜ ਮੈਂਬਰਾਂ ਦੀ ਮੀਟਿੰਗ ਹੋਈ। ਸ਼ਾਮ ਨੂੰ ਰੋਡੇ ਪੁੱਜੇ। ੧੪ ਨੂੰ ਡੇਮਰੂ ਭਾਨ ਸਿੰਘ, ਚੰਦ ਸਿੰਘ ਦੇ ਘਰ ਲੰਗਰ ਛਕਿਆ। ਦੀਵਾਨ ਉੱਥੇ ਹੀ ਕੀਤਾ, ਸ਼ਾਮ ਨੂੰ ਰੋਡੀਂ ਪੁੱਜੇ। ਬਾਈ ਹਜ਼ੂਰਾ ਸਿੰਘ ਬੀਮਾਰ ਦੀ ਖ਼ਬਰ ਪੁੱਜੀ। ਤਿੰਨ ਸਿੰਘ ਸੇਵਾ ਲਈ ਭੇਜੇ। ੬ ਨੂੰ ਲਧਾਈਕੇ ਗੁਰਦੁਆਰੇ ਗਏ। ੭ ਨੂੰ ਸੰਤ ਨਰਾਇਣ ਸਿੰਘ ਜੀ ਦੀ ਕੀਤੀ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਸੰਤਾਂ ਨੇ ਪਾਇਆ।

੭ ਮਾਰਚ ੧੯੬੪ ਈਸਵੀ ਨੂੰ ਸੰਤ ਜੀ ਸੁਧਾਰ ਹਸਪਤਾਲ 'ਚ ਬਾਈ ਹਜ਼ੂਰਾ ਸਿੰਘ ਦੀ ਖ਼ਬਰ ਲੈਣ ਗਏ। ਵਾਪਸ ਰਾਤ ਨੂੰ ੧੧ ਵਜੇ ਸਮਾਲਸਰ ਤੋਂ ਟਾਂਗੇ 'ਤੇ ਜਿਉਣ ਵਾਲੇ ਪੁੱਜੇ। ੪ ਨੂੰ ਜਿਉਣ ਵਾਲੇ ਦੀਵਾਨ ਕੀਤਾ ਤੇ ਲੰਗਰ ਛਕਿਆ। ਫਿਰ ਔਲਖ ਦੀਵਾਨ ਕਰ ਕੇ ਸ਼ਾਮ ਨੂੰ ਲੰਢਿਆਣੇ ਪੁੱਜੇ। ਜਥਾ ੧੩ ਮਾਰਚ ਨੂੰ ਤਰਨ ਤਾਰਨ ਪੁੱਜਾ। ਫਿਰ ਸਿੰਘ ਖਡੂਰ ਸਾਹਿਬ ਪੁੱਜੇ। ਸੰਤ ਜੀ ੧੪ ਨੂੰ ਲੁਧਿਆਣੇ ਮਿਸ ਬਰਾਊਨ ਹਸਪਤਾਲ ਬਾਈ ਹਜ਼ੂਰਾ ਸਿੰਘ ਜੀ ਦੀ ਖ਼ਬਰ ਲੈ ਕੇ ਮੋਗੇ ਰਾਹੀਂ ਤਰਨ ਤਾਰਨ ਸਾਹਿਬ ਤੇ ਖਡੂਰ ਸਾਹਿਬ ਪੁੱਜੇ। ੨੧ ਨੂੰ ਅੰਮ੍ਰਿਤਸਰ ਪੁੱਜੇ। ਮੰਗਲਾਂ ਬਾਰੇ ਮੀਟਿੰਗ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਹੋਈ। ਪੰਜ ਘੰਟੇ ਬਹਿਸ ਹੋ ਕੇ ਅੰਤ ਨੂੰ ਫ਼ੈਸਲਾ

ਹੋਇਆ ਕਿ ਦਮਦਮੀ ਸਰੂਪ ਨੂੰ ਅਧਾਰ ਮੰਨਿਆ ਜਾਵੇ। ਮੰਗਲ ਕਰਤਾਰਪੁਰੀ ਬੀੜ ਮੁਤਾਬਕ ਬਰਾਬਰ ਹੋਣ। ਨੌਵੇਂ ਪਾਤਿਸ਼ਾਹ ਜੀ ਦੀ ਬਾਣੀ ਦੇ ਮੰਗਲ ਬਾਬਾ ਦੀਪ ਸਿੰਘ ਜੀ ਦੀ ਬੀੜ ਤੋਂ ਲਏ ਜਾਣ। ਫ਼ੈਸਲਾ ਸਰਬ-ਸੰਮਤੀ ਨਾਲ ਹੋਇਆ। ੨੨ ਨੂੰ ਖਡੂਰ ਸਾਹਿਬ ਵਾਪਸ ਪੁੱਜੇ। ੨੯ ਮਾਰਚ ਨੂੰ ਲੁਧਿਆਣੇ ਬਰਾਊਨ ਹਸਪਤਾਲ ਵਿਚ ੪ ਵਜੇ ਸ਼ਾਮ ਨੂੰ ਬਾਈ ਹਜ਼ੂਰਾ ਸਿੰਘ ਜੀ ਨੇ ਚੜ੍ਹਾਈ ਕੀਤੀ। ਰਾਤ ਨੂੰ ਬੋਪਾਰਾਇ ਗੁਰਦੁਆਰੇ ਲੈ ਆਂਦਾ। ੨੯ ਮਾਰਚ ਸ਼ਾਮ ਨੂੰ ਸਸਕਾਰ ਕੀਤਾ ਗਿਆ।

੪ ਅਪ੍ਰੈਲ ਦੋਨੋਂ ਸਮੇਂ ਦੀਵਾਨ ਨਾਗੋਕੇ ਹੋਏ। ਸਾਰੇ ਜਥੇ ਸਮੇਤ ਨਾਗੋਕੇ ਨਗਰ ਗਏ। ਸੰਗਤ ਨੇ ੬੧ ਰੁਪਏ ਤੇ ਇਕ ਸਿਰੋਪਾਓ ਸੰਤਾਂ ਨੂੰ ਭੇਟ ਕੀਤਾ ਪਰ ਰੁਪਏ ਸੰਤਾਂ ਨੇ ਮੋੜ ਦਿੱਤੇ ਤੇ ਸਿਰੋਪਾਓ ਸਿਰ 'ਤੇ ਰੱਖ ਲਿਆ। ੧੦ ਅਪ੍ਰੈਲ ਅੰਮ੍ਰਿਤਸਰ ਸਰਦਾਰ ਸੋਹਣ ਸਿੰਘ ਗੁਰੂ ਨਾਨਕ ਇੰਜੀਨੀਅਰਿੰਗ ਵਰਕਸ ਵਾਲਿਆਂ ਦੇ ਕਾਰਖ਼ਾਨੇ ਸਾਰਾ ਜਥਾ ਉਤਰਿਆ। ੧੧ ਨੂੰ ਤਿੰਨ ਅਖੰਡ ਪਾਠ ਆਰੰਭ ਕੀਤੇ। ਤਿੰਨ ਦਿਨ ਦੋਨੋਂ ਸਮੇਂ ਦੇ ਦੀਵਾਨ ਕਾਰਖ਼ਾਨੇ ਵਿਚ ਚੱਲਦੇ ਰਹੇ। ੧੩ ਅਪ੍ਰੈਲ ਵਿਸਾਖੀ ਨੂੰ ਮੰਜੀ ਸਾਹਿਬ ਮਹੀਨੇ ਦੀ ਕਥਾ ਕੀਤੀ, ਫਿਰ ਕਾਰਖ਼ਾਨੇ 'ਚ ਅਖੰਡ ਪਾਠ ਦੇ ਭੋਗ ਉਪਰੰਤ ਕਥਾ ਹੋਈ। ੧੪ ਅਪ੍ਰੈਲ ਅਕਾਲ ਗੜ੍ਹ ਪੁੱਜੇ। ਜਥੇ ਸਮੇਤ ੨੨ ਨੂੰ ਸ੍ਰੀ ਦਮਦਮਾ ਸਾਹਿਬ ਗੁਰੂ ਕਾਂਸ਼ੀ ਪਹੁੰਚੇ, ਮੰਗਲਾਂ ਬਾਰੇ ਮੀਟਿੰਗ ਹੋਈ। ੨੫ ਤੋਂ ਅੰਮ੍ਰਿਤਸਰ ਮੰਜੀ ਸਾਹਿਬ ਦੋਵੇਂ ਵੇਲੇ ਦੀ ਕਥਾ ਕਰਦੇ ਰਹੇ। ੧ ਮਈ ਨੂੰ ਅੰਮ੍ਰਿਤਸਰ ਤੋਂ ਭਾਈ ਜੋਗਿੰਦਰ ਸਿੰਘ ਦਿੱਲੀ ਵਾਲੇ ਦੀ ਜੰਞ ਮਹਿਤੇ ਪੁੱਜੀ। ਸੰਤ ਕੁਝ ਸਿੰਘਾਂ ਸਮੇਤ ਨਾਲ ਸੀ। ਸ਼ਾਮ ਦਾ ਦੀਵਾਨ ਮਹਿਤੇ ਕੀਤਾ। ੨ ਮਈ ਨੂੰ ਅਨੰਦ ਕਾਰਜ ਸ਼ਾਹ ਦਲੀਪ ਸਿੰਘ ਦੀ ਲੜਕੀ ਨਾਲ ਸੰਤਾਂ ਨੇ ਆਪ ਕਰਵਾਇਆ।

੪ ਨੂੰ ਰਾੜੇ ਮੰਗਲਾਂ ਬਾਰੇ ਮੀਟਿੰਗ ਹੋਈ। ੫ ਨੂੰ ਦਿੱਲੀ ਸਰਦਾਰ ਸਿੰਘ ਢੁੱਡੀਕੇ ਦੇ ਘਰ ਪੁੱਜੇ। ੬ ਨੂੰ ਅਖੰਡ ਪਾਠ ਦਾ ਭੋਗ ਪਿਆ, ਉਪਰੰਤ ਕਥਾ ਕੀਤੀ। ਹਰਨਾਮ ਸਿੰਘ ਲਾਇਲਪੁਰ ਵਾਲੇ, ਸੰਤਾਂ ਦਾ ਭਤੀਜਾ ਤੇ ਭਾਈ ਹਜ਼ਾਰਾ ਸਿੰਘ ਦਾ ਸਪੁੱਤਰ ਆਤਮਾ ਸਿੰਘ ਮਿਲਿਆ। ੬ ਨੂੰ ਦਿੱਲੀ ਤੋਂ ਯੂ.ਪੀ. ਸ. ਉੱਤਮ ਸਿੰਘ ਦੇ ਘਰ ਡਿਬਡਿਬਾ ਫ਼ਾਰਮ 'ਚ ਗਏ। ੭ ਨੂੰ ਨਾਨਕ ਮਤੇ ਦਰਸ਼ਨ ਕਰ ਕੇ ਰੀਠਾ ਸਾਹਿਬ ਨੂੰ ਚਾਲੇ ਪਾਏ। ਪੈਦਲ ਤੁਰ ਕੇ ੮ ਨੂੰ ਸਵੇਰੇ ਨੌਂ ਵਜੇ ਰੀਠਾ ਸਾਹਿਬ ਪੁੱਜੇ। ਅਗਲੇ ਦਿਨ ਮੁੜੇ। ਅੰਮ੍ਰਿਤ ਵੇਲੇ ਪੈਦਲ ਤੁਰ ਕੇ ੮ ਵਜੇ ਟਰੱਕ ਵਾਲੀ ਥਾਂ ਪੁੱਜੇ। ਅੱਗੋਂ ਦੁਰਗਾ ਪਿੱਪਲ ਤੇ ਚੋਰ ਗਲੀ ਰਾਹੀਂ ਰੁਦਰਪੁਰ ਹੁੰਦੇ ਹੋਏ ਫ਼ਾਰਮ 'ਚ ਆਏ। ੧੦ ਮਈ ਨੂੰ ਉੱਤਮ

ਸਿੰਘ ਦੇ ਘਰ ਦੀਵਾਨ ਹੋਇਆ। ੧੨ ਨੂੰ ਦੋ ਅਖੰਡ ਪਾਠਾਂ ਦੇ ਭੋਗ ਪਾਏ, ਕਥਾ ਕੀਰਤਨ ਹੋਇਆ। ਵਾਪਸ ਰਾਮਪੁਰੇ ਤੋਂ ਗੱਡੀ ਚੜ੍ਹ ਕੇ ਰਾਜਪੁਰੇ ਬਿਰਾਜੇ। ੧੩ ਨੂੰ ਨਾਭਾ ਸਾਹਿਬ ਪੁੱਜੇ। ੧੪ ਮਈ ੧ ਜੇਠ ਸੰਗਰਾਂਦ ਨੂੰ ੧੦੧ ਅਖੰਡ ਪਾਠ ਚੌਥੀ ਵਾਰ ਨਾਭਾ ਸਾਹਿਬ ਵਿਖੇ ਆਰੰਭ ਕੀਤੇ। ੨੨ ਮਈ ਨੂੰ ਪਾਉਂਟਾ ਸਾਹਿਬ ਪੁਲਿਸ ਨੇ ੧੧ ਸਿੰਘ ਸ਼ਹੀਦ ਕੀਤੇ।

੨੯ ਮਈ ਨੂੰ ਨਾਭਾ ਸਾਹਿਬ ਤੋਂ ਪਾਉਂਟਾ ਸਾਹਿਬ ਪੁੱਜੇ। ੧੧ ਸ਼ਹੀਦ ਸਿੰਘਾਂ ਬਾਰੇ ਜਾਣਕਾਰੀ ਲਈ, ਸਾਰੀ ਜਗ੍ਹਾ ਦੇਖੀ, ਇਕ ਅਖੰਡ ਪਾਠ ਕਰਵਾਇਆ। ਪੁਲਿਸ ਦਾ ਪਹਿਰਾ ਸੀ। ੧ ਜੂਨ ਨੂੰ ਸੰਤ ਚੰਨਣ ਸਿੰਘ, ਪ੍ਰਧਾਨ ਸ਼੍ਰੋਮਣੀ ਕਮੇਟੀ ਵਿਰੁੱਧ ਬੇ-ਪ੍ਰਤੀਤੀ ਦਾ ਮਤਾ ਰੱਦ ਹੋ ਗਿਆ। ੧੩ ਮਈ ਤੋਂ ੬ ਜੁਲਾਈ ਤਕ ਨਾਭਾ ਸਾਹਿਬ ਰਹੇ। ੬ ਜੁਲਾਈ ਨੂੰ ੧੦੧ ਅਖੰਡ ਪਾਠਾਂ ਦੇ ਭੋਗ ਪਾਏ, ਭਾਰੀ ਜੋੜ ਮੇਲਾ ਹੋਇਆ। ੬ ਦੀ ਸ਼ਾਮ ਬਾਮਣ ਮਾਜਰੇ ਪੁੱਜੇ। ੧੩ ਜੁਲਾਈ ਨੂੰ ਮਾਹਲਪੁਰ, ੪ ਅਗਸਤ ਹੁਸ਼ਿਆਰਪੁਰ, ੫ ਨੂੰ ਅੰਮ੍ਰਿਤਸਰ ਤੇ ੬ ਨੂੰ ਪਟਿਆਲੇ ਪੁੱਜੇ।

## ਦਾਸ ਦੇ ਉੱਦਮ ਸਦਕਾ ਜਥਾ ਪਟਿਆਲੇ ਪੁੱਜਣਾ

ਮਹਾਂਪੁਰਖਾਂ ਦੀ ਅਪਾਰ ਬਖ਼ਸ਼ਿਸ਼ ਸਦਕਾ ਦਾਸ (ਗਿਆਨੀ ਪ੍ਰੀਤਮ ਸਿੰਘ ਲਿਖਾਰੀ) ਪਟਿਆਲੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਕਥਾ ਵਾਚਕ ਹੈੱਡ ਗ੍ਰੰਥੀ ਦੀ ਸੇਵਾ ਕਰਦਾ ਸੀ। ਸੰਗਤ, ਸ਼੍ਰੋਮਣੀ ਕਮੇਟੀ ਅਤੇ ਸਟਾਫ਼ ਵੱਲੋਂ ਦਾਸ ਨੂੰ ਕਾਫ਼ੀ ਮਾਣ ਪ੍ਰਾਪਤ ਸੀ। ਇਕ ਸਮੇਂ ਦਾਸ ਨੇ ਜਥੇ ਵਿਚ ਆ ਕੇ ਮਹਾਂਪੁਰਖਾਂ ਪਾਸ ਬੇਨਤੀ ਕੀਤੀ ਸੀ ਕਿ ਉਹ ਜਥੇ ਸਮੇਤ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਆ ਕੇ ਸੰਗਤਾਂ ਨੂੰ ਦਰਸ਼ਨ ਦੇਣ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਅਤੇ ਸੰਤ ਬਾਬਾ ਠਾਕੁਰ ਸਿੰਘ ਜੀ ਦੀ ਮਹਾਨ ਪ੍ਰੇਰਨਾ ਦਾ ਸਦਕਾ ਸੰਤਾਂ ਨੇ ਜਥੇ ਸਮੇਤ ਪਟਿਆਲੇ ਦਰਸ਼ਨ ਦੇਣ ਦੀ ਪ੍ਰਵਾਨਗੀ ਦੇ ਦਿੱਤੀ ਸੀ।

ਸੋ, ਉਸ ਮਿਥੇ ਹੋਏ ਪ੍ਰੋਗਰਾਮ ਮੁਤਾਬਿਕ ਹੀ ਜਥਾ ੬ ਅਗਸਤ ੧੯੬੪ ਈਸਵੀ ਵਿਚ ਪਟਿਆਲੇ ਪੁੱਜਾ। ਸਵੇਰ ਸਮੇਂ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਕਥਾ ਹੁੰਦੀ। ਸ਼ਾਮ ਵੇਲੇ ਅਮਰ ਆਸ਼ਰਮ, ਜੋ ਸ. ਅਮਰ ਸਿੰਘ ਨੇ ਬਣਾਇਆ ਸੀ, ਉਥੇ ਵੀ ਕਥਾ ਹੁੰਦੀ। ਜਥੇ ਦਾ ਉਤਾਰਾ ਗੁਰਦੁਆਰਾ ਸਾਹਿਬ ਵਿਖੇ ਸੀ ਅਤੇ ਮਹਾਂਪੁਰਖਾਂ ਸਮੇਤ ਕੁਝ ਸਿੰਘ ਸ. ਮੇਹਰ ਸਿੰਘ ਦੇ ਮਾਤਾ ਪਿਤਾ ਦੀ ਕੋਠੀ ਵਿਚ ਠਹਿਰੇ ਸਨ। ਲੰਗਰ ਦਾ ਪ੍ਰਬੰਧ ਵੀ ਏਥੇ ਕੋਠੀ

ਵਿਚ ਹੀ ਸੀ। ਹਰ ਤਰ੍ਹਾਂ ਦਾ ਪ੍ਰਬੰਧ ਸੰਗਤ ਦੇ ਸਹਿਯੋਗ ਨਾਲ ਦਾਸ (ਗਿਆਨੀ ਪ੍ਰੀਤਮ ਸਿੰਘ) ਹੀ ਕਰਦਾ ਸੀ। ਸ਼ਹਿਰ ਦੀ ਸੰਗਤ ਦੇ ਇਲਾਵਾ ਪਿੰਡਾਂ ਦੀ ਸੰਗਤ ਵੀ ਕਾਫ਼ੀ ਗਿਣਤੀ ਵਿਚ ਆਉਂਦੀ। ਹਰ ਰੋਜ਼ ਰੌਣਕ ਵਧ ਰਹੀ ਸੀ। ਜਥੇ ਵਿਚ ਚੱਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੰਪੂਰਨ ਹੋਣੀ ਸੀ।

ਬਸੰਤ ਪੰਚਮੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਿਆਲੇ ਪੁੱਜੇ ਸਨ। ਇਸ ਲਈ ਹਰ ਸਾਲ ਪੰਚਮੀ ਦਾ ਜੋੜ ਮੇਲਾ ਹੁੰਦਾ ਹੈ। ਇਸ ਸਾਲ ਵੀ २ ਸਤੰਬਰ ਨੂੰ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਦੀ ਗੈਲਰੀ ਵਿਚ ੧੩ ਸ੍ਰੀ ਅਖੰਡ ਪਾਠ ਸਾਹਿਬਾਂ ਦਾ ਆਰੰਭ ਹੋਇਆ। ੪ ਸਤੰਬਰ ਨੂੰ ਪੰਚਮੀ ਵਾਲੇ ਦਿਨ ੧੩ ਸ੍ਰੀ ਅਖੰਡ ਪਾਠਾਂ ਦਾ ਭੋਗ ਪਿਆ। ਪੰਚਮੀ 'ਤੇ ਬਾਹਰੋਂ ਆਈ ਸੰਗਤ ਅਤੇ ਸ਼ਹਿਰ ਦੀ ਸੰਗਤ ਦਾ ਭਾਰੀ ਇਕੱਠ ਸੀ। ਇਸ ਮੌਕੇ ਭਾਰੀ ਅੰਮ੍ਰਿਤ ਸੰਚਾਰ ਹੋਇਆ, ੧੫੦ ਮਾਈ-ਭਾਈ ਗੁਰੂ ਕੇ ਜਹਾਜ਼ੇ ਚੜ੍ਹੇ।

ਵੱਡੇ ਪੰਡਾਲ ਵਿਚ ਸੱਜੇ ਦੀਵਾਨ ਵਿਚ ਸੰਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਥੇ ਵਿਚ ਚੱਲ ਰਹੀ ਕਥਾ ਦਾ ਭੋਗ ਪਾਇਆ। ਗੁਣੀਆਂ ਗਿਆਨੀਆਂ, ਸੰਤ ਫ਼ਤਹਿ ਸਿੰਘ ਜੀ ਅਤੇ ਹੋਰ ਸਾਧੂ ਮਹਾਤਮਾਂ ਨੇ ਦਰਸ਼ਨ ਦਿੱਤੇ। ਦੀਵਾਨ ਵਿਚ ਦਮਦਮੀ ਟਕਸਾਲ, ਜੋ ਮਹਾਂਪੁਰਖਾਂ ਦੇ ਮਹਾਨ ਉੱਦਮ ਸਦਕਾ ਚੱਲਦੀ ਫਿਰਦੀ ਯੂਨੀਵਰਸਿਟੀ ਦਾ ਰੂਪ ਧਾਰਨ ਕਰ ਗਈ ਹੈ, ਦੀ ਸਿਫ਼ਤ ਕੀਤੀ ਗਈ, ਜਿਸ ਵਿਚ ਸੰਤ ਫ਼ਤਹਿ ਸਿੰਘ, ਗਿਆਨੀ ਲਾਲ ਸਿੰਘ ਡਾਇਰੈਕਟਰ ਭਾਸ਼ਾ ਵਿਭਾਗ ਤੇ ਗੁਰਦੁਆਰਾ ਸਾਹਿਬ ਦੇ ਮੈਨੇਜਰ ਸ. ਮੁਕੰਦ ਸਿੰਘ ਤੇ ਹੋਰ ਵੀ ਪਤਵੰਤੇ ਸੱਜਣਾਂ ਨੇ ਸੰਤਾਂ ਦੀ ਸ਼ਲਾਘਾ ਕੀਤੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼ਹਿਰ ਦੇ ਪਤਵੰਤਿਆਂ ਵੱਲੋਂ ਮਹਾਂਪੁਰਖਾਂ ਨੂੰ ਸਿਰੋਪਾਓ ਵਿਚ ਇਕ ਕ੍ਰਿਪਾਨ ਤੇ ੧੧੦੦ ਰੁਪਏ ਦਿੱਤੇ ਗਏ। ਮਹਾਂਪੁਰਖਾਂ ਨੇ ਮਾਇਆ ਵਾਪਸ ਕਰ ਦਿੱਤੀ ਅਤੇ ਪ੍ਰੇਮ ਵਿਚ ਆ ਕੇ ਕਹਿਣ ਲੱਗੇ, "ਸੰਗਤ ਜੀ! ਭਾਈ ਪ੍ਰੀਤਮ ਸਿੰਘ ਲਿਖਾਰੀ ਜਿਹੜੇ ਜਥੇ ਵਿਚ ਰਹਿ ਕੇ ਮਿਹਨਤ ਕਰ ਕੇ ਵਿਦਿਆ ਪੜ੍ਹੇ ਅਤੇ ਸਾਡੀ ਮਹਾਨ ਪ੍ਰਸੰਨਤਾ ਪ੍ਰਾਪਤ ਕੀਤੀ, ਉਹ ਹੁਣ ਏਥੇ ਕਥਾ ਤੇ ਸੇਵਾ ਕਰ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪ੍ਰਸੰਨਤਾ ਪ੍ਰਾਪਤ ਕਰ ਰਹੇ ਹਨ ਅਤੇ ਉਹਨਾਂ ਇਥੇ ਜਥੇ ਦਾ ਪ੍ਰੋਗਰਾਮ ਬਣਾ ਕੇ ਮਹਾਨ ਸੇਵਾ ਕੀਤੀ ਹੈ। ਇਹ ਤੁਹਾਡਾ ਦਿੱਤਾ ਸਿਰੋਪਾਓ ਦਾਸ ਜਥੇ ਵੱਲੋਂ ਇਹਨਾਂ ਨੂੰ ਦਿੰਦਾ ਹੈ। ਸਤਿਗੁਰੂ ਇਹਨਾਂ ਦੇ ਗੁਣਾਂ ਵਿਚ ਵਾਧਾ ਕਰਨ ਤੇ ਇਹ ਇਸੇ ਤਰ੍ਹਾਂ

ਨਿਮਰਤਾ ਵਿਚ ਰਹਿ ਕੇ ਸੇਵਾ ਕਰਦੇ ਰਹਿਣ। ਪੜ੍ਹੀ ਹੋਈ ਵਿਦਿਆ ਸਿੱਖੀ ਪ੍ਰਚਾਰ ਰਾਹੀਂ ਸਫਲੀ ਹੋਵੇ।"

ਇਸ ਸਮਾਗਮ 'ਤੇ ਗੁਰੂ ਕੇ ਲੰਗਰ ਵਿਚ ਅਨੇਕਾਂ ਕਿਸਮ ਦੇ ਪਦਾਰਥ ਬਣਾਏ ਗਏ ਸਨ, ਜੋ ਸੰਗਤਾਂ ਨੇ ਛਕੇ। ਮਹਾਂਪੁਰਖਾਂ ਦੀ ਜੈ-ਜੈਕਾਰ ਕਰਦੀਆਂ ਹੋਈਆਂ ਸੰਗਤਾਂ ਘਰਾਂ ਨੂੰ ਗਈਆਂ।

ਸੰਗਤ ਵੱਲੋਂ ਲੰਗਰ ਵਾਸਤੇ ਬਹੁਤ ਪਦਾਰਥ ਆਏ, ਜਿਨ੍ਹਾਂ ਵਿਚੋਂ ਇਕ ਟਰੱਕ ਭਰ ਕੇ ਭਿੰਡਰੀਂ ਸਾਲਾਨਾ ਜੋੜ ਮੇਲੇ ਵਾਸਤੇ ਭੇਜ ਦਿੱਤਾ ਤੇ ਸੰਤ ਜੀ ਆਪ ਵੀ ਇਥੋਂ ਜਥੇ ਸਮੇਤ ਭਿੰਡਰੀਂ ਜੋੜ ਮੇਲੇ 'ਤੇ ਚਲੇ ਗਏ।

## ਅੰਮ੍ਰਿਤਸਰ ਮੰਗਲਾਂ ਸਬੰਧੀ ਮੀਟਿੰਗ

ਭਿੰਡਰੀਂ ਜੋੜ ਮੇਲਾ ਮਨਾ ਕੇ ੧੨ ਸਤੰਬਰ ਨੂੰ ਅੰਮ੍ਰਿਤਸਰ ਪੁੱਜੇ। ੧੩ ਨੂੰ ਤੇਜਾ ਸਿੰਘ ਸਮੁੰਦਰੀ ਹਾਲ 'ਚ ਸੰਤ ਸੰਮੇਲਨ ਹੋਇਆ। ੧੪ ਨੂੰ ਕਰਤਾਰਪੁਰ ਬੀੜ ਦੇ ਦਰਸ਼ਨ ਕੀਤੇ ਤਾਂ ਕਿ ਬਲਾਕ ਠੀਕ ਕਰ ਕੇ ਛਾਪਣ ਦਾ ਪ੍ਰਬੰਧ ਕੀਤਾ ਜਾਵੇ। ਫਿਰ ਅੰਮ੍ਰਿਤਸਰ ਤੋਂ ਮੋਗੇ ਤੇ ਮੁਕਤਸਰ ਰਾਹੀਂ ਗੰਗਾ ਨਗਰ ਪੁੱਜੇ। ੨੬ ਸਤੰਬਰ ਨੂੰ ਕਥਾ ਟੇਪ ਰਿਕਾਰਡ ਕਰਨੀ ਸ਼ੁਰੂ ਕੀਤੀ। ੧੨ ਅਕਤੂਬਰ ਨੂੰ ਅੰਮ੍ਰਿਤਸਰ ਮੰਗਲਾਂ ਦੀ ਛਪਾਈ ਸਬੰਧੀ ਮੀਟਿੰਗ ਹੋਈ। ੧੨ ਨਵੰਬਰ ਨੂੰ ਅੰਮ੍ਰਿਤਸਰ ਮੰਗਲਾਂ ਦੀ ਮੀਟਿੰਗ ਤੋਂ ਬਾਅਦ ਦਰਸ਼ਨ ਕਰ ਕੇ ਰਾਤ ਨੂੰ ਇਕ ਵਜੇ ਗੰਗਾ ਨਗਰ ਪੁੱਜੇ। ੧੯ ਨੂੰ ਹਜ਼ੂਰ ਸਾਹਿਬ ਲਈ ਚੱਲ ਪਏ, ਰਾਤ ਨੂੰ ਦਿੱਲੀ ਪੁੱਜੇ। ਗਿਆਨੀ ਗੁਰਦੀਪ ਸਿੰਘ ਹੈੱਡ ਗ੍ਰੰਥੀ ਸੀਸ ਗੰਜ ਨੇ ਪ੍ਰਬੰਧ ਕੀਤਾ ਤੇ ਪ੍ਰਸ਼ਾਦਾ ਛਕਾਇਆ। ਰਾਤ ਨੂੰ ਹਜ਼ੂਰ ਸਾਹਿਬ ਲਈ ਰਵਾਨਾ ਹੋਏ। ੨੦ ਨੂੰ ਮਨਮਾੜ ਤੇ ਉਥੋਂ ਹਜ਼ੂਰ ਸਾਹਿਬ ਪੁੱਜੇ। ੨੧ ਨੂੰ ਤਖ਼ਤ ਸਾਹਿਬ 'ਤੇ ਕਥਾ ਕੀਤੀ। ਉਤਾਰਾ ਗੁਰਦੁਆਰਾ ਲੰਗਰ ਸਾਹਿਬ ਕੀਤਾ। ਸ੍ਰੀ ਜਪੁਜੀ ਸਾਹਿਬ ਦੀ ਕਥਾ ਆਰੰਭ ਕੀਤੀ। ੩ ਨਵੰਬਰ ਨੂੰ ਸੱਚਖੰਡ 'ਚੋਂ ਸਾਰੇ ਸ਼ਸਤਰ ਤੇ ਬੀੜਾਂ ਬਾਹਰ ਕੱਢ ਕੇ ਸਫ਼ਾਈ ਕੀਤੀ ਗਈ। ਸੱਚਖੰਡ ਦੇ ਇਸ਼ਨਾਨ ਦੀ ਸੇਵਾ ਹੋਈ। ੫ ਨੂੰ ਜਲੂਸ, ੬ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਗੁਰਪੁਰਬ ਮਨਾਇਆ ਗਿਆ। ੧੫ ਅਖੰਡ ਪਾਠਾਂ ਦੇ ਸੰਤਾਂ ਵੱਲੋਂ ਭੋਗ ਪਾਏ ਗਏ। ੧੫੧ ਰੁਪਏ ਦੀ ਦੇਗ ਤੇ ੬੦੧ ਰੁਪਏ ਦਾ ਸੱਚਖੰਡ ਲੰਗਰ ਵੀ ਸੰਤਾਂ ਵੱਲੋਂ ਹੀ ਹੋਇਆ। ੯ ਨੂੰ ਪਾਤਿਸ਼ਾਹੀ ਦਸਵੀਂ ਦਾ ਜੋਤੀ ਜੋਤਿ ਸਮਾਉਣ ਦਾ ਗੁਰਪੁਰਬ ਮਨਾਇਆ। ੨੫ ਰੁਪਏ ਗੋਲਕ ਤੇ ੧੨੫ ਰੁਪਏ ਦੀ ਦੇਗ ਸੰਤਾਂ ਕਰਵਾਈ। ੧੦ ਨੂੰ ਪੰਜਾਬ ਵੱਲ ਚਾਲੇ ਪਾਏ। ੧੨

ਨੂੰ ਅੰਮ੍ਰਿਤਸਰ ਪੁੱਜੇ। ੧੩ ਨੂੰ ਮੰਗਲਾਂ ਬਾਰੇ ਮੀਟਿੰਗ ਹੋਈ। ੨੫ ਨੂੰ ਵੇਦਾਂਤੀ ਜੀ ਗੁਰਦੁਆਰਾ ਪਿਪਲੀ ਸਾਹਿਬ ਗ੍ਰੰਥੀ ਲੱਗੇ। ੨੬ ਨੂੰ ਮੁਕਤਸਰ ਪੁੱਜੇ। ਫਿਰ ਮੁਕਤਸਰ ਤੋਂ ਪਿੰਡ ਰੁਪਾਣੇ ਪੁੱਜੇ। ਗੁਰਦੁਆਰੇ ਦੇ ਦਰਸ਼ਨ ਕੀਤੇ, ਜਿਥੇ ਪਾਤਿਸ਼ਾਹੀ ਦਸਵੀਂ ਨੇ ਘੋਗੜ ਦਾ ਉਧਾਰ ਕੀਤਾ ਸੀ। ਫਿਰ ਦੋਦੇ ਗੁਰਦੁਆਰਾ ਗੁੜੀ ਸੰਗਤ ਦੇ ਦਰਸ਼ਨ ਕੀਤੇ। ਇਥੇ ਇਕ ਪ੍ਰੇਮੀ ਨੇ ਗੁਰੂ ਜੀ ਨੂੰ ਗੁੜ ਛਕਾਇਆ ਸੀ। ਇਥੋਂ ਜਗਦੀਸ਼ ਸਿੰਘ ਦੇ ਪਿੰਡ ਮੱਲ੍ਹਣ ਜਾ ਰਹੇ। ਅੱਗੋਂ ਪਿੰਡ ਕਬਰ ਵਾਲੇ 'ਚ ਸਿੰਘ ਲੈ ਗਏ। ਟੇਕ ਸਿੰਘ ਦੇ ਘਰ ਰਹੇ। ਕਥਾ ਕਰਦੇ ਰਹੇ। ਹਰਚਰਨ ਸਿੰਘ ਹੁਡਿਆਰਾ ਕਾਨਫ਼ਰੰਸ ਦੀ ਉਗਰਾਹੀ ਲਈ ਆਇਆ। ਉਗਰਾਹੀ ਦੇ ੩੦੦ ਰੁਪਏ ਦਿੱਤੇ। ਰਾਤ ਦਾ ਲੰਗਰ ਰੇਸ਼ਮ ਸਿੰਘ ਤੇ ਜਥੇਦਾਰ ਹਜ਼ਾਰਾ ਸਿੰਘ ਦੇ ਘਰ ਹੋਇਆ। ੨ ਦਸੰਬਰ ਨੂੰ ਕਾਨਫ਼ਰੰਸ ਦੇ ਜਲੂਸ ਵਿਚ ਸੰਤ ਜੀ, ਮਹਾਰਾਜ ਸਾਹਿਬ ਦੀ ਤਾਬਿਆ ਸਜੇ। ਸੰਤ ਫ਼ਤਹਿ ਸਿੰਘ ਜੀਪ 'ਤੇ ਜਲੂਸ ਵਿਚ ਸ਼ਾਮਲ ਹੋਏ। ਜਲੂਸ ਦੀ ਵਾਪਸੀ 'ਤੇ ਦਸਮੇਸ਼ ਨਗਰ ਪੰਡਾਲ ਨੇੜੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਨਿਸ਼ਾਨ ਸਾਹਿਬ ਝੁਲਾਇਆ। ਸਾਰੇ ਜਲੂਸ ਦੀਆਂ ਫ਼ੋਟੋਆਂ ਲਈਆਂ। ੩ ਨੂੰ ਪੰਡਾਲ ਕਾਨਫ਼ਰੰਸ 'ਚ ਕਥਾ ਕੀਤੀ। ੪ ਨੂੰ ਅੰਮ੍ਰਿਤਸਰ ਪੁੱਜੇ। ੮ ਨੂੰ ਬੀੜ ਦੀ ਛਪਾਈ ਦੀ ਅਰਦਾਸ ਸੰਤਾਂ ਨੇ ਆਪ ਕੀਤੀ। ੯ ਨੂੰ ਅੰਮ੍ਰਿਤਸਰ ਤੋਂ ਹਜ਼ੂਰ ਸਾਹਿਬ ਵੱਲ ਚੱਲੇ।

## ਸੱਚਖੰਡ ਸ੍ਰੀ ਹਜ਼ੂਰ ਸਾਹਿਬ

੧੧ ਨੂੰ ਰਾਤ ੧੧ ਵਜੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਅੱਪੜੇ। ੧੨ ਨੂੰ ਦਰਸ਼ਨ ਦੀਦਾਰ ਕੀਤੇ। ੧੬ ਨੂੰ ਹੈੱਡ ਗ੍ਰੰਥੀ ਦੀਵਾਨ ਸਿੰਘ ਸੋਢੀ ਨੇ ਦੇਸੀ ਘਿਉ ਦੀਆਂ ਜੋਤਾਂ ਜਗਾਉਣ ਲਈ ਭੁੱਖ ਹੜਤਾਲ ਕੀਤੀ। ਸੰਤਾਂ ਨੇ ਬੋਰਡ ਦੇ ਮੈਂਬਰਾਂ ਨੂੰ ਸਮਝਾਇਆ ਤਾਂ ਉਹਨਾਂ ਕਿਹਾ ਕਿ ਤੁਹਾਡੇ ਆਖੇ ਮੰਨ ਜਾਂਦੇ ਹਾਂ, ਨਹੀਂ ਤਾਂ ਮੰਨਣਾ ਨਹੀਂ ਸੀ। ੧੯ ਨੂੰ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ੨੧ ਨੂੰ ਗੁਰਦੁਆਰਾ ਨਾਨਕਸਰ ਬਿਦਰ ਤੇ ਜਨਵਾੜੇ ਮਾਤਾ ਭਾਗੋ ਦੇ ਅਸਥਾਨ ਦੇ ਦਰਸ਼ਨ ਕੀਤੇ। ਰਾਜਾ ਬਾਲਾਰਾਉ ਤੇ ਰੁਸਤਮਰਾਉ ਮਾਤਾ ਨੂੰ ਗੁਰਾਂ ਦੇ ਹੁਕਮ ਅਨੁਸਾਰ ਨਾਲ ਆਪਣੇ ਪਿੰਡ ਲੈ ਗਏ ਸਨ। ੨੧ ਨੂੰ ਸੱਚਖੰਡ ਪੁੱਜੇ। ੨੩ ਨੂੰ ਸੱਚਖੰਡ ਤੇ ਲੰਗਰ ਸਾਹਿਬ ਕਥਾ ਕੀਤੀ, ਸਿਰੋਪਾਉ ਦੇਣ ਸਮੇਂ ਫ਼ੋਟੋਆਂ ਹੋਈਆਂ। ੨੪ ਨੂੰ ਗੱਡੀ 'ਤੇ ਔਰੰਗਾਬਾਦ ਨੂੰ ਚੱਲੇ। ਉਥੇ ਪ੍ਰੇਮੀ ਧਿਆਨ ਸਿੰਘ ਪਹਿਲਵਾਨ ਗੁਰਚਰਨ ਸਿੰਘ ਨੇ ਤਨ ਮਨ ਧਨ ਨਾਲ ਸੇਵਾ ਕੀਤੀ। ਜਥੇ ਦਾ ਪ੍ਰਬੰਧ ਕੀਤਾ। ਸਾਰੇ ਸ਼ਹਿਰ ਵਿਚ ਜਲੂਸ ਕੱਢਿਆ।

ਪੰਜ ਅਖੰਡ ਪਾਠ ਸ਼ਹਿਰ ਦੀ ਸੰਗਤ ਵੱਲੋਂ ਅਤੇ ਇਕ ਅਖੰਡ ਪਾਠ ਰਾਮ ਸਿੰਘ ਜੇਠੂਵਾਲ ਦੀ ਮਾਈ ਨਮਿੱਤ ਸੀ। ੨੭ ਨੂੰ ੬ ਅਖੰਡ ਪਾਠਾਂ ਦੇ ਭੋਗ ਪਾਏ। ਉਪਰੰਤ ਕਥਾ ਕੀਤੀ। ਸ਼ਾਮ ਨੂੰ ਵੀ ਕਥਾ ਹੋਈ। ਫਿਰ ਫ਼ੌਜੀਆਂ ਪਾਸ ਕੀਰਤਨ ਤੇ ਕਥਾ ਕੀਤੀ ਕਿ ਸੰਤ ਕਰਮ ਸਿੰਘ ਜੀ ਹੋਤੀ ਮਰਦਾਨ ਤੇ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਫ਼ੌਜੀਆਂ 'ਚੋਂ ਪੈਦਾ ਹੋਏ ਹਨ। ਫ਼ੌਜੀਆਂ ਨੂੰ ਉਹਨਾਂ ਦੇ ਨਕਸ਼ੇ ਕਦਮਾਂ 'ਤੇ ਚੱਲਣਾ ਚਾਹੀਦਾ ਹੈ। ੨੮ ਨੂੰ ਔਰੰਗਾਬਾਦ ਤੋਂ ਗੁਰਦੁਆਰਾ ਦਾਦਰ ਬੰਬਈ ਪੁੱਜੇ। ੨੯ ਨੂੰ ਸ਼ਬਦ ਦੀ ਕਥਾ ਤੇ ਸ਼ਾਮ ਨੂੰ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕੀਤੀ। ਭਾਈ ਦਯਾ ਸਿੰਘ ਤੇ ਜੈਮਲ ਸਿੰਘ ਨੇ ਹਰ ਤਰ੍ਹਾਂ ਦੀ ਸੇਵਾ ਕੀਤੀ। ਇਸੇ ਤਰ੍ਹਾਂ ਅਗਲੇ ਸਾਲ ਵੀ ਸੰਤ ਜੀ ਨੇ ਕਥਾ-ਕੀਰਤਨ ਦੁਆਰਾ ਸੰਗਤਾਂ ਨੂੰ ਗੁਰੂ-ਸ਼ਬਦ ਦੇ ਨਾਲ ਜੋੜਿਆ।

## ੬੫ਵਾਂ ਸਾਲ (ਸੰਨ ੧੯੬੬ ਈਸਵੀ)

### ਸੁਲਤਾਨਪੁਰ

੧੯੬੬ ਈਸਵੀ ਦੇ ਭਿੰਡਰਾਂ ਦੇ ਸਾਲਾਨਾ ਜੋੜ ਮੇਲੇ ਤੋਂ ਬਾਅਦ ਸੇਵਾ ਦੇ ਪੁੰਜ ਸ੍ਰੀਮਾਨ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਦੇ ਉੱਦਮ ਨਾਲ ਸੁਲਤਾਨਪੁਰ ਲੋਧੀ ਵਿਖੇ ਅੱਸੂ ਦੇ ਮਹੀਨੇ ਜਥੇ ਦਾ ਪ੍ਰੋਗਰਾਮ ਬਣਿਆ। ਦੋਨੋਂ ਸਮੇਂ ਕਥਾ ਕੀਰਤਨ ਦਾ ਪ੍ਰਵਾਹ ਚੱਲਦਾ ਰਿਹਾ। ਇਥੋਂ ਅਗਲਾ ਪ੍ਰੋਗਰਾਮ ਕਲਕੱਤੇ ਦਾ ਸੀ। ਸੰਤ ਜੀ ਜਥੇ ਸਮੇਤ ਰੇਲ ਰਾਹੀਂ ਕਲਕੱਤੇ ਪਹੁੰਚ ਗਏ। ਗੁਰਦੁਆਰਾ ਜਗਤ ਸੁਧਾਰ ਵਿਖੇ ਜਥੇ ਦਾ ਉਤਾਰਾ ਹੋਇਆ। ਇਥੇ ਹੀ ਦੋਨੋਂ ਵਕਤ ਕੀਰਤਨ ਅਤੇ ਕਥਾ ਦਾ ਅੰਮ੍ਰਿਤ ਵਰ੍ਹਦਾ ਰਿਹਾ। ਪ੍ਰਬੰਧਕਾਂ ਤੇ ਸ਼ਹਿਰ ਦੀਆਂ ਹੋਰ ਆਮ ਸੰਗਤਾਂ ਨੇ ਸੇਵਾ ਦਾ, ਕੀਰਤਨ ਦਾ ਅਤੇ ਕਥਾ ਦਾ ਅਕਹਿ ਅਨੰਦ ਤੇ ਰਸ ਮਾਣਿਆ।

### ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਤਿੰਨ ਸੌ ਸਾਲਾ ਪ੍ਰਕਾਸ਼ ਉਤਸਵ ਗੁਰਪੁਰਬ ਭਾਰਤ ਭਰ ਵਿਚ ਸਭ ਤੋਂ ਵੱਡੀ ਪੱਧਰ 'ਤੇ ਪਟਨਾ ਸਾਹਿਬ ਵਿਖੇ ਸਤਿਗੁਰਾਂ ਦੇ ਪਰਮ ਪਵਿੱਤਰ ਜਨਮ ਅਸਥਾਨ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਹੇਠ ਮਨਾਉਣ ਦਾ ਪ੍ਰੋਗਰਾਮ ਬਣਾਇਆ ਗਿਆ। ਜਿਸ ਵਿਚ ਪੰਥ ਦੇ ਹਰ ਵਰਗ, ਹਰ ਸੂਬੇ ਦੀਆਂ ਸੰਗਤਾਂ ਅਤੇ ਪੰਥ ਦੀਆਂ ਮਹਾਨ

ਸ਼ਖ਼ਸੀਅਤਾਂ ਨੂੰ ਪ੍ਰਬੰਧਕ ਕਮੇਟੀ ਵੱਲੋਂ ਇਸ ਮਹਾਨ ਸਮਾਗਮ ਵਿਚ ਸ਼ਾਮਲ ਹੋਣ ਲਈ ਬੇਨਤੀ ਪੱਤਰ ਦੇ ਕੇ ਮੁਖੀ ਸੇਵਕ ਭੇਜੇ ਗਏ। ਸੰਤ ਜੀ ਨੂੰ ਵੀ ਜਥੇ ਸਮੇਤ ਸ਼ਾਮਲ ਹੋਣ ਲਈ ਪਹਿਲੋਂ ਹੀ ਬੇਨਤੀ ਪੱਤਰ ਭੇਜੇ ਗਏ ਸਨ। ਸੁਲਤਾਨਪੁਰ ਲੋਧੀ ਦੇ ਪ੍ਰੋਗਰਾਮ ਸਮੇਂ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਨੇ ਇਸ ਮਹਾਨ ਗੁਰਪੁਰਬ ਸਮੇਂ ਸ਼ਾਮਲ ਹੋਣ ਹਿੱਤ ਆਪ ਪਾਸੋਂ ਪ੍ਰਵਾਨਗੀ ਲੈ ਲਈ ਹੋਈ ਸੀ। ਜਿਸ ਅਨੁਸਾਰ ਆਪ ਗੁਰਪੁਰਬ ਤੋਂ ਕੁਝ ਦਿਨ ਪਹਿਲਾਂ ਹੀ ਕਲਕੱਤੇ ਤੋਂ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪਹੁੰਚ ਗਏ। ਕੁਝ ਸਿੰਘ ਭਾਈ ਕਰਤਾਰ ਸਿੰਘ ਜੀ ਪ੍ਰੇਮੀ ਨਾਲ ਜਥੇ ਤੋਂ ਪਹਿਲਾਂ ਹੀ ਕਲਕੱਤੇ ਤੋਂ ਪਟਨਾ ਸਾਹਿਬ ਆ ਗਏ ਸਨ, ਉਨ੍ਹਾਂ ਨੂੰ ਅਖੰਡ ਪਾਠਾਂ ਦੀ ਸੇਵਾ ਹਿੱਤ ਪ੍ਰਬੰਧਕਾਂ ਨੇ ਪਟਨਾ ਸਾਹਿਬ ਵਿਖੇ ਡਿਊਟੀ 'ਤੇ ਰੱਖ ਲਿਆ ਸੀ। ਹੋਰ ਵੀ ਬਹੁਤ ਸਾਰੇ ਸੰਤ ਮਹਾਤਮਾ, ਵਿਦਵਾਨ, ਕਥਾਵਾਚਕ, ਵਿਆਖਿਆਕਾਰ, ਲੈਕਚਰਾਰ, ਬੁੱਧੀਜੀਵੀ, ਲੀਡਰ, ਨਿਹੰਗ ਸਿੰਘਾਂ ਦੇ ਸਾਰੇ ਦਲ, ਢਾਡੀ, ਰਾਗੀ, ਕਵੀਸ਼ਰ ਜਥੇ, ਪ੍ਰਚਾਰਕ, ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੇ ਮੁਖੀ ਅਤੇ ਭਾਰਤ ਤੇ ਵਿਦੇਸ਼ਾਂ ਤੋਂ ਭਾਰੀ ਗਿਣਤੀ ਵਿਚ ਸਿੱਖ ਸੰਗਤਾਂ ਪੁੱਜੀਆਂ ਹੋਈਆਂ ਸਨ। ਦੋਨੋਂ ਵਕਤ ਕਥਾ ਸੰਤ ਜੀ ਮਹਾਰਾਜ ਹੀ ਕਰਦੇ। ਸਾਰੇ ਧਾਰਮਿਕ ਵਿਅਕਤੀ ਆਪ ਜੀ ਦੀ ਕਥਾ ਸੁਣ ਕੇ ਬਹੁਤ ਪ੍ਰਭਾਵਤ ਹੁੰਦੇ। ਤੇ ਆਪਸੀ ਗੱਲਬਾਤ ਵਿਚ ਆਪ ਜੀ ਦੀ ਹੱਦੋਂ ਵੱਧ ਪ੍ਰਸੰਸਾ ਕਰਦੇ। ਇਸ ਮਹਾਨ ਸਮਾਗਮ ਦੀ ਸਮਾਪਤੀ 'ਤੇ ਪ੍ਰਤਿਸ਼ਠਤ ਵਿਅਕਤੀਆਂ ਨੂੰ ਤਖ਼ਤ ਸਾਹਿਬ ਵੱਲੋਂ ਸਿਰੋਪਾਓ ਬਖ਼ਸ਼ਿਸ਼ ਕੀਤੇ ਗਏ ਤੇ ਸਭ ਦਾ ਪ੍ਰਬੰਧਕਾਂ ਵੱਲੋਂ ਹਾਰਦਿਕ ਧੰਨਵਾਦ ਕੀਤਾ ਗਿਆ। ਸਭ ਤੋਂ ਵੱਧ ਮਾਣ ਤੇ ਸਤਿਕਾਰ ਸੰਤ ਜੀ ਦਾ ਹੋਇਆ।

## ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' 'ਤੇ ਬਖ਼ਸ਼ਿਸ਼ ਕਰਨੀ

ਜਿਹੜਾ ਸਿਰੋਪਾਓ ਤਖ਼ਤ ਸਾਹਿਬ ਵੱਲੋਂ 'ਖ਼ਾਲਸਾ' ਜੀ ਨੂੰ ਮਿਲਿਆ ਸੀ, ਉਹੀ ਸਿਰੋਪਾਓ ਪਹਿਨਾ ਕੇ ਜਦ ਆਪ ਜੀ ਸੰਤ ਗਿਆਨੀ ਕਰਤਾਰ ਸਿੰਘ ਜੀ ਉੱਪਰ ਅੱਗੇ ਤੋਂ ਟਕਸਾਲ ਚਲਾਉਣ ਦੀ ਬਖ਼ਸ਼ਿਸ਼ ਕਰਨ ਲੱਗੇ ਤਾਂ ਸੰਤ ਕਰਤਾਰ ਸਿੰਘ ਜੀ ਨੇ ਬੇਨਤੀ ਕੀਤੀ, "ਜੀ ! ਇਹ ਸਿਰੋਪਾਓ ਬਖ਼ਸ਼ਿਸ਼ ਕਰਨ ਲੱਗੇ ਹੋ, ਕਿਰਪਾ ਕਰ ਕੇ ਸੇਵਾ ਕਰਨ ਦਾ ਬਲ ਵੀ ਨਾਲ ਹੀ ਬਖ਼ਸ਼ੋ। ਸੇਵਾ ਬੜੀ ਵੱਡੀ ਹੈ, ਮੈਂ ਅਲਪੱਗ ਹਾਂ।" ਤਾਂ ਆਪ ਜੀ ਨੇ ਸਿਰੋਪਾਓ ਸੰਤ ਕਰਤਾਰ

ਸਿੰਘ ਦੇ ਸਿਰ 'ਤੇ ਰੱਖ ਕੇ ਕਿਹਾ, "ਜਿਹੜਾ ਕੰਮ ਸਾਥੋਂ ਨਾ ਹੋ ਸਕੇ, ਉਹ ਅਸੀਂ ਸਤਿਗੁਰਾਂ ਦੇ ਜ਼ਿੰਮੇ ਪਾ ਦਿੰਦੇ ਹਾਂ। ਇਸ ਵਾਸਤੇ ਇਹ ਵੀ ਕਾਰਜ ਸਤਿਗੁਰਾਂ ਦਾ ਆਪਣਾ ਹੈ। ਤੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲੜ ਲਾਉਂਦੇ ਹਾਂ। ਉਹ ਆਪਣੀ ਲਾਜ ਆਪ ਰੱਖਣਗੇ, ਸਦਾ ਚੜ੍ਹਦੀ ਕਲਾ ਰਹੇਗੀ।" ਇਉਂ ਕਹਿ ਕੇ ਬਹੁਤ ਇਕਾਗਰਤਾ ਤੇ ਪ੍ਰੇਮ ਵਿਚ ਆ ਕੇ ਸੰਤ ਕਰਤਾਰ ਸਿੰਘ ਜੀ ਨੂੰ ਟਕਸਾਲ ਦੀ ਸੇਵਾ ਸੌਂਪਣ ਦੀ ਆਪ ਨੇ ਲੰਬੀ ਅਰਦਾਸ ਕੀਤੀ। ਇਹੋ ਜਿਹੀ ਅਰਦਾਸ ਅੱਗੇ ਕਦੇ ਵੀ ਨਹੀਂ ਸੀ ਕੀਤੀ। ਪਹਿਲਾਂ ਸੰਤ ਕਰਤਾਰ ਸਿੰਘ ਜੀ ਆਪ ਜੀ ਦੀ ਬਾਂਹ ਪਕੜ ਕੇ ਸਤਿਗੁਰੂ ਜੀ ਦੀਆਂ ਪਰਕਰਮਾਂ ਕਰਵਾਉਂਦੇ ਹੁੰਦੇ ਸਨ, ਪਰ ਅੱਜ 'ਖ਼ਾਲਸਾ' ਜੀ ਨੇ ਸੰਤ ਕਰਤਾਰ ਸਿੰਘ ਜੀ ਦੀ ਬਾਂਹ ਪਕੜ ਕੇ ਤਖ਼ਤ ਸਾਹਿਬ ਦੇ ਅੰਦਰ ਦੀਆਂ ਪੰਜ ਪਰਕਰਮਾਂ ਤੇ ਬਾਹਰਲੀਆਂ ਅੱਠ, ਸਾਰੀਆਂ ਤੇਰਾਂ ਪਰਕਰਮਾਂ ਕਰ ਕੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ ਤੇ ਸੰਤ ਕਰਤਾਰ ਸਿੰਘ ਜੀ ਨੂੰ ਵੀ ਟਿਕਾਇਆ। ਉਪਰੰਤ 'ਖ਼ਾਲਸਾ' ਜੀ ਨੇ ਹੁਕਮਨਾਮਾ ਆਪ ਲਿਆ, ਇਹ ਸ੍ਰੀ ਮੁੱਖਵਾਕ ਆਇਆ :

*'ਸੋਰਠਿ ਮਹਲਾ ੫ ॥*

*ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥*
*ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥*
*ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥*
*ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥੧॥ ਰਹਾਉ ॥*
*ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥*
*ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥੨॥*
*ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥*
*ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥੩॥*
*ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥*
*ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥੪॥'*

*[ਅੰਗ–੬੧੦]*

ਫਿਰ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਵੱਲੋਂ ਉਪਰ ਰੱਖੇ ਸੰਪਟ ਪਾਠ ਤੇ ਸ੍ਰੀ ਅਖੰਡ ਪਾਠਾਂ ਪਾਸ ਮੱਥਾ ਟੇਕਣ ਗਏ। ਉਸ ਸਮੇਂ ਇਹ ਪੰਗਤੀ ਸੀ :

*'ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥'*

*[ਅੰਗ–੭੪੮]*

ਫਿਰ ਆਪਣੇ ਆਸਣ 'ਤੇ, ਜੋ ਲੰਗਰ ਸਾਹਿਬ ਦੇ ਉਪਰਲੇ ਕਮਰਿਆਂ ਵਿਚੋਂ ਇਕ ਸੀ, ਉਥੇ ਪੁੱਜੇ। ਲੰਗਰ ਦੀ ਪੰਗਤ ਲੱਗ ਰਹੀ ਸੀ ਤਾਂ 'ਖ਼ਾਲਸਾ' ਜੀ ਨੇ ਉੱਚੀ ਜੈਕਾਰਾ ਗਜਾ ਕੇ ਸਿੰਘ ਭੇਜ ਕੇ ਸਭ ਸੰਗਤ ਨੂੰ ਸੁਣਾ ਦਿੱਤਾ ਕਿ ਅੱਗੇ ਵਾਸਤੇ ਸੇਵਾ ਵਾਹਿਗੁਰੂ ਜੀ ਦੀ ਪ੍ਰੇਰਨਾ ਨਾਲ 'ਕਰਤਾਰ ਸਿੰਘ' ਨੂੰ ਸੌਂਪ ਦਿੱਤੀ ਹੈ। ਇਹ ਸੁਣ ਕੇ ਸਭ ਅਸਚਰਜ ਹੋਏ। ਲੰਗਰ ਛਕ ਕੇ ਸਭ 'ਖ਼ਾਲਸਾ' ਜੀ ਦੇ ਪਾਸ ਆਏ। ਆਪ ਉਹਨਾਂ ਪਾਸੋਂ ਪੁੱਛ ਕੇ ਨਿਸਚਾ ਕਰ ਕੇ ਫਿਰ ਸਾਰੇ ਹੀ ਵਾਰੀ ਵਾਰੀ ਸਿਰੋਪਾਓ ਤੇ ਸਿਹਰੇ ਲਿਆਉਣ ਲੱਗੇ।

ਸ੍ਰੀਮਾਨ ਸਤਿਕਾਰ ਯੋਗ ਸੱਚਖੰਡ ਵਾਸੀ ਬਾਬਾ ਸੋਹਣ ਸਿੰਘ ਜੀ ਬਿਧੀਚੰਦੀਏ ਵੀ ਦਲ ਸਮੇਤ ਗੁਰਪੁਰਬ 'ਤੇ ਤਖ਼ਤ ਸਾਹਿਬ ਯਾਤਰਾ ਕਰਨ ਆਏ ਹੋਏ ਸਨ, ਜਿਨ੍ਹਾਂ ਦਾ ਉਤਾਰਾ ਬਾਹਰ ਗੁਰੂ ਕੇ ਬਾਗ ਵਿਚ ਸੀ, ਜਦ ਉਹਨਾਂ ਨੂੰ ਪਤਾ ਲੱਗਾ ਤਾਂ ਝੱਟ ਦਸਤਾਰ ਸਿਰੋਪਾਓ ਲੈ ਕੇ ਆ ਫ਼ਤਹਿ ਗਜਾਈ।* ਤਾਂ 'ਖ਼ਾਲਸਾ' ਜੀ ਨੇ ਕਿਹਾ, "ਬਾਬਾ ਜੀ! ਤੁਸੀਂ ਇਸ (ਕਰਤਾਰ ਸਿੰਘ) ਦੇ ਸਿਰ 'ਤੇ ਇਹ ਦਸਤਾਰਾ ਸਜਾਓ, ਛੇਵੇਂ ਪਾਤਿਸ਼ਾਹ ਜੀ ਦੀ ਆਪ ਜੀ ਉਪਰ, ਬ੍ਰਹਮ ਗਿਆਨੀ ਮਹਾਨ ਯੋਧੇ ਭਾਈ ਬਿਧੀ ਚੰਦ ਜੀ ਦੁਆਰਾ ਬੜੀ ਭਾਰੀ ਬਖ਼ਸ਼ਿਸ਼ ਹੈ।" ਤਾਂ ਉਹਨਾਂ ਨੇ ਚਿੱਟੀ ਦਸਤਾਰ ਆਪਣੇ ਹੱਥੀਂ ਸੀਸ 'ਤੇ ਸਜਾਈ। ਉਪਰੰਤ ਸ੍ਰੀਮਾਨ ਭਗਤ ਉਜਾਗਰ ਸਿੰਘ ਜੀ ਨੇ ੧੦ ਰੁਪਏ ਤੇ ਸਿਰੋਪਾਓ ਦਿੱਤਾ। 'ਖ਼ਾਲਸਾ' ਜੀ ਨੇ ਕਿਹਾ, "ਭਗਤ ਜੀ! ਤੁਸੀਂ ਇਸ (ਕਰਤਾਰ ਸਿੰਘ) ਨੂੰ ਸਾਡੇ ਕੋਲ ਲੈ ਕੇ ਆਏ ਸੀ, ਅਸੀਂ ਇਸ ਨੂੰ ਅੱਗੇ ਸੇਵਾ ਦੇ ਦਿੱਤੀ ਹੈ।" ਤਾਂ ਭਗਤ ਜੀ ਨੇ ਧੰਨਵਾਦੁ ਕੀਤਾ। ਉਪਰੰਤ ਜਥੇ ਦੇ ਸਾਰੇ ਸਿੰਘ ਵੀ ਵਾਰੀ ਵਾਰੀ ਸਿਹਰੇ ਲੈ ਕੇ ਆਏ। ਜਿਵੇਂ ਕਿ ਬਾਬਾ ਠਾਕੁਰ ਸਿੰਘ ਜੀ ਗੜਵਈ, ਬਾਬਾ ਲਾਹੌਰਾ ਸਿੰਘ ਜੀ, ਜਿਨ੍ਹਾਂ ਨੇ ਜਥੇ ਵਿਚ ਰਹਿ ਕੇ ਹਜ਼ਾਰਾਂ ਹੀ ਸਿੰਘ ਪੜ੍ਹਾ ਕੇ ਸ਼ੁੱਧ ਪਾਠੀ ਬਣਾਏ ਹਨ। ਤੜਕੇ ਹਰ ਰੋਜ਼ ਦੋ ਵਜੇ ਉੱਠਣ ਦੇ ਨਿਯਮੀ ਸਨ। ਸਾਰੀ ਪੰਜ ਗ੍ਰੰਥੀ ਜ਼ਬਾਨੀ ਕੰਠ ਸੀ। ਹਰ ਰੋਜ਼ ਸਾਰਾ ਪਾਠ ਕਰਦੇ ਸਨ।

ਫਿਰ ਸ੍ਰੀਮਾਨ ਸਤਿਕਾਰ ਯੋਗ ਗਿਆਨੀ ਮੋਹਣ ਸਿੰਘ ਜੀ ਨੇ ਆ ਕੇ ਖ਼ਾਲਸਾ ਜੀ ਨੂੰ ਪੁੱਛਿਆ, "ਤੁਸੀਂ ਕਰਤਾਰ ਸਿੰਘ 'ਤੇ ਬਖ਼ਸ਼ਿਸ਼ ਕਰ ਦਿੱਤੀ ਹੈ?" ਤਾਂ ਉਹਨਾਂ ਨੇ ਦੱਸਿਆ, "ਹਾਂ! ਅੱਗੇ ਵਾਸਤੇ ਸਾਥੋਂ ਮਗਰੋਂ ਇਹ ਸੇਵਾ ਨਿਭਾਵੇਗਾ।" ਤਾਂ ਗਿਆਨੀ ਮੋਹਨ ਸਿੰਘ ਨੇ ਸੰਤ ਗਿਆਨੀ ਕਰਤਾਰ

---

*ਖ਼ਾਲਸਾ ਜੀ ਦੇ ਨਾਲ ਇਹਨਾਂ ਦਾ ਬਹੁਤ ਹੀ ਦਿਲੀ-ਮਿਲਾਪ ਸੀ।

ਸਿੰਘ ਜੀ ਨੂੰ ਕਿਹਾ, "ਵਧਾਈ ਹੋਵੇ, ਚੰਗਾ ਹੋ ਗਿਆ, ਘਰ ਦੀ ਘਰ ਰਹਿ ਗਈ।" ਭਾਈ ਗੁਰਮੁਖ ਸਿੰਘ ਜੀ ਉੜੀਸਾ ਨੇ ਖ਼ਾਲਸਾ ਜੀ ਤੋਂ ਦੋ ਰੁਪਏ ਲੈ ਕੇ ਦੋ ਸਿਹਰੇ, ਇਕ ਖ਼ਾਲਸਾ ਜੀ ਤੇ ਇਕ ਸੰਤ ਕਰਤਾਰ ਸਿੰਘ ਨੂੰ ਪਾਇਆ। ਕੇਵਲ ਰੁੱਸ ਕੇ ਭੱਜੇ ੧੪ ਸਿੰਘਾਂ ਤੋਂ ਬਿਨਾਂ ਬਾਕੀ ਸਭ ਜਥੇ ਦੇ ਸਿੰਘ, ਰਾਗੀ ਜਥੇ ਸਮੇਤ ਸਭ ਨੇ ਸੰਤ ਕਰਤਾਰ ਸਿੰਘ ਨੂੰ ਨਿਵਾਜਿਆ। ਹੋਰ ਮਹਾਤਮਾ, ਜੋ ਗੁਰਪੁਰਬ ਮਨਾਉਣ ਲਈ ਪਟਨਾ ਸਾਹਿਬ ਪਹੁੰਚੇ ਸਨ, ਪਤਾ ਲੱਗਣ 'ਤੇ ਸਾਰੇ ਆਏ ਤੇ ਸਿਰੋਪਾਓ ਬਖ਼ਸ਼ੇ। ਉਪਰੰਤ ਸਾਰੇ ਜਥੇ ਨੂੰ 'ਖ਼ਾਲਸਾ' ਜੀ ਨੇ ਇਹ ਕਹਿ ਕੇ ਭੇਜਿਆ, "ਹੁਣ ਤੁਸੀਂ ਸਾਰੇ ਤਖ਼ਤ ਸਾਹਿਬ ਜਾ ਕੇ ਦੇਗ ਕਰਾ ਕੇ ਅਰਦਾਸ ਕਰੋ, ਇਸ ਦੀ ਚੜ੍ਹਦੀ ਕਲਾ ਰਹੇ।" 'ਖ਼ਾਲਸਾ' ਜੀ ਨੇ ਸਿੰਘਾਂ ਨੂੰ ਮਾਇਆ ਕੋਲੋਂ ਦਿੱਤੀ। ਸਾਰਾ ਜਥਾ ਸੰਤ ਕਰਤਾਰ ਸਿੰਘ ਨੂੰ ਨਾਲ ਲੈ ਕੇ ਤਖ਼ਤ ਸਾਹਿਬ ਪਹੁੰਚਿਆ। ਰਾਗੀ ਬਚਿੱਤਰ ਸਿੰਘ ਜੀ ਨੇ ਅਰਦਾਸ ਕੀਤੀ। ਭਾਈ ਬੂੜ ਸਿੰਘ ਜੀ ਨੇ ਹੁਕਮਨਾਮਾ ਲਿਆ :

*'ਹਾ ਹਾ ਪ੍ਰਭ ਰਾਖਿ ਲੇਹੁ ॥*
*ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ;*
*ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥'*

*[ਧਨਾਸਰੀ ਮਹਲਾ ੫, ਅੰਗ—੬੭੫]*

ਫਿਰ ਸਾਰੇ ਜਥੇ ਨੇ ਸਿਹਰਾ ਬਖ਼ਸ਼ਿਆ, ਪਰਕਰਮਾਂ ਕਰਨ ਲੱਗਿਆਂ ਸੰਤ ਗਿਆਨੀ ਕਰਤਾਰ ਸਿੰਘ ਜੀ ਨੇ  ਭਾਈ ਉਜਾਗਰ ਸਿੰਘ ਜੀ ਨੂੰ ਅੱਗੇ ਲਾ ਕੇ ਉਹਨਾਂ ਦੇ ਗਲ ਵੀ ਸਿਹਰਾ ਪਾਇਆ। ਨਾਲ ਸੰਤਾਂ ਨੇ ਬੇਨਤੀ ਕੀਤੀ, "ਤੁਸੀਂ ਦਾਸ ਨੂੰ ਜਥੇ ਵਿਚ ਲਿਆਏ ਤੇ ਇਹ ਬਖ਼ਸ਼ਿਸ਼ ਹੋਈ। ਇਸ ਵਾਸਤੇ ਇਹ ਸਿਹਰਾ ਤੁਹਾਨੂੰ ਬਹੁਤਾ ਸ਼ੋਭਨੀਕ ਹੈ।" ਤਾਂ ਉਹਨਾਂ ਨੇ ਖ਼ੁਸ਼ੀ ਵਿਚ ਆ ਕੇ ਕਿਹਾ, "ਅਸੀਂ ਕੁਝ ਸਮੇਂ ਤੋਂ ਮਗਰੋਂ ਜਥੇ ਵਿਚ ਤੇਰੇ ਨਾਲ ਹੀ ਰਿਹਾ ਕਰਾਂਗੇ।"

ਸੰਗਤ ਤੇ ਜਥੇ ਨੇ ਬੇਨਤੀ ਕੀਤੀ,"ਜੀ! ਜੋ ਬਖ਼ਸ਼ਿਸ਼ ਆਪ ਜੀ ਨੇ ਕੀਤੀ ਹੈ, ਇਹ ਸਾਰੇ ਬਚਨ ਭਰੇ ਦੀਵਾਨ ਵਿਚ ਕਹਿ ਕੇ ਟੇਪ ਰੀਕਾਰਡ ਕਰ ਦਿਓ ਤਾਂ ਕਿ ਕੱਲ੍ਹ ਨੂੰ ਕੋਈ ਫ਼ਰਕ ਪਾਉਣ ਦਾ ਯਤਨ ਨਾ ਕਰੇ।" ਤਾਂ ਰਾਤ ਦੇ ਦੀਵਾਨ ਅੰਦਰ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦੇ ਸਾਹਮਣੇ ਜਦੋਂ ਕਿ ਸਾਰਾ ਜਥਾ ਪੋਥੀਆਂ ਪ੍ਰਕਾਸ਼ ਕਰ ਕੇ ਕਥਾ ਸੁਣਨ ਲੱਗਾ ਸੀ, ਭਾਈ ਬਚਿੱਤਰ ਸਿੰਘ ਜੀ ਰਾਗੀ ਹਰ ਰੋਜ਼ ਦੀ ਤਰ੍ਹਾਂ ਪਾਠ ਕਰਨ ਲੱਗੇ ਸਨ। ਭਗਤ ਫ਼ਰੀਦ ਜੀ ਦੇ ਸਲੋਕਾਂ ਵਿਚੋਂ ਕਥਾ ਚੱਲ ਰਹੀ ਸੀ :

*'ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥'*

[ਅੰਗ—੧੩੮੨]

੩੧ ਜਨਵਰੀ ੧੯੬੭ ਵਾਲੇ ਦਿਨ ਪਟਨਾ ਸਾਹਿਬ ਵਿਖੇ 'ਖ਼ਾਲਸਾ' ਜੀ ਨੇ ਬਖ਼ਸ਼ਿਸ਼ ਭਰੇ ਬਚਨ ਕਹੇ। ਟੇਪ ਦਾ ਹੂ-ਬ-ਹੂ ਉਤਾਰਾ ਇਸ ਪ੍ਰਕਾਰ ਹੈ:

## ਬਖ਼ਸ਼ਿਸ਼ ਦੇ ਬਚਨ

*ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥*

*ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਸਾਜੀ ਨਿਵਾਜੀ ਗੁਰੂ ਖ਼ਾਲਸਾ ਸਾਧ ਸੰਗਤ ਜੀ! ਅੱਜ ਤੋਂ ੩੦੦ਵੀਂ ਵਰ੍ਹੇ-ਗੰਢ ਦਾ ਸਮਾਗਮ ਜੋ ਸੰਗਤਾਂ ਨੇ ਆਰੰਭ ਕੀਤਾ ਸੀ, ਸ੍ਰੀ ਅਖੰਡ ਪਾਠਾਂ ਦੇ ਸੰਪੂਰਨ ਹੋਣ ਤੋਂ ਬਾਅਦ ਸਭਨਾਂ ਸੇਵਾਦਾਰਾਂ ਨੂੰ ਅਤੇ ਪ੍ਰਬੰਧਕਾਂ ਨੂੰ ਸਭਨਾਂ ਨੂੰ ਸਿਰੋਪਾਓ ਹੋਏ ਹਨ। ਇਹ ਸੰਗਤਾਂ ਦੇ ਅੰਦਰ ਬੜੀ ਭਾਰੀ ਖ਼ੁਸ਼ੀ ਹੈ। ਨਿਰਵਿਘਨਤਾ ਨਾਲ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ੩੦੦ਵੀਂ ਵਰ੍ਹੇ-ਗੰਢ ਆਪਣੇ ਸੇਵਾਦਾਰਾਂ ਤੋਂ ਚੜ੍ਹਦੀਆਂ ਕਲਾਂ ਵਿਚ ਸੇਵਾ ਲੈ ਕੇ ਸੰਪੂਰਨ ਕੀਤੀ ਹੈ।*

*ਸਾਧ ਸੰਗਤ ਜੀ! ਇਸ ਖ਼ੁਸ਼ੀ ਦੇ ਵਿਚ ਸੰਗਤਾਂ ਨੇ ਸ੍ਰੀ ਅਖੰਡ ਪਾਠ ਸੰਪੂਰਨ ਕਰ ਕੇ ਅੱਜ ਸਮਾਪਤੀ ਦਾ ਭੋਗ ਸ੍ਰਵਣ ਕੀਤਾ ਹੈ। ਉਸ ਤੋਂ ਬਾਅਦ ਅੰਮ੍ਰਿਤ ਵੇਲੇ ਕਥਾ ਨਹੀਂ ਹੋ ਸਕੀ, ਸਿਰੋਪਾਓ ਸੰਗਤਾਂ ਨੂੰ ਬਹੁਤਿਆਂ ਨੂੰ ਦੇਣੇ ਸਨ। ਇਸ ਕਾਰਨ ਕਰ ਕੇ ਸੇਵਾ ਵਿਚ ਲੱਗੇ ਰਹੇ ਹਨ। ਦਾਸ ਦੇ ਅੰਦਰ ਸਾਧ ਸੰਗਤ ਜੀ! ਇਸ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ੩੦੦ਸਾਲਾ ਵਰ੍ਹੇ-ਗੰਢ ਦੀ ਖ਼ੁਸ਼ੀ ਅੰਦਰ ਇਹ ਉਤਸ਼ਾਹ ਆਇਆ ਹੈ, ਤੁਸੀਂ ਸਾਰੇ ਭਰਾ ਜਿੰਨੇ ਹੋ, ਵੱਡੇ ਹੋ ਗੁਣਾਂ ਕਰਕੇ ਅਤੇ ਬੜੇ ਚਿਰ ਦੇ ਨਾਲ ਦਰਸ਼ਨ ਦਿੰਦੇ ਹੋ, ਵੱਡੇ ਮਹਾਂਪੁਰਖਾਂ ਦੇ ਨਾਲ ਭੀ ਕਈ ਸਰੀਰ ਰਹੇ ਹੋ। ਸਭਨਾਂ ਦੇ ਚਰਨਾਂ ਵਿਚ ਬੇਨਤੀ ਹੈ, ਭਾਈ ਕਰਤਾਰ ਸਿੰਘ ਜੀ ਸਾਰਿਆਂ ਤੋਂ ਛੋਟਾ ਵਿਦਿਆਰਥੀ ਹੈ। ਇਸ ਦੇ ਤਾਈਂ ਅੱਜ ਗੁਰੂ ਕਲਗੀਧਰ ਜੀ ਦੇ ਚਰਨੀਂ ਅੱਜ ਦਾਸ ਨੇ ਲਾਇਆ ਹੈ ਕਿ ਇਹ ਦਾਸ ਦੀ ਸੇਵਾ ਜੋ ਸੰਤ ਮਹਾਰਾਜ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਪੜ੍ਹਾਈ ਦੀ ਜ਼ੁੰਮੇ ਲਾਈ ਸੀ ਕਿ ਜਿੰਨਾ ਚਿਰ ਤੂੰ ਜਿਊਨਾ ਹੈਂ ਇਹ ਸੇਵਾ ਕਰਦਾ ਰਹੀਂ। ਉਹ ਸੇਵਾ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਜਿੰਨਾ ਚਿਰ ਸੁਆਸ ਹਨ, ਨਿਭਦੀ ਰਹੇ। ਪਰ ਇਹ ਸੇਵਾ ਦੀ ਡਿਊਟੀ ਸਾਧ ਸੰਗਤ ਜੀ! ਦਾਸ ਦੇ ਅੰਦਰ ਚਾਉ ਆਇਆ। ਅੱਜ ਵਰ੍ਹੇ-ਗੰਢ 'ਤੇ ਸਾਰੀਆਂ ਸੰਗਤਾਂ ਨੂੰ ਸਿਰੋਪਾਓ ਮਿਲੇ ਹਨ ਤੇ ਮੈਨੂੰ*

ਜਿਹੜਾ ਸਿਰੋਪਾਓ ਸੰਗਤ ਨੇ ਬਖ਼ਸ਼ਿਆ ਸੀ, ਉਹ ਸਿਰੋਪਾਓ ਭਾਈ ਕਰਤਾਰ ਸਿੰਘ ਜੀ ਨੂੰ ਮੈਂ ਗੁਰੂ ਕਲਗੀਧਰ ਜੀ ਦੇ ਚਰਨੀਂ ਪਾ ਕੇ ਇਨ੍ਹਾਂ ਦੇ ਸਿਰ ਪਾ ਦਿੱਤਾ ਹੈ। ਇਹ ਸੇਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਵਿਚ ਬਖ਼ਸ਼ਿਸ਼ ਕੀਤੀ ਸੀ, ੪੮ ਸਿੰਘ ਅਰਥਾਂ ਦੇ ਨਾਲ ਪੜ੍ਹੇ ਸਨ। ਬਾਬਾ ਦੀਪ ਸਿੰਘ ਜੀ ਅਤੇ ਬਾਬਾ ਮਨੀ ਸਿੰਘ ਸਾਹਿਬ ਜੀ ਆਦਿਕ ਬ੍ਰਹਮ ਗਿਆਨੀ ਉਹਨਾਂ ਤੋਂ ਜੋ ਅੱਜ ਚਲੀ ਆਉਂਦੀ ਟਕਸਾਲ ਹੈ, ਗੁਰੂ ਕਲਗੀਧਰ ਦੀ। ਉਹ ਸੰਤ ਮਹਾਰਾਜ ਸੰਤ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂ ਵਾਲਿਆਂ ਨੇ ਦਾਸ ਨੂੰ ਡਿਊਟੀ ਲਾਈ ਸੀ, ਉਹ ਸੇਵਾ ਸਤਿਗੁਰੂ ਸਾਹਿਬ ਜੀ ਸਿਰ ਤੋੜ ਨਿਭਾਉਣ, ਜਿੰਨਾ ਚਿਰ ਸਰੀਰ ਬਣਿਆ ਹੋਇਆ। ਇਹ ਸੇਵਾ ਸੰਗਤ ਜੀ! ਸੰਗਤਾਂ ਦੇ ਪੜ੍ਹਾਉਣ ਦੀ, ਇਸ ਦੇ ਤਾਈਂ ਦਾਸ ਨੇ ਗੁਰੂ ਕਲਗੀਧਰ ਜੀ ਦੇ ਚਰਨੀਂ ਪਾ ਕੇ, ਮਹਾਰਾਜ ਲਾਜ ਰੱਖਣ ਆਪਣਾ ਜਾਣ ਕੇ ਇਹ ਸੇਵਾ ਅੱਜ ਤੋਂ ਸਾਧ ਸੰਗਤ ਜੀ! ਸਿਰੋਪਾਓ ਇਹਨੂੰ ਗੁਰੂ ਕਲਗੀਧਰ ਜੀ ਦੇ ਦਰ ਵਿਚੋਂ ਪ੍ਰਾਪਤ ਹੋਇਆ ਹੈ ਸਾਧ ਸੰਗਤ ਜੀ!

ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥

ਅੱਜ ਇਹ ਸਤਿਗੁਰੂ ਦੀ ਕਿਰਪਾ ਦੇ ਨਾਲ ਸਾਧ ਸੰਗਤ ਜੀ! ਇਹ ਸਿੰਘ ਗੁਰੂ ਸਾਹਿਬ ਜੀ ਦੀ ਕਿਰਪਾ ਦੇ ਨਾਲ ਇਹ ਸਿੰਘ ਇਹ ਸੇਵਾ ਨੂੰ ਗੁਰੂ ਕਲਗੀਧਰ ਜੀ ਨੇ ਜੋ ਅਰਥ ਆਪ ਪੜ੍ਹਾਏ ਸਨ, ਇਹ ਆਪ ਦਾ ਜਾਣ ਕੇ ਆਪਣਾ ਬਿਰਦ ਜਾਣਦੇ ਹੋਏ ਇਸ ਤੋਂ ਸੇਵਾ ਲੈਂਦੇ ਰਹਿਣ। ਹੋਰ ਬੜੇ ਬਜ਼ੁਰਗ ਸਾਰੇ ਸਿਆਣੇ ਹੋ, ਮਹਾਂਪੁਰਖ ਹੋ, ਤੁਸੀਂ ਸਾਰੇ ਵੱਡੇ ਹੋ। ਇਸ ਨੂੰ ਛੋਟਾ ਜਾਣ ਕੇ ਸਾਰੇ ਕਿਰਪਾ-ਦ੍ਰਿਸ਼ਟੀ ਰੱਖਿਓ ਇਸ ਦੇ ਉੱਤੇ ਅਤੇ ਸਭਨਾਂ ਦੇ ਚਰਨਾਂ ਵਿਚ ਬੇਨਤੀ ਹੈ ਇਹ ਜ਼ਿਹੜੀ ਟੇਪ ਕਥਾ ਹੋ ਰਹੀ ਹੈ, ਇਸ ਦੀ ਜ਼ਿੰਮੇਵਾਰੀ ਵੀ ਕਰਤਾਰ ਸਿੰਘ ਦੇ ਜ਼ੁੰਮੇ ਹੋਵੇਗੀ। ਇਹ ਕਥਾ ਜਿਸ ਨੇ ਸੁਣਨੀ ਹੋਵੇ ਤੇ ਟੇਪ ਦਾ ਉਤਾਰਾ ਕਰਨਾ ਹੋਵੇ, ਇਸ ਦੇ ਪਾਸੋਂ ਕਰ ਲਿਆ ਕਰੇ। ਇਹ ਟੇਪ ਤੇ ਮਸ਼ੀਨ ਇਸ ਦੇ ਕਬਜ਼ੇ ਮੈਂ ਅੱਜ ਤੋਂ ਅਰਦਾਸ ਕੀਤੀ ਹੈ। ਅਤੇ ਦੂਜੀ ਸਾਧ ਸੰਗਤ ਜੀ! ਭਿੰਡਰਾਂ ਦੀ ਜਿਹੜੀ ਜ਼ੁੰਮੇਵਾਰੀ ਹੈ, ਉਹ ਭਾਈ ਚੰਨਣ ਸਿੰਘ ਜੀ ਨੂੰ ਦਿੱਤੀ ਹੋਈ ਹੈ। ਜੇ ਉਹ ਭਾਈ ਚੰਨਣ ਸਿੰਘ ਜੀ ਸੇਵਾ ਕਰਨ ਵਿਚ ਕੁਝ ਆਲਸ ਕਰਨ, ਉਹ ਵੀ ਸੇਵਾ ਇਸ ਦੇ ਜ਼ੁੰਮੇ ਹੈ, ਭਿੰਡਰਾਂ ਦੇ ਪ੍ਰਬੰਧ ਚਲਾਉਣ ਦੀ। ਕਿਉਂਕਿ ਵਿਦਿਆਰਥੀਆਂ ਨੂੰ ਰੱਖ ਕੇ ਕੋਈ ਐਸਾ ਸਮਾਂ ਆਵੇ, ਉਥੇ ਲੰਗਰ ਦਾ ਪ੍ਰਬੰਧ ਹੋਵੇ ਤੇ ਪੜ੍ਹਾਉਂਦੇ ਰਹਿਣ, ਨਹੀਂ ਤਾਂ ਵਿਚਰ ਕੇ ਸੰਗਤਾਂ ਦੀ ਸੇਵਾ ਕਰਨ।

*ਇਹ ਸਾਧ ਸੰਗਤ ਜੀ! ਇਹ ਸੇਵਾ ਦਾਸ ਨੇ ਇਸ ਦੇ ਜ਼ੁੰਮੇ ਲਾਈ ਹੈ, ਤੁਸੀਂ ਹੋ ਸਾਰੇ ਵੱਡੇ, ਸਾਰਿਆਂ ਨੇ ਕਿਰਪਾ-ਦ੍ਰਿਸ਼ਟੀ ਰੱਖਣੀ ਇਸ ਤੇ, ਸਭ ਨੇ ਪ੍ਰੇਮ ਕਰਨਾ ਛੋਟਾ ਜਾਣ ਕੇ।*

*ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥*

*ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥*

*ਸਤਿਗੁਰੂ ਕਲਗੀਧਰ ਜੀ ਦੇ ਵਰ੍ਹੇ-ਗੰਢ ਦੀ ਖ਼ੁਸ਼ੀ ਅੰਦਰ ਤਖ਼ਤ ਤੋਂ ਇਹ ਚਿਤ ਵਿਚ ਉਮਾਹ ਆਇਆ ਕਿ ਇਸ ਨੂੰ ਭੀ ਇਹ ਸੇਵਾ ਵਿਚ ਲਾ ਦੇਈਏ, ਇਸ ਕਰਕੇ ਸਾਧ ਸੰਗਤ ਜੀ! ਇਹ ਉਤਸ਼ਾਹ ਨਾਲ ਗੁਰੂ ਕਲਗੀਧਰ ਸਾਹਿਬ ਜੀ ਦੇ ਇਹ ਚਰਨੀਂ ਲੱਗੇ ਹਨ। ਸਤਿਗੁਰਾਂ ਦਾ ਆਪਣਾ ਬਿਰਦ ਹੈ, ਉਹਨਾਂ ਦੇ ਚਰਨੀਂ ਲਾਇਆ ਹੈ, ਉਹ ਆਪ ਹੀ ਸਿਰ ਤੋੜ ਨਿਭਾਉਣਗੇ ਸੱਚੇ ਪਾਤਿਸ਼ਾਹ ਜੀ ਇਹ ਸੇਵਾ ਨੂੰ।*

*ਸਾਧ ਸੰਗਤ ਜੀ! ਇਕ ਇਹਦੇ ਵਾਸਤੇ ਇਹ ਵੀ ਬੇਨਤੀ ਹੈ ਇਹ ਸਿੰਘ ਵਾਸਤੇ ਕਿ ਇਹ ਆਪਣੇ ਜੀਵਨ ਦੇ ਅੰਦਰ ਪਰਿਵਾਰ ਦਾ ਮੋਹ ਨਾ ਕਰੇ ਅਤੇ ਜਿਹੜੀਆਂ ਸੰਗਤਾਂ ਮਾਇਆ ਦਿਆ ਕਰਨ ਸੇਵਾ ਵਾਸਤੇ, ਉਹ ਸੰਗਤਾਂ ਵਿਚ ਹੀ ਖ਼ਰਚ ਕਰਿਆ ਕਰੇ। ਇਸ ਪ੍ਰਕਾਰ ਦਾ ਵੀ ਜੀਵਨ ਇਸ ਦਾ ਹੋਵੇ, ਇਹ ਭੀ ਬੇਨਤੀ ਇਸ ਨੂੰ ਕੀਤੀ ਹੈ।*

ਇਸ ਪ੍ਰਕਾਰ ਮਹਾਂਪੁਰਖਾਂ ਨੇ ਬਖ਼ਸ਼ਿਸ਼ ਭਰੇ ਬਚਨ ਕਰ ਕੇ ਇਸ ਦਮਦਮੀ ਟਕਸਾਲ ਦੀ ਮਹਾਨ ਪਵਿੱਤਰ ਸੇਵਾ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਬਖ਼ਸ਼ਿਸ਼ ਕੀਤੀ। ਇਸ ਟੇਪ ਦਾ ਉਤਾਰਾ ਟਕਸਾਲ ਦੇ ਹੈੱਡ ਆਫ਼ਿਸ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ (ਮਹਿਤਾ) ਤੋਂ ਮਿਲ ਸਕਦਾ ਹੈ।

**੬੬ਵਾਂ ਸਾਲ (ਸੰਨ ੧੯੬੭ ਈਸਵੀ)**

## ਤਖ਼ਤ ਸ੍ਰੀ ਹਜ਼ੂਰ ਸਾਹਿਬ

ਸ੍ਰੀ ਪਟਨਾ ਸਾਹਿਬ ਤੋਂ ਚੱਲ ਕੇ ਆਪ ਜਥੇ ਸਮੇਤ ਤਖ਼ਤ ਸ੍ਰੀ ਹਜ਼ੂਰ ਸਾਹਿਬ ਅੱਪੜੇ। ਤਖ਼ਤ ਸਾਹਿਬ ਤੇ ਹੋਰ ਸਾਰੇ ਸਬੰਧਤ ਗੁਰ-ਅਸਥਾਨਾਂ ਦੀ ਯਾਤਰਾ ਕੀਤੀ। ਜਥੇ ਦਾ ਉਤਾਰਾ ਗੁਰਦੁਆਰਾ ਲੰਗਰ ਸਾਹਿਬ ਵਿਖੇ ਹੀ ਕੀਤਾ। ਆਪ ਜੀ ਨੇ ਆਪਣੇ ਵੱਲੋਂ ੧੦੧ ਅਖੰਡ ਪਾਠ ਕਰਾਉਣ ਲਈ ਸੇਵਾ ਦੀ ਮੂਰਤੀ ਸੰਤ ਬਾਬਾ ਹਰਨਾਮ ਸਿੰਘ ਜੀ ਲੰਗਰ ਸਾਹਿਬ ਵਾਲਿਆਂ ਨੂੰ ਮਾਇਆ ਦਿੱਤੀ। ਜਿਸ ਨਾਲ ਉਹਨਾਂ ੧੦੧ ਅਖੰਡ ਪਾਠ ਬਾਅਦ 'ਚ

ਕਰਵਾਏ। ਸੰਤ ਜਥੇ ਸਮੇਤ ਮੁੜ ਕੇ ਰੇਲ ਰਾਹੀਂ ਪੰਜੋਖਰਾ ਸਾਹਿਬ ਆ ਠਹਿਰੇ।

ਵਿਸਾਖ ਦੇ ਅੰਤ ਵਿਚ ਚੰਡੀਗੜ੍ਹ ਨੇੜੇ ਗੁਰਦੁਆਰਾ ਨਾਭਾ ਸਾਹਿਬ ਪੁੱਜ ਗਏ। ਹਰ ਸਾਲ ਦੀ ਤਰ੍ਹਾਂ ਜੇਠ ਦੀ ਸੰਗਰਾਂਦ ਨੂੰ ੧੦੧ ਅਖੰਡ ਪਾਠ ਆਰੰਭ ਕਰ ਦਿੱਤੇ। ਜਿਨ੍ਹਾਂ ਦਾ ਭੋਗ ਡੇਢ ਮਹੀਨੇ ਬਾਅਦ ਪਿਆ। ਇਥੇ ਸੰਤਾਂ ਨੇ ਪੰਜ ਵਾਰ ਇਕ ਸੌ ਇਕ ਅਖੰਡ ਪਾਠਾਂ ਦੀਆਂ ਲੜੀਆਂ ਚਲਾਈਆਂ। ਅੱਧ ਹਾੜ ਵਿਚ ਦੁਆਬੇ 'ਚ ਗਣੇਸ਼ਪੁਰ ਪੁੱਜੇ, ਜਿਥੇ ਗਿਆਨੀ ਬਲਵੰਤ ਸਿੰਘ ਲਖੋ ਅਤੇ ਉਨ੍ਹਾਂ ਦੇ ਵੱਡੇ ਭਰਾ ਸ. ਪ੍ਰੀਤਮ ਸਿੰਘ ਜੀ ਨੇ ਜਥੇ ਦੀ ਸੇਵਾ ਕੀਤੀ। ਇਥੋਂ ਹੁਸ਼ਿਆਰਪੁਰ ਮਾਡਲ ਟਾਊਨ 'ਚ ਡੇਰਾ ਮਿੱਠਾ ਟਿਵਾਣਾ ਆ ਗਏ, ਸੰਤ ਤਾਰਾ ਸਿੰਘ ਜੀ ਨੇ ਬਹੁਤ ਸੇਵਾ ਕੀਤੀ। ਇਥੇ ਭਾਈ ਤਾਰਾ ਸਿੰਘ ਤੇ ਵਰਿਆਮ ਸਿੰਘ ਪਿੰਡ ਚੱਕੋਵਾਲ ਆ ਕੇ ਮਿਲੇ ਤੇ ਆਪਣੇ ਨਗਰ ਲੈ ਗਏ। ਉਥੇ ਸਾਰੀ ਸੰਗਤ ਦੀ ਆਪਣੇ ਪਰਿਵਾਰ ਵੱਲੋਂ ਸੇਵਾ ਕੀਤੀ। ਇਹ ਦੋਨੋਂ ਭਰਾ ਪਿੱਛੋਂ ਲਾਇਲਪੁਰ ਜ਼ਿਲ੍ਹੇ ਦੇ ਸੰਤਾਂ ਦੇ ਪੁਰਾਣੇ ਸਤਿਸੰਗੀ ਸਨ। ਸ. ਕੁਲਦੀਪ ਸਿੰਘ ਜੀ ੬ ਚੱਕ ਲਾਇਲਪੁਰ ਵਾਲੇ ਵੀ ਦਰਸ਼ਨਾਂ ਨੂੰ ਆਏ, ਜੋ ਪਿੰਡ ਸਲਾਲਾ ਜ਼ਿਲ੍ਹਾ ਹੁਸ਼ਿਆਰਪੁਰ 'ਚ ਆ ਕੇ ਟਿਕੇ ਹੋਏ ਸਨ। ਚੰਗੇ ਭਜਨੀਕ ਸੰਤ ਸੁਭਾਅ ਤੇ ਕੱਟੜ ਖ਼ਾਲਸੇ ਸਨ, ਜੋ ਪਹਿਲਾਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਤੇ ਐਗਜ਼ੈਕਟਿਵ ਮੈਂਬਰ ਸਨ। ਸਾਰਾ ਸਾਉਣ ਤੇ ਅੱਧ ਭਾਦਰੋਂ ਤਕ ਦੁਆਬੇ 'ਚ ਹੀ ਰਹੇ। ੧੯੬੭ ਈਸਵੀ ਦੇ ਸਾਲਾਨਾ ਜੋੜ ਮੇਲੇ 'ਤੇ ਭਿੰਡਰੀਂ ਆਏ।

## ਗੰਗਾ ਨਗਰ

ਅੱਸੂ ਦੇ ਆਰੰਭ 'ਚ ਗੰਗਾ ਨਗਰ ਪਹੁੰਚ ਗਏ। ਸ. ਜਵਾਹਰ ਸਿੰਘ ਜੀ ਸਾਰੇ ਜਥੇ ਨੂੰ ਆਪਣੇ ਬਾਗ ਵਿਚ ਉਤਾਰਾ ਦੇ ਕੇ ਹਰ ਪ੍ਰਕਾਰ ਦੀ ਸੇਵਾ ਕਰਦੇ ਰਹੇ। ਸੁਬ੍ਹਾ ਦੀ ਕਥਾ ਗੁਰਦੁਆਰਾ ਸਿੰਘ ਸਭਾ ਤੇ ਸ਼ਾਮ ਦੀ ਕਥਾ ਬਾਗ ਵਿਚ ਹੀ ਕਰਦੇ। ਸ਼ਹਿਰ ਦੇ ਸੇਵਕਾਂ ਵਿਚ ਸ. ਮੱਖਣ ਸਿੰਘ ਠੇਕੇਦਾਰ, ਨਾਮ ਰਸੀਏ ਡਾ. ਅਰਜਨ ਸਿੰਘ, ਸ. ਅਮੋਲਕ ਸਿੰਘ, ਸ. ਗੁਲਾਬ ਸਿੰਘ, ਗਿਆਨੀ ਆਤਮਾ ਸਿੰਘ ਚੱਕ ਨੰ: ਪੰਜ ਏ, ਟਹਿਲ ਸਿੰਘ ਤੇ ਭਾਈ ਫ਼ਕੀਰ ਸਿੰਘ ਅਤੇ ਪੰਜ ਜ਼ੈੱਡ ਦੀ ਸੰਗਤ ਮਾਈ ਸਵਰਨ ਕੌਰ, ਸ. ਰਸਬੇਗ ਸਿੰਘ, ਭਾਈ ਰਣਬੀਰ ਸਿੰਘ, ਸਾਰੇ ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਮੈਂਬਰ ਉਹਨਾਂ ਦੇ ਮੁਖੀ ਪ੍ਰਧਾਨ ਆਦਿ ਸੱਜਣ ਸਾਰੇ ਸ਼ਹਿਰ ਦੇ ਅੱਡ ਅੱਡ ਗੁਰਦੁਆਰਿਆਂ 'ਚ ਪ੍ਰੋਗਰਾਮ ਬਣਾ ਕੇ ਸੰਤਾਂ ਦੀ ਕਥਾ ਦਾ ਅਸਚਰਜ

ਆਨੰਦ ਮਾਣਦੇ ਰਹੇ। ਸੰਤਾਂ ਦਾ ਜਦੋਂ ਵੀ ਗੰਗਾ ਨਗਰ ਪ੍ਰੋਗਰਾਮ ਬਣਦਾ, ਸੰਤ ਚੰਨਣ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਫ਼ਤਹਿ ਸਿੰਘ ਜੀ ਜ਼ਰੂਰ ਹੀ ਮਿਲਣ ਲਈ ਆਉਂਦੇ। ਪੰਥਕ ਵਿਚਾਰਾਂ ਤੇ ਧਰਮ ਪ੍ਰਚਾਰ ਸਬੰਧੀ ਸੰਤਾਂ ਤੋਂ ਰਾਇ ਲੈਂਦੇ ਤੇ ਸੰਤਾਂ ਦੇ ਵਿਚਾਰਾਂ ਤੋਂ ਲਾਭ ਉਠਾਉਂਦੇ। ਸੰਤਾਂ ਦੀ ਰਾਇ ਦੀ ਸਭ ਤੋਂ ਵੱਧ ਕਦਰ ਕਰਦੇ ਤੇ ਵਰਤੋਂ ਵਿਚ ਲਿਆਉਂਦੇ।

## ਮੁਕਤਸਰ

ਗੰਗਾ ਨਗਰ ਤੋਂ ਸ੍ਰੀ ਮੁਕਤਸਰ ਸਾਹਿਬ ਜਥਾ ਪੁੱਜਾ। ਕਮੇਟੀ ਦੇ ਪ੍ਰਬੰਧਕਾਂ, ਮੈਨੇਜਰ ਸਾਹਿਬ ਤੇ ਸ਼ਹਿਰ ਦੀਆਂ ਸੰਗਤਾਂ ਦੇ ਉੱਦਮ ਸਦਕਾ ਸੰਤ ਜੀ ਦਾ ਜਥੇ ਸਮੇਤ ਪ੍ਰੋਗਰਾਮ ਬਣਿਆ। ਸ਼ਹਿਰ ਅਤੇ ਇਲਾਕੇ ਦੀਆਂ ਸੰਗਤਾਂ ਕੀਰਤਨ ਅਤੇ ਸੰਤਾਂ ਦੀ ਅੰਮ੍ਰਿਤ ਕਥਾ ਦਾ ਅਲੌਕਿਕ ਅਨੰਦ ਮਾਣਦੀਆਂ ਰਹੀਆਂ। ਚੁਫੇਰੇ ਦੇ ਨਗਰਾਂ, ਖ਼ਾਸ ਕਰਕੇ ਕਬਰ ਵਾਲਾ ਤੇ ਲੱਧੂ ਵਾਲਾ ਆਦਿ ਪਿੰਡਾਂ ਦੇ ਪ੍ਰੇਮੀ ਸਿੰਘਾਂ ਨੇ ਵਧ ਚੜ੍ਹ ਕੇ ਜਥੇ ਦੀ ਹਰ ਪ੍ਰਕਾਰ ਦੀ ਸੇਵਾ ਕੀਤੀ। ਕਥਾ ਕੀਰਤਨ ਰਾਹੀਂ ਆਤਮਿਕ ਸ਼ਾਂਤੀ ਪ੍ਰਾਪਤ ਕੀਤੀ ਤੇ ਅੰਮ੍ਰਿਤ ਪਾਨ ਕਰ ਕੇ ਕਲਗੀਧਰ ਪਾਤਿਸ਼ਾਹ ਜੀ ਦੇ ਲਾਡਲੇ ਸਪੂਤ ਖ਼ਾਲਸਾ ਬਣ ਕੇ ਜ਼ਿੰਦਗੀ ਦਾ ਅਸਲ ਮਨੋਰਥ ਪ੍ਰਾਪਤ ਕੀਤਾ।

## ਦਾਉਧਰ

ਮੁਕਤਸਰ ਤੋਂ ਸੰਤ ਜੀ ਜਥੇ ਸਮੇਤ ਪਿੰਡ ਦਾਉਧਰ ਪੁੱਜੇ। ਭਾਈ ਪੂਰਨ ਸਿੰਘ, ਭਾਈ ਜਗੀਰ ਸਿੰਘ ਤੇ ਭਾਈ ਹਰਦੇਵ ਸਿੰਘ ਦੇ ਉੱਦਮ ਨਾਲ ਪ੍ਰੋਗਰਾਮ ਬਣਿਆ ਤੇ ਇਹਨਾਂ ਤਿੰਨਾਂ ਹੀ ਭਰਾਵਾਂ ਨੇ ਬੜੇ ਚਾਅ ਤੇ ਉਤਸ਼ਾਹ ਨਾਲ ਸਿੰਘਾਂ ਦੀ ਹਰ ਤਰ੍ਹਾਂ ਸੇਵਾ ਕੀਤੀ। ਪਿੰਡ ਅਤੇ ਇਲਾਕੇ ਦੀਆਂ ਸੰਗਤਾਂ ਨੇ ਕੀਰਤਨ ਕਥਾ ਦਾ ਵਿਸਮਾਦੀ ਅਨੰਦ ਮਾਣਿਆ। ਇਥੋਂ ਢੁੱਡੀਕੇ ਤੇ ਫਿਰ ਮੱਦੋ ਕੇ ਸਾਲਾਨਾ ਜੋੜ ਮੇਲੇ ਦਾ ਪ੍ਰੋਗਰਾਮ ਬਣਿਆ। ਗਿਆਨੀ ਵੀਰ ਸਿੰਘ ਜੀ ਮਹੰਤ ਗੁਰਦੁਆਰਾ ਗੁਰੂ ਸਰ ਮੱਦੋ ਕੇ, ਸ. ਰਤਨ ਸਿੰਘ ਨੰਬਰਦਾਰ, ਸ. ਕਰਤਾਰ ਸਿੰਘ ਸਾਬਕਾ ਪ੍ਰਧਾਨ, ਸ. ਸਰਦਾਰਾ ਸਿੰਘ ਆਦਿ ਮੁਖੀ ਸਿੰਘਾਂ ਨੇ ਸੇਵਾ ਕਰ ਕੇ ਜਥੇ ਅਤੇ ਸੰਤਾਂ ਦੀ ਪ੍ਰਸੰਨਤਾ ਲਈ। ਇਥੋਂ ਫਿਰ ਧਰਮਕੋਟ ਭਾਈ ਕਿਸ਼ਨ ਸਿੰਘ, ਭਾਈ ਤਾਰਾ ਸਿੰਘ ਤੇ ਭਾਈ ਸਰਵਣ ਸਿੰਘ (ਜਥੇ ਦੇ ਸਿੰਘਾਂ) ਤੇ ਭਾਈ ਗੁਰਦੀਪ ਸਿੰਘ ਦੀ ਪ੍ਰੇਰਨਾ ਨਾਲ ਪੁੱਜੇ। ਇਲਾਕੇ ਦੇ

ਨਗਰਾਂ ਜਲਾਲਾਬਾਦ, ਕਿਸ਼ਨਪੁਰੇ ਤੇ ਦਾਨੂਵਾਲ ਦੇ ਪ੍ਰੇਮੀ ਸਿੰਘਾਂ ਨੇ ਬਹੁਤ ਸੇਵਾ ਕੀਤੀ। ਗੁਰਬਾਣੀ ਦੇ ਕੀਰਤਨ ਤੇ ਕਥਾ ਦਾ ਅਕਹਿ ਰਸ ਮਾਣ ਕੇ ਜਨਮ ਸਫਲਾ ਕੀਤਾ।

**੬੭ਵਾਂ ਸਾਲ (ਸੰਨ ੧੯੬੮ ਈਸਵੀ)**

## ਦਾਸ ਨੇ ਦੂਜੀ ਵਾਰ ਜਥੇ ਨੂੰ ਪਟਿਆਲੇ ਸੱਦਣਾ

ਦੂਜੀ ਵਾਰ ਪਟਿਆਲੇ ਮਹਾਂਪੁਰਖਾਂ ਦਾ ਪ੍ਰੋਗਰਾਮ ਦਾਸ (ਗਿਆਨੀ ਪ੍ਰੀਤਮ ਸਿੰਘ) ਨੇ ਸੰਨ ੧੯੬੮ ਈਸਵੀ ਵਿਚ ਬਣਾਇਆ। ਮਹਾਂਪੁਰਖ ੧੫ ਜੂਨ ਤੋਂ ੭ ਜੁਲਾਈ ਤਕ ਉਥੇ ਰਹੇ। ਮਹਾਂਪੁਰਖਾਂ ਦਾ ਉਤਾਰਾ ਸ. ਅਮਰ ਸਿੰਘ ਜੀ ਦੀ ਕੋਠੀ ਵਿਚ ਸੀ ਅਤੇ ਜਥੇ ਦਾ ਉਤਾਰਾ ਸ. ਅਮਰ ਸਿੰਘ ਨੇ ਆਪਣੀ ਜ਼ਮੀਨ ਵਿਚ ਆਪਣੇ ਨਾਮ 'ਤੇ ਬਣਾਏ ਅਮਰ ਆਸ਼ਰਮ ਵਿਚ ਕਰਵਾਇਆ ਸੀ। ਲੰਗਰ ਦਾ ਪ੍ਰਬੰਧ ਵੀ ਏਥੇ ਹੀ ਸੀ। ਸਵੇਰ ਦੀ ਕਥਾ ਸੰਤ ਜੀ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਕਰਦੇ ਅਤੇ ਸ਼ਾਮ ਦੀ ਕਥਾ ਅਮਰ ਆਸ਼ਰਮ ਵਿਚ ਕਰਦੇ ਸਨ। ਸੈਂਕੜਿਆਂ ਦੀ ਗਿਣਤੀ ਵਿਚ ਦੋਹਾਂ ਥਾਵਾਂ 'ਤੇ ਸੰਗਤ ਹਾਜ਼ਰੀ ਭਰ ਕੇ ਕਥਾ-ਕੀਰਤਨ ਦਾ ਰਸ ਮਾਣਦੀ। ਮਹਾਂਪੁਰਖਾਂ ਦਾ ਪਰਿਵਾਰ ਵੀ ਨਾਲ ਸੀ। ਸੰਤਾਂ ਦੇ ਭੁਝੰਗੀ ਭਾਈ ਭਗਵਾਨ ਸਿੰਘ ਜੀ ਕੀਰਤਨ ਕਰਦੇ। ਕੀਰਤਨ ਵਿਚ ਬੜਾ ਰਸ ਸੀ। ਸ਼ਹਿਰ ਦੇ ਪਤਵੰਤੇ ਸੰਗਤਾਂ ਨਾਲ ਮਿਲ ਕੇ ਲੰਗਰ ਦਾ ਪ੍ਰਬੰਧ ਕਰਦੇ। ਚੁਗਿਰਦੇ ਮਹਾਂਪੁਰਖਾਂ ਦੇ ਪੜ੍ਹੇ ਹੋਏ ਵਿਦਿਆਰਥੀ, ਸ਼ਰਧਾਲੂ, ਸ਼ਹਿਰ ਦੇ ਪ੍ਰੇਮੀ ਸੰਗਤਾਂ ਦਾ ਸਾਰਾ ਦਿਨ ਜੋੜ ਮੇਲਾ ਲੱਗਾ ਰਹਿੰਦਾ। ਲੰਗਰ ਵਿਚ ਪਦਾਰਥਾਂ ਦੀ ਕੋਈ ਕਮੀ ਨਾ ਰਹਿੰਦੀ। ਪ੍ਰੇਮੀਆਂ ਨੇ ਵਿਦਿਆਰਥੀਆਂ ਵਾਸਤੇ ਗਾਤਰੇ ਬਣਾ ਕੇ ਦਿੱਤੇ। ਮਹੀਨੇ ਬਾਅਦ ਜਦੋਂ ਮਹਾਂਪੁਰਖਾਂ ਦੇ ਜਾਣ ਦਾ ਸਮਾਂ ਨੇੜੇ ਆਇਆ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਕਥਾ-ਕੀਰਤਨ ਦਾ ਰਸ ਮਾਣਦੀਆਂ। ਲੰਗਰ ਵਾਲੇ ਪ੍ਰੇਮੀਆਂ ਨੂੰ ਸੇਵਾ ਕਰਨ ਦਾ ਸਮਾਂ ਹੀ ਨਾ ਮਿਲਿਆ। ਅਖ਼ੀਰਲੇ ਦਿਨ ਵੱਡੇ ਭੰਡਾਰੇ ਵਿਚ ਸਾਰਿਆਂ ਦਾ ਹਿੱਸਾ ਪਾ ਦਿੱਤਾ। ਅਖ਼ੀਰਲਾ ਭਾਰੀ ਦੀਵਾਨ ਸਜਿਆ। ਹਜ਼ਾਰਾਂ ਦੀ ਗਿਣਤੀ ਵਿਚ ਇਕੱਠ ਸੀ। ਸ਼ਹਿਰ ਦੇ ਪਤਵੰਤੇ ਪ੍ਰੇਮੀ ਹਾਜ਼ਰ ਸਨ। ਗਿਆਨੀ ਲਾਲ ਸਿੰਘ ਜੀ ਡਾਇਰੈਕਟਰ ਭਾਸ਼ਾ ਵਿਭਾਗ ਵਾਲੇ, ਗਿਆਨੀ ਗੁਰਦਿੱਤ ਸਿੰਘ ਜੀ ਸਿੰਘ ਸਭਾ ਸ਼ਤਾਬਦੀ ਵਾਲੇ, ਡਾ. ਅਮੀਰ

ਸਿੰਘ ਜੀ ਸੇਠੀ, ਸ. ਸਰਦਾਰਾ ਸਿੰਘ ਜੀ ਕੋਹਲੀ, ਡਾ. ਸਰਮੁਖ ਸਿੰਘ ਜੀ ਆਦਿ ਏਨੇ ਸੱਜਣ ਸਨ ਕਿ ਜੇਕਰ ਸਾਰਿਆਂ ਦੇ ਨਾਮ ਲਿਖਾਂ ਤਾਂ ਕਿਤਾਬ ਦਾ ਅਕਾਰ ਵਧ ਜਾਵੇਗਾ। ਅਖ਼ੀਰ ਵਿਚ ਮਹਾਂਪੁਰਖਾਂ ਨੂੰ ਸਿਰੋਪਾਓ ਦਾਸ ਨੇ ਅਤੇ ਅਮਰ ਸਿੰਘ ਜੀ ਨੇ ਦਿੱਤਾ। ਮਹਾਂਪੁਰਖਾਂ ਦੀ ਬਖ਼ਸ਼ਿਸ਼ ਜੋ ਪਟਨਾ ਸਾਹਿਬ ਤਖ਼ਤ ਵਿਖੇ ਟਕਸਾਲ ਦੇ ਆਉਂਦੇ ਮੁਖੀ ਹੋਣ ਦੀ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' 'ਤੇ ਹੋਈ ਸੀ, ਏਥੇ ਪਟਿਆਲੇ ਵਿਖੇ ਪਹਿਲੀ ਵਾਰ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਆਉਣ 'ਤੇ ਅਮਰ ਆਸ਼ਰਮ ਵਿਖੇ ਸ਼ਹਿਰ ਦੀ ਸੰਗਤ ਵੱਲੋਂ ਅਤੇ ਪ੍ਰਬੰਧਕਾਂ ਵੱਲੋਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਦਾਸ ਨੇ ਸਿਰੋਪਾਓ ਦਿੱਤਾ।

## ਬਿਮਾਰੀ ਦੇ ਬਹਾਨੇ ਦਾਸ ਦੇ ਘਰ ਉਤਾਰਾ

ਇਸੇ ਸਾਲ ਦਸੰਬਰ ਦੇ ਅਖ਼ੀਰਲੇ ਹਫ਼ਤੇ ਸਰੀਰ ਢਿੱਲਾ ਹੋਣ ਕਰਕੇ ਮਹਾਂਪੁਰਖਾਂ ਨੇ ਕੁਝ ਗੜਵਈ ਸਿੰਘਾਂ ਸਮੇਤ ਪਟਿਆਲੇ ਦਾਸ (ਪ੍ਰੀਤਮ ਸਿੰਘ) ਦੇ ਘਰ ਉਤਾਰਾ ਕੀਤਾ। ਪਰਮ ਸ਼ਰਧਾਲੂ ਭਾਈ ਉਪਕਾਰ ਸਿੰਘ ਜੀ ਬੇਦੀ, ਜੋ ਮਹਾਂਪੁਰਖਾਂ ਦਾ ਮਹਾਨ ਪ੍ਰੇਮੀ ਸੀ, ਕਈ ਵਾਰ ਇਹਨਾਂ ਦੇ ਘਰ ਵੀ ਮਹਾਂਪੁਰਖ ਠਹਿਰਦੇ ਸਨ। ਮਹਾਂਪੁਰਖਾਂ ਦੇ ਸਰੀਰ ਦਾ ਇਲਾਜ ਇਹਨਾਂ ਰਾਹੀਂ ਰਾਜਿੰਦਰਾ ਹਸਪਤਾਲ ਵਿਖੇ ਪ੍ਰੇਮੀ ਡਾਕਟਰ ਕਰਦੇ। ਅੱਜ ਵੀ ਬੇਦੀ ਜੀ ਸਮੇਤ ਡਾਕਟਰ ਦਾਸ ਦੇ ਘਰ ਆਏ। ਸੰਤਾਂ ਨਾਲ ਰਾਇ ਕਰ ਕੇ ਅਗਲੇ ਦਿਨ ਸੰਤਾਂ ਨੂੰ ਹਸਪਤਾਲ ਸਪੈਸ਼ਲ ਕਮਰੇ ਵਿਚ ਦਾਖ਼ਲ ਹੋਣ ਲਈ ਲੈ ਗਏ। ਚੌਥੇ ਦਿਨ ਜਦੋਂ ਧੁੰਨੀ ਦਾ ਅਪ੍ਰੇਸ਼ਨ ਕਰਨ ਲੱਗੇ ਤਾਂ ਬਲੱਡ ਪ੍ਰੈਸ਼ਰ ਹਾਈ ਸੀ। ਇਸ ਕਰਕੇ ਅਪ੍ਰੇਸ਼ਨ ਨਾ ਕੀਤਾ। ਸਪੈਸ਼ਲ ਰੂਮ ਵਿਚ ਵਾਪਸ ਆ ਗਏ। ਪ੍ਰਸ਼ਾਦਾ ਮਹਾਂਪੁਰਖਾਂ ਦਾ ਦਾਸ ਦੇ ਘਰੋਂ ਹੀ ਜਾਂਦਾ ਸੀ।

ਇਕ ਦਿਨ ਜਦੋਂ ਸੰਤ ਬਾਬਾ ਠਾਕੁਰ ਸਿੰਘ ਜੀ ਪ੍ਰਸ਼ਾਦਾ ਲੈਣ ਆਏ ਤਾਂ ਮਹਾਂਪੁਰਖ ਹਸਪਤਾਲ ਤੋਂ ਸੁਰਜੀਤ ਸਿੰਘ ਫ਼ੌਜੀ ਨੂੰ ਨਾਲ ਲੈ ਕੇ ਦਾਸ ਦੇ ਘਰ ਆ ਗਏ ਅਤੇ ਕਹਿਣ ਲੱਗੇ ਕਿ ਅਪ੍ਰੇਸ਼ਨ ਨਹੀਂ ਕਰਵਾਉਣਾ। ਰੋਮ ਕੱਟੇ ਜਾਣਗੇ। ਡਾਕਟਰਾਂ ਨੂੰ ਪਤਾ ਲੱਗਾਂ। ਬੇਦੀ ਜੀ ਦੇ ਨਾਲ ਡਾਕਟਰ ਰਾਤ ਨੂੰ ਘਰ ਆਏ। ਬਹੁਤ ਬੇਨਤੀਆਂ ਕੀਤੀਆਂ, "ਜੀ ! ਹੁਣ ਸਾਰਾ ਪ੍ਰਬੰਧ ਕੀਤਾ ਹੋਇਐ, ਰੋਮ ਵੀ ਨਹੀਂ ਕੱਟੇ ਜਾਣਗੇ। ਧੁੰਨੀ ਵਿਚ ਪਾਣੀ ਪੈ ਕੇ ਕਾਫ਼ੀ ਵੱਡੀ ਹੋ ਗਈ ਹੈ, ਅਪ੍ਰੇਸ਼ਨ ਨਾਲ ਠੀਕ ਹੋ ਜਾਵੇਗੀ।

ਮਹਾਂਪੁਰਖਾਂ ਡਾਕਟਰਾਂ ਦੀਆਂ ਅਨੇਕਾਂ ਦਲੀਲਾਂ 'ਤੇ ਪਾਣੀ ਫੇਰ ਦਿੱਤਾ, ਜਦੋਂ ਅਗੰਮੀ ਗੱਲ ਦੱਸ ਦਿੱਤੀ, "ਬੇਦੀ ਜੀ! ਤੁਹਾਡਾ ਸਾਰਿਆਂ ਦਾ ਵੀਚਾਰ ਹੈ ਕਿ ਮੇਰਾ ਸਰੀਰ ਹਸਪਤਾਲ ਵਿਚ ਚੜ੍ਹਾਈ ਕਰੇ। ਮੇਰੀ ਅਰਦਾਸ ਹੈ ਕਿ ਮੇਰਾ ਸਰੀਰ ਸੰਗਤ ਵਿਚ ਚੜ੍ਹਾਈ ਕਰੇ। ਬੱਸ ਤੁਹਾਡਾ ਤੇ ਮੇਰਾ ਇਤਨਾ ਹੀ ਫ਼ਰਕ ਹੈ।" ਇਹ ਗੱਲ ਸੁਣ ਕੇ ਅਸੀਂ ਸਾਰੇ ਹੈਰਾਨਗੀ ਵਿਚ ਚੁੱਪ ਹੋ ਗਏ। ਬੇਦੀ ਜੀ ਸਮੇਤ ਸਾਰੇ ਡਾਕਟਰ ਤੁਰ ਗਏ।

## ਹਿਰਦੇ ਵੇਧਕ ਬਚਨ ਕਰਨੇ

ਸ਼ਾਮ ਨੂੰ ਲੰਗਰ ਛਕਣ ਬਾਅਦ ਰਾਤ ਦੇ ਦਸ ਕੁ ਵਜੇ ਸੰਤ ਮਹਾਰਾਜ ਜੀ ਕਹਿਣ ਲੱਗੇ, "ਵਿਦਿਆਰਥੀਓ! ਅਸੀਂ ਜ਼ਿੰਦਗੀ ਵਿਚ ਰੱਜ ਕੇ ਨਿੱਤਨੇਮ ਕੀਤਾ, ਸਿਮਰਨ ਕੀਤਾ, ਸੇਵਾ ਕੀਤੀ, ਸਿੰਘਾਂ ਨੂੰ ਪੜ੍ਹਾਇਆ ਹੈ, ਹੁਣ ਨਿਰ-ਇੱਛਤ ਹਾਂ। ਬੱਸ ਇਕੋ ਬੇਨਤੀ ਹੈ ਕਿ ਸਰੀਰ ਜਦੋਂ ਚੜ੍ਹਾਈ ਕਰੇ, ਸਸਕਾਰ ਸ੍ਰੀ ਕੀਰਤਪੁਰ ਸਾਹਿਬ ਕਰਿਓ। ਕੋਈ ਯਾਦਗਾਰ ਨਹੀਂ ਬਣਾਉਣੀ। ਮਗਰੋਂ ਸਾਰੀ ਰਾਖ ਜਲ ਪ੍ਰਵਾਹ ਕਰ ਦਿਉ।"

ਇਹ ਬਚਨ ਬੜੇ ਹਿਰਦੇ ਵੇਧਕ ਸਨ, ਅਸੀਂ ਚਾਰ-ਪੰਜ ਸਿੰਘ ਸੁਣ ਕੇ ਸੁੰਨ ਹੋ ਗਏ। ਨੇਤਰ ਜਲ ਨਾਲ ਭਰ ਗਏ, ਪਰ ਅੱਗੋਂ ਕੋਈ ਹੋਰ ਬਚਨ ਨਾ ਪੁੱਛ ਸਕੇ। ਸੰਤਾਂ ਹੋਰ ਬਚਨ ਕਰਨੇ ਸ਼ੁਰੂ ਕਰ ਦਿੱਤੇ। ਰਾਤ ਅਰਾਮ ਕੀਤਾ ਤੇ ਅਗਲੇ ਦਿਨ ਜਥਾ ਭਿੰਡਰੀਂ ਜੋੜ ਮੇਲੇ 'ਤੇ ਚਲਾ ਗਿਆ।

## ਰੋਡੇ

੧੯੬੮ ਈਸਵੀ ਦਾ ੨੭ ਭਾਦਰੋਂ ਵਾਲਾ ਸਾਲਾਨਾ ਜੋੜ ਮੇਲਾ ਮਨਾਇਆ। ਅੱਗੇ ਪਿੰਡ ਰੋਡੇ ਜਥੇ ਦਾ ਪ੍ਰੋਗਰਾਮ ਸੀ। ਸ੍ਰੀਮਾਨ ਸੰਤ ਕ੍ਰਿਪਾਲ ਸਿੰਘ ਜੀ, ਜਥੇਦਾਰ ਜੋਗਿੰਦਰ ਸਿੰਘ ਜੀ ਅਤੇ ਨਗਰ ਦੀ ਸੰਗਤ ਵੱਲੋਂ ਬਣਾਏ ਪ੍ਰੋਗਰਾਮ ਅਨੁਸਾਰ ਅੱਸੂ ਦੀ ਸੰਗਰਾਂਦ ਨੂੰ ਪਿੰਡ ਰੋਡੇ (ਜੋਧਪੁਰ) ਵਿਖੇ ਪੁੱਜ ਗਏ। ਦੋ ਮਹੀਨੇ ਇਥੇ ਰਹੇ। ਸੰਗਤ ਨੇ ਰਲ ਕੇ ਬਹੁਤ ਸੇਵਾ ਕੀਤੀ। ਇਥੇ ਹਰ ਸਾਲ ਨਹੀਂ ਤਾਂ ਦੂਜੇ ਸਾਲ ਜ਼ਰੂਰ ਜਥੇ ਦਾ ਪ੍ਰੋਗਰਾਮ ਬਣਦਾ ਸੀ। ਇਸ ਨਗਰ ਦੇ ਬਹੁਤ ਸਿੰਘ ਅੰਮ੍ਰਿਤਧਾਰੀ ਤਿਆਰ-ਬਰ-ਤਿਆਰ ਹਨ। ਸ਼ਿਆਮ ਸਿੰਘ, ਬਲਵੰਤ ਸਿੰਘ, ਜਥੇਦਾਰ ਭਗਵਾਨ ਸਿੰਘ ਤੇ ਗਿਆਨੀ ਬਿਸ਼ਨ ਸਿੰਘ ਆਦਿ ਮੁਖੀ ਸਿੰਘ ਸੇਵਾ ਵਿਚ ਜੁੱਟੇ ਰਹਿੰਦੇ। ਇਥੋਂ ਭਾਈ ਕਰਤਾਰ ਸਿੰਘ ਪ੍ਰੇਮੀ ਦੇ ਨਗਰ ਲੰਡੇਆਣੇ ਆ ਗਏ। ਗੁਰਦੁਆਰੇ ਦੇ ਮਹੰਤ

ਜਥੇਦਾਰ ਸੰਤ ਪ੍ਰਤਾਪ ਸਿੰਘ ਤੇ ਸੰਗਤ ਨੇ ਸੇਵਾ ਕੀਤੀ। ਕਥਾ ਕੀਰਤਨ ਸੁਣ ਕੇ ਕ੍ਰਿਤਾਰਥ ਹੋਏ।

## ਧੀਰੇ ਪੱਤਰੇ

ਇਥੋਂ ਆ ਕੇ ਧੀਰੇ ਪੱਤਰੇ ਦੀ ਸੰਗਤ ਲੈ ਗਈ, ਜਿਸ ਵਿਚ ਗਿਆਨੀ ਮੋਹਣ ਸਿੰਘ ਜੀ, ਭਗਤ ਉਜਾਗਰ ਸਿੰਘ ਜੀ, ਬਾਬੂ ਸਾਉਣ ਸਿੰਘ ਜੀ, ਭਾਈ ਗੁਰਦੀਪ ਸਿੰਘ ਜੀ, ਭਾਈ ਦਰਸ਼ਨ ਸਿੰਘ ਜੀ, ਭਾਈ ਜਗੀਰ ਸਿੰਘ ਜੀ, ਭਾਈ ਦਾਰਾ ਸਿੰਘ ਜੀ, ਭਾਈ ਗੁਲਾਬ ਸਿੰਘ ਜੀ ਨਗਰ ਦੇ ਸਰਪੰਚ ਸਾਹਿਬ ਆਦਿ ਮੁਖੀ ਸਿੰਘ ਸ਼ਾਮਲ ਸਨ। ਇਸ ਨਗਰ ਵਿਚ ਭਾਈ ਲਾਭ ਸਿੰਘ ਦੇ ਖੇਤ ਵਿਚ ਕੱਚੀ ਕੁਟੀਆ ਪਾ ਕੇ ਗਿਆਨੀ ਮੋਹਣ ਸਿੰਘ ਜੀ ਸਿਮਰਨ ਕਰਦੇ ਸਨ। ਭਾਈ ਸੰਤ ਸਿੰਘ ਜੀ ਗੜਵਈ ਰਹੇ। ਇਸੇ ਨਗਰ ਵਿਚ ਹੀ ਕਥਾ ਕਰਦੇ ਰਹੇ, ਗੁਰਦੁਆਰਾ ਬਣਵਾਇਆ। ਆਪ ਦੀ ਪ੍ਰੇਰਨਾ ਨਾਲ ਹੀ ਸੰਤਾਂ ਦੇ ਜਥੇ ਦਾ ਪ੍ਰੋਗਰਾਮ ਬਣਿਆ।

### ੬੮ਵਾਂ ਸਾਲ (ਸੰਨ ੧੯੬੯ ਈਸਵੀ)

## ਭੂਰੇ

ਧੀਰੇ ਪੱਤਰੇ ਤੋਂ ਚਾਲੇ ਪਾ ਕੇ ਅੱਗੇ ਪਿੰਡ ਭੂਰੇ ਪੁੱਜੇ, ਜੋ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਾ ਪਿੰਡ ਹੈ। ਮਾਘੀ ਦਾ ਜੋੜ ਮੇਲਾ ਇਥੇ ਮਨਾਇਆ। ਸੇਵਾ ਪਿੰਡ ਦੀ ਸੰਗਤ ਦੇ ਸਹਿਯੋਗ ਨਾਲ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ', ਬਾਬਾ ਹਰਨਾਮ ਸਿੰਘ ਜੀ, ਭਾਈ ਸ਼ਿੰਗਾਰਾ ਸਿੰਘ ਜੀ, ਗ੍ਰੰਥੀ ਗੁਰਦੀਪ ਸਿੰਘ ਜੀ, ਭਾਈ ਰਛਪਾਲ ਸਿੰਘ ਜੀ, ਭਾਈ ਸੁਰਜੀਤ ਸਿੰਘ ਜੀ ਅਤੇ ਭਾਈ ਕਰਤਾਰ ਸਿੰਘ ਜੀ ਦਰਵੇਸ਼ ਨੇ ਕੀਤੀ। ਇਸ ਨਗਰ ਤੋਂ ਇਲਾਵਾ ਲਾਗਲੇ ਪਿੰਡਾਂ ਦੀਆਂ ਸੰਗਤਾਂ ਵੀ ਕਥਾ ਦਾ ਅਕਹਿ ਰਸ ਮਾਣਦੀਆਂ ਰਹੀਆਂ।

ਇਥੋਂ ਫਿਰ ਮਹਾਂਪੁਰਖਾਂ ਨੂੰ ਜਥੇ ਸਮੇਤ ਸੇਵਾ ਦੇ ਪੁੰਜ ਸ੍ਰੀਮਾਨ ਸੰਤ ਤਾਰਾ ਸਿੰਘ ਜੀ ਸਰਹਾਲੀ ਲੈ ਆਏ। ਇਥੇ ਮਾਤਾ ਗੁਰਦੀਪ ਕੌਰ ਨੇ ਬਹੁਤ ਸੇਵਾ ਕੀਤੀ। ਅੱਗੋਂ ਪਿੰਡ ਨੁਸ਼ਹਿਰੇ ਪੁੱਜ ਗਏ। ਸੰਤ ਤੇਜਾ ਸਿੰਘ, ਜਥੇਦਾਰ ਦੇਵਾ ਸਿੰਘ ਤੇ ਨਗਰ ਦੀ ਸੰਗਤ ਸੇਵਾ ਕਰਦੀ, ਕਥਾ-ਕੀਰਤਨ ਸੁਣ ਕੇ ਤੇ ਦਰਸ਼ਨ ਕਰ ਕੇ ਨਿਹਾਲ ਹੋਈ। ਇਥੋਂ ਬੋਪਾਰਾਇ ਸਾਲਾਨਾ ਜੋੜ ਮੇਲੇ

ਪੁੱਜੇ। ਉਤਾਰਾ ਹਰ ਸਾਲ ਦੀ ਤਰ੍ਹਾਂ ਬਾਬਾ ਸਰਵਣ ਸਿੰਘ ਤੇ ਮਾਤਾ ਦਲੀਪ ਕੌਰ ਦੇ ਘਰ ਹੋਇਆ। ਦੋਹਾਂ ਜੀਆਂ ਨੇ ਰਲ ਕੇ ਸੇਵਾ ਕੀਤੀ ਤੇ ਸੰਤਾਂ ਦੀ ਪ੍ਰਸੰਨਤਾ ਲਈ। ਹਰ ਸਾਲ ਦੀ ਤਰ੍ਹਾਂ ਤਿੰਨ ਦਿਨ ਸੁਬ੍ਹਾ ਦੀ ਕਥਾ ਸੰਤਾਂ ਨੇ ਕੀਤੀ। ਸੰਤਾਂ ਵੱਲੋਂ ਅਖ਼ੀਰਲੇ ਦਿਨ ਮਠਿਆਈ ਦਾ ਭੰਡਾਰਾ ਕੀਤਾ ਗਿਆ। ਅਖਾੜੇ, ਮੁਨਾਵੇਂ ਹੁੰਦੇ ਹੋਏ ਖਡੂਰ ਸਾਹਿਬ ਪੁੱਜੇ। ਗੋਇੰਦਵਾਲ ਸਿੰਘਾਂ ਨੇ ਚੁਰਾਸੀ ਕੱਟੀ। ੮੪ ਸ੍ਰੀ ਜਪੁਜੀ ਸਾਹਿਬ ਦੇ ਪਾਠ ਤੇ ੮੪ ਇਸ਼ਨਾਨ ਬਾਉਲੀ ਸਾਹਿਬ ਵਿਖੇ ਕੀਤੇ। ਇਥੋਂ ਜਥਾ ਫਿਰ ਅੱਗੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਗਿਆ।

## ਅੰਮ੍ਰਿਤਸਰ

ਬਣੇ ਪ੍ਰੋਗਰਾਮ ਅਨੁਸਾਰ ਵਿਸਾਖੀ ਤੋਂ ਕੁਝ ਦਿਨ ਪਹਿਲਾਂ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ। ਸਿੰਘਾਂ ਦਾ ਉਤਾਰਾ ਸ੍ਰੀ ਗੁਰੂ ਰਾਮਦਾਸ ਨਿਵਾਸ ਵਿਚ ਸੀ ਤੇ ਆਪ ਸੰਤ ਜੀ ਨੇ ਡੇਰਾ ਬਾਬਾ ਖੜਕ ਸਿੰਘ ਵਿਖੇ ਆਸਣ ਲਾਇਆ। ਦੋਨੋਂ ਸਮੇਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਆਪ ਜੀ ਸੰਗਤਾਂ ਨੂੰ ਅੰਮ੍ਰਿਤ ਵੇਲੇ ਮਹਾਂਵਾਕ ਤੇ ਸ਼ਾਮ ਨੂੰ ਇਤਿਹਾਸ ਦੀ ਕਥਾ ਸੁਣਾ ਕੇ ਕ੍ਰਿਤਾਰਥ ਕਰਦੇ ਰਹੇ। ਆਪ ਦਾ ਨਾਮ ਸੁਣ ਕੇ ਸ਼ਹਿਰ ਦੀਆਂ ਸੰਗਤਾਂ ਭਾਰੀ ਗਿਣਤੀ ਵਿਚ ਕਥਾ ਸੁਣਨ ਲਈ ਜੁੜਦੀਆਂ ਸਨ। ਸੰਗਤਾਂ ਵੱਲੋਂ ਲੰਗਰ ਹੁੰਦੇ ਤੇ ਹੋਰ ਹਰ ਪ੍ਰਕਾਰ ਦੀ ਸੇਵਾ ਹੁੰਦੀ ਰਹੀ। ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਸਮੇਤ ਪਰਿਵਾਰ ਤੇ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ ਦਰਸ਼ਨ ਕਰਦੇ ਰਹੇ। ਗੁਰਮਤਿ ਅਨੁਸਾਰ ਬਚਨ ਬਿਲਾਸ ਕਰਦੇ, ਸੰਤ ਜੀ ਮਹਾਰਾਜ ਉੱਤਰ ਬਖ਼ਸ਼ਦੇ।

## ਗੁੱਝੀ ਰਮਜ਼

ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ ਨੇ ਇਕ ਦਿਨ ਆਪ ਜੀ ਪਾਸੋਂ ਪੁੱਛਿਆ, "ਮਹਾਰਾਜ! ਪ੍ਰੇਮੀਆਂ ਦਾ ਪ੍ਰਸ਼ਨ ਹੈ ਕਿ ਤੁਹਾਡੇ ਸਰੀਰ ਨੂੰ ਜੋ ਇਹ ਬੀਮਾਰੀ ਚਿੰਬੜੀ ਹੋਈ ਹੈ, ਸਾਨੂੰ ਬੜੀ ਚਿੰਤਾ ਰਹਿੰਦੀ ਹੈ। ਲੋਕ ਕਹਿੰਦੇ ਹਨ ਕਿ ਸੰਤ ਨਾਮ ਬਾਣੀ ਦੇ ਰਸੀਏ ਤੇ ਬ੍ਰਹਮ ਗਿਆਨੀ ਹੁੰਦੇ ਹੋਏ, ਫਿਰ ਵੀ ਬੀਮਾਰ ਰਹਿੰਦੇ ਹਨ। ਇਸ ਦਾ ਕੀ ਕਾਰਨ ਹੈ? ਨਾਮ ਜਪਣ ਵਾਲਿਆਂ ਦੇ ਨੇੜੇ ਤਾਂ ਰੋਗ, ਸੋਗ ਦੁੱਖ ਆਦਿਕ ਫਟਕ ਨਹੀਂ ਸਕਦੇ। ਯਥਾ:

*'ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥'*

*[ਟੋਡੀ ਮਹਲਾ ੫, ਅੰਗ—੭੧੧]*

ਤਾਂ ਸੰਤ ਹੱਸ ਕੇ ਕਹਿਣ ਲੱਗੇ, "ਬਰਾੜਾ! ਲੋਕ ਕਹਿੰਦੇ ਹਨ ਕਿ ਤੂੰ ਕਹਿੰਦਾ ਹੈਂ?" ਗੰਭੀਰ ਹੋ ਕੇ ਕਹਿਣ ਲੱਗੇ, "ਬੀਮਾਰੀ ਤਾਂ ਸਰੀਰ ਦਾ ਧਰਮ ਹੈ। ਸਾਡੀ ਆਤਮਾ ਤਾਂ ਓਨੇ ਹੀ ਰਸ ਵਿਚ ਰਹਿੰਦੀ ਹੈ, ਜਿੰਨੇ ਰਸ ਵਿਚ ਤੰਦਰੁਸਤੀ ਸਮੇਂ ਸੀ:

*'ਸੁਖੁ ਦੁਖੁ ਦੋਨੋ ਸਮ ਕਰਿ ਜਾਨੈ.....॥'*

*[ਗਉੜੀ ਮਹਲਾ ੯, ਅੰਗ—੨੧੯]*

ਦੀ ਅਵਸਥਾ ਬਣੀ ਰਹਿੰਦੀ ਹੈ। ਮਨ ਅਨੰਦ 'ਚ ਗਦ ਗਦ ਰਹਿੰਦਾ ਹੈ। ਲੋਕਾਂ ਦੇ ਕਹਿਣ ਦੀ ਕੀ ਗੱਲ ਹੈ। ਕੱਲ੍ਹ ਨੂੰ ਜਦ ਅਸੀਂ ਸਰੀਰ ਛੱਡ ਗਏ ਤਾਂ ਲੋਕ ਕਹਿਣਗੇ ਕਿ ਸਰੀਰ ਕਿਉਂ ਛੱਡ ਗਏ?" ਇਹ ਇਸ਼ਾਰਾ ਸੀ ਜਿਸ ਨੂੰ ਅਸੀਂ ਦੋਹਾਂ ਨੇ ਉਦੋਂ ਤਾਂ ਨਾ ਸਮਝਿਆ। ਪਰ ਜਦ ੧੫ ਹਾੜ ਨੂੰ ਅੰਮ੍ਰਿਤਸਰ ਤੋਂ ੨੪ ਮੀਲ ਦੂਰ ਮਹਿਤੇ ਪਿੰਡ ਵਿਚ ਆਪ ਆਪਣਾ ਪੰਜ ਭੂਤਕ ਸਰੀਰ ਤਿਆਗ ਗਏ ਤਾਂ ਸਾਨੂੰ ਸੰਤਾਂ ਦੇ ਉਹ ਸ਼ਬਦ ਚੇਤੇ ਆਏ ਕਿ 'ਕੱਲ੍ਹ ਨੂੰ ਜਦ ਅਸੀਂ ਸਰੀਰ ਛੱਡ ਗਏ ਤਾਂ ਲੋਕ ਕਹਿਣਗੇ ਕਿ ਸਰੀਰ ਕਿਉਂ ਛੱਡ ਗਏ?' ਇਹਨਾਂ ਸ਼ਬਦਾਂ ਦਾ ਗੁਹਜ ਭਾਵ ਸਾਡੇ ਸਾਹਮਣੇ ਪ੍ਰਗਟ ਹੋਇਆ।

ਇਉਂ ਰਾਤ ੧੦ ਵਜੇ ਤਕ ਬੜੇ ਹੱਸ ਹੱਸ ਕੇ ਬਚਨ ਸੁਣਾਉਂਦੇ ਰਹੇ। ਮਿਹਰਾਂ ਤੇ ਬਖ਼ਸ਼ਿਸ਼ਾਂ ਕਰਦੇ ਰਹੇ ਤੇ ਵਰਦਾਨ ਵੀ ਦਿੰਦੇ ਰਹੇ। ਫ਼ੁਰਮਾਉਣ ਲੱਗੇ ਕਿ ਇਹ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਬਾਬਾ ਬੁੱਢਾ ਜੀ ਅਤੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਗੱਦੀ ਹੈ, ਜਿਸ ਉਪਰ ਤੁਹਾਨੂੰ ਸਤਿਗੁਰਾਂ ਨੇ ਬਿਠਾਇਆ ਹੈ। ਉਹਨਾਂ ਦੇ ਨਕਸ਼ੇ-ਕਦਮਾਂ 'ਤੇ ਚੱਲਣਾ, ਇਸ ਪਦਵੀ ਦਾ ਸਤਿਕਾਰ ਕਾਇਮ ਰੱਖਣਾ, ਸਾਹ ਸਾਹ ਵਾਹਿਗੁਰੂ ਮੰਤਰ ਦਾ ਸਿਮਰਨ ਕਰਨਾ, ਰਹਿਤ ਵਿਚ ਪਰਪੱਕ ਰਹਿਣਾ ਤੇ ਪੰਥ ਦੇ ਭਲੇ ਲਈ ਸਦਾ ਅਰਦਾਸ ਕਰਨੀ ਤੁਹਾਡਾ ਪਰਮ ਫ਼ਰਜ਼ ਬਣਦਾ ਹੈ।

## ਤਰਨ ਤਾਰਨ

ਅੰਮ੍ਰਿਤਸਰ ਦੇ ਪ੍ਰੋਗਰਾਮ ਬਾਅਦ ਇਕ ਮਹੀਨਾ ਸ੍ਰੀ ਤਰਨ ਤਾਰਨ ਸਾਹਿਬ ਜਥੇ ਸਮੇਤ ਰਹੇ। ਫਿਰ ਭਾਈ ਮੇਵਾ ਸਿੰਘ ਜੀ ਅਤੇ ਰਾਗੀ ਭਾਈ ਅਮਰ ਸਿੰਘ ਦੀ ਬੇਨਤੀ ਮੰਨ ਕੇ ਨੰਗਲੀ ਪਿੰਡ ਆ ਗਏ। ਇਥੇ ਸਿੰਘਾਂ

ਦਾ ਉਤਾਰਾ ਮਾਸਟਰ ਗੁਰਬਚਨ ਸਿੰਘ ਦੇ ਘਰ ਸੀ। ਸੰਗਤਾਂ ਕਥਾ-ਕੀਰਤਨ ਦਾ ਅਦਭੁਤ ਅਨੰਦ ਮਾਣਦੀਆਂ ਰਹੀਆਂ।

## ਜਥਾ ਮਹਿਤਾ ਵਿਖੇ ਪਹੁੰਚਣਾ

ਪਿੰਡ ਨੰਗਲੀ ਦੇ ਭਾਈ ਮੇਵਾ ਸਿੰਘ ਜੀ, ਰਾਗੀ ਭਾਈ ਅਮਰ ਸਿੰਘ ਜੀ, ਮਹਿਤੇ ਦੇ ਭਾਈ ਸੰਤ ਸਿੰਘ ਜੀ ਸ਼ਾਹ ਤੇ ਮਾਸਟਰ ਗੁਰਬਚਨ ਸਿੰਘ ਜੀ ਦੀ ਬੇਨਤੀ 'ਤੇ ਮਹਾਂਪੁਰਖਾਂ ਨੇ ਪਹਿਲਾਂ ਨੰਗਲੀ ਪਿੰਡ ਦੀਵਾਨ ਸਜਾ ਕੇ ਨਿਹਾਲ ਕੀਤਾ। ਉਪਰੰਤ ਪਿੰਡ ਮਹਿਤੇ ਦੇ ਪਰਮ ਸ਼ਰਧਾਲੂ ਸ. ਦਲੀਪ ਸਿੰਘ ਜੀ ਸ਼ਾਹ, ਉਹਨਾਂ ਦੇ ਸਪੁੱਤਰ ਸਰਦਾਰ ਸੰਤ ਸਿੰਘ ਜੀ ਸ਼ਾਹ ਅਤੇ ਸਮੂਹ ਸੰਗਤ ਦੀ ਬੇਨਤੀ ਪ੍ਰਵਾਨ ਕਰ ਕੇ ੧੦ ਹਾੜ ਸੰਨ ੧੯੬੯ ਈਸਵੀ ਨੂੰ ਪਿੰਡ ਨੰਗਲੀ ਤੋਂ ਮਹਿਤੇ ਜਥੇ ਸਮੇਤ ਪਹੁੰਚੇ।* ਮਹਾਂਪੁਰਖਾਂ ਦਾ ਉਤਾਰਾ ਬਾਬਾ ਭਾਨ ਸਿੰਘ ਜੀ ਦੇ ਚੁਬਾਰੇ (ਸੱਚਖੰਡ ਗਮਨ ਅਸਥਾਨ) ਵਿਚ ਹੋਇਆ। ਇਹਨਾਂ ਦਿਨਾਂ ਵਿਚ ਮਹਾਂਪੁਰਖਾਂ ਦਾ ਸਰੀਰ ਕੁਝ ਢਿੱਲਾ ਸੀ। ਪਰ ਫਿਰ ਵੀ ਰੋਜ਼ਾਨਾ ਦੇ ਪ੍ਰੋਗਰਾਮ, ਇਸ਼ਨਾਨ, ਭਜਨ, ਸਿਮਰਨ, ਨਿੱਤਨੇਮ ਤੇ ਕਥਾ ਕਰਨ 'ਚ ਕੋਈ ਵਿਘਨ ਨਹੀਂ ਸੀ ਪੈਣ ਦਿੱਤਾ।

ਤਿੰਨ ਸੰਥਾ ਕਥਾ ਆਪ ਰੋਜ਼ ਕਰਦੇ ਸਨ। ਇਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ, ਦੂਜੀ ਦਸਮ ਗ੍ਰੰਥ ਜੀ ਦੀ ਅਤੇ ਤੀਜੀ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ। ਦੋ ਦਿਨ ੧੩ ਤੇ ੧੪ ਹਾੜ ਦੀ ਦਰਮਿਆਨੀ ਰਾਤ ਨੂੰ ਬਲੱਡ ਪ੍ਰੈਸ਼ਰ (ਖ਼ੂਨ ਦਾ ਦਬਾਅ) ਤੇ ਸਾਹ ਦਾ ਬੜਾ ਸਖ਼ਤ ਦੌਰਾ ਪਿਆ। ਪਰ ਇਸ ਬੀਮਾਰੀ ਦੀ ਰੋਕਥਾਮ ਲਈ ਡਾਕਟਰਾਂ ਵੱਲੋਂ ਦੱਸਿਆ ਟੀਕਾ 'ਡੇਰੀਫਾਈਲਾਈਨ' (Deriphylline) ਲਗਾਇਆ ਗਿਆ ਤੇ ਕੁਝ ਗੋਲੀਆਂ ਦਿੱਤੀਆਂ ਗਈਆਂ, ਜਿਨ੍ਹਾਂ ਨਾਲ ਤੜਕ ਸਾਰ ਹੀ ਅਰਾਮ ਆ ਗਿਆ। ੧੪ ਹਾੜ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਤੇ ਨਿੱਤਨੇਮ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕੀਤੀ। ਇਹ ਸੰਤਾਂ ਦੀ ੨੭ਵੀਂ ਆਖ਼ਰੀ ਕਥਾ ਸੀ। ਅੰਗ ੧੧੮੭ 'ਤੇ ਬਸੰਤ ਰਾਗ ਦੀ ਮਹਲੇ ਪਹਿਲੇ ਦੀ ਪਹਿਲੀ ਅਸਟਪਦੀ ਦੀ ਬੜੀ ਰਸ ਭਰੀ ਕਥਾ ਕੀਤੀ। ਅੱਜ ਚਿਹਰੇ 'ਤੇ ਕੋਈ ਅਨੋਖਾ

---

*ਭਾਈ ਦਲੀਪ ਸਿੰਘ ਜੀ ਸ਼ਾਹ ਦੇ ਉੱਦਮ ਸਦਕਾ ਪਹਿਲਾਂ ਵੀ ਮਹਾਂਪੁਰਖਾਂ ਨੇ ੧੯੩੪ ਈਸਵੀ ਵਿਚ ਇਥੇ ਪਿੰਡ ਮਹਿਤੇ ਰਹਿ ਕੇ ਸਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਗੁਰਦੁਆਰਾ ਸਿੰਘ ਬੇਲਾ ਵਿਖੇ ਲਗਾਤਾਰ ਕੀਤੀ ਸੀ।

ਜਲਾਲ ਸੀ, ਖੇੜਾ ਤੇ ਦਮਕਾਂ ਸਨ। ਫਿਰ ਹਰ ਰੋਜ਼ ਦੀ ਤਰ੍ਹਾਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਪਾਸੋਂ ੫੦ ਅੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੁਣਿਆ। ਕੁਝ ਆਪ ਪਾਠ ਕੀਤਾ। ਉਪਰੰਤ ਦਸਮ ਗ੍ਰੰਥ ਦੀ ਸੰਥਾ ਕਥਾ ਕੀਤੀ। ੨੦੯ਵੇਂ ਚਰਿੱਤਰ ਤਕ ਸੰਥਾ ਦੀ ਕਥਾ ਪੂਰੀ ਹੋਈ ਸੀ। ਪ੍ਰੇਮ ਅਤੇ ਰਸ ਵਿਚ ਆ ਕੇ ਹਰ ਰੋਜ਼ ਦੀ ਤਰ੍ਹਾਂ ਬਹੁਤ ਸਮਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਖੜ੍ਹੇ ਹੋ ਕੇ ਚੌਰ ਕੀਤਾ, ਫਿਰ ਅਰਦਾਸ ਕੀਤੀ। ਬਹੁਤ ਸ਼ਰਧਾ ਤੇ ਚੜ੍ਹਦੀ ਕਲਾ ਨਾਲ ੧੩ ਪਰਕਰਮਾਂ ਕਰ ਕੇ ਮੱਥਾ ਟੇਕਿਆ।

ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਹਰ ਰੋਜ਼ ਦੀ ਤਰ੍ਹਾਂ ਬਾਂਹ ਫੜ ਕੇ ਨਾਲ ਤੁਰਦੇ ਸਨ। ਆਸਣ 'ਤੇ ਆ ਕੇ ਦੁਪਹਿਰ ਦਾ ਪ੍ਰਸ਼ਾਦਾ ਛਕਿਆ, ਜੋ ਸ. ਦਲੀਪ ਸਿੰਘ ਜੀ ਸ਼ਾਹ ਦੇ ਸਪੁੱਤਰ ਸ. ਸੰਤ ਸਿੰਘ ਜੀ ਸ਼ਾਹ ਦੇ ਘਰ ਤਿਆਰ ਸੀ। ਅੰਬ ਵੀ ਬੜੇ ਖ਼ੁਸ਼ ਹੋ ਕੇ ਛਕੇ। ਸੰਤਾਂ ਨੇ ਸੰਤ ਬਾਬਾ ਠਾਕੁਰ ਸਿੰਘ ਜੀ ਨੂੰ ਹੱਸ ਕੇ ਕਿਹਾ, "ਅੱਜ ਸਾਡੇ ਸਾਹਮਣੇ ਕਰਤਾਰ ਸਿੰਘ ਨੂੰ ਰੱਜ ਕੇ ਅੰਬ ਛਕਾ ਦਿਉ।"

ਮਹਾਂਪੁਰਖਾਂ ਦੇ ਸਨਮੁਖ ਬੈਠ ਕੇ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਾ ਰੱਜ ਕੇ ਭੋਜਨ ਅਤੇ ਅੰਬ ਛਕਣ ਦਾ ਇਹ ਆਖ਼ਰੀ ਸਮਾਂ ਸੀ। ਫਿਰ ਅਰਾਮ ਕਰਨ ਵਾਸਤੇ ਪਲੰਘ 'ਤੇ ਬਿਰਾਜ ਗਏ, ਸਮੇਂ ਸਿਰ ਉੱਠੇ। ਗਰਮੀ ਬਹੁਤ ਹੋਣ ਕਰਕੇ ਇਸ਼ਨਾਨ ਕੀਤਾ, ਇਸ਼ਨਾਨ ਸਮੇਂ ਦੋ ਤਿੰਨ ਵਾਰ ਬਚਨ ਕੀਤਾ, "ਭਾਈ ਠਾਕੁਰ ਸਿੰਘ ਜੀ ! ਭਾਈ ਕਰਤਾਰ ਸਿੰਘ ਜੀ ! ਰਾਤੀਂ ਬਹੁਤ ਵੱਡਾ ਬਲੱਡ ਪ੍ਰੈਸ਼ਰ ਦਾ ਦੌਰਾ ਪਿਆ, ਅਸੀਂ ਚੜ੍ਹਾਈ ਕਰ ਚੱਲੇ ਸੀ।" ਮਹਾਂਪੁਰਖ ਰਮਜ਼ਾਂ ਤਾਂ ਦੇਈ ਗਏ, ਪਰ ਰਾਜ਼ (ਭੇਦ) ਨਹੀਂ ਦੱਸਿਆ। ਅਜਰ ਅਵਸਥਾ ਵਿਚ ਕਰਾਮਾਤ ਨਹੀਂ ਵਿਖਾਈ। ਸਿੱਧਾ ਨਹੀਂ ਦੱਸਿਆ ਕਿ ਅੱਜ ਚੜ੍ਹਾਈ ਕਰ ਜਾਣੀ ਹੈ, ਸਗੋਂ ਚੜ੍ਹਾਈ ਕਰ ਚੱਲੇ ਸੀ, ਕਹੀ ਗਏ।

ਸ਼ਾਮ ਦੀ ਕਥਾ ਲਈ ਸੰਗਤ ਵਿਚ ਪਹੁੰਚ ਗਏ। ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਦਸਮ ਪਾਤਿਸ਼ਾਹ ਜੀ ਦੇ ਵਿਆਹ ਦੀ ਕਥਾ ਸੀ। ਕਥਾ ਦਾ ਪਾਠ ਸੰਤ ਗਿਆਨੀ ਕਰਤਾਰ ਸਿੰਘ ਜੀ ਕਰਦੇ ਸਨ। ਇਕ ਘੰਟਾ ਕਥਾ ਹੋਈ ਤਾਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਬੇਨਤੀ ਕੀਤੀ, "ਜੀ ! ਇਕ ਘੰਟਾ ਹੋ ਗਿਆ ਹੈ, ਸਮਾਪਤੀ ਕਰੀਏ।" ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਾ ਖ਼ਿਆਲ ਸੀ ਕਿ ਮਹਾਂਪੁਰਖਾਂ ਨੂੰ ਕਈ ਦਿਨਾਂ ਤੋਂ ਬੀਮਾਰੀ ਦਾ ਦੌਰਾ ਪੈ ਰਿਹਾ ਹੈ, ਸਰੀਰ ਖੇਚਲ ਨਾ ਮੰਨੇ। ਪਰ ਆਪ ਜੀ ਸਰੀਰ ਤੋਂ ਪਰ੍ਹੇ ਸਨ, ਨਾਲੇ ਬਾਜ਼ੀ ਜਿੱਤ ਚੁੱਕੇ ਸਨ। ਖ਼ੁਸ਼ੀ ਸੀ

ਉਹਨਾਂ ਦੇ ਮਨ ਵਿਚ ਕਿ ਘਾਲ ਕਮਾਈ ਸਫਲੀ ਹੋਈ ਹੈ, ਅੰਤਲਾ ਸਮਾਂ ਹੈ। ਸੋ, ਆਪ ਜੀ ਨੇ ਕੁਝ ਸਮਾਂ ਹੋਰ ਕਥਾ ਕੀਤੀ।

ਕਥਾ ਕਰਦਿਆਂ ਬਾਬਾ ਮੇਹਰ ਸਿੰਘ ਜੀ ਪੰਜੋਖਰਾ ਸਾਹਿਬ ਵਾਲੇ, ਜੋ ੧੫ ਦਿਨ ਬੀਮਾਰੀ ਕਾਰਨ ਪਿੰਡ ਨੰਗਲੀ ਰਹਿ ਗਏ ਸੀ, ਰਾਜ਼ੀ ਹੋ ਕੇ ਦੀਵਾਨ ਵਿਚ ਆਏ। ਮਹਾਂਪੁਰਖ ਕਥਾ ਕਰਦਿਆਂ ਬਾਬਾ ਜੀ ਨੂੰ ਵੇਖ ਕੇ ਮੁਸਕਰਾ ਪਏ ਤੇ ਕਿਹਾ, "ਆ ਬਾਬਾ ਮੇਹਰ ਸਿਆਂ! ਚੰਗਾ ਹੋਇਆ ਜਿਊਂਦੇ ਜਿਊਂਦੇ ਦਰਸ਼ਨ ਦੇ ਦਿੱਤੇ ਹਨ।" ਭਾਵ ਸੀ ਕਿ ਅੱਜ ਅਸਾਂ ਸੱਚਖੰਡ ਚਲੇ ਜਾਣਾ ਹੈ, ਸਾਨੂੰ ਮਿਲ ਪਿਆ ਹੈਂ।

ਕਥਾ ਦੀ ਸਮਾਪਤੀ ਮਗਰੋਂ ਆਸਣ 'ਤੇ ਪਹੁੰਚ ਗਏ। ਹਰ ਰੋਜ਼ ਦਾ ਨਿੱਤਨੇਮ ਤਿੰਨ ਸ੍ਰੀ ਜਪੁਜੀ ਸਾਹਿਬ ਦੇ ਪਾਠ, ਪੰਜ ਬਾਣੀਆਂ, ਸ਼ਬਦ ਹਜ਼ਾਰੇ, ਉਪਰੰਤ ਬਾਵਨ ਅਖਰੀ, ਸੁਖਮਨੀ ਸਾਹਿਬ, ਦੋਵੇਂ ਬਾਰਹਮਾਹਾ, ਦਿਨ ਰੈਣਿ, ਦਖਣੀ ਓਅੰਕਾਰੁ, ਸਿਧ ਗੋਸਟਿ, ਜੈਤਸਰੀ ਦੀ ਵਾਰ, ਸਲੋਕ ਸਹਸਕ੍ਰਿਤੀ, ਸਤੇ ਬਲਵੰਡੇ ਦੀ ਵਾਰ, ਸਿਰੀਰਾਗੁ ਪਹਿਰੇ ਆਦਿ ਇਹਨਾਂ ਬਾਣੀਆਂ ਦਾ ਨਿੱਤਨੇਮ ਹਰ ਰੋਜ਼ ਜ਼ਬਾਨੀ ਸੁਣਿਆ ਕਰਦੇ, ਭਾਵੇਂ ਰਾਤ ਦੇ ਗਿਆਰਾਂ ਵੱਜ ਜਾਣ, ਭਾਵੇਂ ਠੰਢ ਹੋਵੇ ਭਾਵੇਂ ਗਰਮੀ। ਅੱਜ ੧੪ ਹਾੜ ਦੀ ਰਾਤ ਨੂੰ ਵੀ ਇਹ ਨਿੱਤਨੇਮ ਇਕਾਗਰਤਾ ਨਾਲ ਸੁਣਿਆ। ਮਹਾਂਪੁਰਖ ਪ੍ਰਸ਼ਾਦਾ ਅੱਠ ਪਹਿਰਾ ਹੀ ਛਕਦੇ। ਰਾਤ ਨੂੰ ਸਵਾਇਆ ਕੁ ਦੁੱਧ ਛਕਦੇ, ਅੱਜ ਵੀ ਦੁੱਧ ਛਕਿਆ। ਗਿਆਰਾਂ ਵਜੇ ਸੌਣ ਸਮੇਂ ਸੋਹਿਲੇ ਦਾ ਪਾਠ ਮਹਾਂਪੁਰਖਾਂ ਇਕਾਗਰ ਚਿੱਤ ਨਾਲ ਆਪ ਕੀਤਾ। ਸੰਖੇਪ ਅਰਦਾਸ ਕਰ ਕੇ ਵਾਹਿਗੁਰੂ ਵਾਹਿਗੁਰੂ ਜਪਦੇ ਬਿਰਾਜ ਗਏ। ਸਿੰਘ ਆਪੋ ਆਪਣੇ ਆਸਣਾਂ 'ਤੇ ਜਾ ਬਿਰਾਜੇ। ਭਾਈ ਗੁਰਮੁਖ ਸਿੰਘ ਜੀ ਦਾ ਆਸਣ ਪਿੰਡ ਤੋਂ ਬਾਹਰ ਬੰਬੀ 'ਤੇ ਸੀ, ਉਹ ਉਥੇ ਜਾ ਬਿਰਾਜੇ, ਗਰਮੀ ਬਹੁਤ ਸੀ। ਲਗਭਗ ੧੨ ਕੁ ਵਜੇ ਬੂੰਦਾ-ਬਾਂਦੀ ਦੇ ਨਾਲ ਸਖ਼ਤ ਹਨੇਰੀ ਆਈ, ਸੇਵਾਦਾਰਾਂ ਨੇ ਪਲੰਘ ਡਿਉਢੀ ਦੇ ਅੰਦਰ ਕਰ ਦਿੱਤਾ। ਜ਼ਿਆਦਾ ਹਨੇਰੀ ਕਾਰਨ ਬਿਜਲੀ ਬੰਦ ਹੋ ਗਈ, ਮੀਂਹ ਵੀ ਬਹੁਤ ਪੈਣ ਲੱਗ ਪਿਆ।

## ਸੱਚਖੰਡ ਗਮਨ

ਹਨੇਰੀ ਨਾਲ ਮਿੱਟੀ ਘੱਟਾ ਅੰਦਰ ਚਲੇ ਜਾਣ ਕਾਰਨ, ਤੇਜ਼ ਸਾਹ ਦਾ ਸਖ਼ਤ ਦੌਰਾ ਸ਼ੁਰੂ ਹੋ ਗਿਆ। ਅੱਜ ਸੱਤਵੀਂ ਵਾਰ ਦੌਰਾ ਪਿਆ। ਡਾਕਟਰਾਂ ਵੱਲੋਂ ਦੱਸੀ ਗੋਲੀ ਦਿੱਤੀ ਅਤੇ ਉਹੀ ਟੀਕਾ (Deriphylline)

ਲਾ ਦਿੱਤਾ, ਪਰ ਕੁਝ ਫ਼ਰਕ ਨਾ ਪਿਆ। ਡਾਕਟਰ ਦੀ ਹਿਦਾਇਤ ਅਨੁਸਾਰ ਪੌਣੇ ਘੰਟੇ ਮਗਰੋਂ ਇਕ ਹੋਰ ਟੀਕਾ ਲਾਇਆ ਗਿਆ ਤਾਂ ਇਕ ਵਜੇ ਅਰਾਮ ਆ ਗਿਆ। ਸਭ ਸਿੰਘਾਂ ਨੂੰ ਹੌਂਸਲਾ ਹੋ ਗਿਆ ਤੇ ਚਿੰਤਾ ਦੂਰ ਹੋ ਗਈ। ਸੰਤ ਜੀ ਨੇ ਬਹੁਤ ਪ੍ਰੇਮ ਅਤੇ ਵੈਰਾਗ ਦੇ ਬਚਨ ਕਰਨੇ ਸ਼ੁਰੂ ਕਰ ਦਿੱਤੇ। ਡੇਢ ਵਜੇ ਫਿਰ ਦੌਰਾ ਪੈ ਗਿਆ। ਤੁਰੰਤ ਟੀਕਾ ਲਾਇਆ, ਪਰ ਕੋਈ ਅਸਰ ਨਾ ਹੋਇਆ। ਸਾਹ ਬਹੁਤ ਤੇਜ਼ ਚੱਲਣ ਲੱਗ ਪਿਆ। ਸਾਰਾ ਸਰੀਰ ਪਸੀਨੇ ਨਾਲ ਭਿੱਜ ਗਿਆ, ਪਰ ਸੰਤਾਂ ਸਵਾਸ ਸਵਾਸ ਉੱਚੀ ਅਵਾਜ਼ ਨਾਲ ਵਾਹਿਗੁਰੂ ਮੰਤਰ ਦਾ ਜਾਪ ਕਰਨਾ ਆਰੰਭ ਕਰ ਦਿੱਤਾ। ਉਸ ਸਮੇਂ ੩੫ ਕੁ ਸਿੰਘ ਕੋਲ ਹਾਜ਼ਰ ਖੜ੍ਹੇ ਸਨ। ਮਹਾਂਪੁਰਖਾਂ ਇਕ ਵਾਰ ਕਿਹਾ, "ਸਰੀਰ ਬੇਕਾਬੂ ਹੋ ਗਿਆ ਹੈ।" ਪਰ ਫਿਰ ਵੀ ਜਾਪ ਕਰੀ ਗਏ। ਅੰਤ ਨੂੰ ਕੋਲ ਖਲੋਤੇ ਸਿੰਘਾਂ ਵੱਲ ਤੱਕਦਿਆਂ ਹੱਥ ਜੋੜ ਕੇ ਪਲੰਘ 'ਤੇ ਬੈਠਿਆਂ ਹੀ ਗੱਜ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥' ਬੁਲਾਈ ਤੇ ਅੱਖਾਂ ਮੀਟ ਕੇ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਕਰਦਿਆਂ ਸਮਾਧੀ ਸਥਿਤ ਹੋ ਕੇ ਦਸਮ ਦੁਆਰ ਰਾਹੀਂ ਆਪਣੇ ਪ੍ਰਾਣਾਂ ਨੂੰ ਸਰੀਰ ਤੋਂ ਵੱਖ ਕਰ ਲਿਆ। ਜਿਵੇਂ ਹਾਥੀ ਫੁੱਲਾਂ ਦੀ ਮਾਲਾ ਅਸਾਨੀ ਨਾਲ ਤਿਆਗ ਦਿੰਦਾ ਹੈ, ਇਵੇਂ ਹੀ ਮਹਾਂਪੁਰਖਾਂ ਨੇ ਸਰੀਰ ਨੂੰ ਤਿਆਗ ਦਿੱਤਾ ਅਤੇ ਆਪ ਜੀ ਦੀ ਪ੍ਰਤਿਕ ਜੋਤੀ ਅਕਾਲ ਪੁਰਖ ਵਿਚ ਇਕ-ਮਿੱਕ ਹੋ ਗਈ। ੧੫ ਹਾੜ ਸੰਮਤ ੨੦੨੬ ਮੁਤਾਬਕ ੨੮ ਜੂਨ ੧੯੬੯ ਈਸਵੀ ਵੀਰਵਾਰ ਅੰਮ੍ਰਿਤ ਵੇਲੇ ੨ ਵੱਜ ਕੇ ੧੦ ਮਿੰਟ 'ਤੇ ਅਕਾਲ ਪੁਰਖ ਵੱਲੋਂ ਬਖ਼ਸ਼ੀ ਹੋਈ ੬੭ ਸਾਲ, ੪ ਮਹੀਨੇ ਤੇ ੧੬ ਦਿਨ ਦੀ ਆਯੂ ਸਫਲੀ ਕਰਕੇ ਵਾਹਿਗੁਰੂ ਜੀ ਵਿਚ ਇਉਂ ਲੀਨ ਹੋ ਗਏ, ਜਿਵੇਂ:

੧. *'ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥'*

*[ਸੋਰਠਿ ਮਹਲਾ ੯, ਅੰਗ—੬੩੪]*

੨. *'ਜਿਉ ਜਲ ਮਹਿ ਜਲੁ ਆਇ ਖਟਾਨਾ ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ ॥'*

*[ਗਉੜੀ ਸੁਖਮਨੀ ਮਃ ੫, ਅੰਗ—੨੭੮]*

੩. *'ਸੇਵਕ ਕੀ ਓੜਕਿ ਨਿਬਹੀ ਪ੍ਰੀਤ ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥'*

*[ਮਾਰੂ ਮਹਲਾ ੫, ਅੰਗ—੧੦੦੦]*

# ਜਥੇ ਦੇ ਸਿੰਘਾਂ 'ਤੇ ਵਿਛੋੜੇ ਦਾ ਅਸਰ

ਜਥੇ ਦੇ ਕਿਸੇ ਵੀ ਸਿੰਘ ਨੂੰ ਰਾਤ ਸੌਣ ਸਮੇਂ ਚਿੱਤ ਚੇਤਾ ਹੀ ਨਹੀਂ ਸੀ ਕਿ ਮਹਾਂਪੁਰਖ ਇਸ ਤਰ੍ਹਾਂ ਅਚਾਨਕ ਸਰੀਰਕ ਵਿਛੋੜਾ ਦੇ ਜਾਣਗੇ, ਕਿਉਂਕਿ ਪਿਛਲੇ ਦਿਨ ਤਿੰਨ ਵਾਰ ਕਥਾ ਕੀਤੀ, ਨਿੱਤਨੇਮ ਕੀਤਾ। ਜੋ ਨਿਯਮ ਸਾਰੇ ਦਿਨ ਦਾ ਹੁੰਦਾ ਸੀ, ਉਹ ਵੀ ਪੂਰਾ ਕੀਤਾ। ਜਿਉਂ ਹੀ ਹਿਰਦੇ ਵੇਧਕ ਘਟਨਾ ਦਾ ਸਿੰਘਾਂ ਨੂੰ ਪਤਾ ਲੱਗਾ, ਬਹੁਤ ਵੱਡਾ ਧੱਕਾ ਲੱਗਾ। ਬਹੁਤ ਸਾਰੇ ਸਿੰਘ ਤਾਂ ਆਪਣੇ ਆਪ ਨੂੰ ਯਤੀਮ ਖ਼ਿਆਲ ਕਰਨ ਲੱਗ ਪਏ। ਕਈਆਂ ਦੀਆਂ ਅੱਖਾਂ ਅੱਗੇ ਹਨ੍ਹੇਰਾ ਆ ਗਿਆ। ਕਈਆਂ ਦੀ ਪਾਗਲਾਂ ਵਾਲੀ ਦਸ਼ਾ ਹੋ ਗਈ, ਕੋਈ ਰੋ ਰਿਹਾ ਸੀ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਤੇ ਸੰਤ ਬਾਬਾ ਠਾਕੁਰ ਸਿੰਘ ਜੀ ਤਾਂ ਅਕਲ ਕਰ ਕੇ ਗੁੰਮ ਹੋ ਗਏ ਸਨ। ਅੱਖਾਂ ਤੇ ਸਰੀਰ ਸੁੰਨ ਹੋ ਗਿਆ, ਕੰਠ ਰੁਕ ਗਏ, ਉਹ ਵਿਛੋੜੇ ਦਾ ਦੁੱਖ ਲਿਖਿਆ ਨਹੀਂ ਜਾ ਸਕਦਾ। ਯਥਾ :

*'ਮਃ ੫ ॥ ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥*
*ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥੩॥'*

*[ਮਾਰੂ ਡਖਣੇ ਵਾਰ ਮਹਲਾ ੫, ਅੰਗ—੧੧੦੦]*

ਵਾਲੀ ਹਾਲਤ ਹੋ ਗਈ।

*'ਬਿਛਰਤ ਏਕ ਪ੍ਰਾਨ ਹਿਰ ਲੇਹੀਂ।*
*ਮਿਲਤ ਏਕ ਦਾਰਨ ਦੁਖ ਦੇਹੀਂ।'* *[ਤੁਲਸੀ ਜੀ]*

ਜਿਵੇਂ ਦੀਪਕ ਦਾ ਮਿਲਾਪ ਪਤੰਗੇ ਦੀ ਜਾਨ ਲੈ ਲੈਂਦਾ ਹੈ ਤੇ ਪਾਣੀ ਦਾ ਵਿਛੋੜਾ ਮੱਛੀ ਨੂੰ ਤੜਫਾ ਮਾਰਦਾ ਹੈ। ਕਈਆਂ ਦੀ ਦਸ਼ਾ ਐਸੀ ਹੋ ਗਈ :

*'ਮਃ ੨ ॥ ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥'*

*[ਸਿਰੀਰਾਗੁ ਕੀ ਵਾਰ, ਅੰਗ—੮੩]*

ਸੰਤ ਜੀ ਦੇ ਚੜ੍ਹਾਈ ਕਰ ਜਾਣ ਤੋਂ ਸਿੰਘਾਂ ਦੀਆਂ ਸੱਤੇ ਸੁਧਾਂ ਭੁੱਲ ਗਈਆਂ। ਉਹਨਾਂ ਦੇ ਭਾ ਦਾ ਬ੍ਰਹਿਮੰਡ ਹੀ ਫਟ ਗਿਆ। ਉਹਨਾਂ ਦੇ ਧੀਰਜ ਦੀ ਧਰਤੀ ਟੁੱਟ ਗਈ। ਉਹਨਾਂ ਦੇ ਖ਼ਿਆਲਾਂ ਦਾ ਖ਼ੂਨ ਖੌਲਣ (ਖ਼ੂਨ ਦਾ ਦਬਾਅ ਵਧ ਜਾਣਾ) ਲੱਗ ਪਿਆ। ਉਹਨਾਂ ਦੀਆਂ ਆਸਾਂ ਦੇ ਦੀਵੇ ਬੁਝ ਗਏ। ਉਹਨਾਂ ਦੀਆਂ ਉਮੀਦਾਂ 'ਤੇ ਪਾਣੀ ਫਿਰ ਗਿਆ। ਉਹਨਾਂ ਦੇ ਚਾਵਾਂ ਦੇ ਚੱਪੂ ਟੁੱਟ ਗਏ। ਉਹਨਾਂ ਦੀ ਵਾਸ਼ਨਾ ਦੀ ਬੇੜੀ ਬੰਨੇ ਨਾਲ ਹੀ ਡੁੱਬ ਗਈ।

ਉਹਨਾਂ ਦੀ ਬੁੱਧੀ ਦਾ ਬੋਹਿਥ ਡੋਲਣ ਲੱਗ ਪਿਆ। ਉਹਨਾਂ ਦੀ ਚਾਤੁਰਤਾ ਚਕ੍ਰਿਤ ਹੋ ਗਈ। ਉਹਨਾਂ ਦੀ ਅਕਲ ਅਕਾਸ਼ਾਂ 'ਤੇ ਚਲੀ ਗਈ। ਉਹਨਾਂ ਦੀ ਸਿਆਣਪ ਸਿਫ਼ਰ ਬਣ ਕੇ ਰਹਿ ਗਈ। ਉਹਨਾਂ ਦੀ ਚੇਤਨਤਾ ਚੁਰਾਈ ਗਈ। ਉਹਨਾਂ ਦੀ ਹਰਿਆਵਲਤਾ ਹਰੀ ਗਈ। ਉਹਨਾਂ ਦੀ ਸੁੰਦਰਤਾ ਸੁੰਗੜ ਗਈ। ਉਹਨਾਂ ਦੀ ਤਾਜ਼ਗੀ ਤੁਰ ਗਈ। ਉਹਨਾਂ ਦੀ ਸੋਹਜਤਾ ਸੌਂ ਗਈ। ਉਹਨਾਂ ਦੀ ਕੋਮਲਤਾ ਕੁਰਲਾ ਉੱਠੀ। ਉਹਨਾਂ ਦੀਆਂ ਭਾਵਨਾਵਾਂ ਭੁਆਟਣੀਆਂ ਖਾਣ ਲੱਗ ਪਈਆਂ। ਉਹਨਾਂ ਦੀ ਚਿਤਵਣੀ ਚਿੰਤਾ ਵਿਚ ਬਦਲ ਗਈ। ਉਹਨਾਂ ਦਾ ਹੌਂਸਲਾ ਹਲਕਾ ਹੋ ਗਿਆ। ਉਹਨਾਂ ਦੀਆਂ ਹੋਸ਼ਾਂ ਹੰਭ ਗਈਆਂ। ਉਹਨਾਂ ਦੀ ਸਥਿਰਤਾ ਸਿਥਲ ਪੈ ਗਈ। ਉਹਨਾਂ ਦਾ ਹਿਰਦਾ ਹਿੱਲ ਗਿਆ। ਉਹਨਾਂ ਦਾ ਦਿਲ ਦਹਿਲ ਗਿਆ। ਉਹਨਾਂ ਦੇ ਚਿਹਰੇ ਦੀ ਲਾਲੀ ਲਟਕ ਗਈ। ਉਹਨਾਂ ਦਾ ਗੋਰਾ ਰੰਗ ਗੇਰੂ ਬਣ ਕੇ ਰਹਿ ਗਿਆ। ਉਹਨਾਂ ਦਾ ਪਿਆਰ ਪੀੜਾਂ ਵਿਚ ਪ੍ਰਵਿਰਤ ਹੋ ਗਿਆ। ਉਹਨਾਂ ਦੀ ਪ੍ਰੀਤ 'ਤੇ ਪੀਲੱਤਣ ਛਾ ਗਈ। ਉਹਨਾਂ ਦਾ ਦਿਲ ਦਰਿਆ ਬਣ ਕੇ ਵਗ ਤੁਰਿਆ। ਉਹਨਾਂ ਦੀਆਂ ਗੱਲ੍ਹਾਂ ਗਲੇਡੂ ਬਣ ਕੇ ਰਹਿ ਗਈਆਂ। ਉਹਨਾਂ ਦਾ ਚਾਅ ਚਾਕੂ ਨਾਲ ਚੀਰਿਆ ਗਿਆ। ਉਹਨਾਂ ਦਾ ਖਾਣਾ ਖ਼ੂਨ ਬਣ ਗਿਆ। ਉਹਨਾਂ ਦਾ ਪੀਣਾ ਪਾਕ ਬਣ ਗਿਆ। ਉਹਨਾਂ ਦਾ ਪਹਿਨਣਾ ਪੱਤਰੇ ਵਾਚ ਗਿਆ। ਉਹਨਾਂ ਦੇ ਹੁੰਗਾਰੇ ਹੂੰਘੇ ਬਣ ਗਏ। ਉਹਨਾਂ ਦੇ ਸੁਖ ਸੁਪਨਾ ਹੋ ਗਏ। ਉਹਨਾਂ ਦੇ ਪੁੰਨ ਪਤਾਲ ਵਿਚ ਧਸ ਗਏ। ਉਹਨਾਂ ਦੀ ਦਾਨਾਈ ਦੀਨਤਾ ਵਿਚ ਬਦਲ ਗਈ। ਉਹਨਾਂ ਦੀ ਜ਼ਬਾਨ ਜ਼ਬਤ ਹੋ ਗਈ। ਉਹਨਾਂ ਦੇ ਹੱਥ ਹਿੱਲਣੋਂ ਰਹਿ ਗਏ। ਉਹਨਾਂ ਦੀਆਂ ਅੱਖਾਂ ਹੰਝੂ ਬਣ ਕੇ ਵਗ ਤੁਰੀਆਂ। ਉਹਨਾਂ ਦੀ ਧੌਣ ਝੁਕ ਕੇ ਧੁੰਨੀ ਨਾਲ ਲੱਗ ਗਈ। ਉਹਨਾਂ ਦੀ ਕੰਡ ਵਿਚ ਕਮਾਨ ਤੋਂ ਵੀ ਵੱਧ ਵਿੰਗ ਪੈ ਗਿਆ। ਉਹਨਾਂ ਦਾ ਕੋਮਲ ਹਿਰਦਾ ਕੁਮਲਾ ਗਿਆ। ਉਹਨਾਂ ਦੇ ਨਰਗਸੀ ਨੇਤਰ ਧੁੰਦਲੇ ਪੈ ਗਏ। ਉਹਨਾਂ ਦੇ ਦੁਆਲੇ ਦੁੱਖ ਦੈਂਤ ਬਣ ਕੇ ਖਲੋ ਗਏ। ਉਹਨਾਂ ਦੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਉਹਨਾਂ ਦੇ ਸੁਪਨਿਆਂ ਦਾ ਸੰਸਾਰ ਸੁੰਨਾ ਹੋ ਗਿਆ। ਉਹਨਾਂ ਦੇ ਖ਼ਿਆਲਾਂ ਦੀਆਂ ਗੋਂਦਾਂ, ਗੁੰਦੀਆਂ ਹੋਈਆਂ ਗੋਂਦਾ, ਲੀਰਾਂ ਦੀ ਪਾਟੀ ਗੋਦੜੀ ਬਣ ਕੇ ਰਹਿ ਗਈਆਂ। ਉਹਨਾਂ ਦੇ ਦਰਿਆ ਦਿਲ ਵਿਚ ਉੱਠ ਰਹੀਆਂ ਚਾਵਾਂ ਤੇ ਮਲ੍ਹਾਰਾਂ ਦੀਆਂ ਤਰੰਗਾਂ ਬਰਫ਼ ਬਣ ਕੇ ਜੰਮ ਗਈਆਂ। ਉਹਨਾਂ ਦੀਆਂ ਮੌਲਿਕਤਾ ਵਿਚ ਮੌਲ ਰਹੀਆਂ ਖ਼ੁਸ਼ੀਆਂ ਦੀਆਂ ਕਰੂੰਬਲਾਂ ਨੂੰ ਮਾਨੋ ਉੱਤੋਂ ਹੀ ਕੋਈ ਮੁੱਛ ਕੇ ਲੈ ਗਿਆ। ਉਹਨਾਂ ਦੀਆਂ ਖ਼ੁਸ਼ੀਆਂ ਖ਼ੁਸ਼ਕਿਸਮਤੀ ਬਣਨ ਤੋਂ ਪਹਿਲਾਂ ਹੀ ਖੁੱਸ

ਗਈਆਂ। ਉਹਨਾਂ ਦਾ ਖੇੜੇ ਵਿਚ ਖਿੜਨਾ ਪੱਤਝੜ ਵਿਚ ਬਦਲ ਗਿਆ। ਉਹਨਾਂ ਦੇ ਫੁਰਨੇ ਫੋਕੇ ਫ਼ਾਇਰ ਬਣ ਕੇ ਰਹਿ ਗਏ। ਉਹਨਾਂ ਦੀ ਸੋਚਾਂ ਨਾਲ ਸੰਚੀ ਹੋਈ ਸਾਰੀ ਸਮੱਗਰੀ ਸਰਕ ਗਈ। ਉਹਨਾਂ ਦੇ ਖ਼ੁਸ਼ੀਆਂ ਮਨਾਉਣ ਵਾਲੇ ਖ਼ਿਆਲ ਟੁੱਟੇ ਹਾਰ ਦੇ ਹੀਰਿਆਂ ਵਾਂਗ ਪਹਿਲਾਂ ਹੀ ਖਿੱਲਰ ਗਏ। ਉਹਨਾਂ ਦੀ ਚੰਦਰਮਾ ਦੀ ਚਿੱਟੀ ਚਾਨਣੀ ਵਰਗੀ ਜ਼ਿੰਦਗੀ ਦੀ ਚਿੱਟੀ ਅਮਾਵਸ ਦੀ ਕਾਲੀ ਰਾਤ ਵਿਚ ਬਦਲ ਗਈ। ਉਹਨਾਂ ਨੂੰ ਸੋਹਲ ਫੁੱਲ ਅੱਗ ਦੇ ਸ਼ੋਹਲੇ (ਚੰਗਿਆੜੇ) ਬਣ ਕੇ ਟੱਕਰੇ।

ਕਿਉਂਕਿ ਜਿਸ ਮਹਾਂਪੁਰਖ ਨੂੰ ਉਹ ਸ਼ਰਬਤ ਦੀ ਤਰ੍ਹਾਂ ਸ਼ਾਂਤੀ ਦੇਣ ਵਾਲਾ ਸਮਝਦੇ ਸਨ, ਉਹ ਸਦਾ ਦੀ ਨੀਂਦ ਸੌਂ ਗਿਆ ਸੀ। ਉਹਨਾਂ ਨੂੰ ਸਾਰਾ ਸੰਸਾਰ, ਸੁੰਨਸਾਨ ਤੇ ਕਾਲੀ ਰਾਤ ਵਰਗਾ ਸਾਂ ਸਾਂ ਕਰਦਾ ਡਰਾਉਣਾ ਪ੍ਰਤੀਤ ਹੋ ਰਿਹਾ ਸੀ। ਹੁਣ ਉਹਨਾਂ ਨੂੰ ਸਮੁੰਦਰ ਵਰਗੇ ਡੂੰਘੇ ਸੰਸਾਰ ਦੀਆਂ ਘੁੰਮਣ-ਘੇਰੀਆਂ ਵਿਚ ਘੁਮੇਟਣੀਆਂ ਖਾ ਰਿਹਾਂ ਨੂੰ, ਸ਼ੁਭ ਸਿਖਿਆ ਦੇ ਕੇ ਪਾਰ ਲਾਉਣ ਵਾਲਾ ਕੋਈ ਵੀ ਨਹੀਂ ਸੀ ਦਿਸ ਰਿਹਾ। ਸਿੰਘਾਂ ਨੇ ਐਨਾ ਦੁੱਖ ਮੰਨਿਆ ਕਿ ਉਹਨਾਂ ਦੀ ਪੱਕੀ ਖੇਤੀਂ ਮਾਨੋ ਗੜਿਆਂ ਨੇ ਹੀ ਭੰਨ ਦਿੱਤੀ ਹੋਵੇ। ਉਹਨਾਂ ਨੂੰ ਪਿੱਛੇ ਪਰਤਣਾ ਸਮੁੰਦਰ ਤੋਂ ਪਾਰ ਹੋਣ ਵਰਗਾ ਔਖਾ ਹੋ ਗਿਆ। ਉਹਨਾਂ ਨੂੰ ਗ਼ਮਾਂ ਦੀਆਂ ਗੋਲੀਆਂ ਇੰਨੇ ਜ਼ੋਰ ਦੀ ਵੱਜੀਆਂ ਕਿ ਉਹ ਗੇੜਾ ਖਾ ਕੇ ਧੜੰਮ ਕਰਕੇ ਧਰਤੀ 'ਤੇ ਡਿੱਗ ਪਏ। ਉਹਨਾਂ ਦੀਆਂ ਹੋਸ਼ਾਂ ਹਿੱਲ ਕੇ ਦੁਨੀਆਂ ਤੋਂ ਦੂਰ ਚਲੀਆਂ ਗਈਆਂ।

ਉਹਨਾਂ ਨੇ ਹੋਸ਼ ਆਉਣ 'ਤੇ ਹੌਕਾ ਭਰ ਕੇ ਕਿਹਾ, ਤੁਹਾਡੇ ਮਿਲਾਪ ਦੀ ਅਸਫਲਤਾ ਦੇ ਕਾਰਨ ਸਾਡੇ ਵੱਡਮੁੱਲੇ ਦਿਲ ਦੇ ਪੱਤਰੇ ਉੱਤੇ ਦੁੱਖਾਂ ਅਤੇ ਕਲੇਸ਼ਾਂ ਦੀ ਮੈਲ ਲੱਗ ਗਈ ਹੈ। ਸਾਡਾ ਚਿੱਤ ਬਹੁਤ ਹੀ ਚਿੰਤਾਤੁਰ ਤੇ ਉਦਾਸ ਹੋ ਗਿਆ ਹੈ। ਇਸ ਦਿਲ ਚੀਰਵੀਂ ਅਤੇ ਜਾਨ-ਵਿੰਨ੍ਹਣੀ ਘਟਨਾ ਨੇ ਸਾਡੇ ਦਿਲਾਂ ਉੱਤੇ ਅਸਫਲਤਾ ਦੇ ਦਾਗ਼ ਪਾ ਦਿੱਤੇ ਹਨ। ਇਸ ਘਟਨਾ ਕਰਕੇ ਸਾਡਾ ਮਨੁੱਖੀ ਸੁਭਾਅ ਤੇ ਪੰਜ ਭੂਤਕ ਸਰੀਰ ਐਨਾ ਤਪ ਰਿਹਾ ਹੈ, ਜੋ ਵਰਨਣ ਦੀ ਸਮਰੱਥਾ ਤੋਂ ਬਾਹਰ ਹੈ। ਇਸ ਘਟਨਾ ਦੇ ਦੁੱਖ ਅਤੇ ਦਰਦ ਕਰਕੇ ਸਾਡੀਆਂ ਅੱਖਾਂ ਵਿਚ ਸੰਸਾਰ ਕਾਲਾ ਸਿਆਹ ਹੋ ਗਿਆ ਹੈ। ਸਮੇਂ ਦੇ ਗੇੜ ਦਾ ਦ੍ਰਿਸ਼ ਜਦ ਚੁਹਲ ਤੇ ਨਖ਼ਰੇ ਵਿਖਾ ਕੇ ਸਾਹਸ, ਹੌਂਸਲੇ ਅਤੇ ਜੇਰੇ ਦੀ ਪਰਖ ਕਰਨ ਲੱਗ ਜਾਵੇ ਤਾਂ ਕਿਸੇ ਵੀ ਆਦਮੀ ਨੂੰ ਚੰਗਾ ਨਹੀਂ ਲੱਗਦਾ। ਸਾਡੇ ਅੰਦਰ ਹਾਈਂ ਬਲ ਬਲ ਉੱਠਦੀਆਂ ਹਨ। ਪਰ ਕੀਤਾ ਕੀ ਜਾ ਸਕਦਾ ਹੈ। ਆਪਣੇ ਦਿਲ ਨੂੰ

ਹੌਂਸਲਾ, ਢਾਰਸ ਅਤੇ ਧੀਰਜ ਦੇਣ ਦੇ ਸਿਵਾਇ ਸਾਡੇ ਪਾਸ ਇਸ ਬੇਇਲਾਜ ਬੀਮਾਰੀ (ਮੌਤ) ਦਾ ਕੋਈ ਵੀ ਦਾਰੂ ਨਹੀਂ ਹੈ। ਇਸ ਘਟਨਾ ਨੇ ਸਾਨੂੰ ਗ਼ਮਾਂ ਦੇ ਭਾਰ ਥੱਲੇ ਦੱਬ ਦਿੱਤਾ ਹੈ। ਕਿਸੇ ਵੇਲੇ ਵੀ ਗਲ ਵਿਚ ਗਲੇਡੂ ਨਹੀਂ ਮੁੱਕਦੇ, ਅਤੇ ਅੱਖਾਂ ਦੇ ਅੱਥਰੂ ਨਹੀਂ ਸੁੱਕਦੇ।

ਕੁਝ ਸਿੰਘ ਗੁਰਦੁਆਰੇ ਜਾ ਕੇ ਚੌਪਈ ਸਾਹਿਬ ਦੇ ਪਾਠ ਤੇ ਅਰਦਾਸਾਂ ਕਰਨ ਲੱਗੇ। ਡਾਕਟਰ ਜੋਗਾ ਸਿੰਘ ਜੀ ਤੇ ਸਾਹਿਬ ਸਿੰਘ ਜੀ ਨੂੰ ਚੌਂਕ (ਮਹਿਤਾ) ਤੋਂ ਤੁਰੰਤ ਬੁਲਾਇਆ ਗਿਆ। ਉਹਨਾਂ ਨਬਜ਼ ਦੇਖ ਕੇ ਦੱਸਿਆ ਕਿ 'ਖ਼ਾਲਸਾ' ਜੀ ਸੱਚਖੰਡ ਗਮਨ ਕਰ ਗਏ ਹਨ। ਸਾਰੇ ਸਿੰਘਾਂ ਨੂੰ ਦੱਸਿਆ ਗਿਆ। ਇਹ ਦੁਖਦਾਇਕ ਖ਼ਬਰ ਪਿੰਡ ਮਹਿਤਾ ਵਿਚ ਅਤੇ ਚੁਗਿਰਦੇ ਇਲਾਕੇ ਵਿਚ ਤੇਜ਼ ਹਵਾ ਵਾਂਗ ਫੈਲ ਗਈ। ਹਜ਼ਾਰਾਂ ਸੰਗਤਾਂ ਵਾਹੋ-ਦਾਹੀ ਦਰਸ਼ਨਾਂ ਨੂੰ ਆਉਣ ਲੱਗ ਪਈਆਂ।

## ਪਤਾਲਪੁਰੀ ਵਿਖੇ ਸੰਤਾਂ ਦੇ ਸਰੀਰ ਦਾ ਇਸ਼ਨਾਨ ਤੇ ਸਸਕਾਰ

ਮਹਾਂਪੁਰਖਾਂ ਦਾ ਸਮਾਧੀ ਸਥਿਤ ਸਰੀਰ, ਖਿੜਿਆ ਚਿਹਰਾ, ਪਰ ਪ੍ਰਾਣ ਉਡਾਰੀ ਮਾਰ ਚੁੱਕੇ ਸਰੀਰ ਦਾ ਸਿੰਘਾਂ ਇਸ਼ਨਾਨ ਕਰਵਾਇਆ। ਬਸਤਰ ਬਦਲੇ, ਪਲੰਘ 'ਤੇ ਲਿਟਾ ਦਿੱਤਾ। ਕੋਲ ਗੁਰਬਾਣੀ ਦਾ ਪਾਠ ਤੇ ਕੀਰਤਨ ਉੱਚੇ ਆਸਣ 'ਤੇ ਹੁੰਦਾ ਰਿਹਾ। ਮਹਾਂਪੁਰਖਾਂ ਦੇ ਪਰਿਵਾਰ ਨੂੰ ਲਿਆਉਣ ਵਾਸਤੇ ਕਾਰ ਭੇਜੀ ਗਈ, ਜੋ ਰੁਦਰਪੁਰ ਦੇ ਨੇੜੇ ਡਿਬਡਿਬਾ ਫ਼ਾਰਮ (ਯੂ.ਪੀ.) ਵਿਚ ਹੈ। ਸਿੰਘ ਜਾਂਦੇ ਜਾਂਦੇ ਰਸਤੇ ਵਿਚ ਪਟਿਆਲੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਦਾਸ (ਲੇਖਕ) ਨੂੰ ਦੱਸ ਗਏ। ਸ੍ਰੀ ਅੰਮ੍ਰਿਤਸਰ ਸਾਹਿਬ ਭਾਈ ਬੂੜ ਸਿੰਘ ਤੇ ਭਾਈ ਹਰਚਰਨ ਸਿੰਘ ਭੇਜੇ। ਹਿਰਦੇ ਵੇਧਕ ਘਟਨਾ ਸੁਣ ਕੇ ਸੰਤ ਚੰਨਣ ਸਿੰਘ ਜੀ, ਸੰਤ ਫ਼ਤਹਿ ਸਿੰਘ ਜੀ, ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ, ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ, ਜਥੇਦਾਰ ਗਿਆਨੀ ਸਾਧੂ ਸਿੰਘ ਜੀ, ਜਥੇਦਾਰ ਮੋਹਣ ਸਿੰਘ ਤੁੜ ਆਦਿ ਮੁਖੀ ਸਿੰਘ ਤੁਰੰਤ ਮਹਿਤੇ ਪੁੱਜੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਰੇ ਸ਼ਹਿਰ ਵਿਚ ਇਸ਼ਤਿਹਾਰਾਂ ਰਾਹੀਂ ਖ਼ਬਰ ਦੇ ਦਿੱਤੀ, ਛੁੱਟੀ ਹੋ ਗਈ। ਸਿੱਖ ਕੌਮ ਦੇ ਮੁਖੀ ਤੁਰੰਤ ਪਿੰਡ ਮਹਿਤਾ ਪੁੱਜੇ। ਪ੍ਰੋਗਰਾਮ ਅਨੁਸਾਰ ਮਹਾਂਪੁਰਖਾਂ ਦਾ ਸਰੀਰ ਸ੍ਰੀ ਅੰਮ੍ਰਿਤਸਰ ਸਾਹਿਬ ਲਿਆਂਦਾ ਗਿਆ ਅਤੇ ਸਰੋਵਰ ਦੇ ਜਲ ਨਾਲ ਇਸ਼ਨਾਨ ਕਰਵਾਇਆ ਗਿਆ।



ਬਾਬਾ ਭਾਨ ਸਿੰਘ ਦੇ ਚੁਬਾਰੇ ਤੋਂ ਸੰਤਾਂ ਦਾ ਬਿਬਾਨ ਲਿਜਾਂਦੇ ਹੋਇ ਸੰਤ ਗਿ. ਕਰਤਾਰ ਸਿੰਘ ਜੀ ਖਾਲਸਾ ਅਤੇ ਜਥੇ ਦੇ ਹੋਰ ਸਾਰੇ ਮੁੱਖੀ ਸਿੰਘ



ਸੰਤ ਇੰਦਰ ਸਿੰਘ, ਸੰਤ ਅਜੈਬ ਸਿੰਘ, ਸੰਤ ਹਰਨਾਮ ਸਿੰਘ ਪਾਤਸ਼ਾਹ, ਸੰਤ ਗਿ. ਕਰਤਾਰ ਸਿੰਘ, ਗਿ. ਕ੍ਰਿਪਾਲ ਸਿੰਘ,
ਗਿ. ਸੁਰਜੀਤ ਸਿੰਘ ਸੋਧੀ ਅਤੇ ਲੇਖਕ ਸੰਤਾਂ ਦੇ ਸਰੀਰ ਪਾਸ ਭਿੰਡਰਾਂ ਵਿਖੇ

ਸਰੀਰ ਖੁੱਲ੍ਹੇ ਟਰੱਕ 'ਚ ਸਜਾ ਦਿੱਤਾ ਗਿਆ। ਹਜ਼ਾਰਾਂ ਸੰਗਤਾਂ ਨੇ ਦਰਸ਼ਨ ਕੀਤੇ। ਅੰਮ੍ਰਿਤਸਰ ਤੋਂ ਚਾਲੇ ਪਾ ਕੇ ਭਿੰਡਰੀਂ ਹੈੱਡ ਕੁਆਟਰ 'ਤੇ ਰਾਤ ਦਸ ਵਜੇ ਪੁੱਜੇ। ਰਸਤੇ ਵਿਚ ਹਜ਼ਾਰਾਂ ਸੰਗਤਾਂ ਨੇ ਸੜਕ 'ਤੇ ਦੋਹੀਂ ਪਾਸੀਂ ਖਲੋ ਕੇ ਦਰਸ਼ਨ ਕੀਤੇ। ਜਲੰਧਰ ਰੇਡੀਓ ਤੋਂ ਸ਼ਾਮ ਨੂੰ ਬਰਾਡਕਾਸਟ ਹੋਇਆ ਕਿ ਕੱਲ੍ਹ ਨੂੰ ਮਹਾਂਪੁਰਖਾਂ ਦੇ ਸਰੀਰ ਦਾ ਸਸਕਾਰ ਪਤਾਲਪੁਰੀ ਵਿਖੇ ਹੋਵੇਗਾ। ਰਾਤ ਮਹਾਂਪੁਰਖਾਂ ਦੇ ਸਰੀਰ ਕੋਲ ਭਿੰਡਰੀਂ ਕੀਰਤਨ ਹੁੰਦਾ ਰਿਹਾ। ਲੱਖ ਕੁ ਦਾ ਇਕੱਠ ਸੀ।

ਮਹਾਂਪੁਰਖਾਂ ਖ਼ੁਦ ਆਪ ਪਟਿਆਲੇ ਦਾਸ (ਪ੍ਰੀਤਮ ਸਿੰਘ) ਦੇ ਘਰ ਕਿਹਾ ਸੀ, "ਮੇਰੇ ਸਰੀਰ ਦਾ ਪਤਾਲਪੁਰੀ (ਕੀਰਤਪੁਰ ਸਾਹਿਬ) ਸਸਕਾਰ ਕਰਨਾ।" ਭਾਵੇਂ ਇਸ ਬਾਰੇ ਕੁਝ ਮੁਖੀ ਸਿੰਘਾਂ ਨੂੰ ਪਤਾ ਸੀ, ਪਰ ਫਿਰ ਵੀ ਬਹੁਤੇ ਸੰਤਾਂ, ਭਗਤਾਂ ਤੇ ਮੁਖੀਆਂ ਨੇ ਖਿੱਚ ਕੀਤੀ ਕਿ ਸਸਕਾਰ ਭਿੰਡਰੀਂ ਹੋਵੇ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਕਹਿਣ ਲੱਗੇ, "ਮਹਾਂਪੁਰਖਾਂ ਦਾ ਬਚਨ ਸਰੀਰ ਦੇ ਸਵਾਸਾਂ ਤਕ ਪੂਰਾ ਕਰਨ ਦਾ ਯਤਨ ਕਰਾਂਗਾ।" ਦਾਸ ਵੀ ਵਿਦਿਆਰਥੀਆਂ ਦੀਆਂ ਪੁਸਤਕਾਂ ਦੇ ਟਰੰਕ ਸੰਭਾਲ ਕੇ ਜਿਸ ਥਾਂ ਉੱਤਰ ਪ੍ਰਸ਼ਨ ਹੋ ਰਹੇ ਸਨ, ਆ ਗਿਆ। ਹੱਥ ਜੋੜ ਕੇ ਕਿਹਾ, "ਇਹ ਠੀਕ ਹੈ ਕਿ ਮਹਾਂਪੁਰਖਾਂ ਨੇ ਦਾਸ ਦੇ ਘਰ ਇਹ ਬਚਨ ਕੀਤਾ ਸੀ ਕਿ ਉਹਨਾਂ ਦੇ ਸਰੀਰ ਦਾ ਸਸਕਾਰ ਪਤਾਲਪੁਰੀ ਵਿਖੇ ਕੀਤਾ ਜਾਵੇ। ਜੇ ਤਾਂ ਮਹਾਂਪੁਰਖਾਂ ਦੇ ਬਚਨਾਂ 'ਤੇ ਨਿਸਚਾ ਹੈ ਅਤੇ ਆਗਿਆਕਾਰ ਵਿਦਿਆਰਥੀ ਹਾਂ ਤਾਂ ਫਿਰ ਵਾਦ-ਵਿਵਾਦ ਕਰਨਾ ਠੀਕ ਨਹੀਂ।"

ਕੀਰਤਪੁਰ ਸਾਹਿਬ ਜਾਣ ਦਾ ਫ਼ੈਸਲਾ ਹੋ ਗਿਆ। ਅਗਲੇ ਦਿਨ ਸੰਗਤਾਂ ਨੇ ਇਸ਼ਨਾਨ ਕੀਤਾ। ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਦਾ ਭੋਗ ਪਿਆ। ਠੀਕ ਅੱਠ ਵਜੇ ਉਸੇ ਟਰੱਕ 'ਤੇ ਸੰਤਾਂ ਦਾ ਸਰੀਰ ਸਜਾ ਦਿੱਤਾ ਗਿਆ। ਪੰਜ ਸ੍ਰੀ ਅਖੰਡ ਪਾਠਾਂ ਦੇ ਆਰੰਭ ਦੀ ਅਰਦਾਸ ਕਰ ਕੇ ਕੀਰਤਪੁਰ ਸਾਹਿਬ ਨੂੰ ਚਾਲੇ ਪਾਏ। ਬੱਸਾਂ, ਟਰੱਕਾਂ, ਜੀਪਾਂ, ਟਰਾਲੀਆਂ ਦਾ ਛੇ ਮੀਲ ਲੰਬਾ ਜਲੂਸ ਦੀ ਸ਼ਕਲ ਦਾ ਇਕੱਠ, ਮੋਗੇ, ਅਜੀਤ ਵਾਲ, ਜਗਰਾਉਂ ਵਿਚ ਦੀ ਜਾ ਰਿਹਾ ਸੀ। ਚੁਗਿਰਦੇ ਨਗਰਾਂ ਦੇ ਲੋਕ ਸੱਜਲ ਨੇਤਰਾਂ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਸੜਕ 'ਤੇ ਆ ਕੇ ਦਰਸ਼ਨ ਕਰਦੇ ਰਹੇ। ਜਗਰਾਉਂ ਤੋਂ ਅੱਗੇ ਚਾਰ ਪੰਜ ਮੀਲ 'ਤੇ ਮਹਾਂਪੁਰਖਾਂ ਦਾ ਪਰਿਵਾਰ ਯੂ.ਪੀ. ਤੋਂ ਆ ਮਿਲਿਆ। ਜਿਸ ਵਿਚ ਸੰਤਾਂ ਦੀ ਸੁਪਤਨੀ ਮਾਤਾ ਕਿਸ਼ਨ ਕੌਰ ਅਤੇ ਸੰਤਾਂ ਦੇ ਸਪੁੱਤਰ ਭਾਈ ਕਰਤਾਰ ਸਿੰਘ, ਭਾਈ ਭਗਵਾਨ ਸਿੰਘ, ਸੰਤਾਂ ਦੀਆਂ ਦੋਵੇਂ ਨੂੰਹਾਂ ਬੀਬੀ



ਸੰਤ ਚੰਨਣ ਸਿੰਘ ਜੀ, ਸੰਤ ਗਿ. ਕਰਤਾਰ ਸਿੰਘ ਜੀ, ਬਾਬਾ ਠਾਕੁਰ ਸਿੰਘ ਜੀ ਅਤੇ ਸੰਤਾਂ ਦੇ ਭੁਜੰਗੀ ਸੰਤਾਂ ਦੇ ਸਰੀਰ ਪਾਸ

ਸਮਸ਼ੇਰ ਕੌਰ, ਬੀਬੀ ਸੁਰਜੀਤ ਕੌਰ ਸੰਤਾਂ ਦੇ ਪੋਤਰਿਆਂ ਸਮੇਤ ਸਾਰੇ ਪਰਿਵਾਰ ਨੇ ਸੱਜਲ ਨੇਤਰਾਂ ਸਹਿਤ ਦਰਸ਼ਨ ਕੀਤੇ। ਸੰਤਾਂ ਦੇ ਆਪਣੇ ਅਖਾੜੇ ਪਿੰਡ ਦੀਆਂ ਵੈਰਾਗ 'ਚ ਬੇਸੁੱਧ ਹੋਈਆਂ ਸੰਗਤਾਂ ਨੇ ਵੀ ਦਰਸ਼ਨ ਕੀਤੇ। ਉਸ ਵਕਤ ਪੰਜ ਮਿੰਟ ਜਲੂਸ ਰੁਕਿਆ। ਪਰਿਵਾਰ ਪਾਸੋਂ ਸੰਤਾਂ ਦਾ ਵਿਛੋੜਾ ਨਾ ਸਹਿ ਸਕਣ ਵਾਲਾ ਸੀ। ਸਾਰੀ ਸੰਗਤ ਅਤੇ ਮਾਨੋ ਦਰੱਖ਼ਤ, ਪੰਛੀ, ਧਰਤੀ, ਕਰੁਣਾ ਰਸ ਬਣ ਗਏ। ਜਲੂਸ ਫਿਰ ਤੁਰ ਪਿਆ। ਜਲੂਸ ਮੁੱਲਾਂਪੁਰ ਪਹੁੰਚਣ 'ਤੇ ਬੋਪਾਰਾਇ ਅਤੇ ਚੁਗਿਰਦੇ ਦੀਆਂ ਸੰਗਤਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਦਰਸ਼ਨ ਕੀਤੇ। ਲੁਧਿਆਣਾ ਆਦਿਕ ਸ਼ਹਿਰਾਂ, ਨਗਰਾਂ ਵਿਚ ਦੀ ਹੁੰਦਾ ਹੋਇਆ ਇਹ ਵੈਰਾਗਮਈ ਜਲੂਸ ਸ਼ਾਮ ਢਾਈ ਤਿੰਨ ਵਜੇ ਗੁਰਦੁਆਰਾ ਪਤਾਲਪੁਰੀ (ਕੀਰਤਪੁਰ ਸਾਹਿਬ) ਪਹੁੰਚਿਆ।

ਪੰਜਾਬ ਦਾ ਮੁੱਖ ਮੰਤਰੀ ਸ. ਗੁਰਨਾਮ ਸਿੰਘ ਸਾਰੀ ਵਜ਼ਾਰਤ ਨਾਲ ਪੁੱਜਿਆ ਹੋਇਆ ਸੀ। ਪੰਜਾਬ ਦਾ ਸਾਰਾ ਸਾਧੂ ਸਮਾਜ, ਸਾਰੇ ਸ਼ਹਿਰਾਂ ਤੋਂ ਅਤੇ ਦਿੱਲੀ ਤੋਂ ਬੱਸਾਂ ਟਰੱਕਾਂ ਰਾਹੀਂ ਸੰਗਤਾਂ ਲੱਖਾਂ ਦੀ ਗਿਣਤੀ ਵਿਚ ਪੁੱਜੀਆਂ ਸਨ। ਸਭ ਸੰਗਤਾਂ ਨੇ ਸੰਤਾਂ ਦੇ ਅੰਤਿਮ ਦਰਸ਼ਨ ਕੀਤੇ। ਬਹੁਤ ਵੱਡਾ ਪੰਡਾਲ ਸੱਜਿਆ ਸੀ। ਸਪੀਕਰ ਲੱਗੇ ਹੋਏ ਸਨ ਤੇ ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਤੇ ਸਾਰਾ ਸਟਾਫ਼, ਮੁਖੀ ਕਰਮਚਾਰੀ ਕਰ ਰਹੇ ਸਨ।

ਪਤਾਲਪੁਰੀ ਦੇ ਨਾਲ ਚੱਲਦੇ ਸਤਲੁਜ ਦੇ ਪਾਣੀ ਨਾਲ ਮਹਾਂਪੁਰਖਾਂ ਦੇ ਸਰੀਰ ਦਾ ਇਸ਼ਨਾਨ ਕਰਵਾਇਆ ਗਿਆ। ਨਵੇਂ ਬਸਤਰ ਤੇ ਕਕਾਰ ਪਹਿਨਾ ਕੇ ਬਾਹਰ ਵਾਰ ਸਰੀਰ ਸਜਾ ਦਿੱਤਾ। ਸਾਰੇ ਮੁਖੀਆਂ ਵੱਲੋਂ, ਸਾਧੂ ਸਮਾਜ ਵੱਲੋਂ, ਪੰਜਾਂ ਤਖ਼ਤਾਂ ਵੱਲੋਂ, ਸੰਗਤਾਂ ਵੱਲੋਂ, ਮੁੱਖ ਮੰਤਰੀ ਤੇ ਸਾਰੇ ਲੀਡਰਾਂ ਵੱਲੋਂ ਫੁੱਲਾਂ ਦੇ ਹਾਰ ਭੇਟਾ ਕੀਤੇ ਗਏ। ਚਿਤਾ ਲਈ ਚੰਦਨ ਦੀਆਂ ਲੱਕੜਾਂ, ਚੰਦਨ ਬੂਰਾ, ਦੇਸੀ ਘਿਉ ਦੇ ਪੀਪੇ ਅਤੇ ਹੋਰ ਬਹੁਤ ਸੁਗੰਧਿਤ ਸਮੱਗਰੀ ਲਿਆਂਦੀ ਗਈ ਸੀ। ਨਾਲ ਨਾਲ ਸੰਗਤਾਂ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰ ਰਹੀਆਂ ਸਨ। ਸਾਰੇ ਮੁਖੀਆਂ ਵੱਲੋਂ ਦੁਸ਼ਾਲੇ ਭੇਟ ਕੀਤੇ ਗਏ। ਮਹਾਂਪੁਰਖਾਂ ਦਾ ਸਰੀਰ ਸਤਿਕਾਰ ਨਾਲ ਚਿਤਾ 'ਤੇ ਟਿਕਾ ਦਿੱਤਾ। ਵੱਡੇ ਪੰਡਾਲ ਵਿਚ ਵੈਰਾਗਮਈ ਕੀਰਤਨ ਹੋ ਰਿਹਾ ਸੀ। ਅਰਦਾਸ ਕੀਤੀ ਤੇ ਚਿਖਾ ਨੂੰ ਅੱਗ ਸੰਤਾਂ ਦੇ ਸਪੁੱਤਰ ਭਾਈ ਕਰਤਾਰ ਸਿੰਘ ਜੀ ਤੇ ਭਾਈ ਭਗਵਾਨ ਸਿੰਘ ਜੀ ਵੱਲੋਂ ਲਗਾਈ ਗਈ। ਸਰਕਾਰ ਵੱਲੋਂ ਪੁਲਿਸ ਨੇ ਬੰਦੂਕਾਂ



ਜਥੇਦਾਰ ਕਪੂਰ ਸਿੰਘ ਸੁਧਾਰ, ਸੰਤ ਗਿ. ਕਰਤਾਰ ਸਿੰਘ ਜੀ ਅਤੇ ਲੇਖਕ ਸੰਤਾਂ ਦੇ ਸਰੀਰ ਪਾਸ



ਮੁੱਖ ਮੰਤਰੀ ਗੁਰਨਾਮ ਸਿੰਘ, ਆਤਮਾ ਸਿੰਘ, ਜਗਦੇਵ ਸਿੰਘ ਤਲਵੰਡੀ, ਭਗਤ ਸਿੰਘ ਫਰੀਦਕੋਟ ਸੰਤ ਚੰਨਣ ਸਿੰਘ ਆਦਿ ਸੰਤਾਂ ਨੂੰ ਅੰਤਮ ਸਮੇਂ ਫੁੱਲ ਮਾਲਾ ਭੇਟ ਕਰਦੇ ਹੋਏ ।



ਭਾਈ ਗੁਰਮੁਖ ਸਿੰਘ ਉੜੀਸਾ ਦਾ ਸੰਤਾਂ ਦੀ ਬਲਦੀ ਚਿਖਾ 'ਚ ਛਾਲ ਮਾਰਨ ਦਾ ਦ੍ਰਿਸ਼

ਲਟੀਆਂ ਕਰ ਕੇ ਵੈਰਾਗਮਈ ਮਾਤਮੀ ਧੁਨ ਗਾਈ। ਸ਼ਾਹੀ ਸਨਮਾਨਾਂ ਨਾਲ
ਗੁਰਮਤਿ ਮਰਯਾਦਾ ਨਾਲ ਅੰਤਮ ਸਸਕਾਰ ਕੀਤਾ ਗਿਆ। ੧੬ ਹਾੜ
ਮਤ ੨੦੨੬ ਮੁਤਾਬਕ ੨੯ ਜੂਨ ੧੯੬੯ ਈਸਵੀ ਸ਼ੁਕਰਵਾਰ ਸ਼ਾਮ ਦੇ
ਜ ਵਜੇ ਦੇ ਕਰੀਬ ਸਸਕਾਰ ਕੀਤਾ ਗਿਆ। ਇਉਂ :

*'ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।*
*ਸਚੀ ਦਰਗਹ ਜਾਇ ਸਚਾ ਪਿੜੁ ਮਲਿਆ।'*

*[ਭਾਈ ਗੁਰਦਾਸ ਜੀ, ਵਾਰ–੧੯, ਪਉੜੀ–੧੪]*

ਪੂਰੀ ਚਿਖਾ ਦੇ ਚੌਗਿਰਦੇ ਅਗਨੀ ਫੈਲ ਗਈ, ਉਸ ਸਮੇਂ ਕੀਰਤਨ
ਹਿਲੇ ਦਾ ਪਾਠ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਕੀਤਾ।
ਰਦਾਸ ਹੋਈ, ਲੱਖਾਂ ਪ੍ਰੇਮੀਆਂ ਦੇ ਨੇਤਰਾਂ ਵਿਚੋਂ ਜਲ ਛਮ ਛਮ ਜਾ ਰਿਹਾ
। ਸੰਗਤਾਂ ਦਾ ਵੈਰਾਗ ਝੱਲਿਆ ਨਹੀਂ ਸੀ ਜਾਂਦਾ।

## ਾਈ ਗੁਰਮੁਖ ਸਿੰਘ ਉੜੀਸਾ ਵੱਲੋਂ ਚਿਖਾ 'ਚ ਛਾਲ ਮਾਰਨੀ

ਮਹਾਂਪੁਰਖਾਂ ਦੀ ਚਿਖਾ ਦੇ ਚੌਗਿਰਦੇ ਮੁਖੀ ਵਿਦਿਆਰਥੀ ਛੋਟੀਆਂ
ੀਆਂ ਇਧਰ ਉੱਧਰ ਡਿੱਗਦੀਆਂ ਲੱਕੜਾਂ ਨੂੰ ਚਿਖਾ ਵਿਚ ਸੁੱਟਣ ਦਾ
ਮ ਕਰਦੇ ਫਿਰ ਰਹੇ ਸਨ ਕਿ ਅਚਾਨਕ ਹੀ ਇਕ ਦੁਖਦਾਈ ਭਾਣਾ
ਰਤ ਗਿਆ। ਸੰਤਾਂ ਦੇ ਸੱਚੇ-ਸੁੱਚੇ ਪਰਮ ਸੇਵਕ, ਨਾਮ ਬਾਣੀ ਵਿਚ
ਤ ਰਹਿਣ ਵਾਲੇ, ਭਾਈ ਗੁਰਮੁਖ ਸਿੰਘ ਜੀ ਉੜੀਸਾ ਨੇ ਸੰਤਾਂ ਦੇ
ਾਂ ਨਾਲ ਬਲ ਰਹੇ ਅੰਗੀਠੇ ਵਿਚ ਛਾਲ ਮਾਰ ਦਿੱਤੀ ਅਤੇ ਸੰਤਾਂ
ਸਰੀਰ ਉੱਪਰ ਦੀ ਜੱਫਾ ਪਾ ਲਿਆ। ਸਿੰਘ ਚਿਖਾ ਵੱਲ ਭੱਜੇ, ਹਾਹਾਕਾਰ
ਗਈ। ਲਾਗੇ ਖੜ੍ਹੇ ਸਿੰਘਾਂ ਨੇ ਉਸ ਨੂੰ ਬਚਾਉਣ ਦਾ ਬਹੁਤ ਯਤਨ
ਤਾ, ਪਰ ਕੋਈ ਵੀ ਯਤਨ ਕਾਰਗਰ ਸਿੱਧ ਨਾ ਹੋਇਆ। ਅੱਗ ਬੁਝਾਉਣ
ਲੀ ਸਰਕਾਰੀ ਗੱਡੀ ਵੀ ਪੁੱਜ ਗਈ। ਪੁਲਿਸ ਦੇ ਕਰਮਚਾਰੀ, ਮਹਾਂਪੁਰਖਾਂ
ਵਿਦਿਆਰਥੀ, ਹੋਰ ਕੁਝ ਸ਼ਰਧਾਲੂ ਮੁਖੀ ਕੋਲ ਸਨ। ਏਨੇ ਚਿਰ ਵਿਚ
ਈ ਗੁਰਮੁਖ ਸਿੰਘ ਤੇਜ਼ ਅੱਗ ਵਿਚ ਝੁਲਸ ਚੁੱਕਾ ਸੀ। ਦਾੜ੍ਹਾ ਤੇ
ਬਸਤਰ ਸੜ ਚੁੱਕੇ ਸਨ, ਦਸਤਾਰ ਨੂੰ ਅਗਨੀ ਸਾੜ ਰਹੀ ਸੀ।
ਗੋਂ ਸਿਰ ਉੱਚਾ ਚੁੱਕਿਆ ਹੋਇਆ ਸੀ। ਬਾਹਰ ਕੱਢਣ ਨਾਲ ਬਚਣ
ਕੋਈ ਆਸ ਨਹੀਂ ਸੀ। ਪਰ ਗੁਰੂ ਕੇ ਪਿਆਰੇ ਦਾ ਐਸਾ ਪ੍ਰੇਮ ਸੀ,
ਤੜਫਿਆ, ਨਾ ਹਾਏ ਕੀਤੀ, ਨਾ ਸੀ ਕੀਤੀ। ਸੰਤ ਗਿਆਨੀ ਕਰਤਾਰ
ਘ ਜੀ 'ਖ਼ਾਲਸਾ' ਨੇ ਜੈਕਾਰਾ ਬੁਲਾ ਕੇ ਕਿਹਾ, "ਸਿੰਘੋ! ਹੁਣ ਬਾਹਰ

ਕੱਢਣ ਦਾ ਕੋਈ ਫ਼ਾਇਦਾ ਨਹੀਂ ਹੋਣਾ। ਇਹ ਗੜਵਈ ਬਣ ਕੇ ਸੰਤਾਂ ਨਾਲ ਸੱਚਖੰਡ ਚਲਾ ਗਿਆ ਹੈ। ਇਸ ਨੇ ਇਹ ਸ੍ਰੀ ਮੁੱਖਵਾਕ ਸੱਚ ਕਰ ਕੇ ਦਿਖਾ ਦਿੱਤਾ ਹੈ:

*'ਮਃ ੨ ॥ ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥'*

*[ਸਿਰੀਰਾਗੁ ਕੀ ਵਾਰ, ਅੰਗ–੮੩]*

## ਜੀਵਨ—ਭਾਈ ਗੁਰਮੁਖ ਸਿੰਘ ਜੀ ਉੜੀਸਾ

ਭਾਈ ਗੁਰਮੁਖ ਸਿੰਘ ਉੜੀਸਾ, ਭਾਰਤ ਦੇ ਉੜੀਸਾ ਪ੍ਰਾਂਤ ਦੇ ਹਿੰਦੂ ਘਰਾਣੇ ਦਾ ਜੰਮਪਲ ਸੀ। ਗ਼ਰੀਬੀ ਕਾਰਨ ਛੋਟੀ ਉਮਰੇ ਕਲਕੱਤੇ ਆ ਕੇ ਛੋਟੀ-ਮੋਟੀ ਨੌਕਰੀ ਕਰਨ ਲੱਗ ਪਿਆ। ਪਿਛਲੇ ਜਨਮਾਂ ਦੇ ਸੰਸਕਾਰ ਕਰਕੇ ਗੁਰਦੁਆਰਾ ਜਗਤ ਸੁਧਾਰ ਦਰਸ਼ਨ ਕਰਨੇ ਅਤੇ ਹੋਰਨਾਂ ਗੁਰੂ ਘਰਾਂ ਵਿਚ ਜਾ ਕੇ ਵੀ ਪ੍ਰੇਮ ਨਾਲ ਲੰਗਰ ਦੇ ਬਰਤਨ ਮਾਂਜਣ ਦੀ ਸੇਵਾ ਕਰੀ ਜਾਣੀ। ਹੌਲੀ ਹੌਲੀ ਕਲਕੱਤੇ ਸਾਧੂਆਂ ਦੇ ਦਰਸ਼ਨ ਕਰਦੇ ਰਹਿਣ ਨਾਲ ਤੇ ਸੰਤ ਅਜਾਇਬ ਸਿੰਘ ਜੀ ਦਾ ਰਸ ਭਰਿਆ ਕੀਰਤਨ ਕਥਾ ਸੁਣ ਕੇ, ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੇ ਅਮੋਲਕ ਬਚਨ ਅਤੇ ਹੋਰਨਾਂ ਮਹਾਂਪੁਰਖਾਂ ਦੇ ਦਰਸ਼ਨ ਕਰ ਕੇ ਅਤੇ ਗੁਰਮਤਿ ਦੇ ਭਿੱਜੇ ਬਚਨ ਸੁਣ ਸੁਣ ਕੇ ਗੁਰਮੁਖ ਸਿੰਘ ਦਾ ਮਨ ਸਿੱਖੀ ਵੱਲ ਪ੍ਰੇਰਿਆ ਗਿਆ। ਮੋਨੇ ਤੋਂ ਕੇਸ ਰੱਖ ਲਏ। ਹੁਣ ਫੈਕਟਰੀ ਦੀ ਨੌਕਰੀ ਤੋਂ ਬਾਅਦ ਵਾਧੂ ਸਮਾਂ ਆ ਕੇ ਲੰਗਰ ਤੇ ਸੰਗਤ ਦੀ ਸੇਵਾ ਕਰਕੇ ਮਨ ਪੂਰਾ ਰਸ਼ ਵਿਚ ਰਹਿਣ ਲੱਗ ਪਿਆ। ਏਨੇ ਕੁ ਸਮੇਂ ਵਿਚ ਸੰਗਤ ਦੇ ਪ੍ਰੇਮ ਤੇ ਮਹਾਨ ਉੱਦਮ ਕਰ ਕੇ ਦਮਦਮੀ ਟਕਸਾਲ ਦੇ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ੧੫੦ ਵਿਦਿਆਰਥੀਆਂ ਸਮੇਤ ਕਲਕੱਤੇ ਪੁੱਜੇ। ਜਗਤ ਸੁਧਾਰ ਗੁਰਦੁਆਰੇ ਕਥਾ ਕੀਰਤਨ ਦਾ ਪ੍ਰਵਾਹ ਚੱਲਿਆ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਦਰਸ਼ਨ ਕਰਦੀ। ੧੦੧ ਅਖੰਡ ਪਾਠਾਂ ਦੀ ਲੜੀ ਚੱਲ ਪਈ। ਸੇਵਾ ਦਾ ਮਹਾਨ ਕੁੰਭ ਆਰੰਭ ਹੋ ਗਿਆ। ਕਥਾ ਸਮੇਂ ਵਿਦਿਆਰਥੀਆਂ ਦਾ ਪੋਥੀਆਂ ਪ੍ਰਕਾਸ਼ ਕਰ ਕੇ ਕਥਾ ਸੁਣਨਾ, ਇਹ ਨਜ਼ਾਰਾ ਅਲੌਕਿਕ ਹੀ ਹੁੰਦਾ ਸੀ, ਜੋ ਕਥਨ ਤੋਂ ਬਾਹਰ ਹੈ। ਗੁਰਮੁਖ ਸਿੰਘ ਦਾ ਮਨ ਗੁਰਮਤਿ ਦੀ ਵਿਦਿਆ ਪੜ੍ਹਨ ਵਿਚ ਖਿੱਚਿਆ ਗਿਆ।

*'ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥*
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥'*

*[ਗਉੜੀ ਮਹਲਾ ੫, ਅੰਗ–੨੦੪]*

ਅਨੁਸਾਰ ਇਕ ਦਿਨ ਕੁਝ ਫਲ ਲੈ ਕੇ ਮਹਾਂਪੁਰਖਾਂ ਦੇ ਦਰਸ਼ਨ ਕੀਤੇ। ਦੋ ਹੱਥ ਜੋੜ ਕੇ ਚਰਨਾਂ 'ਤੇ ਸੀਸ ਰੱਖਣ ਲੱਗਾ। ਸੰਤਾਂ ਨੇ ਕਿਹਾ, "ਪ੍ਰੇਮੀਆ! ਮੱਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਟੇਕੀਦਾ ਹੈ, ਗੁਰੂ ਕੀ ਫ਼ਤਹਿ ਬੁਲਾਈਦੀ ਹੈ।"

ਕੋਲ ਹੀ ਬੈਠੇ ਕੁਝ ਕੁ ਪ੍ਰਬੰਧਕ ਸੱਜਣ ਕਹਿਣ ਲੱਗੇ, "ਮਹਾਂਪੁਰਖੋ! ਇਹ ਹਿੰਦੂ ਘਰਾਣੇ ਦਾ ਪ੍ਰੇਮੀ ਹੈ, ਕੇਸ ਅਜੇ ਹੁਣੇ ਹੀ ਆਪ ਜੀ ਦੀ ਕਥਾ ਦੇ ਅਸਰ ਕਰ ਕੇ ਰੱਖੇ ਹਨ। ਇਹਦੀ ਇੱਛਾ ਹੈ ਕਿ ਆਪ ਜੀ ਦੇ ਜਥੇ ਵਿਚ ਭਰਤੀ ਹੋ ਕੇ ਵਿਦਿਆ ਪੜ੍ਹੇ। ਇਹ ਬਹੁਤ ਪ੍ਰੇਮੀ ਹੈ, ਸੇਵਾ ਬਹੁਤ ਕਰਦਾ ਹੈ, ਸਾਰੀ ਸੰਗਤ ਇਹਦੀ ਸੇਵਾ 'ਤੇ ਖ਼ੁਸ਼ ਹੈ।"

ਸੰਤਾਂ ਕਿਹਾ, "ਅੰਮ੍ਰਿਤ ਛਕ ਕੇ ਗੁਰੂ ਵਾਲਾ ਬਣੇ, ਜਥੇ ਵਿਚ ਰਹਿਣ ਦੀਆਂ ਗੁਰਮਤਿ ਅਨੁਸਾਰ ਸ਼ਰਤਾਂ ਹਨ, ਜੇ ਉਹਨਾਂ ਨਿਯਮਾਂ ਵਿਚ ਰਹੇਗਾ ਤਾਂ ਜਥੇ 'ਚ ਵਿਦਿਆ ਪੜ੍ਹੇ।"

ਬੱਸ ਇਹ ਗੱਲ ਸੁਣ ਕੇ ਗੁਰਮੁਖ ਸਿੰਘ ਦੇ ਮਨ ਵਿਚ ਬਹੁਤ ਚਾਅ ਪੈਦਾ ਹੋਇਆ, ਅੰਮ੍ਰਿਤ ਪਾਨ ਕੀਤਾ। ਕਰਮ ਚੰਦ ਤੋਂ ਨਾਂ ਗੁਰਮੁਖ ਸਿੰਘ ਪੰਜ ਪਿਆਰਿਆਂ ਨੇ ਰੱਖਿਆ। ਸ਼ਾਮ ਨੂੰ ਸੰਤਾਂ ਨੇ ਦਾਸ (ਲੇਖਕ) ਨੂੰ ਬੁਲਾਇਆ ਤੇ ਹੁਕਮ ਕੀਤਾ, "ਇਹ ਪ੍ਰੇਮੀ ਹਿੰਦੂ ਘਰਾਣੇ ਦਾ ਹੈ, ਸਿੰਘ ਸੱਜ ਗਿਆ ਹੈ। ਜਥੇ ਵਿਚ ਭਰਤੀ ਹੋ ਕੇ ਵਿਦਿਆ ਪੜ੍ਹਨ ਦਾ ਸ਼ੌਂਕ ਹੈ। ਇਹਦਾ ਨਾਂ ਅੱਜ ਪੰਜ ਪਿਆਰਿਆਂ ਨੇ ਗੁਰਮੁਖ ਸਿੰਘ ਰੱਖਿਆ ਹੈ। ਤੂੰ ਜਥੇ ਦੇ ਸਿੰਘਾਂ ਦੀ ਲਿਸਟ ਵਿਚ ਇਹਦਾ ਨਾਮ ਦਰਜ ਕਰ ਲਈਂ। ਹੈ ਵੀ ਗੁਰਮੁਖ ਤੇ ਨਾਮ ਵੀ ਗੁਰਮੁਖ ਸਿੰਘ ਹੈ।"

ਕੋਲ ਹੀ ਬਾਬਾ ਲਾਹੌਰਾ ਸਿੰਘ ਜੀ ਬੈਠੇ ਸਨ। ਸੰਤਾਂ ਨੇ ਕਿਹਾ, "ਲਾਹੌਰਾ ਸਿੰਘ ਜੀ! ਇਹ ਪ੍ਰੇਮੀ ਹਿੰਦੀ ਸਕੂਲ ਵਿਚ ਪੜ੍ਹਿਆ ਹੈ ਤੇ ਗੁਰਮੁਖੀ ਦੇ ਅੱਖਰ ਵੀ ਪੜ੍ਹ ਲੈਂਦਾ ਹੈ। ਇਹਨੂੰ ਕੋਲ ਰੱਖ ਕੇ ਪੜ੍ਹਾਈ ਕਰਾਉਣੀ।"

ਜਥੇ ਵਿਚ ਭਰਤੀ ਹੋ ਕੇ ਬਾਬਾ ਲਾਹੌਰਾ ਸਿੰਘ ਜੀ ਪਾਸੋਂ, ਕਰਤਾਰ ਸਿੰਘ 'ਪ੍ਰੇਮੀ' ਪਾਸੋਂ ਤੇ ਕਿਸ਼ਨ ਸਿੰਘ ਜੀ ਪਾਸੋਂ ਵਿਦਿਆ ਪ੍ਰਾਪਤ ਕਰ ਕੇ ਹੌਲੀ ਹੌਲੀ ਅਖੰਡ ਪਾਠੀ ਬਣ ਗਿਆ। ਨਿੱਤਨੇਮ ਦੀਆਂ ਬਾਣੀਆਂ ਕੰਠ ਕਰ ਲਈਆਂ। ਪਰ ਜ਼ਿਆਦਾ ਰੁਚੀ ਸੇਵਾ ਤੇ ਸਿਮਰਨ ਵਿਚ ਹੋਣ ਕਰਕੇ

ਲੰਗਰ ਦੀ ਅਣਥੱਕ ਸੇਵਾ ਕਰਨੀ, ਦਾਲਾਂ ਸਬਜ਼ੀਆਂ ਬਣਾਉਣੀਆਂ। ਅੱਗ ਬਾਲਣ, ਆਟਾ ਗੁੰਨ੍ਹਣ, ਰੋਟੀਆਂ ਪਕਾਉਣ, ਭਾਂਡੇ ਮਾਂਜਣ ਤੇ ਲੰਗਰ ਵਰਤਾਉਣ ਆਦਿ ਦੀ ਹਰ ਪ੍ਰਕਾਰ ਦੀ ਸੇਵਾ ਬੜੇ ਚਾਅ, ਉਤਸ਼ਾਹ, ਉੱਦਮ, ਸ਼ਰਧਾ-ਪਿਆਰ, ਨਿਮਰਤਾ ਤੇ ਸਿਦਕ-ਦਿਲੀ ਨਾਲ ਕਰਦਾ ਰਿਹਾ।

## ਗੁਰਸਿੱਖੀ ਵਿਚ ਪ੍ਰਪੱਕਤਾ

ਗਿਆਨੀ ਜਸਵੰਤ ਸਿੰਘ ਜੀ ਭਗਤ ਦੇ ਭਰਾ ਸ. ਸੁਰਜੀਤ ਸਿੰਘ ਦਾਉਧਰ ਵਾਲੇ ਨੇ ਇਕ ਦਿਨ ਭਾਈ ਗੁਰਮੁਖ ਸਿੰਘ ਨੂੰ ਪੁੱਛਿਆ, "ਭਾਈ! ਉੜੀਸਾ ਵਿਚ ਤੇਰਾ ਕਿਹੜੇ ਜ਼ਿਲ੍ਹੇ ਵਿਚ ਪਿੰਡ ਹੈ?" ਤਾਂ ਭਾਈ ਸਾਹਿਬ ਨੇ ਦੱਸਿਆ, "ਉੜੀਸਾ ਦੀ ਪੁਰਾਣੀ ਰਾਜਧਾਨੀ ਕਟਕ ਜ਼ਿਲ੍ਹੇ ਦੀ ਸਬ-ਤਹਿਸੀਲ 'ਜਗਤ ਸਿੰਘ ਪੁਰ' ਤੋਂ ਅੱਗੇ ਦੋ ਨਦੀਆਂ ਲੰਘ ਕੇ ਮੇਰਾ ਪਿੰਡ ਹੈ। ਜੋ ਕਲਕੱਤੇ ਤੋਂ ੫੦੦ ਕਿਲੋਮੀਟਰ, ਜਗਨਨਾਥ ਮੰਦਰ ਤੋਂ ੯੦ ਕਿਲੋਮੀਟਰ, ਸਮੁੰਦਰ ਤੋਂ ੪੦ ਕਿਲੋਮੀਟਰ ਅਤੇ ਪਾਰਾਦੀਪ ਬੰਦਰਗਾਹ ਤੋਂ ੮੦ ਕਿਲੋਮੀਟਰ ਦੀ ਦੂਰੀ 'ਤੇ ਹੈ।" ਇਹ ਸੁਣ ਕੇ ਭਾਈ ਸੁਰਜੀਤ ਸਿੰਘ ਨੇ ਆਖਿਆ, "ਭਾਈ! ਆਪਣੇ ਪਿੰਡ ਦਾ ਨਾਮ ਤਾਂ ਤੂੰ ਮੈਨੂੰ ਦੱਸਿਆ ਹੀ ਨਹੀਂ। ਇਸ ਦਾ ਕੀ ਕਾਰਨ ਹੈ?" ਤਾਂ ਭਾਈ ਗੁਰਮੁਖ ਸਿੰਘ ਨੇ ਬੜੇ ਹੀ ਵੈਰਾਗ ਵਿਚ ਹੇਠ ਲਿਖੀ ਹੱਡ-ਬੀਤੀ ਸੁਣਾਈ, ਜਿਸ ਤੋਂ ਭਾਈ ਸਾਹਿਬ ਦਾ ਸਿੱਖੀ ਸਿਦਕ ਡੁੱਲ੍ਹ-ਡੁੱਲ੍ਹ ਪੈਂਦਾ ਹੈ:

"ਦਮਦਮੀ ਟਕਸਾਲ ਦੇ ੧੨ਵੇਂ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਜਥੇ ਪਾਸੋਂ ਜਦ ਕਲਗੀਧਰ ਦੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਤੇ ਬੇਨਤੀ ਕਰਨ ਤੋਂ ਜਥੇ ਵਿਚ ਵੀ ਮਹਾਂਪੁਰਖਾਂ ਨੇ ਭਰਤੀ ਕਰ ਲਿਆ। ਤਾਂ ਇਕ ਮਹੀਨੇ ਬਾਅਦ ਸੋਚਿਆ ਕਿ ਹੁਣ ਜਥੇ ਨਾਲ ਪੰਜਾਬ ਨੂੰ ਚਲੇ ਜਾਣਾ ਹੈ, ਫਿਰ ਪਤਾ ਨਹੀਂ ਕਦੋਂ ਮਿਲਾਪ ਹੋਵੇ, ਮਾਤਾ ਪਿਤਾ ਨੂੰ ਹੀ ਮਿਲ ਆਵਾਂ। ਇਹ ਵਿਚਾਰ ਕੇ ਦੋ ਨਦੀਆਂ ਲੰਘ ਕੇ ਪਿੰਡ ਪਹੁੰਚ ਗਿਆ। ਘਰ ਵਾਲੇ ਵੇਖ ਕੇ ਹੈਰਾਨ ਹੋ ਗਏ। ਕਹਿਣ ਲੱਗੇ, "ਕਰਮ ਚੰਦ! ਤੂੰ ਕੇਸ ਰੱਖ ਕੇ ਮੁਸਲਮਾਨ ਹੋ ਗਿਆ ਹੈਂ। ਸਾਡੇ ਚੌਂਕੇ ਨਾ ਚੜ੍ਹੀਂ।"* ਮੈਂ ਕਿਹਾ, "ਮੈਂ ਸਿੰਘ ਬਣ ਗਿਆ ਹਾਂ, ਮੁਸਲਮਾਨ ਨਹੀਂ ਬਣਿਆ।" ਪਰ ਸਾਰਾ ਪਰਿਵਾਰ ਬਹੁਤ ਗੁੱਸੇ ਵਿਚ ਸੀ। ਪਰਿਵਾਰ ਨੇ ਆਪਸ ਵਿਚ ਸਲਾਹ

---

*ਕਿਉਂਕਿ ਉਸ ਇਲਾਕੇ ਵਿਚ ਹਿੰਦੂ ਕੇਸ ਕੱਟਦੇ ਹਨ ਅਤੇ ਮੁਸਲਮਾਨ ਕੇਸ ਦਾੜ੍ਹਾ ਰੱਖਦੇ ਹਨ।

ਕੀਤੀ ਕਿ ਜਦੋਂ ਰਾਤ ਨੂੰ ਕਰਮ ਚੰਦ ਸੌਂ ਜਾਵੇਗਾ ਤਾਂ ਜਬਰਦਸਤੀ ਕੇਸ ਕੱਟ ਦੇਵਾਂਗੇ।

ਮੇਰੀ ਵੱਡੀ ਭਰਜਾਈ ਜੋ ਧਾਰਮਿਕ ਖ਼ਿਆਲਾਂ ਦੀ ਸੀ, ਮਾਤਾ ਪਿਤਾ ਰਾਹੀਂ ਸਿੱਖਾਂ ਦਾ ਪਤਾ ਸੀ। ਉਸ ਨੇ ਦੱਸ ਦਿੱਤਾ ਕਿ ਕਰਮ ਚੰਦ! ਤੇਰੇ ਭਰਾਵਾਂ ਨੇ ਅੱਜ ਰਾਤ ਨੂੰ ਤੇਰੇ ਸੁੱਤੇ ਪਿਆਂ ਕੇਸ ਕੱਟ ਦੇਣੇ ਹਨ। ਅੱਗੇ ਹੁਣ ਤੂੰ ਸੋਚ ਲੈ। ਇਹ ਸੁਣ ਕੇ ਮੈਂ ਰਾਤ ਦਾ ਪ੍ਰਸ਼ਾਦਾ ਛਕਣ ਤੋਂ ਬਾਅਦ ਚੋਰੀ ਘਰੋਂ ਨਿਕਲ ਤੁਰਿਆ। ਦੋ ਨਦੀਆਂ ਆਪੇ ਬੇੜੀਆਂ ਚਲਾ ਕੇ ਪਾਰ ਕੀਤੀਆਂ ਤੇ ਉਥੋਂ 'ਜਗਤ ਸਿੰਘ ਪੁਰੇ' ਪਹੁੰਚ ਗਿਆ। ਉਥੋਂ ਗੱਡੀ 'ਤੇ ਬੈਠ ਕੇ ਝਟਪਟ ਕਲਕੱਤੇ ਸੰਤਾਂ ਕੋਲ ਜਥੇ ਵਿਚ ਆ ਗਿਆ।

ਸੁਰਜੀਤ ਸਿੰਘ ਜੀ! ਉਸ ਦਿਨ ਤੋਂ ਹੀ ਮਨ ਨੇ ਫ਼ੈਸਲਾ ਕਰ ਲਿਆ ਕਿ ਸੰਤ ਜੀ ਹੀ ਮੇਰੇ ਮਾਤਾ-ਪਿਤਾ ਹਨ ਤੇ ਸਿੰਘ ਹੀ ਮੇਰੇ ਭਰਾ ਹਨ। ਪਿੰਡ ਦਾ ਨਾਂ ਹਮੇਸ਼ਾਂ ਹਮੇਸ਼ਾਂ ਲਈ ਮਨ 'ਚੋਂ ਵਿਸਾਰ ਦਿੱਤਾ ਹੈ। ਜਦੋਂ ਮੈਂ ਜਥੇ ਵਿਚ ਭਰਤੀ ਹੋਇਆ ਸੀ, ਉਦੋਂ ਗਿਆਨੀ ਪ੍ਰੀਤਮ ਸਿੰਘ ਲਿਖਾਰੀ ਨੇ ਵੀ ਮੇਰੇ ਪਾਸੋਂ ਰਜਿਸਟਰ 'ਚ ਲਿਖਣ ਲਈ ਪਿੰਡ ਦਾ ਨਾਂ ਪੁੱਛਿਆ ਸੀ, ਪਰ ਮੈਂ ਉਹਨਾਂ ਨੂੰ ਵੀ ਨਹੀਂ ਸੀ ਦੱਸਿਆ।"

ਇਉਂ ਭਾਈ ਗੁਰਮੁਖ ਸਿੰਘ ਸਦਾ ਹੀ ਵੈਰਾਗ ਤੇ ਪ੍ਰੇਮ ਵਿਚ ਵਿਚਰਦਾ। ਆਪਣੇ ਆਪ ਵਿਚ ਮਸਤ ਰਹਿੰਦਾ ਹੋਇਆ ਸੇਵਾ ਸਿਮਰਨ ਵਿਚ ਜੁਟਿਆ ਰਹਿੰਦਾ।

ਜਦੋਂ ਤੋਂ ਸੰਤਾਂ ਦਾ ਸਰੀਰ ਢਿੱਲਾ ਹੋਇਆ, ਤਦੋਂ ਤੋਂ ਸੰਤਾਂ ਦੀ ਮੁੱਠੀ-ਚਾਪੀ ਵੀ ਕਰਦਾ ਰਿਹਾ। ਗਰਮੀ ਵਿਚ ਪੱਖਾ ਝੱਲਣ ਦੀ ਸੇਵਾ ਕਰਦਾ। ਜ਼ਿਆਦਾ ਤਰ ਉਸ ਸਮੇਂ ਸੰਤਾਂ ਦੀ ਸੇਵਾ ਵਿਚ ਹਾਜ਼ਰ ਹੁੰਦਾ, ਜਿਸ ਸਮੇਂ ਹੋਰ ਕੋਈ ਸੇਵਾਦਾਰ ਹਾਜ਼ਰ ਨਾ ਹੁੰਦਾ। ਅੰਮ੍ਰਿਤ ਵੇਲੇ ਸੰਤਾਂ ਨੂੰ ਇਸ਼ਨਾਨ ਕਰਾਉਣ ਸਮੇਂ ਵੀ ਹੋਰ ਸਿੰਘਾਂ ਨਾਲ ਸੇਵਾ ਵਿਚ ਪੂਰਾ ਹਿੱਸਾ ਪਾਉਂਦਾ। ਜਥੇ ਦਾ ਲੰਗਰ ਤਿਆਰ ਕਰਨ ਵਾਲੇ ਜਥੇ ਦੇ ਲਾਂਗਰੀ ਸਿੰਘਾਂ ਨੂੰ ਤੇ ਜਥੇ ਦੇ ਬਜ਼ੁਰਗ ਸਿੰਘਾਂ ਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾਉਂਦਾ।

ਬਾਪੂ ਜਗੀਰ ਸਿੰਘ ਜੀ (ਕੁਠਾਰੀ) ਦੱਸਿਆ ਕਰਦੇ ਸਨ ਕਿ ਸਾਰੇ ਸਿੰਘਾਂ ਨੂੰ ਲੰਗਰ ਵਰਤਾ ਕੇ ਬਾਅਦ ਵਿਚ ਆਪ ਹੱਥ 'ਤੇ ਹੀ ਇਕ ਜਾਂ ਦੋ ਪ੍ਰਸ਼ਾਦੇ ਲੈ ਕੇ ਛਕ ਲੈਂਦਾ। ਮਨ ਵਿਚ ਕਿਸੇ ਵੀ ਚੰਗੇ ਚੋਖੇ ਪਦਾਰਥ ਦਾ ਲਾਲਚ ਬਿਲਕੁਲ ਹੀ ਨਹੀਂ ਸੀ ਕਰਦਾ। ਹਰ ਛੇ ਮਹੀਨੇ ਬਾਅਦ ਜਥੇ ਦੇ ਸਿੰਘਾਂ ਨਾਲ ਜਦ ਕਛਹਿਰੇ ਤੇ ਨਵਾਂ ਚੋਲਾ ਮਿਲਣਾ ਤਾਂ ਲੈ ਕੇ ਸਾਂਭ ਲੈਣਾ। ਸਮਾਂ

ਆਉਣ 'ਤੇ ਕਿਸੇ ਲੋੜਵੰਦ ਨੂੰ ਦਾਨ ਕਰ ਦੇਣਾ ਤੇ ਆਪ ਉਹੀ ਪੁਰਾਣਾ ਚੋਲਾ ਰੱਖਣਾ। ਚੰਗੀ ਤਰ੍ਹਾਂ ਹੰਢਾ ਕੇ ਫਿਰ ਬਦਲਣਾ, ਇਤਨਾ ਸੰਤੋਖੀ ਸੀ।

ਅੰਮ੍ਰਿਤ ਵੇਲੇ ਖੂਹ ਆਦਿਕ ਗੇੜ ਕੇ ਸਾਰੇ ਸਿੰਘਾਂ ਦੇ ਇਸ਼ਨਾਨ ਆਦਿਕ ਦੀ ਸੇਵਾ ਵੀ ਪੂਰੀ ਲਗਨ ਨਾਲ ਕਰਦਾ। ਸੇਵਾ ਕਰਦਾ ਅੱਕਦਾ-ਥੱਕਦਾ ਨਹੀਂ ਸੀ। ਆਲਸ ਅਤੇ ਦਲਿੱਦਰ ਗੁਰਮੁਖ ਸਿੰਘ ਦੇ ਲਾਗੇ ਨਾਮ ਮਾਤਰ ਵੀ ਨਹੀਂ ਸੀ। ਸੰਤ ਇਸ ਦੇ ਸੇਵਾ-ਸਿਮਰਨ ਤੇ ਨਿਮਰਤਾ ਵਾਲੇ ਸੁਭਾਅ 'ਤੇ ਬਹੁਤ ਪ੍ਰਸੰਨ ਸਨ।

## ਸਰਬੰਸ ਦਾਨ ਕਰਨਾ

ਇਕ ਵਾਰ ਭਾਈ ਗੁਰਮੁਖ ਸਿੰਘ ਉੜੀਸਾ ਨੇ ਕੁਝ ਮਾਇਆ, ਜੋ ਉਸ ਪਾਸ ਸੀ, ਸਰਦੀਆਂ 'ਚ ਉਪਰ ਲੈਣ ਵਾਲੀ ਗਰਮ ਲੋਈ, ਚਾਦਰ, ਕੁਝ ਹੋਰ ਬਸਤਰ, ਕੁਝ ਗ੍ਰੰਥ, ਪੁਸਤਕਾਂ, ਗੁਟਕਾ, ਪੋਥੀਆਂ, ਆਪਣਾ ਝੋਲਾ, ਟਰੰਕ ਤੇ ਗੜਵਾ ਮਤਲਬ ਇਹ ਕਿ ਸਰੀਰ 'ਤੇ ਪਹਿਨੇ ਬਸਤਰਾਂ ਤੋਂ ਇਲਾਵਾ ਜੋ ਵੀ ਸਮਾਨ ਉਸ ਪਾਸ ਸੀ, ਉਸ ਨੇ ਉਹ ਸੰਤਾਂ ਦੇ ਪਲੰਘ ਪਾਸ ਇਕ ਮੇਜ਼ 'ਤੇ ਲਿਆ ਕੇ ਰੱਖ ਦਿੱਤਾ। ਮਸਤਾਨੀ ਤੇ ਨਾਮ ਪ੍ਰੇਮ ਰੰਗ ਰੰਗੀ ਬਿਰਤੀ 'ਚ ਕਹਿਣ ਲੱਗਾ, "ਮਹਾਰਾਜ! ਮੇਰੀ ਭੇਟਾ ਪ੍ਰਵਾਨ ਕਰੋ।"

ਉਸ ਦੀ ਅੰਤਰ ਆਤਮਾ ਦੇ ਪੂਰੇ ਜਾਣੂ ਸੰਤ ਜੀ ਦ੍ਰਵ ਗਏ ਤੇ ਪਲੰਘ ਤੋਂ ਉੱਠ ਕੇ ਖੜ੍ਹੇ ਹੋ ਕੇ ਅਰਦਾਸ ਵਿਚ ਜੁੜ ਗਏ। 'ਉੜੀਸਾ' ਜੀ ਦੀ ਇਸ ਭੇਟਾ ਦੀ ਗੁਰੂ ਸਾਹਿਬ ਦੇ ਚਰਨਾਂ ਵਿਚ ਅਰਦਾਸ ਕੀਤੀ, "ਹੇ ਸੱਚੇ ਪਾਤਿਸ਼ਾਹ! ਭਾਈ ਗੁਰਮੁਖ ਸਿੰਘ ਉੜੀਸਾ ਆਪ ਦੀ ਸੰਗਤ ਦੀ ਭੇਟਾ ਆਪਣਾ ਸਰਬੰਸ ਦਾਨ ਕਰਦਾ ਹੈ। ਇਸ ਨੂੰ ਆਪਣੇ ਨਾਮ-ਰੰਗ ਵਿਚ ਰੰਗੀ ਰੱਖਣਾ ਤੇ ਲੋਕ-ਪ੍ਰਲੋਕ ਵਿਚ ਆਪਣੇ ਅੰਗ-ਸੰਗ ਰੱਖਣਾ।"

ਇਹ ਅਰਦਾਸ ਕੀ ਸੀ ਕਿ ਸੁਣਨ ਵਾਲਿਆਂ ਦੇ ਨੇਤਰ ਸੱਜਲ ਹੋ ਗਏ ਤੇ ਅਦਭੁੱਤ ਰਸ ਛਾ ਗਿਆ। 'ਉੜੀਸਾ' ਜੀ ਦੀ ਆਤਮਾ ਗਦ ਗਦ ਹੋ ਗਈ। ਸਿੰਘਾਂ ਦੇ ਪੁੱਛਣ 'ਤੇ ਕਿ ਮਹਾਰਾਜ! ਇਹ ਮਾਮੂਲੀ ਵਸਤੂਆਂ ਜਿਹੜੀਆਂ ਤੁਸਾਂ ਹੀ ਇਸ ਨੂੰ ਦਿੱਤੀਆਂ ਸਨ, ਨਾਲ ਸਰਬੰਸ ਦਾਨ ਕਿਵੇਂ ਹੋ ਗਿਆ। ਤਾਂ ਸੰਤਾਂ ਨੇ ਰਸ ਵਿਚ ਭਿੱਜ ਕੇ ਕਿਹਾ, "ਭਾਈ! ਉੜੀਸਾ ਨੇ ਸਰੀਰ ਤਕ ਜੋ ਕੁਝ ਇਸ ਪਾਸ ਸੀ ਤੇ ਜਿਸ ਨੂੰ ਇਹ ਆਪਣਾ ਸਮਝਦਾ ਸੀ, ਸਭ ਕੁਝ ਦੀ ਹੀ ਅਰਦਾਸ ਕਰਵਾ ਦਿੱਤੀ ਹੈ। ਇਸ ਦਾ ਨਾਮ ਹੀ ਸਰਬਸ ਦਾਨ ਜਾਂ ਸਰਬੰਸ ਦਾਨ ਹੈ। ਜੋ ਦਾਨ ਕਰਨਾ ਹਰ ਇਕ ਦਾ ਕੰਮ ਨਹੀਂ।"

# ਮੇਰੀ ਸੰਤਾਂ ਨਾਲ ਨਿਭ ਜਾਏ

ਇਕ ਦਿਨ ਉੜੀਸਾ ਜੀ ਦੇ ਸੇਵਾ-ਸਿਮਰਨ ਵਾਲੇ ਸੁਭਾਅ ਤੇ ਜੀਵਨ ਉੱਪਰ ਪ੍ਰਸੰਨ ਹੋ ਕੇ ਸੰਤ ਜੀ ਰਸ ਵਿਚ ਆ ਕੇ ਕਹਿਣ ਲੱਗੇ, "ਆ ਬਈ ਉੜੀਸਾ! ਮੰਗ ਲੈ ਜੋ ਤੇਰੀ ਇੱਛਾ ਹੈ। ਅਸੀਂ ਤੇਰੇ 'ਤੇ ਬਹੁਤ ਪ੍ਰਸੰਨ ਹਾਂ।"

ਅੱਗੋਂ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ! ਹੋਰ ਤਾਂ ਮੈਨੂੰ ਕੋਈ ਇੱਛਾ ਨਹੀਂ ਸਿਰਫ਼ ਇਕੋ ਹੀ ਇੱਛਾ ਹੈ ਕਿ ਮੇਰੀ ਤੁਹਾਡੇ ਨਾਲ ਤੋੜ ਨਿਭ ਜਾਵੇ।" ਤੇ ਨਾਲ ਗੁਰਬਾਣੀ ਦੀਆਂ ਇਹ ਪੰਗਤੀਆਂ ਪੜ੍ਹੀਆਂ :

*'ਤੁਮ ਹਰਿ ਸੇਤੀ ਰਾਤੇ ਸੰਤਹੁ ॥*
*ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥'*

*[ਗਉੜੀ ਮਹਲਾ ੫, ਅੰਗ–੨੦੯]*

ਸੰਤਾਂ ਨੇ ਖ਼ੁਸ਼ ਹੋ ਕੇ ਕਿਹਾ, "ਕਲਗੀਧਰ ਜੀ ਦੀ ਮਿਹਰ ਸਦਕਾ ਤੇਰੀ ਸਾਡੇ ਨਾਲ ਤੋੜ ਤਕ ਹੀ ਨਿਭ ਜਾਵੇਗੀ।" ਉਸ ਵੇਲੇ ਸੁਣਨ ਵਾਲੇ ਸਿੰਘ ਇਸ ਭੇਦ-ਭਰੀ ਗੁਫ਼ਤਗੂ (ਵਾਰਤਾਲਾਪ) ਨੂੰ ਨਾ ਸਮਝ ਸਕੇ। ਉਹਨਾਂ ਸਿਰਫ਼ ਇਹ ਗੱਲ ਹੀ ਸਮਝੀ ਕਿ ਉੜੀਸਾ ਕਹਿੰਦਾ ਹੈ ਕਿ ਮੈਨੂੰ ਜਥੇ ਵਿਚੋਂ ਤੋਰਿਆ ਜੇ ਨਾ, ਸਦਾ ਜਥੇ ਵਿਚ ਹੀ ਰੱਖਿਆ ਜੇ। ਅੰਤ ਤਕ ਭਾਵ ਪ੍ਰਲੋਕ ਤਕ ਨਿਭਣ ਦਾ ਭੇਦ ਤਾਂ ਕੀਰਤਪੁਰ ਸਾਹਿਬ ਪਤਾਲਪੁਰੀ ਵਿਖੇ ਖੁੱਲ੍ਹਿਆ, ਜਦੋਂ ਆਪ ਸੰਤਾਂ ਦੇ ਅੰਗੀਠੇ ਵਿਚ ਛਾਲ ਮਾਰ ਕੇ ਸੰਤਾਂ ਦੇ ਸਰੀਰ ਨਾਲ ਹੀ ਅਗਨ ਭੇਟ ਹੋ ਗਏ।

ਭਾਈ ਗੁਰਮੁਖ ਸਿੰਘ ਉੜੀਸਾ ਦੇ ਅਗਨ ਭੇਟ ਹੋ ਜਾਣ ਵਾਲੀ ਅਨੋਖੀ ਘਟਨਾ ਨੂੰ ਵੇਖਣ ਵਾਲੀਆਂ ਸੰਗਤਾਂ, ਜਥੇ ਦੇ ਸਿੰਘਾਂ, ਪੰਥਕ ਮੁਖੀਆਂ, ਪੰਜਾਬ ਦੇ ਮੰਤਰੀਆਂ, ਅਧਿਕਾਰੀਆਂ, ਪੁਲਿਸ, ਸਿਵਲ ਅਫ਼ਸਰਾਂ ਅਤੇ ਸਰਕਾਰੀ ਕਰਮਚਾਰੀਆਂ ਦੀ ਹੈਰਾਨੀ ਦੀ ਹੱਦ ਨਾ ਰਹੀ ਤੇ ਸਾਰੇ ਸਿਰਫ਼ ਇਕੋ ਹੀ ਗੱਲ ਯਕ-ਜ਼ਬਾਨ ਹੋ ਕੇ ਕਹਿੰਦੇ ਸੁਣੇ ਗਏ ਕਿ ਧੰਨ ਗੁਰੂ, ਧੰਨ ਗੁਰੂ ਦੇ ਸਿੱਖ, ਸੰਤ, ਖ਼ਾਲਸਾ, ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਤੇ ਧੰਨ ਹਨ ਉਹਨਾਂ ਦੇ ਜਥੇ ਦੇ ਸਿੰਘ ਭਾਈ ਗੁਰਮੁਖ ਸਿੰਘ ਜੀ ਉੜੀਸਾ।

# ਇਹ ਭਾਣਾ ਕਿਵੇਂ ਵਰਤਿਆ

ਦਾਸ (ਪ੍ਰੀਤਮ ਸਿੰਘ) ਨੂੰ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਦੱਸਿਆ ਕਿ ੧੪ ਹਾੜ ਦੀ ਰਾਤ ਨੂੰ ਭਾਈ ਗੁਰਮੁਖ ਸਿੰਘ ਉੜੀਸਾ ਰਾਤ

੧੧ ਵਜੇ ਤਕ ਸੰਤਾਂ ਕੋਲ ਪੱਖਾ ਝੱਲਦਾ ਤੇ ਮੁੱਠੀ-ਚਾਪੀ ਕਰਦਾ ਰਿਹਾ ਤੇ ਰਾਤ ੧੧ ਵਜੇ ਸਰਦਾਰ ਦਲੀਪ ਸਿੰਘ ਜੀ ਸ਼ਾਹ ਮਹਿਤੇ ਵਾਲਿਆਂ ਦੀ ਬੰਬੀ 'ਤੇ ਆਪਣੇ ਆਸਣ 'ਤੇ ਜਾ ਬਿਰਾਜਿਆ। ਦੋ ਵਜੇ ਉੱਭੜਵਾਹੇ ਉੱਠਿਆ ਤੇ ਸਾਥੀਆਂ ਨੂੰ ਕਹਿਣ ਲੱਗਾ, "ਮੈਨੂੰ ਸੰਤ ਅਵਾਜ਼ਾਂ ਮਾਰ ਰਹੇ ਹਨ ਕਿ ਆ ਭਾਈ ਗੁਰਮੁਖ ਸਿੰਘ! ਚੱਲੀਏ, ਛੇਤੀ ਆ।"

ਸਿੰਘਾਂ ਨੇ ਕਿਹਾ, "ਤੈਨੂੰ ਐਵੇਂ ਸੁਪਨਾ ਆਇਆ ਹੋਣਾ ਹੈ, ਸੰਤ ਤਾਂ ਇਸ ਸਮੇਂ ਬਿਰਾਜੇ ਹੋਏ ਹੋਣਗੇ।"

ਪਰ ਉਹ ਆਪਣੀ ਧੁਨ ਵਿਚ ਤੁਰਿਆ ਗਿਆ। ਜਦ ਨੇੜੇ ਅੱਪੜਿਆ ਤਾਂ ਇਕ ਸਿੰਘ ਨੇ ਦੱਸਿਆ ਕਿ ਸੰਤ ਜੀ ਤਾਂ ਸੱਚਖੰਡ ਨੂੰ ਚੜ੍ਹਾਈ ਕਰ ਗਏ ਹਨ। ਸੁਣਦਿਆਂ ਸਾਰ ਕਾਲਜਾ ਫੜ੍ਹ ਕੇ ਬੈਠ ਗਿਆ। ਰੋਣਾ ਚਾਹੁੰਦਾ ਸੀ, ਪਰ ਰੋ ਨਹੀਂ ਸਕਿਆ। ਪੱਥਰ ਦੀ ਮੂਰਤੀ ਵਾਂਗ ਜੜ੍ਹ ਹੋ ਗਿਆ। ਸੰਤਾਂ ਦੇ ਪਲੰਘ ਕੋਲ ਜਾ ਕੇ ਫ਼ਤਹਿ ਬੁਲਾ ਕੇ ਨਿੰਮੋਝੂਣਾ ਜਿਹਾ ਹੋ ਕੇ ਬੈਠ ਗਿਆ। ਸੰਤਾਂ ਦੇ ਸਰੀਰ ਦਾ ਇਸ਼ਨਾਨ ਕਰਵਾਉਣ ਵੇਲੇ ਵੀ ਨਾਲ ਸ਼ਾਮਲ ਸੀ। ਇਸ ਨੇ ਸਵੇਰ ਤੋਂ ਕੁਝ ਵੀ ਨਹੀਂ ਖਾਧਾ ਪੀਤਾ ਸੀ। ਸ਼ਾਮ ਦੇ ਚਾਰ ਵਜੇ ਸਰਹਾਲੀ ਪਿੰਡ ਇਕ ਲੱਸੀ ਦਾ ਗਿਲਾਸ ਬਦੋ-ਬਦੀ ਸਿੰਘਾਂ ਨੇ ਪਿਲਾਇਆ। ਸੰਤਾਂ ਵਾਲੇ ਟਰੱਕ ਵਿਚ ਨਾਲ ਹੀ ਰਿਹਾ। ਭਿੰਡਰੀਂ ਟਰੱਕ ਅੱਪੜਨ 'ਤੇ ਬਾਕੀ ਸਿੰਘ ਤਾਂ ਉੱਤਰ ਕੇ ਲੰਗਰ ਛਕਣ, ਆਸਣ ਲਾਉਣ ਜਾਂ ਜ਼ਰੂਰੀ ਕੰਮਾਂ ਵਿਚ ਰੁੱਝ ਗਏ, ਪਰ ਇਹ ਟਰੱਕ ਵਿਚ ਨਾਲ ਹੀ ਰਿਹਾ।

ਦਾਸ (ਲੇਖਕ) ਪਟਿਆਲੇ ਤੋਂ ਸਿੱਧਾ ਪਰਿਵਾਰ ਸਮੇਤ ਰਾਤ ੮ ਵਜੇ ਭਿੰਡਰੀਂ ਪੁੱਜ ਗਿਆ। ਮਹਾਂਪੁਰਖਾਂ ਦੇ ਸਰੀਰ ਨਾਲ ਹੀ ਸਾਰੇ ਜਥੇ ਦਾ ਸਮਾਨ ਸੀ। ਦਾਸ ਨਾਲ ਗੁਰਮੁਖ ਸਿੰਘ ਤੇ ਹੋਰ ਸਿੰਘਾਂ ਨੇ ਲੱਗ ਕੇ ਸਾਰੇ ਟਰੰਕ ਗੁਰਦੁਆਰੇ ਦੀ ਗੈਲਰੀ ਵਿਚ ਰੱਖ ਦਿੱਤੇ। ਗੁਰਮੁਖ ਸਿੰਘ ਨੇ ਦੋ ਦੋ ਤੇ ਤਿੰਨ ਤਿੰਨ ਟਰੰਕ ਵੀ ਚੁੱਕੇ। ਦਾਸ ਨੇ ਕਿਹਾ, "ਬਹੁਤਾ ਭਾਰ ਨਾ ਚੁੱਕ।" ਤਾਂ ਉੜੀਸਾ ਨੇ ਉੱਤਰ ਦਿੱਤਾ, "ਲਿਖਾਰੀ ਜੀ! ਕਿਹੜਾ ਹਮੇਸ਼ਾ ਚੁੱਕਣਾ ਹੈ।" ਮੇਰੇ ਮਨ ਦੀ ਸੋਚ ਨੇ ਇਹ ਸਮਝਿਆ ਕਿ ਨਾ ਕੋਈ ਏਡੀ ਹਸਤੀ ਹੋਵੇ ਅਤੇ ਨਾ ਹੀ ਏਡਾ ਵੱਡਾ ਜਥਾ ਰੱਖੇ।

ਸਮਾਨ ਟਿਕਾਣੇ 'ਤੇ ਪਹੁੰਚਾਉਣ ਬਾਅਦ ਗੁਰਮੁਖ ਸਿੰਘ ਸੰਤਾਂ ਦੇ ਸਰੀਰ ਕੋਲ ਸਾਰੀ ਰਾਤ ਹੀ ਬੈਠਾ ਰਿਹਾ। ਸਸਕਾਰ ਤੋਂ ਪਹਿਲਾਂ ਪਤਾਲਪੁਰੀ ਸਿੰਘਾਂ ਨਾਲ ਮਿਲ ਕੇ ਸੰਤਾਂ ਦੇ ਸਰੀਰ ਦਾ ਇਸ਼ਨਾਨ ਕਰਵਾਇਆ। ਇਕ ਸਿੰਘ ਨੇ ਦੱਸਿਆ ਕਿ ਸੰਤਾਂ ਦੇ ਸਰੀਰ ਦਾ ਇਸ਼ਨਾਨ ਕਰਾਉਣ ਉਪਰੰਤ ਉੜੀਸਾ

ਨੇ ਆਪ ਨਦੀ ਵਿਚ ਜਾ ਕੇ ਇਸ਼ਨਾਨ ਕੀਤਾ। ਮਹਾਂਪੁਰਖਾਂ ਦੇ ਇਸ਼ਨਾਨ ਸਮੇਂ ਉਤਾਰੇ ਬਸਤਰ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਪਾਸ ਸਨ। ਉਹਨਾਂ ਕੋਲੋਂ ਸੰਤਾਂ ਦੇ ਸੀਸ ਵਾਲੀ ਦਸਤਾਰ ਲੈ ਕੇ ਆਪਣੇ ਸੀਸ 'ਤੇ ਸਜਾ ਲਈ। ਚਿਖਾ ਵਾਲੀ ਥਾਂ ਤੋਂ ਨੇੜੇ ਨਦੀ ਵਾਲੇ ਪਾਸੇ ਝਾੜੀਆਂ ਵਿਚ ਬੈਠ ਕੇ ਸ੍ਰੀ ਜਪੁਜੀ ਸਾਹਿਬ ਤੇ ਸੋਹਿਲੇ ਦਾ ਪਾਠ ਕੀਤਾ, ਸੰਤਾਂ ਦੀ ਚਿਖਾ ਕੋਲ ਆ ਕੇ ਖੜ੍ਹੇ ਹੋ ਕੇ ਅਰਦਾਸ ਕੀਤੀ। ਸਿੰਘ ਸਮਝਦੇ ਰਹੇ ਕਿ ਸੰਤਾਂ ਲਈ ਅਰਦਾਸ ਕਰਦਾ ਹੈ, ਪਰ ਇਹ ਸਾਰੀ ਤਿਆਰੀ ਆਪਣੇ ਸਸਕਾਰ ਦੀ ਕਰ ਰਿਹਾ ਸੀ। ਚਿਖਾ ਨੂੰ ਅਗਨੀ ਦਿੱਤੀ ਗਈ। ਉੱਚੇ ਲਾਂਬੂ ਨਿਕਲੇ ਤਾਂ ਗੁਰਮੁਖ ਸਿੰਘ ਦੂਜੇ ਸਿੰਘਾਂ ਨਾਲ ਰਲ ਕੇ ਅੰਗੀਠੇ ਦੇ ਇਰਦ ਗਿਰਦ ਬਾਲਣ ਨੂੰ ਚੁੱਕ ਕੇ ਅੰਗੀਠੇ ਵਿਚ ਸੁੱਟਦਾ ਰਿਹਾ। ਇਸ ਤਰ੍ਹਾਂ ਅੰਗੀਠੇ ਦੀਆਂ ਪੰਜ ਪਰਕਰਮਾਂ ਕੀਤੀਆਂ। ਜਦੋਂ ਬਾਕੀ ਸਿੰਘ ਦੂਜੇ ਪਾਸੇ ਸਨ ਤਾਂ ਨਦੀ ਦੀ ਤਰਫੋਂ ਦੌੜ ਕੇ ਚਿਖਾ ਵਿਚ ਛਾਲ ਮਾਰ ਦਿੱਤੀ। ਸਰਦਾਰ ਅਵਤਾਰ ਸਿੰਘ ਨੇ ਉਸ ਦਾ ਪੈਰ ਫੜਨਾ ਚਾਹਿਆ, ਪਰ ਪੈਰ ਹੱਥ ਵਿਚੋਂ ਨਿਕਲ ਗਿਆ। ਰਾਗੀ ਬਚਿੱਤਰ ਸਿੰਘ ਨੇ ਵੀ ਆਪਣਾ ਪਰਨਾ ਦੋਹਾਂ ਲੜਾਂ ਤੋਂ ਫੜ ਕੇ ਇਉਂ ਸੁੱਟਿਆ, ਜਿਵੇਂ ਉਹ ਪੈਰ ਵਿਚ ਅੜ ਜਾਵੇ ਤੇ ਉਸ ਨੂੰ ਬਾਹਰ ਖਿੱਚ ਲਿਆ ਜਾਵੇ। ਪਰ ਅੱਗ ਦੀ ਤੇਜ਼ੀ ਕਰ ਕੇ ਪਰਨਾ ਇਕ ਸਕਿੰਟ ਤੋਂ ਵੀ ਪਹਿਲਾਂ ਸੜ ਕੇ ਸੁਆਹ ਹੋ ਗਿਆ। ਗਿਆਨੀ ਗੁਰਬਚਨ ਸਿੰਘ ਅੰਮ੍ਰਿਤਸਰ ਵਾਲਿਆਂ ਨੇ ਵੀ ਬਚਾਉਣ ਦਾ ਯਤਨ ਕੀਤਾ, ਦਾਸ (ਲੇਖਕ) ਨੇ ਵੀ ਉਪਰਾਲਾ ਕੀਤਾ। ਆਖ਼ਰ ਸਾਰੇ ਯਤਨ ਨਾਕਾਮ ਸਿੱਧ ਹੋਏ। ਏਨੇ ਨੂੰ ਸੰਤ ਗਿਆਨੀ ਕਰਤਾਰ ਸਿੰਘ ਜੀ ਨੇ ਜੈਕਾਰਾ ਗਜਾ ਕੇ ਕਹਿ ਦਿੱਤਾ, "ਸਿੰਘੋ! ਹੁਣ ਚਿਖ਼ਾ ਤੋਂ ਬਾਹਰ ਕੱਢਣ ਦਾ ਕੋਈ ਫ਼ਾਇਦਾ ਨਹੀਂ। ਗੁਰਮੁਖ ਸਿੰਘ ਸੰਤਾਂ ਨਾਲ ਗੜਵਈ ਬਣ ਕੇ ਸੱਚਖੰਡ ਚਲਾ ਗਿਆ ਹੈ।"

## ਇਤਿਹਾਸਕ ਘਟਨਾ ਦੁਹਰਾਈ ਗਈ

ਉਸ ਵਕਤ ਮੇਰਾ ਖ਼ਿਆਲ ਪਤਾਲਪੁਰੀ ਦੇ ਇਸੇ ਹੀ ਸਥਾਨ 'ਤੇ ਹੋਈ ਇਸੇ ਤਰ੍ਹਾਂ ਦੀ ਹੀ ਇਕ ਇਤਿਹਾਸਕ ਘਟਨਾ ਵੱਲ ਚਲਾ ਗਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅੰਤਮ ਸਸਕਾਰ ਸਮੇਂ ਅੰਗੀਠੇ ਵਿਚ ਰਾਜਾ ਰਾਮ ਰਾਜਪੂਤ ਅਤੇ ਜੱਟ ਦਾ ਪੁੱਤਰ ਛਾਲ ਮਾਰ ਕੇ ਅਗਨ ਭੇਟ ਹੋ ਗਏ ਸਨ। ਇਸ ਘਟਨਾ ਦਾ ਜ਼ਿਕਰ ਮੁਸਲਮਾਨ ਇਤਿਹਾਸਕਾਰ ਮੁਹਸਨ ਫ਼ਾਨੀ ਨੇ ਆਪਣੀ ਕਿਤਾਬ 'ਦਬਿਸਤਾਨਿ ਮਜ਼ਾਹਿਬ' ਵਿਚ ਕੀਤਾ ਹੈ। ਜਿਸ ਦੀ

ਫ਼ਾਰਸੀ ਵਿਚ ਨਕਲ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਨੰਬਰ ੧੬੪੬-੧੧੨ 'ਤੇ ਪਈ ਹੈ। ਉਸ ਦੇ ਪੰਨਾ ੯੩ 'ਤੇ ਇਉਂ ਲਿਖਿਆ ਹੈ:

*'ਰੋਜ਼ਿ ਯਕ ਸ਼ੰਬਾ ਸੋਮ ਮੁਹੱਰਮ-ਉਲਹਰਾਮ ੧੦੫੫ ਹਿਜਰੀ ਗੁਰੂ ਸਫ਼ਰ ਆਖ਼ਰਤ ਅਖ਼ਤਿਆਰ ਕਰਦ। ਚੂੰ ਜੁੱਸਾ ਓ ਰਾ ਬਾਲਾਏ ਹੇਜ਼ਮ ਗੁਜ਼ਾਸ਼ਤਹ ਆਤਸ਼ ਜ਼ਦੰਦ ਵ ਜ਼ਬਾਨਾਏ ਆਤਸ਼ ਬਲੰਦ ਸ਼ੁਦ। ਰਾਜਾ ਰਾਮ ਨਾਮ ਰਾਜਪੂਤੇ ਕਿ ਮੁਲਾਜ਼ਮ ਊ ਬੂਦ ਖ਼ੁਦ ਰਾ ਦਰ ਆਤਸ਼, ਅਫ਼ਗੰਦ ਵ ਚੰਦ ਕਦਮ ਬਰ ਆਤਸ਼ ਬਰਦਾਸ਼ਤ ਤਾ ਖ਼ੁਦ ਰਾ ਬਪਾਏ ਗੁਰੂ ਰਸਾਨੀਦ। ਰੂਏ ਖ਼ੁਦ ਰਾ ਬਰ ਕਫ਼ੇ ਪਾਏ ਊ ਗੁਜ਼ਾਸ਼ਤ, ਵ ਹਰਕਤ ਨ ਕਰਦ ਤਾ ਜਾਨ ਦਾਦ। ਪਸ ਅਜ਼ ਓ ਪਿਸਰਿ ਜੱਟੇ, ਕਿ ਖ਼ਿਦਮਤਿ ਦਾਮਾਦ ਗੁਰੂ ਮੇ ਕਰਦ। ਦਰ ਆਤਸ਼ ਜੱਸਤ ਵ ਬਾਅਦ ਅਜ਼ਾਂ ਜੁਮਾਏ ਕਸੀਰੁਉਲਹੰਦ ਜਸਤਨ ਕਰਦੰਦ ਗੁਰੂ ਹਰਿਰਾਇ ਮਾਨਅ ਸ਼ੁਦ।'*

ਉਪਰੋਕਤ ਫ਼ਾਰਸੀ ਹੱਥ-ਲਿਖਤ ਦਾ ਉੱਲਥਾ ਪ੍ਰਸਿੱਧ ਇਤਿਹਾਸਕਾਰ ਹਰੀ ਰਾਮ ਗੁਪਤਾ ਨੇ 'ਸਿੱਖ ਇਤਿਹਾਸ ਦੇ ਪ੍ਰਮੁੱਖ ਸੋਮੇ' ਨਾਮ ਦੇ ਲੇਖ ਵਿਚ ਪੰਨਾ ੫ 'ਤੇ ਇਸ ਤਰ੍ਹਾਂ ਲਿਖਿਆ ਹੈ:

*'ਐਤਵਾਰ ਦੇ ਦਿਨ ਮਹੀਨਾ ਮੁਹੱਰਮ ਦੀ ੩ ਤਰੀਕ ੧੦੫੫ ਹਿਜਰੀ ਨੂੰ ਜਦ ਉਹਨਾਂ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਦੀ ਦੇਹ ਨੂੰ ਚਿਤਾ 'ਤੇ ਰੱਖ ਕੇ ਅੱਗ ਲਾਈ ਗਈ ਤੇ ਜਦ ਅੱਗ ਦੇ ਉੱਚੇ ਲਾਂਬੂ ਨਿਕਲੇ ਤਾਂ ਗੁਰੂ ਸਾਹਿਬ ਦੇ ਇਕ ਰਾਜਪੂਤ ਨੌਕਰ ਰਾਜਾ ਰਾਮ ਨੇ ਝਟਪਟ ਅੱਗ ਵਿਚ ਛਾਲ ਮਾਰ ਦਿੱਤੀ। ਥੋੜ੍ਹੀ ਦੂਰ ਅੱਗ ਵਿਚ ਜਾ ਕੇ ਉਹ ਗੁਰੂ ਸਾਹਿਬ ਦੇ ਚਰਨਾਂ ਕੋਲ ਪੁੱਜ ਗਿਆ। ਉਸ ਨੇ ਆਪਣਾ ਸਿਰ ਗੁਰੂ ਸਾਹਿਬ ਦੇ ਚਰਨਾਂ ਉੱਤੇ ਰੱਖ ਦਿੱਤਾ ਤੇ ਉਦੋਂ ਤੀਕ ਨਾ ਚੁੱਕਿਆ ਜਦ ਤੀਕ ਉਹ ਭਸਮ ਨਾ ਹੋ ਗਿਆ। ਉਸ ਦੇ ਮਗਰੋਂ ਜੱਟਾਂ ਦੇ ਇਕ ਮੁੰਡੇ ਨੇ ਜਿਹੜਾ ਉਹਨਾਂ ਦੇ ਜਵਾਈ ਕੋਲ ਨੌਕਰ ਸੀ, ਮਚਦੀ ਚਿਖਾ ਵਿਚ ਛਾਲ ਮਾਰ ਦਿੱਤੀ। ਇਸ ਤੋਂ ਮਗਰੋਂ ਬਹੁਤ ਸਾਰਿਆਂ ਨੇ ਇਹ ਰੀਸ ਕਰਨੀ ਚਾਹੀ ਪਰ ਗੁਰੂ ਹਰਿਰਾਇ ਜੀ ਨੇ ਇਉਂ ਕਰਨ ਤੋਂ ਰੋਕ ਦਿੱਤਾ।'*

੨੯ ਜੂਨ, ੧੯੬੯ ਈਸਵੀ ਨੂੰ ਸ਼ਾਮ ਦੇ ੪ ਵਜੇ ਪੰਥ ਪ੍ਰਸਿੱਧ ਹਸਤੀ, ਮਹਾਂਪੁਰਖ ਸ਼ਬਦ ਦੇ ਸਹੀ ਅਰਥਾਂ ਵਿਚ ਦਸਾਂ ਸਤਿਗੁਰਾਂ ਦੇ ਅਨਿੰਨ ਸਿੱਖ, ਸ਼ਾਂਤ ਆਤਮਾ, ਪੂਰਨ ਬ੍ਰਹਮ ਗਿਆਨੀ, ਪਰਮ ਸੰਤ, ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ-ਨਿਵਾਜੇ ਨਖ਼ਾਲਸ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ

ਬਾਣੀ ਦੇ ਲਾਸਾਨੀ ਅਰਥ ਗਿਆਤਾ, ਵਿਆਖਿਆਕਾਰ ਤੇ ਗੁਰਮਤਿ ਅਚਾਰਯ ਗਿਆਨੀ, ਗੁਰੂ ਦਰੋਂ ਵਰੋਸਾਈ ਰੂਹ, ਗੁਰੂ ਤੇ ਵਾਹਿਗੁਰੂ ਦੇ ਭਾਣੇ ਵਿਚ ਚੱਲਣ ਵਾਲੀ ਪਵਿੱਤਰ ਜ਼ਿੰਦਗੀ, ਪਰਉਪਕਾਰੀ, ਜਗਤ ਵਖਯਾਤ, ਨਾਮਵਰ ਸ਼ਖ਼ਸੀਅਤ, ਸੁੰਦਰ ਸੂਰਤਿ, ਮੋਹਨੀ ਮੂਰਤਿ :

***'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥'***

*[ਆਸਾ ਦੀ ਵਾਰ ਮਹਲਾ ੧, ਅੰਗ–੪੭੦]*

ਨੂੰ ਮੂਰਤੀਮਾਨ ਕਰਨ ਵਾਲੀ ਮਹਾਨ ਅਦੁੱਤੀ ਵਿਅਕਤੀ, ਨਿਰਭਉ ਤੇ ਨਿਰਵੈਰ ਹਿਰਦੇ ਦੇ ਮਾਲਕ ਸ੍ਰੀਮਾਨ ਸਤਿਕਾਰਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦੇ ਅੰਗੀਠੇ ਦੀਆਂ ਉੱਚੀਆਂ ਨਿਕਲ ਰਹੀਆਂ ਲਾਟਾਂ ਵਿਚ ਦੀ ਲੰਘ ਕੇ ਉਹਨਾਂ ਦੇ ਸਰੀਰ ਨਾਲ ਭਾਈ ਗੁਰਮੁਖ ਸਿੰਘ ਉੜੀਸਾ ਨੇ ਲਿਪਟ ਕੇ ਉਹਨਾਂ ਦੇ ਸਰੀਰ ਦੀ ਰਾਖ਼ ਨਾਲ ਆਪਣੇ ਸਰੀਰ ਦੀ ਰਾਖ਼ ਨੂੰ ਇਕ-ਮਿੱਕ ਕਰ ਲਿਆ। ਮੈਂ ਉਸ ਸਮੇਂ ਇਹ ਦ੍ਰਿਸ਼ ਆਪਣੀਆਂ ਅੱਖਾਂ ਨਾਲ ਵੇਖ ਰਿਹਾ ਸਾਂ। ਹੋਰਨਾਂ ਸਿੰਘਾਂ ਵਾਂਗ ਦਾਸ ਨੇ ਵੀ ਭਾਈ ਗੁਰਮੁਖ ਸਿੰਘ ਨੂੰ ਅੰਗੀਠੇ 'ਚੋਂ ਬਾਹਰ ਖਿੱਚਣ ਦਾ ਯਤਨ ਕੀਤਾ। ਪਹਿਲੀ ਵਾਰ ਤਾਂ ਪੈਰਾਂ ਤਕ ਹੱਥ ਚਲੇ ਵੀ ਗਏ, ਪਰ ਬਹੁਤੀ ਅੱਗ ਅੱਗੇ ਪੇਸ਼ ਨਾ ਗਈ। ਫਿਰ ਯਤਨ ਕੀਤਾ ਤਾਂ ਦਾਸ ਦੇ ਪਰਨੇ ਨੂੰ ਅੱਗ ਲੱਗ ਗਈ। ਇਕ ਦੋ ਸਿੰਘਾਂ ਨੇ ਝੱਟ ਦਾਸ ਨੂੰ ਫੜ੍ਹ ਕੇ ਪਿਛਾਂਹ ਲੈ ਆਂਦਾ। ਨਾਲ ਪਰਨੇ ਦੀ ਅੱਗ ਬੁਝਾ ਦਿੱਤੀ। ਉਸ ਵਕਤ ਜੇ ਪੁਲੀਸ ਕਾਬੂ ਨਾ ਪਾਉਂਦੀ ਤਾਂ ਸ਼ਾਇਦ ਅਜਿਹਾ ਕੋਈ ਹੋਰ ਵੀ ਭਾਣਾ ਵਰਤ ਜਾਂਦਾ ਕਿਉਂਕਿ ਮਹਾਂਪੁਰਖਾਂ ਦਾ ਵਿਛੋੜਾ ਨਾ ਸਹਾਰਿਆ ਜਾਣ ਵਾਲਾ ਸੀ। ਯਥਾ :

***'ਇਹੁ ਵੇਛੋੜਾ ਸਹਿਆ ਨ ਜਾਇ ॥'***

*[ਮਲਾਰ ਮਹਲਾ ੩, ਅੰਗ–੧੨੬੨]*

ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਸੰਤ ਬਾਬਾ ਠਾਕੁਰ ਸਿੰਘ ਜੀ ਗੜ੍ਹਵਈ ਉੱਤੇ ਅਤੇ ਹੋਰ ਕੁਝ ਸਿੰਘਾਂ ਉੱਤੇ ਪਹਿਲਾਂ ਹੀ ਪਹਿਰਾ ਲਾਇਆ ਹੋਇਆ ਸੀ ਕਿ ਇਸ ਵਿਛੋੜੇ ਵਿਚ ਅਜਿਹਾ ਹੀ ਕੋਈ ਭਾਣਾ ਨਾ ਵਰਤਾ ਦੇਣ, ਜਿਸ ਦਾ ਦ੍ਰਿਸ਼ ਦਾਸ ਨੇ ਅਤੇ ਲੱਖਾਂ ਹੋਰ ਪ੍ਰੇਮੀਆਂ ਨੇ ਆਪਣੀਆਂ ਅੱਖਾਂ ਦੇ ਸਾਹਮਣੇ ਤੱਕਿਆ ਸੀ ਤੇ ਲਿਖਿਆ ਜਾ ਰਿਹਾ ਹੈ।

ਉਪਰੋਕਤ ਇਤਿਹਾਸਕ ਘਟਨਾ ਵਰਗੀ ਹੀ ਇਤਿਹਾਸ ਘਟਨਾ ਜਿਸ ਬਾਰੇ ਲਿਖਾਰੀ ਮੁਹਸਨ ਫ਼ਾਨੀ ਨੇ ਲਿਖਿਆ ਸੀ ਕਿ ਹਜ਼ਾਰਾਂ ਸ਼ਰਧਾਲੂਆਂ ਦੇ ਦੇਖਦਿਆਂ ਦੇਖਦਿਆਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ

ਪਰਮ ਸੇਵਕ ਅਗਨ ਭੇਟ ਹੋਏ ਸੀ; ਅੱਜ ਦੇ ਇਸ ਦੌਰ ਵਿਚ ਉਸੇ ਇਤਿਹਾਸਕ ਘਟਨਾ ਨੂੰ ਭਾਈ ਗੁਰਮੁਖ ਸਿੰਘ ਜੀ ਨੇ ਦੁਹਰਾਇਆ। ਇਸ ਇਤਿਹਾਸਕ ਘਟਨਾ ਬਾਰੇ ਦੁਸਹਿਰੇ ਵਾਲੇ ਦਿਨ ਭਿੰਡਰੀਂ ਲੱਖਾਂ ਦੇ ਇਕੱਠ ਵਿਚ ਮਹਾਨ ਵਿਦਵਾਨ ਸ. ਅਮਰ ਸਿੰਘ ਜੀ ਦੁਸਾਂਝ ਨੇ ਬੜੇ ਪ੍ਰਭਾਵ ਵਿਚ ਸਟੇਜ 'ਤੇ ਦੱਸਦਿਆਂ ਹੋਇਆਂ ਕਿਹਾ ਸੀ ਕਿ ਜਿਸ ਤਰ੍ਹਾਂ ਮਹਾਂਪੁਰਖਾਂ ਦਾ ਨਾਮ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਂਦਾ ਰਹੇਗਾ, ਉਥੇ ਨਾਲ ਹੀ ਭਾਈ ਗੁਰਮੁਖ ਸਿੰਘ ਜੀ 'ਉੜੀਸਾ' ਦਾ ਨਾਮ ਵੀ ਦੁਨੀਆਂ ਦੇ ਇਤਿਹਾਸ ਵਿਚ ਇਕ ਮਿਸਾਲ ਦੇ ਤੌਰ 'ਤੇ ਲਿਆ ਜਾਵੇਗਾ।

## ਸਸਕਾਰ ਬਾਅਦ ਜਥਾ ਭਿੰਡਰੀਂ ਪੁੱਜਣਾ

ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦੁਖੀ ਹਿਰਦਿਆਂ ਨਾਲ, ਜਲ ਨਾਲ ਭਰੇ ਨੇਤਰਾਂ ਨੂੰ ਲੈ ਕੇ ਹਾਰੇ ਹੋਏ ਜੁਆਰੀਏ ਵਾਂਗ ਵਾਪਸ ਆਪੋ-ਆਪਣੇ ਟਿਕਾਣਿਆਂ ਨੂੰ ਚਲੀਆਂ ਗਈਆਂ। ਮਹਾਂਪੁਰਖਾਂ ਦੇ ਮੁਖੀ ਵਿਦਿਆਰਥੀ ਟਰੱਕਾਂ ਵਿਚ ਬੈਠ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜੇ। ਸ੍ਰੀ ਕੇਸਗੜ੍ਹ ਸਾਹਿਬ ਵਿਖੇ ਅਲਾਹਣੀਆਂ ਦਾ ਪਾਠ ਸੰਤ ਗਿਆਨੀ ਕਰਤਾਰ ਸਿੰਘ ਜੀ ਨੇ ਕੀਤਾ, ਅਰਦਾਸ ਕੀਤੀ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਵਰਤੀ। ਫਿਰ ਟਰੱਕਾਂ ਰਾਹੀਂ ਜਥਾ ਭਿੰਡਰੀਂ ਪੁੱਜਾ। ਦਾਸ ਪਰਿਵਾਰ ਸਮੇਤ ਰਾਤ ਅਨੰਦਪੁਰ ਸਾਹਿਬ ਰਿਹਾ। ਅਗਲੇ ਦਿਨ ਵਾਪਸ ਗੁਰਦੁਆਰਾ ਦੂਖ ਨਿਵਾਰਨ ਪਟਿਆਲੇ ਕਥਾ ਦੀ ਡਿਊਟੀ 'ਤੇ ਹਾਜ਼ਰ ਹੋ ਗਿਆ। ੩੦ ਜੂਨ ਨੂੰ ਭਿੰਡਰੀਂ ੧੦੧ ਸ੍ਰੀ ਅਖੰਡ ਪਾਠਾਂ ਦੀ ਲੜੀ ਆਰੰਭ ਹੋ ਗਈ। ਦੋਨੋਂ ਵਕਤ ਵੈਰਾਗਮਈ ਕਥਾ-ਕੀਰਤਨ ਹੁੰਦਾ। ਭਾਣਾ ਮੰਨਣ ਅਤੇ ਮਹਾਂਪੁਰਖਾਂ ਦੇ ਕੀਤੇ ਉਪਕਾਰਾਂ ਬਾਰੇ ਵੀਚਾਰਾਂ ਹੁੰਦੀਆਂ।

## ਅੰਗੀਠਾ ਜਲ ਪ੍ਰਵਾਹ

ਮਿਤੀ ੧-੭-੬੯ ਈਸਵੀ ਦਿਨ ਮੰਗਲਵਾਰ ਨੂੰ ਪੰਜ ਸ੍ਰੀ ਅਖੰਡ ਪਾਠਾਂ ਦੇ ਭੋਗ ਉਪਰੰਤ ਭਾਈ ਕਰਤਾਰ ਸਿੰਘ ਜੀ, ਭਾਈ ਭਗਵਾਨ ਸਿੰਘ ਜੀ (ਸੰਤਾਂ ਦੇ ਸਪੁੱਤਰ), ਭਗਤ ਉਜਾਗਰ ਸਿੰਘ ਜੀ, ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਅਤੇ ਹੋਰ ਮੁਖੀ ਸਿੰਘਾਂ ਨੇ ਭਿੰਡਰਾਂ ਤੋਂ ਪਤਾਲਪੁਰੀ ਪਹੁੰਚ ਕੇ ਸੰਤਾਂ ਦੇ ਅੰਗੀਠੇ ਪਾਸ ਪੰਜ ਬਾਣੀਆਂ ਦਾ ਪਾਠ ਕੀਤਾ, ਅਰਦਾਸ ਕੀਤੀ ਅਤੇ ਅੰਗੀਠੇ ਦੀ ਸਾਰੀ ਰਾਖ ਇਕ ਬੋਰੀ ਵਿਚ ਪਾ ਕੇ ਸਤਿਲੁਜ ਦੇ ਵਗਦੇ ਡੂੰਘੇ ਪ੍ਰਵਾਹ ਵਿਚ ਜਲ-ਪ੍ਰਵਾਹ ਕਰ ਦਿੱਤੀ। ਕਲਗੀਧਰ ਜੀ ਦੀ ਚਰਨ-ਛੋਹ



ਸਸਕਾਰ ਉਪਰੰਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਅਲਾਹਣੀਆਂ ਦੇ ਪਾਠ ਸਮੇਂ ਸੰਤ ਗਿ. ਕਰਤਾਰ ਸਿੰਘ ਜੀ ਅਤੇ ਜਥੇ ਦੇ ਹੋਰ ਸਿੰਘ

ਪ੍ਰਾਪਤ ਕਰ ਕੇ ਪਵਿੱਤਰ ਹੋਏ ਸਤਿਲੁਜ ਦੇ ਪਾਣੀ ਨੇ ਕਲਗੀਧਰ ਦੇ ਪਿਆਰੇ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੀਆਂ ਅਸਥੀਆਂ ਸਮੇਤ ਰਾਖ ਨੂੰ ਆਪਣੇ ਨਾਲ ਇਕ ਮਿਕ ਕਰ ਲਿਆ।

## ਦੁਸਹਿਰੇ 'ਤੇ ਭਿੰਡਰੀਂ

ਉਪਰੰਤ ਸਿੰਘ ਵਾਪਸ ਭਿੰਡਰੀਂ ਪੁੱਜੇ। ਅੱਠ ਜੁਲਾਈ ਨੂੰ ਦੁਸਹਿਰੇ ਵਾਲੇ ਦਿਨ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਹੋਇਆ। ਦਾਸ ਵੀ ਪਰਿਵਾਰ ਸਮੇਤ ਪਟਿਆਲੇ ਤੋਂ ਸ. ਅਮਰ ਸਿੰਘ ਕੰਬੋਜ ਦੇ ਨਾਲ ਕਾਰ ਵਿਚ ੮ ਜੁਲਾਈ ਨੂੰ ਸਵੇਰੇ ੯ ਵਜੇ ਭਿੰਡਰੀਂ ਪੁੱਜਾ। ਮਹਾਂਪੁਰਖਾਂ ਦੇ ਅਸਥਾਨ 'ਤੇ ਨਮਸਕਾਰ ਕੀਤੀ। ਕੁਝ ਕੁ ਮੁਖੀ ਵਿਦਿਆਰਥੀਆਂ ਅਤੇ ਕੁਝ ਕੁ ਸਿਆਸੀ ਬੰਦਿਆਂ ਦੀਆਂ ਗੱਲਾਂ ਤੋਂ ਮਨ ਉਦਾਸ ਹੋਇਆ ਕਿ ਮਹਾਂਪੁਰਖਾਂ ਦੇ ਬਚਨਾਂ ਅਨੁਸਾਰ ਕੰਮ ਨਹੀਂ ਹੋ ਰਿਹਾ। ਕਿਉਂਕਿ ਭਿੰਡਰਾਂ ਦੀਆਂ ਦੋਹਾਂ ਪੰਚਾਇਤਾਂ, ਮਾਲਵੇ ਦੇ ਕੁਝ ਸੰਤਾਂ ਮਹਾਤਮਾਂ ਨੇ ਮਾਝੇ ਮਾਲਵੇ ਦਾ ਸੁਆਲ ਖੜ੍ਹਾ ਕਰ ਕੇ ਗਿਆਨੀ ਮੋਹਨ ਸਿੰਘ ਨੂੰ ਭਿੰਡਰਾਂ ਦੀ ਮਹੰਤੀ ਦੇ ਰੂਪ ਵਿਚ ਸਿਰੋਪਾਓ, ਦਸਤਾਰਾਂ ਭੇਟ ਕਰ ਦਿੱਤੀਆਂ। ਪਤਾ ਨਹੀਂ ਇਹ ਕੀ ਚਾਲ ਸੀ। ਬਹੁਤੀਆਂ ਸੰਗਤਾਂ ਨੂੰ ਕੋਈ ਥਹੁ ਪਤਾ ਨਹੀਂ ਲੱਗਾ ਕਿ ਇਹ ਕੀ ਬਣ ਰਿਹਾ ਹੈ।

ਦਾਸ, ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਕੋਲ ਕਮਰੇ ਵਿਚ ਗਿਆ। ਉਥੋਂ ਸਾਰਾ ਪਤਾ ਲੱਗਾ। ਦਾਸ ਨੇ ਅਤੇ ਹੋਰ ਮੁਖੀਆਂ ਨੇ ਬੇਨਤੀ ਕੀਤੀ ਕਿ ਆਪ ਜੀ ਗੁਰਦੁਆਰੇ ਦੇ ਅੰਦਰ ਚੱਲੋ, ਏਥੇ ਥਾਂ ਥੋੜ੍ਹਾ ਹੈ। ਸੰਗਤਾਂ ਬਹੁਤ ਆ ਰਹੀਆਂ ਹਨ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਰਬਾਰ ਸਾਹਿਬ ਚਲੇ ਗਏ। ਸੰਗਤਾਂ ਸਿਰੋਪਾਓ ਦੇਣ ਲੱਗੀਆਂ। ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਤ ਬਾਬਾ ਸੋਹਣ ਸਿੰਘ ਜੀ ਬਿਧੀਚੰਦੀਏ ਅਤੇ ਹੋਰ ਮੁਖੀ ਮਹਾਤਮਾ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਲੈ ਕੇ ਕੁਝ ਵਿਦਿਆਰਥੀਆਂ ਸਮੇਤ ਟਰੱਕਾਂ 'ਤੇ ਬੈਠ ਕੇ ਸ਼ਾਮ ਨੂੰ ਪਿੰਡ ਮਹਿਤੇ ਪੁੱਜੇ। ਇਥੇ ਮਹਾਂਪੁਰਖਾਂ ਦੀ ਯਾਦ ਵਿਚ ਸ੍ਰੀ ਅਖੰਡ ਪਾਠਾਂ ਦੀ ਲੜੀ ਆਰੰਭ ਕੀਤੀ ਗਈ।

## ਸੰਤ ਕਰਤਾਰ ਸਿੰਘ ਜੀ ਨੂੰ ਮਹਿਤੇ ਵਿਖੇ ਦਸਤਾਰ-ਬੰਦੀ

੧੧੦ ਸ੍ਰੀ ਅਖੰਡ ਪਾਠਾਂ ਦੀ ਸਮਾਪਤੀ ਸਮੇਂ ਦਾਸ ਵੀ ਪਟਿਆਲੇ ਤੋਂ ਏਥੇ ਪੁੱਜਾ ਸੀ। ਲੱਖਾਂ ਦੇ ਇਕੱਠ ਵਿਚ ਮਹਾਂਪੁਰਖਾਂ ਦੇ ਬਚਨਾਂ ਅਨੁਸਾਰ

ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਦਮਦਮੀ ਟਕਸਾਲ 'ਜਥਾ ਭਿੰਡਰਾਂ' ਦੇ ਮੁਖੀ ਵਜੋਂ ਤਖ਼ਤਾਂ ਵੱਲੋਂ, ਸਾਰੀਆਂ ਸੰਪ੍ਰਦਾਵਾਂ ਵੱਲੋਂ, ਡੇਰੇਦਾਰਾਂ ਵੱਲੋਂ, ਸਾਧੂਆਂ ਵੱਲੋਂ, ਜਥੇਬੰਦੀਆਂ ਵੱਲੋਂ ਅਤੇ ਸੰਗਤਾਂ ਵੱਲੋਂ ਸਿਰੋਪਾਓ ਦਿੱਤੇ ਗਏ। ਕਿਉਂਕਿ ਸੰਤਾਂ ਨੇ ਆਪਣੇ ਹੁੰਦਿਆਂ ਹੀ ਤਿੰਨ ਸਾਲ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੦੦ ਸਾਲਾ ਪ੍ਰਕਾਸ਼ ਗੁਰਪੁਰਬ 'ਤੇ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਭਰੇ ਦੀਵਾਨ ਵਿਚ ਟਕਸਾਲ ਦੇ ਮੁਖੀ ਵਜੋਂ ਸੰਤ ਗਿਆਨੀ ਕਰਤਾਰ ਸਿੰਘ ਜੀ ਨੂੰ ਸਿਰੋਪਾਓ ਦੇ ਦਿੱਤਾ ਸੀ ਅਤੇ ਬਚਨ ਟੇਪ ਕਰ ਦਿੱਤੇ, ਜੋ ਅੱਜ ਵੀ ਸੁਣੇ ਜਾ ਸਕਦੇ ਹਨ।

ਠਾਠਾਂ ਮਾਰਦੇ ਸਮਾਗਮ ਦਾ ਲੰਗਰ ਵੀ ਅਤੁੱਟ ਸੀ। ਲੱਡੂਆਂ ਨਾਲ ਪੂਰਾ ਵੱਡਾ ਕਮਰਾ ਭਰਿਆ ਹੋਇਆ ਸੀ। ਸੈਂਕੜੇ ਵਰਤਾਵੇ ਵਰਤਾ ਰਹੇ ਸਨ। ਸੰਤਾਂ ਦੀ ਜੈ ਜੈ ਕਾਰ ਹੋ ਰਹੀ ਸੀ।

ਮਹਾਪੁਰਖਾਂ ਦੀ ਪ੍ਰਤੱਖ ਕਰਾਮਾਤ ਕਿ ਥੋੜ੍ਹੇ ਸਮੇਂ ਵਿਚ ਹੀ ਏਡਾ ਵੱਡਾ ਗੁਰਦੁਆਰਾ ਸਾਹਿਬ ਕਾਇਮ ਹੋ ਗਿਆ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੀ ਕਥਾ ਦਾ ਰਸ ਵੀ ਵੱਡੇ ਮਹਾਂਪੁਰਖਾਂ ਵਾਂਗ ਸੰਗਤਾਂ ਮਾਣਦੀਆਂ। ਵਿਦਿਆਰਥੀ ਪੋਥੀਆਂ ਪ੍ਰਕਾਸ਼ ਕਰ ਕੇ ਪੜ੍ਹਾਈ ਕਰਦੇ। ਪ੍ਰੋਗਰਾਮ ਸੰਗਤਾਂ ਆਪ ਬਣਾਉਂਦੀਆਂ। ਮਹਾਂਪੁਰਖਾਂ ਦੇ ਬਚਨਾਂ ਅਨੁਸਾਰ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਾ ਤੇਜ-ਪ੍ਰਤਾਪ ਦਿਨ ਦੂਣਾ ਤੇ ਰਾਤ ਚੌਗੁਣਾ ਵਧਦਾ ਗਿਆ ਤੇ ਈਰਖ਼ਾਲੂਆਂ ਵੱਲੋਂ ਪਾਈ ਫੁੱਟ ਘਟਦੀ ਗਈ।

## ਕਵਿਤਾ

# ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ'

ਸਿੱਖੀ ਦੇ ਸੋਹਣੇ ਚਮਨ ਦਾ, ਮਾਲੀ ਰਵਾਨਾ ਹੋ ਗਿਆ।
ਫੁੱਲਾਂ ਦੇ ਸੀਨੇ ਰੋ ਉੱਠੇ, ਸਭ ਕੁਝ ਵੀਰਾਨਾ ਹੋ ਗਿਆ।
ਨੈਣਾਂ ਦੇ ਸਾਗਰ ਉੱਛਲੇ, ਜੀਵਨ ਕਿਨਾਰਾ ਖੁਰ ਗਿਆ।
ਜਿਊਂਦੇ ਸੀ ਜਿਸ ਦੇ ਆਸਰੇ, ਦਿਲ ਦਾ ਸਹਾਰਾ ਟੁਰ ਗਿਆ॥੧॥
ਸਿੱਖੀ ਦਾ ਸੋਹਣਾ ਰੂਪ ਸਿੰਘ, ਲੱਖਾਂ ਨੂੰ ਸੋਹਣਾ ਕਰ ਗਿਆ।
ਵਿਦਵਾਨ ਗੁਣੀ ਗਿਆਨੀਆਂ ਦੀ, ਨੀਂਹ ਐਸੀ ਧਰ ਗਿਆ।
ਚਮਕੇਗਾ ਜਗ 'ਤੇ ਸਦਾ ਲਈ, ਰੌਸ਼ਨ ਮੀਨਾਰਿਆਂ ਵਾਂਗ ਉਹ।
ਚਾਨਣ ਦਏਗਾ ਕੌਮ ਨੂੰ, ਚੰਨ ਸੂਰਜ ਤਾਰਿਆਂ ਵਾਂਗ ਉਹ॥੨॥
ਸ਼ਾਂਤੀ ਨੇਕੀ ਨਿਮਰਤਾ ਤੇ, ਦਇਆ ਵਿਚ ਭਰਪੂਰ ਸੀ।
ਪਰਖਣ ਵਾਲਿਆਂ ਪਰਖਿਆ, ਸਚਮੁਖ ਉਹ ਕੋਹਿਨੂਰ ਸੀ।
ਓਹਨੇ ਅੰਮ੍ਰਿਤ ਜੀਵਨ ਵੰਡਿਆ, ਰੱਜ ਰੱਜ ਕੇ ਜਿਹਨੇ ਪੀ ਲਿਆ।
ਸਵਰਗ ਦੇ ਬੂਹੇ ਖੁੱਲ੍ਹ ਗਏ, ਮਰਦਾਂ ਨੇ ਜੀਵਨ ਜੀ ਲਿਆ॥੩॥
ਉਹ ਤਿਆਗ ਤੇ ਵੈਰਾਗ ਦੀ ਕਨਾਤ ਐਸੀ ਤਨ ਗਿਆ।
ਉਹਦਾ ਪੈਰ ਜਿਸ ਥਾਂ ਛੋਹ ਗਿਆ, ਸੋਨਾ ਹੀ ਸੋਨਾ ਬਣ ਗਿਆ।
ਉਹ ਸੰਤ ਸਿਪਾਹੀ ਸੂਰਮਾ ਮਿੱਠੀਆਂ ਸੀ ਉਸ ਦੀਆਂ ਬੋਲੀਆਂ।
ਇਤਿਹਾਸ ਦੇ ਸਾਗਰ ਰਿੜਕ ਕੇ, ਅੱਖਰਾਂ ਦੀਆਂ ਘੁੰਡੀਆਂ ਖੋਲ੍ਹੀਆਂ॥੪॥
ਉਹ ਅਨਮੋਲ ਹੀਰਾ ਕੌਮ ਦਾ, ਕਦ ਫੇਰ ਮੁੜ ਕੇ ਆਏਗਾ।
ਗੁਰਬਾਣੀ ਇਤਿਹਾਸ ਦੇ, ਸ਼ੁੱਧ ਅਰਥ ਕੌਣ ਸੁਣਾਏਗਾ।
ਉਹ ਕਲਗੀਧਰ ਦਾ ਲਾਡਲਾ, ਸਿੱਖੀ ਕਮਾ ਕੇ ਦੱਸ ਗਿਆ।
ਮੌਤ ਆਉਂਦੀ ਵੇਖ ਕੇ, ਪ੍ਰਵਾਨਾ ਬਣ ਕੇ ਹੱਸ ਗਿਆ॥੫॥
ਇਕ ਯਾਦ ਤੇਰੀ ਸੋਹਣਿਆਂ, ਸਾਡੇ ਦਿਲਾਂ 'ਚ ਰੌਂ ਗਈ।
ਤੂੰ ਨਹੀਂ ਸੁੱਤਾ ਚਿਖਾ 'ਤੇ, ਤਕਦੀਰ ਸਾਡੀ ਸੌਂ ਗਈ।
ਨੈਣਾਂ 'ਚੋਂ ਸਾਗਰ ਉੱਛਲੇ, ਹੰਝੂਆਂ ਨੇ ਢਾਹਾਂ ਮਾਰੀਆਂ।
ਅਰਮਾਨ ਰਹਿ ਗਏ ਵਿਲਕਦੇ, ਟੁਰ ਗਿਆ ਕਰ ਤਿਆਰੀਆਂ॥੬॥

ਸਿੱਖੀ ਦੇ ਸੋਹਣੇ ਰਹਿਬਰਾ, ਗੁਰਮਤਿ ਦੇ ਝੰਡੇ ਗੱਡ ਗਿਉਂ।
ਸਾਨੂੰ ਇਹ ਮੁੜ ਕੇ ਦੱਸ ਜਾਹ, ਕਿਸ ਦੇ ਸਹਾਰੇ ਛੱਡ ਗਿਉਂ।
ਤੀਰਾਂ ਕਿਰਪਾਨਾਂ ਵਾਲਿਆ, ਤੇ ਸੋਹਣੀਆਂ ਸ਼ਾਨਾਂ ਵਾਲਿਆ।
ਕਿਉਂ ਮੌਤ ਨੇ ਹੈ ਮੋਹ ਲਿਆ, ਸਦਾ ਲਈ ਸਾਥੋਂ ਖੋਹ ਲਿਆ॥੭॥
ਕੀ ਹੋਇਆ ਕੁਝ ਨਾ ਦੱਸਿਆ, ਕਿਉਂ ਚੁੱਪ ਏਡੀ ਵੱਟ ਲਈ।
ਅੱਜ ਤਕ ਨਹੀਂ ਕਿਸੇ ਨੂੰ ਮਿਲ ਸਕੀ, ਜੋ ਭਲ ਜਗ ਤੋਂ ਖੱਟ ਲਈ।
ਆਖ਼ਰ ਉਹ ਇਕ ਦਿਨ ਆ ਗਿਆ, ਜਦ ਚੰਨ ਤਾਰੇ ਰੋ ਉੱਠੇ।
ਚਿਖਾ 'ਚੋਂ ਲਾਟਾਂ ਉੱਠੀਆਂ, ਲੱਖਾਂ ਪਿਆਰੇ ਰੋ ਉੱਠੇ॥੮॥
ਸ਼ਕਤੀ ਤੇ ਭਗਤੀ ਦੁਹਾਂ ਨੇ, ਅਸਚਰਜ ਖੇਲ ਬਣਾ ਦਿੱਤਾ।
ਤੱਕਦਿਆਂ ਹੀ ਗੁਰਮੁਖ ਸਿੰਘ ਨੇ, ਲਾਟਾਂ 'ਚ ਘੋਲ ਮਚਾ ਦਿੱਤਾ।
ਵੇਖ ਸੰਤ ਗਿਆਨੀ ਕਰਤਾਰ ਸਿੰਘ ਕਿਹਾ ਜੈਕਾਰਾ ਛੱਡ ਕੇ।
ਸਿੰਘੋ! ਸੰਤਾਂ ਨਾਲ ਇਹ ਚਲਾ ਗਿਆ, ਸੱਚਖੰਡ ਗੜਵਈ ਬਣ ਕੇ।
ਇਹ ਗਾਨਾ ਬੰਨ੍ਹ ਕੇ ਸਿਦਕ ਦਾ, ਮੌਤ ਦੀ ਡੋਲੀ ਚੜ੍ਹ ਗਿਆ।
ਬਲਦੀ ਸ਼ਮ੍ਹਾਂ ਨੂੰ ਵੇਖ ਕੇ ਪ੍ਰਵਾਨਾ ਬਣ ਕੇ ਸੜ ਗਿਆ॥੯॥
ਦੁਨੀਆਂ ਤੋਂ ਵੱਖਰਾ ਜਿਉਣਾ ਸੀ, ਦੁਨੀਆਂ ਤੋਂ ਵੱਖਰਾ ਮਰਨ ਹੈ।
ਜਿਉਂਦਾ ਵੀ ਜੀਹਦੇ ਕੋਲ ਸੀ, ਮਰ ਕੇ ਵੀ ਉਹਦੀ ਸ਼ਰਨ ਹੈ।
ਸੱਚਖੰਡ ਦੇ ਸੋਹਣੇ ਪਾਂਧੀਆ, ਥਾਂ ਥਾਂ ਉਡੀਕਾਂ ਤੇਰੀਆਂ।
ਤੈਨੂੰ ਚਿਖਾ 'ਤੇ ਸੁੱਤਾ ਵੇਖ ਕੇ ਪੱਥਰਾਂ ਨੇ ਹੰਝੂ ਕੇਰੀਆਂ॥੧੦॥
ਮੇਰੇ ਨਿੱਕੇ ਜਿਹੇ ਇਸ ਪਿੰਡ ਨੂੰ, ਦੁਨੀਆਂ 'ਤੇ ਚਮਕਣ ਲਾ ਗਿਆ।
ਗੁਰਬਾਣੀ ਪ੍ਰਚਾਰ ਦੇ ਹਰ ਥਾਂ, ਸੋਹਣੇ ਫੁੱਲ ਵਰਸਾ ਗਿਆ।
ਸੁਣ ਸੁਣ ਕੇ ਉਹਦੀ ਦਾਸਤਾਂ, ਕਈ ਵਹਿਣ ਵਹਿੰਦੇ ਰੁਕ ਗਏ।
ਉਹਦਾ ਅਨੁਭਵ ਮੰਡਲ ਦੇਖ ਕੇ, ਵਿਦਵਾਨ ਪੰਡਤ ਝੁਕ ਗਏ॥੧੧॥
ਸਿੱਖ ਕੌਮ ਦੇ ਵਿਦਵਾਨ ਦਾ, ਘਾਟਾ ਨਹੀਂ ਪੂਰਾ ਹੋਏਗਾ।
ਉਹਦੇ ਜੀਊਣ ਨੂੰ ਉਹਦੇ ਮਰਨ ਨੂੰ, ਜਗ ਯਾਦ ਕਰ ਕੇ ਰੋਏਗਾ।
ਉਹ ਸੀਤਲ ਸੋਮਾ ਬਰਫ਼ ਦਾ, ਦੁਨੀਆਂ 'ਚ ਅੰਮ੍ਰਿਤ ਭਰ ਗਿਆ।
ਬਣ ਪੂਰਨ ਸਿੰਘ ਅਕਾਲ ਦਾ, ਸਭ ਜੀਵਨ ਸਫਲਾ ਕਰ ਗਿਆ॥੧੨॥

*—ਕਰਨੈਲ ਸਿੰਘ ਸੇਵਕ (ਅਖਾੜਾ)*

# ਸੰਤਾਂ ਦੇ ਜੀਵਨ ਦੀਆਂ ਕੁਝ ਵਿਸ਼ੇਸ਼ਤਾਈਆਂ

## ਗੁਰਮਤਿ ਵਿਦਿਆ ਪੜ੍ਹਾਉਣ ਦਾ ਢੰਗ

ਮੇਰੇ ਵਿਚਾਰ ਅਨੁਸਾਰ ਗੁਰਮਤਿ ਸਾਹਿਤ ਦੇ ਸਾਰੇ ਗ੍ਰੰਥਾਂ ਦੀ ਉਹਨਾਂ ਵਰਗੀ ਪੜ੍ਹਾਈ ਉਸ ਸਮੇਂ ਕੋਈ ਹੋਰ ਦੂਸਰਾ ਨਹੀਂ ਸੀ ਕਰਵਾ ਸਕਦਾ ਅਤੇ ਨਾ ਹੀ ਕੋਈ ਅੱਜ ਕਲ੍ਹ ਦਿਖਾਈ ਦੇ ਰਿਹਾ ਹੈ। ਗੁਰਬਾਣੀ ਜਾਂ ਗੁਰ-ਇਤਿਹਾਸ ਦੀਆਂ ਮੁਸ਼ਕਲ ਪੰਗਤੀਆਂ ਜਾਂ ਸ਼ਬਦ, ਜਿਨ੍ਹਾਂ ਦੇ ਅਰਥ ਟੀਕਿਆਂ, ਪ੍ਰਯਾਵਾਂ, ਸ਼ਬਦਾਰਥਾਂ, ਕੋਸ਼ਾਂ ਤੇ ਵਿਦਵਾਨ ਕਥਾਕਾਰਾਂ ਪਾਸੋਂ ਵੀ ਸਪੱਸ਼ਟ ਨਹੀਂ ਸੀ ਹੁੰਦੇ, ਉਹਨਾਂ ਅਰਥਾਂ ਨੂੰ ਆਪ ਅਜਿਹੇ ਸਰਲ, ਸਾਦੇ ਤੇ ਮਿੱਠੇ ਲਫ਼ਜ਼ਾਂ ਵਿਚ ਬਿਆਨ ਕਰਦੇ ਕਿ ਸੁਣਨ ਵਾਲਿਆਂ ਦੀ ਪੂਰਨ ਤਸੱਲੀ ਹੋ ਜਾਂਦੀ। ਕੋਈ ਵੀ ਗੁਰਬਾਣੀ ਦਾ ਟੀਕਾ ਪ੍ਰਯਾਇ ਜਾਂ ਕੋਸ਼ ਅਜਿਹਾ ਨਹੀਂ ਸੀ, ਜੋ ਉਹਨਾਂ ਦੀ ਨਿਗ੍ਹਾ ਹੇਠੋਂ ਨਾ ਲੰਘਿਆ ਹੋਵੇ। ਵਿਦਿਆਰਥੀਆਂ ਦੇ ਸ਼ੰਕਾ ਕਰਨ ਤੋਂ ਕਈ ਵਾਰ ਵੱਖ ਵੱਖ ਵਿਦਵਾਨਾਂ ਦੇ ਕੀਤੇ ਅਰਥਾਂ ਨੂੰ ਸਪੱਸ਼ਟ ਕਰ ਦਿਆ ਕਰਦੇ।

ਸਾਰੇ ਅਰਥ ਉਹਨਾਂ ਦੇ ਕੰਠ ਸਨ। ਕਿਸੇ ਟੀਕੇ ਪ੍ਰਯਾਇ ਜਾਂ ਕੋਸ਼ ਵੇਖਣ ਦੀ ਉਹਨਾਂ ਨੂੰ ਲੋੜ ਹੀ ਨਹੀਂ ਸੀ ਪੈਂਦੀ। ਛੇ ਸ਼ਾਸਤਰਾਂ ਤੇ ਹੋਰ ਮੱਤਾਂ ਦੇ ਸਿਧਾਂਤਾਂ ਦਾ ਵਰਣਨ ਕਰ ਕੇ, ਫਿਰ ਉਹਨਾਂ ਨਾਲੋਂ ਗੁਰਮਤਿ ਸਿਧਾਂਤਾਂ ਨੂੰ ਸਰਵੋਤਮ ਵਰਣਨ ਕਰ ਕੇ ਸਮਝਾਉਂਦੇ। ਸਰੋਤਿਆਂ ਜਾਂ ਸ਼ੰਕਾਵਾਦੀਆਂ ਦੀ ਤਸੱਲੀ ਲਈ ਯੁਕਤੀਆਂ, ਦਲੀਲਾਂ, ਉਦਾਹਰਣਾਂ, ਪ੍ਰਮਾਣਾਂ ਤੇ ਸਬੂਤਾਂ ਦੀ ਭਰਪੂਰ ਵਰਤੋਂ ਕਰਦੇ। ਅਰਥ ਕਰਨ ਸਮੇਂ ਸ਼ਬਦ ਦੀ ਹਰ ਪੰਗਤੀ ਨੂੰ ਦੂਜੀ ਪੰਗਤੀ ਨਾਲ ਇਸ ਤਰ੍ਹਾਂ ਮੇਲਦੇ ਕਿ ਵਿਦਿਆਰਥੀ ਚਕ੍ਰਿਤ ਹੋ ਜਾਂਦੇ।

ਉਹਨਾਂ ਦੇ ਪੜ੍ਹਾਉਣ ਦਾ ਢੰਗ ਨਿਰਾਲਾ ਹੀ ਸੀ। ਉਹਨਾਂ ਦੇ ਦੱਸੇ ਹੋਏ ਅਰਥ ਸਪੱਸ਼ਟ ਹੋਣ ਤੋਂ ਇਲਾਵਾ ਛੇਤੀ ਦਿਮਾਗ ਵਿਚ ਬੈਠ ਜਾਇਆ ਕਰਦੇ ਸਨ। ਕਈ ਵਾਰ ਵਿਦਿਆਰਥੀਆਂ ਨੂੰ ਪੜ੍ਹਾਏ ਹੋਏ ਅਰਥ ਪੁੱਛ ਕੇ

ਜਾਂ ਆਪਣੇ ਸਾਹਮਣੇ ਕਥਾ ਕਰਵਾ ਕੇ ਪ੍ਰੀਖਿਆ ਲੈਂਦੇ ਤੇ ਪਿੱਛੋਂ ਉਕਾਈਆਂ ਜਾਂ ਭੁੱਲਾਂ ਦੀ ਦਰੁਸਤੀ ਕਰਦੇ। ਵਿਦਿਆਰਥੀਆਂ ਨੂੰ ਕੇਵਲ ਦਿਮਾਗੀ ਇਲਮ ਹੀ ਨਹੀਂ ਸਗੋਂ ਉਹਨਾਂ ਨੂੰ ਅਮਲੀ ਗਿਆਨ ਦੁਆਰਾ ਸਿੱਖੀ ਜੀਵਨ ਦੇ ਅਸਲੀ ਸਾਂਚੇ ਵਿਚ ਢਾਲਣ ਦਾ ਯਤਨ ਕਰਦੇ ਰਹਿੰਦੇ ਸਨ।

ਆਪ ਜੀ ਦੀ ਇਕੱਲੀ ਜ਼ਿੰਦਗੀ ਹੀ ਇਕ ਸੰਸਥਾ ਦਾ ਰੂਪ ਧਾਰਨ ਕਰ ਗਈ ਸੀ। ਆਪ ਜੀ ਕਹਿਣੀ ਤੇ ਕਰਨੀ ਦੇ ਪੂਰੇ ਸੂਰੇ ਸਨ। ਦਿਖਾਵੇ ਨਾਲੋਂ ਅਮਲੀ ਜ਼ਿੰਦਗੀ ਨੂੰ ਵਧੇਰੇ ਪਸੰਦ ਕਰਦੇ ਸਨ। ਹਮੇਸ਼ਾ ਹਸਮੁਖ ਤੇ ਚੜ੍ਹਦੀ ਕਲਾ ਵਿਚ ਰਹਿੰਦੇ ਸਨ। ਆਗੂ ਬਣਨ ਤੋਂ ਸੰਕੋਚਦੇ, ਪਰ ਗੁਪਤ ਰਹਿ ਕੇ ਪੰਥ ਦੀ ਨਿੱਗਰ ਸੇਵਾ ਵਿਚ ਸਦਾ ਜੁੱਟੇ ਰਹਿੰਦੇ ਸਨ। ਆਪਣਾ ਸਤਿਕਾਰ ਕਰਵਾਉਣ ਨਾਲੋਂ ਦੂਜਿਆਂ ਦਾ ਸਤਿਕਾਰ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦੇ ਸਨ। ਜਿਸ ਦੇ ਫਲਸਰੂਪ ਆਪ ਜੀ ਦਾ ਪੰਥ ਵਿਚ ਮਹਾਨ ਸਤਿਕਾਰ ਮੌਜੂਦ ਸੀ। ਆਏ ਹੋਏ ਹਰੇਕ ਵਿਦਵਾਨ ਦਾ ਸਤਿਕਾਰ ਕਰਦੇ ਹੋਏ, ਉਸ ਨੂੰ ਸਮਾਂ ਦੇ ਕੇ ਉਸ ਦੇ ਵਿਚਾਰ ਸੰਗਤ ਨੂੰ ਸ੍ਰਵਣ ਕਰਵਾਉਂਦੇ। ਸਾਧੂ ਕਿਸੇ ਵੀ ਭੇਖ ਦਾ ਹੋਵੇ, ਉਸ ਦਾ ਹੱਦੋਂ ਵੱਧ ਸਤਿਕਾਰ ਕਰਦੇ। ਗੁਰਮਤਿ ਦੇ ਆਸ਼ੇ ਤੋਂ ਉਲਟ ਗੱਲ, ਭਾਵੇਂ ਕੋਈ ਵੀ ਵੱਡੇ ਤੋਂ ਵੱਡਾ ਕਰਦਾ ਹੋਵੇ, ਉਸ ਨੂੰ ਨਾ ਸਹਾਰਦੇ ਹੋਏ ਉਸ ਦੇ ਮੂੰਹ 'ਤੇ ਹੀ ਕਹਿ ਦਿੰਦੇ ਸਨ। ਆਪ ਜੀ ਦੀ ਸਾਦੀ ਖ਼ੁਰਾਕ ਤੇ ਸਾਦਾ ਹੀ ਪਹਿਰਾਵਾ ਹੁੰਦਾ ਸੀ। ਖੁੱਲ੍ਹਾ ਚੋਲਾ, ਕਛਹਿਰਾ, ਪਰਨਾ, ਨੀਲੀ ਗੋਲ ਦਸਤਾਰ, ਹੱਥ ਵਿਚ ਤੀਰ ਜਾਂ ਵੱਡੀ ਕ੍ਰਿਪਾਨ।

ਪਿੰਡਾਂ ਤੇ ਸ਼ਹਿਰਾਂ ਦੇ ਸਾਲ ਭਰ ਦੇ ਪ੍ਰੋਗਰਾਮ ਪਹਿਲਾਂ ਹੀ ਬੁੱਕ ਹੁੰਦੇ ਸਨ। ਉਹਨਾਂ ਬੁੱਕ ਹੋਏ ਪ੍ਰੋਗਰਾਮਾਂ ਮੁਤਾਬਿਕ ਹੀ ਸਾਰੇ ਸਾਲ ਦਾ ਪ੍ਰੋਗਰਾਮ ਚੱਲਦਾ ਰਹਿੰਦਾ ਸੀ। ਦੁਪਹਿਰ ਦੇ ਪ੍ਰਸ਼ਾਦੇ ਤੋਂ ਬਾਅਦ, ਸਿੰਘਾਂ ਨੂੰ ਹੋਰ ਧਰਮਾਂ ਦੇ ਗ੍ਰੰਥਾਂ ਦੀ ਪੜ੍ਹਾਈ ਵੀ ਕਰਵਾਉਂਦੇ। ਸ਼ਾਮ ਨੂੰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਾਂ ਗੁਰ ਬਿਲਾਸ ਪਾ: ਛੇਵੀਂ ਤੇ ਗੁਰ ਬਿਲਾਸ ਪਾ: ਦਸਵੀਂ ਜਾਂ ਪੰਥ ਪ੍ਰਕਾਸ਼ ਜਾਂ ਭਾਈ ਗੁਰਦਾਸ ਦੀਆਂ ਵਾਰਾਂ ਤੇ ਕਬਿੱਤ ਸ੍ਵੈਯੇ ਜਾਂ ਦਸਮ ਗ੍ਰੰਥ ਆਦਿਕ ਕਥਾਵਾਂ ਵੱਖ ਵੱਖ ਹੁੰਦੀਆਂ ਸਨ। ਸਵੇਰ ਵਕਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੜੀਵਾਰ ਕਥਾ ਹੀ ਕਰਦੇ ਸਨ। ੭੦-੮੦ ਦੇ ਕਰੀਬ ਪੋਥੀਆਂ ਪ੍ਰਕਾਸ਼ ਕਰ ਕੇ ਪੜ੍ਹਨ ਵਾਲੇ ਵਿਦਿਆਰਥੀ ਹੁੰਦੇ ਸਨ। ਇਕ ਮਹਾਨ ਰਿਸ਼ੀ ਦਾ ਕਥਨ ਹੈ, "ਮਹਾਂਪੁਰਖਾਂ ਦੀ ਵਿਦਿਆ ਗਿਆਨ ਵਾਸਤੇ, ਧਨ ਦਾਨ ਵਾਸਤੇ ਤੇ ਬਲ ਗ਼ਰੀਬਾਂ ਦੀ ਰੱਖਿਆ ਕਰਨ ਲਈ ਹੁੰਦਾ ਹੈ। ਇਸ

ਦੇ ਮੁਕਾਬਲੇ 'ਤੇ ਮੂਰਖਾਂ ਦੀ ਵਿਦਿਆ ਝਗੜਨ ਵਾਸਤੇ, ਧਨ ਹੰਕਾਰ ਵਾਸਤੇ ਅਤੇ ਬਲ ਗ਼ਰੀਬਾਂ ਨੂੰ ਦੁੱਖ ਦੇਣ ਲਈ ਹੁੰਦਾ ਹੈ।"

## ਸਿੰਘਾਂ ਨਾਲ ਪਿਆਰ

ਭਾਵੇਂ ਸੰਤ ਜੀ ਹਰ ਪ੍ਰਾਣੀ ਮਾਤਰ ਤੇ ਹਰ ਮਜ਼੍ਹਬ, ਭੇਖ, ਹਰ ਮੱਤ ਤੇ ਹਰ ਸੰਪ੍ਰਦਾਵਾਂ ਦੇ ਬੰਦਿਆਂ ਨਾਲ ਪਰਮੇਸ਼ਰ ਦੀ ਅੰਸ ਜਾਣ ਕੇ ਪਿਆਰ ਕਰਦੇ ਸਨ, ਪਰ ਫਿਰ ਵੀ ਅੰਮ੍ਰਿਤਧਾਰੀ ਤੇ ਰਹਿਤ ਮਰਯਾਦਾ ਵਿਚ ਪਰਪੱਕ ਸਿੰਘਾਂ ਨੂੰ ਵੇਖ ਕੇ ਤੇ ਮਿਲ ਕੇ ਬਹੁਤ ਹੀ ਖ਼ੁਸ਼ੀ ਮਹਿਸੂਸ ਕਰਦੇ ਸਨ। ਜਥੇ ਦੇ ਸਾਰੇ ਸਿੰਘਾਂ ਨਾਲ ਆਪਣੇ ਸਕੇ ਪੁੱਤਰਾਂ ਵਾਂਗ ਦਿਲੀ ਸਨੇਹ ਰੱਖਦੇ ਸਨ। ਮੇਰਾ ਇਹ ਜਾਤੀ ਤਜਰਬਾ ਹੈ ਕਿ ਜਥੇ ਦਾ ਹਰ ਇਕ ਸਿੰਘ ਐਸਾ ਮਹਿਸੂਸ ਕਰਦਾ ਸੀ ਕਿ ਬਾਕੀ ਸਾਰੇ ਸਿੰਘਾਂ ਨਾਲੋਂ ਸੰਤ ਜੀ ਮੇਰੇ ਨਾਲ ਵੱਧ ਪਿਆਰ ਕਰਦੇ ਹਨ। ਗੱਲਬਾਤ ਦੇ ਦੌਰਾਨ ਉਹ ਸਿੰਘਾਂ ਨੂੰ ਆਪਣੀ ਹਿੱਕ ਦੇ ਵਾਲਾਂ ਜਾਂ ਪ੍ਰਾਣਾਂ ਨਾਲ ਤੁਲਨਾ ਦਿਆ ਕਰਦੇ ਸਨ। ਉਹਨਾਂ ਦੀ ਇਸ ਪਿਆਰ ਭਰੀ ਖਿੱਚ ਦਾ ਸਦਕਾ ਹੀ ਬਹੁਤੇ ਸਿੰਘਾਂ ਨੇ ਜ਼ਿੰਦਗੀ ਭਰ ਸੰਤ ਜੀ ਦੀ ਸੰਗਤ ਵਿਚ ਰਹਿਣ ਦੇ ਪ੍ਰਣ ਕੀਤੇ ਹੋਏ ਸਨ।

ਇਕ ਵਾਰ ਭਿੰਡਰਾਂ ਦੀ ਗੱਲ ਹੈ ਕਿ ਗਿਆਨੀ ਮਨੀ ਸਿੰਘ ਜੀ ਸੰਤ ਜੀ ਨੂੰ ਕਹਿਣ ਲੱਗੇ, "ਜੀ! ਜਥਾ ਫੇਰਨ ਵੇਲੇ ਉੱਚ ਵਿਦਿਆ ਪੜ੍ਹਨ ਵਾਲੇ ਵਿਦਿਆਰਥੀ ਹੀ ਨਾਲ ਰੱਖਿਆ ਕਰੋ, ਘੱਟ ਪੜ੍ਹੇ ਜਾਂ ਅਨਪੜ੍ਹ ਸਿੰਘਾਂ ਨੂੰ ਭਿੰਡਰੀਂ ਹੀ ਰਹਿਣ ਦਿਆ ਕਰੋ।" ਸੰਤ ਜੀ ਹੱਸ ਕੇ ਕਹਿਣ ਲੱਗੇ, "ਮਨੀ ਸਿੰਘ ਜੀ! ਕੀ ਪਤਾ ਹੈ!! ਰੱਬ ਅਨਪੜ੍ਹਾਂ ਵਿਚ ਹੀ ਵੱਸਦਾ ਹੋਵੇ।" ਇਹ ਬਚਨ ਸੁਣ ਕੇ ਸਾਰੇ ਸਿੰਘ ਹੈਰਾਨ ਰਹਿ ਗਏ।

ਸੰਤ ਜੀ ਦਾ ਸਰੀਰ ਜਦੋਂ ਢਿੱਲਾ ਰਹਿੰਦਾ ਸੀ, ਉਸ ਵੇਲੇ ਜਥੇਦਾਰ ਗੁਰਦਿਆਲ ਸਿੰਘ ਜੀ, ਸੰਤ ਅਜੈਬ ਸਿੰਘ ਜੀ ਕਈ ਸਿੰਘਾਂ ਸਮੇਤ ਜਗਰਾਉਂ ਦੇ ਪਾਸ ਮਲਕ ਪਿੰਡ ਮਿਲਣ ਵਾਸਤੇ ਆਏ। ਜਥੇਦਾਰ ਜੀ ਕਹਿਣ ਲੱਗੇ, "ਤੁਹਾਡਾ ਸਰੀਰ ਢਿੱਲਾ ਰਹਿੰਦਾ ਹੈ, ਜਥਾ ਛੋਟਾ ਕਰ ਲਵੋ।" ਸੰਤ ਜੀ ਕਹਿਣ ਲੱਗੇ, "ਕੀ ਪਤਾ! ਰੱਬ ਨੂੰ ਕੀ ਭਾਉਂਦਾ ਹੈ, ਖ਼ਬਰੇ ਇਸ ਤੋਂ ਵੀ ਹੋਰ ਵੱਡਾ ਹੋ ਜਾਵੇ।"

ਫ਼ਤਹਿਗੜ੍ਹ ਸਾਹਿਬ ਦੇ ਪਾਸ ਸੈਂਪਲੀ ਪਿੰਡ ਵਾਲੇ ਗਿਆਨੀ ਪ੍ਰੀਤਮ ਸਿੰਘ ਜੀ ਨੇ ਜਥੇ ਵਿਚੋਂ ਆਉਣ ਵਾਸਤੇ ਸੰਤ ਜੀ ਤੋਂ ਲਾਇਲਪੁਰ ਵਿਖੇ ਛੁੱਟੀ ਮੰਗੀ। ਸੰਤ ਜੀ ਨੇ ਕੁਝ ਕੁ ਨਰਾਜ਼ਗੀ ਨਾਲ ਕਿਹਾ :

*'ਗੁਰਮੁਖਿ ਆਵੈ ਜਾਇ ਨਿਸੰਗੁ ॥'*

*[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ–੯੩੨]*

ਗਿਆਨੀ ਜੀ ਕਹਿਣ ਲੱਗੇ, "ਜੀ! ਜੇ ਆਪ ਨਰਾਜ਼ ਹੋ, ਤਾਂ ਮੈਂ ਨਹੀਂ ਜਾਂਦਾ।" ਸੰਤ ਜੀ ਕਹਿਣ ਲੱਗੇ, "ਗਿਆਨੀ ਪ੍ਰੀਤਮ ਸਿੰਘ ਜੀ! ਸ਼ਰਧਾ ਭਾਵਨਾ ਨਾਲ ਬਾਣੀ ਪੜ੍ਹਨ ਵਾਲਾ ਸਿੰਘ ਜਦੋਂ ਸਾਡੇ ਪਾਸੋਂ ਜਾਂਦਾ ਹੈ ਤਾਂ ਉਸ ਦੇ ਵਿੱਛੜਨ ਦਾ ਸਾਨੂੰ ਏਨਾ ਦੁੱਖ ਹੁੰਦਾ ਹੈ, ਜਿਵੇਂ ਸਰੀਰ ਤੋਂ ਪ੍ਰਾਣ ਵੱਖਰੇ ਹੋਣ ਦਾ ਦੁੱਖ ਹੁੰਦਾ ਹੈ।" ਗਿਆਨੀ ਜੀ ਨੇ ਦੱਸਿਆ ਕਿ ਸੰਤਾਂ ਦੇ ਮੁੱਖੋਂ ਇਹ ਬਚਨ ਸੁਣ ਕੇ ਮੇਰਾ ਗਲਾ ਭਰ ਆਇਆ ਤੇ ਮੈਂ ਕਿਹਾ, "ਜੀ! ਜੇ ਇਹ ਗੱਲ ਹੈ ਤਾਂ ਫਿਰ ਮੈਂ ਨਹੀਂ ਜਾਂਦਾ।"

ਗਿਆਨੀ ਜੀ ਨੇ ਦੱਸਿਆ ਕਿ ਦਸ ਮਹੀਨੇ ਮੈਂ ਜਾਣ ਦਾ ਨਾਂ ਹੀ ਨਹੀਂ ਲਿਆ। ਦਸ ਮਹੀਨੇ ਬਾਅਦ ਭਿੰਡਰੀਂ ਮੈਨੂੰ ਸੰਤ ਜੀ ਕਹਿਣ ਲੱਗੇ, "ਪ੍ਰੀਤਮ ਸਿੰਆਂ! ਹੁਣ ਤੂੰ ਚਲਾ ਜਾਹ। ਹੁਣ ਅਸੀਂ ਤੈਨੂੰ ਆਪਣੀ ਖ਼ੁਸ਼ੀ ਨਾਲ ਭੇਜਦੇ ਹਾਂ। ਪਰ ਕਥਾ ਕਰਨੋਂ ਨਾ ਹਟੀਂ, ਕਥਾ ਕਰਦਾ ਹੀ ਰਹੀਂ।"

ਗਿਆਨੀ ਜੀ ਨੇ ਦੱਸਿਆ ਕਿ ਤੁਰਨ ਲੱਗਿਆਂ ਵੀ ਏਨਾ ਪਿਆਰ ਕੀਤਾ, ਮੈਨੂੰ ਤੇ ਗਿਆਨੀ ਮਨੀ ਸਿੰਘ ਜੀ ਨੂੰ ਤੋਰਨ ਵਾਸਤੇ ਪੰਜ ਮੀਲ ਪੈਦਲ ਤੁਰ ਕੇ ਅਜੀਤਵਾਲ ਤੱਕ ਆਏ। ਅਸੀਂ ਬਥੇਰੀਆਂ ਬੇਨਤੀਆਂ ਕੀਤੀਆਂ ਕਿ ਤੁਸੀਂ ਮੁੜ ਜਾਓ, ਤੁਹਾਨੂੰ ਖੇਚਲ ਹੁੰਦੀ ਹੈ। ਸਾਨੂੰ ਗੱਡੀ 'ਤੇ ਚੜ੍ਹਾ ਕੇ ਫਿਰ ਇਕੱਲੇ ਹੀ ਵਾਪਸ ਮੁੜੇ। ਸੰਤ ਜੀ ਦਾ ਸਿੰਘਾਂ ਨਾਲ ਏਨਾ ਪਿਆਰ ਸੀ। ਜਿਸ ਤਰ੍ਹਾਂ ਸਤਿਗੁਰੂ ਦਸਮ ਪਾਤਿਸ਼ਾਹ ਜੀ ਨੇ ਕਿਹਾ ਹੈ:

*'ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ;*
*ਨਹੀਂ ਮੋ ਸੇ ਗਰੀਬ ਕਰੋਰ ਪਰੇ ॥੨॥*

*[ਸ੍ਰੀ ਮੁਖਵਾਕ ਪਾਤਿਸ਼ਾਹੀ ੧੦]*

## ਸਿਮਰਨ ਦਾ ਅਭਿਆਸ

ਇਕ ਵਾਰ ਭਿੰਡਰੀਂ ੧੨੭ ਸ੍ਰੀ ਅਖੰਡ ਪਾਠਾਂ ਦੀ ਲੜੀ ੯ ਚੇਤ ਤੋਂ ਆਰੰਭ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ 'ਤੇ ਭੋਗ ਪਾਇਆ ਸੀ। ੧੨ ਪਾਠੀ ਪਾਠ ਵਿਚ ਲਾਏ ਸਨ। ਸੰਤ ਜੀ ਦੋ ਵਜੇ ਤੋਂ ਰਾਤ ਨੂੰ ਕੁਟੀਆ ਵਿਚ ਬੈਠ ਕੇ ਅਭਿਆਸ ਕਰਦੇ, ਕੋਈ ਚੀਜ਼ ਨਹੀਂ ਛਕਦੇ ਸਨ, ਦਿਨ ਦੇ ੧੧ ਵਜੇ ਬਾਹਰ ਨਿਕਲਦੇ। ਇਕ ਘੰਟਾ ਸ਼ਾਮ ਨੂੰ ਸੰਤ ਜੀ ਆਪ ਪਾਠ ਪੜ੍ਹਦੇ ਅਤੇ ਬਾਕੀ ਸਾਰੇ ਸਿੰਘ ਪੋਥੀਆਂ ਪ੍ਰਕਾਸ਼ ਕਰ ਕੇ ਪਾਠ

ਸੁਣਿਆ ਕਰਦੇ।

ਇਕ ਵਾਰ ਸੰਤ ਜੀ ਭਿੰਡਰੀਂ ਗੁਰਦੁਆਰੇ ਦੀ ਛੱਤ 'ਤੇ ਬੈਠੇ ਭਜਨ ਕਰ ਰਹੇ ਸਨ ਕਿ ਉਸ ਵੇਲੇ ਇਤਨਾ ਜ਼ੋਰ ਦੀ ਖੜਾਕ ਹੋਇਆ, ਜਿਸ ਤਰ੍ਹਾਂ ਕੋਈ ਬੰਬ ਫਟ ਗਿਆ ਹੁੰਦਾ ਹੈ। ਸੰਤ ਜੀ ਅਜੇ ਸੋਚ ਹੀ ਰਹੇ ਸਨ ਕਿ ਇਹ ਖੜਾਕ ਕਾਹਦਾ ਹੋਇਆ ਹੈ ? ਤਾਂ ਅਵਾਜ਼ ਆਈ, "ਗੁਰਮੁਖਾ ! ਹੋਰ ਕੋਈ ਖ਼ਿਆਲ ਨਾ ਕਰ, ਇਹ ਤੇਰਾ ਦੇਹ ਅਧਿਆਸ ਦਾ ਪੜਦਾ ਇਕੋ ਵਾਰ ਹੀ ਪਾੜ ਦਿੱਤਾ ਹੈ, ਹੋਰ ਕੁਝ ਨਹੀਂ ਹੋਇਆ।"

ਭਾਈ ਪਰਮਜੀਤ ਸਿੰਘ ਜੀ ਮਾਹਲਪੁਰ ਨੇ ਦੱਸਿਆ ਕਿ ਪੰਜੋਖਰਾ ਸਾਹਿਬ ਸ਼ਾਮ ਵਾਲੀ ਕਥਾ ਦੀ ਅਰਦਾਸ ਹੋ ਰਹੀ ਸੀ। ਸਰੀਰ ਢਿੱਲਾ ਹੋਣ ਕਰਕੇ ਮੈਂ ਸੰਤ ਜੀ ਦੀ ਬਾਂਹ ਫੜ੍ਹੀ ਖਲੋਤਾ ਸੀ। ਮੇਰੇ ਮਨ ਵਿਚ ਸੰਕਲਪ ਫੁਰਿਆ, "ਮਹਾਂਪੁਰਖਾਂ ਦੇ ਕੋਲ ਗਿਆਂ ਤਾਂ ਸਿਮਰਨ ਚੱਲ ਪੈਂਦਾ ਹੈ।" ਅਜੇ ਏਨਾ ਹੀ ਸੋਚਿਆ ਸੀ ਕਿ ਹਿਰਦੇ ਵਿਚ ਵਾਹਿਗੁਰੂ ਮੰਤਰ ਦਾ ਜਾਪ ਸ਼ੁਰੂ ਹੋ ਗਿਆ। ਜਿਤਨਾ ਚਿਰ ਮਹਾਂਪੁਰਖਾਂ ਕੋਲ ਰਿਹਾ, ਜਾਪ ਚੱਲਦਾ ਰਿਹਾ, ਜਦੋਂ ਪਾਸੇ ਹੋ ਗਿਆ ਤਾਂ ਬੰਦ ਹੋ ਗਿਆ।

ਸੰਤ ਜੀ ਸਿੰਘਾਂ ਪਾਸੋਂ ਬਹੁਤ ਤੇਜ਼ ਬਾਣੀ ਸੁਣਦੇ। ਕਹਿੰਦੇ, "ਜਿੰਨਾ ਤੇਜ਼ ਤੋਂ ਤੇਜ਼ ਪੜ੍ਹ ਸਕਦੇ ਹੋ, ਪੜ੍ਹੋ।" ਤੇਜ਼ ਬਾਣੀ ਪੜ੍ਹਨ ਦਾ ਕਾਰਨ ਇਹ ਦੱਸਦੇ ਕਿ ਤੇਜ਼ ਬਾਣੀ ਪੜ੍ਹਨ ਨਾਲ ਮਨ ਸੁਤੇ ਇਕਾਗਰ ਹੋ ਜਾਂਦਾ ਹੈ, ਨਾ ਤਾਂ ਪੜ੍ਹਨ ਵਾਲੇ ਦਾ ਮਨ ਕਿਸੇ ਪਾਸੇ ਜਾ ਸਕਦਾ ਹੈ ਤੇ ਨਾ ਹੀ ਸੁਣਨ ਵਾਲੇ ਦਾ ਮਨ ਕਿਸੇ ਪਾਸੇ ਜਾ ਸਕਦਾ ਹੈ।

ਇਕ ਵਾਰ ਭਾਈ ਪਰਮਜੀਤ ਸਿੰਘ ਜੀ ਮਾਹਲਪੁਰ ਵਾਲਿਆਂ ਨੇ ਸੰਤ ਜੀ ਤੋਂ ਪੁੱਛਿਆ ਕਿ ਸਿਮਰਨ ਕਰਦਿਆਂ, ਜਿਵੇਂ ਵੇਦ ਸ਼ਾਸਤਰ ਸੁਨਹਿਰੀ ਅੱਖਰਾਂ ਵਿਚ ਆਪ ਜੀ ਨੂੰ ਸਾਖਿਆਤ ਹੋਏ ਹਨ, ਇਹ ਅਵਸਥਾ ਸਾਰੇ ਸਿਮਰਨ ਕਰਨ ਵਾਲਿਆਂ 'ਤੇ ਆਉਂਦੀ ਹੈ ਜਾਂ ਨਹੀਂ ? ਸੰਤ ਜੀ ਨੇ ਦੱਸਿਆ ਕਿ ਇਹ ਅਵਸਥਾ ਸਿਮਰਨ ਦੀ ਹੀ ਇਕ ਮੰਜ਼ਿਲ ਹੈ। ਸਿਮਰਨ ਕਰਨ ਵਾਲਾ ਜਦੋਂ ਇਸ ਮੰਜ਼ਿਲ 'ਤੇ ਪਹੁੰਚਦਾ ਹੈ ਤਾਂ ਵਿਦਿਆ ਸਾਖਿਆਤ ਹੋ ਜਾਂਦੀ ਹੈ। ਪਰ ਜੋ ਪਹਿਲਾਂ ਪੜ੍ਹਿਆ ਹੋਇਆ ਨਹੀਂ, ਉਹ ਕੰਮ ਨਹੀਂ ਲੈ ਸਕਦਾ। ਜਿਵੇਂ ਨਕਸ਼ੇ ਨੂੰ ਪੜ੍ਹੇ ਹੋਏ ਵੀ ਤੇ ਅਨਪੜ੍ਹ ਵੀ ਵੇਖਦੇ ਤਾਂ ਸਾਰੇ ਹੀ ਹਨ, ਪਰ ਪੜ੍ਹੇ ਹੋਏ ਤਾਂ ਕੰਮ ਲੈ ਲੈਂਦੇ ਹਨ ਤੇ ਅਨਪੜ੍ਹ ਤਸਵੀਰਾਂ ਵਾਂਗ ਵੇਖੀ ਤਾਂ ਜਾਂਦੇ ਹਨ ਪਰ ਸਮਝ ਨਾ ਪੈਂਦੀ ਹੋਣ ਕਰਕੇ ਕੰਮ ਨਹੀਂ ਲੈ ਸਕਦੇ।

ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਨੇ ਇਕ ਵਾਰ ਸੰਤ ਜੀ ਤੋਂ

ਪੁੱਛਿਆ ਕਿ ਸਿਮਰਨ ਕਰਦਿਆਂ ਜੇ ਚੰਗੇ ਸੰਕਲਪ ਫੁਰਨ, ਇਹ ਤਾਂ ਕੋਈ ਹਰਜ਼ ਵਾਲੀ ਗੱਲ ਨਹੀਂ ? ਸੰਤ ਜੀ ਕਹਿਣ ਲੱਗੇ ਕਿ ਮਨ ਦਾ ਸੁਭਾਅ ਹੈ, ਪਹਿਲਾਂ ਪਰਉਪਕਾਰ ਕਰਨ ਆਦਿ ਦੇ ਚੰਗੇ ਚੰਗੇ ਫੁਰਨੇ ਕਰਦਾ ਬੜੇ ਹਰੇ ਹਰੇ ਸਬਜ਼-ਬਾਗ ਦਿਖਾਉਂਦਾ ਹੈ। ਫਿਰ ਆਦਮੀ ਫੁਰਨਿਆਂ ਦੇ ਐਸੇ ਵਹਿਣ ਵਿਚ ਰੁੜ੍ਹ ਜਾਂਦਾ ਹੈ ਕਿ ਫਿਰ ਚੰਗੇ ਮਾੜੇ ਸਾਰੇ ਹੀ ਫੁਰਨ ਲੱਗ ਪੈਂਦੇ ਹਨ। ਇਸ ਕਰਕੇ ਮਨ 'ਤੇ ਪੂਰਾ ਪਹਿਰਾ ਰੱਖਣਾ ਚਾਹੀਦਾ ਹੈ। ਬਾਣੀ ਪੜ੍ਹਦਿਆਂ, ਨਾਮ ਜਪਦਿਆਂ, ਚੰਗਾ ਸੰਕਲਪ ਵੀ ਉੱਠਣ ਨਹੀਂ ਦੇਣਾ ਚਾਹੀਦਾ, ਨਹੀਂ ਤਾਂ ਫਿਰ ਮਾੜੇ ਸੰਕਲਪ ਵੀ ਉੱਠਣ ਲੱਗ ਪੈਂਦੇ ਹਨ।

ਇਕ ਵਾਰ ਸੰਤ ਜੀ ਨੇ ਭਿੰਡਰੀਂ ਗੁਰਦੁਆਰੇ ਦੀ ਗੈਲਰੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ, ਜਿਥੇ ਬੈਠ ਕੇ ਗ੍ਰੰਥੀ ਸਿੰਘ ਪਾਠ ਕਰਦਾ ਸੀ, ਵਾਹਿਗੁਰੂ ਮੰਤਰ ਕਾਗ਼ਜ਼ 'ਤੇ ਲਿਖ ਕੇ ੪੦ ਦਿਨ ਅਭਿਆਸ ਕੀਤਾ ਤਾਂ ਸਤਿਗੁਰੂ ਦਸਮ ਪਾਤਿਸ਼ਾਹ ਜੀ ਨੇ ਸਰਗੁਣ ਸਰੂਪ ਵਿਚ ਪ੍ਰਤੱਖ ਦਰਸ਼ਨ ਬਖ਼ਸ਼ੇ। ਸੰਤ ਜੀ ਮਨ ਵਿਚ ਇਹ ਫੁਰਨਾ ਕਰ ਕੇ ਤੁਰਨ ਲੱਗੇ ਕਿ ਸਿੰਘਾਂ ਨੂੰ ਵੀ ਦਰਸ਼ਨ ਕਰਵਾਈਏ। ਉਦੋਂ ਹੀ ਸਤਿਗੁਰੂ ਜੀ ਅਲੋਪ ਹੋ ਗਏ।

ਇਕ ਵਾਰ ਰਾੜੇ ਸਾਹਿਬ ਵਾਲੇ ਗਿਆਨੀ ਮੋਹਣ ਸਿੰਘ ਨੇ ਸੰਤ ਜੀ ਤੋਂ ਪੁੱਛਿਆ ਕਿ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਕੀ ਲੱਛਣ ਹੁੰਦਾ ਹੈ ? ਸੰਤ ਜੀ ਨੇ ਦੱਸਿਆ ਕਿ ਜਦੋਂ ਹਉਮੈ ਦਾ ਪੂਰਨ ਅਭਾਵ ਹੋ ਜਾਵੇ, ਜਾਗਰਤ ਵਿਚ ਤਾਂ ਕੀ, ਕਦੇ ਸੁਪਨੇ ਵਿਚ ਵੀ ਅਪਣੱਤ ਨਾ ਫੁਰੇ ਅਤੇ ਕੋਈ ਵੀ ਵਿਕਾਰ ਨਾ ਫੁਰੇ, ਸਾਰੇ ਵਾਹਿਗੁਰੂ ਦੀ ਜੋਤਿ ਹੀ ਦਿਸੇ। ਬ੍ਰਹਮ ਗਿਆਨ ਹੋਣ ਦੀ ਇਹ ਨਿਸ਼ਾਨੀ ਹੈ। ਗੁਰਮਤਿ ਦਾ ਅਸੂਲ ਹੈ ਕਿ ਇਹ ਅਵਸਥਾ ਪ੍ਰਾਪਤ ਹੋਣ ਤੋਂ ਵੀ ਆਪਣੇ ਆਪ ਨੂੰ ਸਭ ਦਾ ਦਾਸ ਸਮਝੇ, ਵੇਦਾਂਤੀਆਂ ਦੀ ਤਰ੍ਹਾਂ **'ਅਹੰ ਬ੍ਰਹਮ ਅਸਮੀ'** (ਮੈਂ ਬ੍ਰਹਮ ਹਾਂ) ਨਾ ਆਖੇ।

ਬੋਪਾਰਾਇ ਕਲਾਂ ਜਦੋਂ ਸੰਤ ਬਾਬਾ ਸੁੰਦਰ ਸਿੰਘ ਜੀ ਨੇ ੪੦ ਸਿੰਘਾਂ ਪਾਸੋਂ ਚਾਲੀ ਦਿਨਾਂ ਵਿਚ ਸ੍ਰੀ ਜਪੁ ਜੀ ਸਾਹਿਬ ਦਾ ਸਵਾ ਲੱਖ ਪਾਠ ਕਰਵਾਇਆ ਸੀ। ਉਸ ਵੇਲੇ ਵੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ੧੧੩ ਪਾਠ ਸ੍ਰੀ ਜਪੁ ਜੀ ਸਾਹਿਬ ਦੇ ਹਰ ਰੋਜ਼ ਕਰਿਆ ਕਰਦੇ ਸਨ। ਜਦੋਂ ਕੁਝ ਕੁ ਦਿਨ ਬਾਅਦ **'ਕੇਤੇ ਕਾਨ ਮਹੇਸ'** ਵਾਲੀ ਪੰਗਤੀ ਪੜ੍ਹਦਿਆਂ ਇਹ ਫੁਰਨਾ ਫੁਰਿਆ ਕਿ ਇਹ ਕਿਸ ਤਰ੍ਹਾਂ ਹੈ ? ਤਾਂ ਉਸੇ ਵੇਲੇ ਹੀ ਅਨੇਕਾਂ ਕ੍ਰਿਸ਼ਨ, ਸ਼ਿਵ ਤੇ ਦੇਵਤਿਆਂ ਦੇ ਅਕਾਰ ਫ਼ਿਲਮਾਂ ਦੀ ਤਰ੍ਹਾਂ ਅਕਾਸ਼ ਵਿਚ ਦਿਸਣ ਲੱਗ ਪਏ।

੧੯੫੭ ਵਿਚ ਜਥੇ ਦਾ ਪ੍ਰੋਗਰਾਮ ਬੱਸੀਆਂ ਪਿੰਡ ਦਾ ਸੀ। ਰਾਤ ਦੇ ਬਾਰਾਂ ਕੁ ਵਜੇ ਸਨ, ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਵੀ ਕੋਲ ਹੀ ਸਨ। ਸੰਤ ਜੀ, ਭਗਤ ਉਜਾਗਰ ਸਿੰਘ ਜੀ ਕਾਨ੍ਹੇ ਕਾਛੇ ਵਾਲੇ ਨੂੰ ਕਹਿਣ ਲੱਗੇ, "ਇਕ ਵਾਰ ਬੇਪਾਰਾਇ ਕਲਾਂ ਦਸਾਂ ਸਤਿਗੁਰਾਂ ਨੇ ਸਰਗੁਣ ਸਰੂਪ ਵਿਚ ਪ੍ਰਤੱਖ ਦਰਸ਼ਨ ਬਖ਼ਸ਼ੇ ਸਨ। ਉਦੋਂ ਤੋਂ ਹੁਣ ਤਕ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜਾਂਦੇ ਹਾਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸਾਨੂੰ ਦਸਾਂ ਹੀ ਸਤਿਗੁਰਾਂ ਦੇ ਪ੍ਰਤੱਖ ਦਰਸ਼ਨ ਹੋ ਜਾਂਦੇ ਹਨ। ਫਿਰ ਅੱਠੇ ਪਹਿਰ ਵਾਹਿਗੁਰੂ ਦੇ ਨਿਰਗੁਣ ਸਰੂਪ ਵਿਚ ਲੀਨ ਰਹਿੰਦੇ ਹਾਂ। ਜਦੋਂ ਦਾ ਅੰਮ੍ਰਿਤ ਛਕਿਆ ਹੈ, ਉਦੋਂ ਤੋਂ ਵਾਹਿਗੁਰੂ ਮੰਤਰ ਦਾ ਸਿਮਰਨ ਸਤਿਗੁਰੂ ਜੀ ਦੀ ਕਿਰਪਾ ਨਾਲ ਕਦੇ ਵੀ ਨਹੀਂ ਭੁੱਲਿਆ, ਗਾੜ੍ਹੇ ਅਮਲੀ ਜਿੰਨਾ ਨਾਮ ਦਾ ਨਸ਼ਾ ਹਰ ਵਕਤ ਰਹਿੰਦਾ ਹੈ।

ਇਕ ਵਾਰ ਲੁਧਿਆਣੇ ਵਿਖੇ ਭਾਈ ਜੋਤਾ ਸਿੰਘ ਤੇ ਭਾਈ ਮੋਤਾ ਸਿੰਘ ਅੰਮ੍ਰਿਤਸਰ ਵਾਲਿਆਂ ਦੀ ਕੋਠੀ ਵਿਚ ਸ੍ਰੀ ਸਹਿਜ ਪਾਠ ਦਾ ਭੋਗ ਪੈਣਾ ਸੀ। ਫ਼ਰਸ਼ 'ਤੇ ਸੁਹਣੀ ਵਿਛਾਈ ਵਿਛਾ ਕੇ ਮਹਾਰਾਜ ਦਾ ਪ੍ਰਕਾਸ਼ ਹੋਇਆ ਸੀ। ਸੰਤ ਜੀ ਮਹਾਰਾਜ ਸਾਹਿਬ ਦੀ ਤਾਬਿਆ ਬੈਠੇ ਹੋਏ ਸਨ। ਰਾਗੀ ਪੂਰਨ ਸਿੰਘ ਜੀ ਤਰਨ ਤਾਰਨ ਸਾਹਿਬ ਵਾਲਿਆਂ ਨੇ ਕੀਰਤਨ ਕਰਦਿਆਂ ਸ਼ਬਦ ਪੜ੍ਹਿਆ :

***'ਦੂਖ ਭੰਜਨੁ ਤੇਰਾ ਨਾਮੁ ਜੀ ਦੂਖ ਭੰਜਨੁ ਤੇਰਾ ਨਾਮੁ ॥'***

*[ਗਉੜੀ ਮਹਲਾ ੫, ਅੰਗ—੨੧੮]*

ਐਸਾ ਰਸ ਨਾਲ ਕੀਰਤਨ ਕੀਤਾ ਕਿ ਉਦੋਂ ਸੰਤ ਜੀ ਦੇ ਰੋਮ ਰੋਮ ਵਿਚ ਭਜਨ ਹੋਣਾ ਸ਼ੁਰੂ ਹੋ ਗਿਆ। ਭੋਗ ਤੋਂ ਬਾਅਦ ਜਦੋਂ ਸੰਤ ਜੀ ਕਮਰੇ ਵਿਚ ਆਏ ਤਾਂ ਭਾਈ ਮੇਵਾ ਸਿੰਘ ਜੀ ਨੰਗਲੀ ਵਾਲੇ, ਜੋ ਆਪ ਵੀ ਚੰਗੇ ਅਭਿਆਸੀ ਸਨ, ਸੰਤ ਜੀ ਨੂੰ ਕਹਿਣ ਲੱਗੇ, "ਜੀ! ਅੱਜ ਮਹਾਰਾਜ ਦੀ ਤਾਬਿਆ ਬੈਠਿਆਂ ਦੇ ਤੁਹਾਡੇ ਰੋਮ ਰੋਮ ਵਿਚ ਭਜਨ ਹੋ ਰਿਹਾ ਸੀ।" ਸੰਤ ਜੀ ਘੂਰ ਕੇ ਕਹਿਣ ਲੱਗੇ, "ਤੈਨੂੰ ਕੌਣ ਕਹਿੰਦਾ ਹੈ?" ਮੇਵਾ ਸਿੰਘ ਜੀ ਕਹਿਣ ਲੱਗੇ, "ਜੀ! ਮੇਰਾ ਕੰਨ ਆਪ ਜੀ ਦੇ ਸਰੀਰ ਦੇ ਨਾਲ ਲੱਗਾ ਹੋਇਆ ਸੀ।" ਸੰਤ ਜੀ ਕਹਿਣ ਲੱਗੇ, "ਅੱਜ ਰਾਗੀ ਜੀ ਨੇ ਐਸੇ ਰਸ ਵਿਚ ਭਿੱਜ ਕੇ ਸ਼ਬਦ ਪੜ੍ਹਿਆ ਕਿ ਰੋਮ ਰੋਮ 'ਚੋਂ ਆਪਣੇ ਆਪ ਹੀ ਸਿਮਰਨ ਚੱਲ ਪਿਆ।

ਸ੍ਰੀ ਚਮਕੌਰ ਸਾਹਿਬ ਦੀ ਬਾਉਲੀ ਸਾਹਿਬ ਵਿਚ ੪੦ ਦਿਨ ਭਜਨ ਕੀਤਾ ਸੀ। ਰਾਤ ਦੇ ਅੱਠ ਵਜੇ ਤੋਂ ਲੈ ਕੇ ਸਵੇਰ ਦੇ ਚਾਰ ਵਜੇ ਤਕ ਗਲ

ਗਲ ਪਾਣੀ ਵਿਚ ਖਲੋ ਕੇ ਭਜਨ ਕਰਿਆ ਕਰਦੇ ਸਨ।

ਇਕ ਵਾਰ ਸੰਤ ਜੀ ਨੇ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਨੂੰ ਕਿਹਾ, "ਐਸਾ ਅਭਿਆਸ ਹੋਣਾ ਚਾਹੀਦਾ ਹੈ ਕਿ ਕਥਾ ਵੀ ਕਰੀ ਜਾਵੇ ਤੇ ਨਾਲ ਨਾਲ ਸਿਮਰਨ ਵੀ ਹੁੰਦਾ ਰਹੇ।" ਯਥਾ :

***'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥'***

*[ਸਲੋਕ ਕਬੀਰ ਜੀ, ਅੰਗ—੧੩੭੬]*

ਜਿਸ ਤਰ੍ਹਾਂ ਪਤੰਗ ਉਡਾਉਣ ਵਾਲਾ ਬੱਚਾ ਭਾਵੇਂ ਸਾਥੀਆਂ ਨਾਲ ਗੱਲਾਂ ਵੀ ਕਰਦਾ ਹੈ, ਪਰ ਧਿਆਨ ਉਸ ਦਾ ਡੋਰ ਤੁਣਕਣ ਵਿਚ ਹੀ ਹੁੰਦਾ ਹੈ। ਯਥਾ :

***'ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧***
***ੴ ਸਤਿਗੁਰ ਪ੍ਰਸਾਦਿ ॥***
***ਆਨੀਲੇ ਕਾਗਦ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥***
***ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥***
***ਮਨੁ ਰਾਮ ਨਾਮਾ ਬੇਧੀਅਲੇ ॥***
***ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥***
***ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥***
***ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥***
***ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥***
***ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥***
***ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥***
***ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥'***

*[ਅੰਗ—੯੭੨]*

ਇਕ ਮਹਾਤਮਾ ਸਨ, ਉਹ ਗੱਲਾਂ ਵੀ ਕਰੀ ਜਾਣ ਤੇ ਘੰਡੀ ਉਹਨਾਂ ਦੀ ਅੱਡ ਹਿੱਲੀ ਜਾਵੇ, ਭਾਵ ਉਹ ਮੱਧਮ ਵਿਚ ਜਾਪ ਵੀ ਕਰੀ ਜਾਣ। ਵੱਧ ਅਭਿਆਸ ਕਰਨ ਨਾਲ ਰੋਮ ਰੋਮ ਵਿਚੋਂ ਭਜਨ ਹੋਣ ਲੱਗ ਪੈਂਦਾ ਹੈ। ਜਿਸ ਤਰ੍ਹਾਂ ਜ਼ਿਆਨ ਪਿੰਡ (ਹੁਸ਼ਿਆਰਪੁਰ) ਦੇ ਲਾਗੇ ਚੋਅ 'ਤੇ ਇਕ ਮਹਾਤਮਾ ਰਹਿੰਦੇ ਸਨ, ਸੰਤ ਜੀ ਦੱਸਿਆ ਕਰਦੇ ਕਿ ਉਹਨਾਂ ਦੇ ਰੋਮ ਰੋਮ ਵਿਚੋਂ ਇਤਨਾ ਉੱਚੀ ਭਜਨ ਹੁੰਦਾ ਸੀ ਕਿ ਵਿਚਾਲੇ ਕੰਧ ਹੋਣ ਦੇ ਬਾਵਜੂਦ ਵੀ ਦੂਜੀ ਕੁਟੀਆ ਵਿਚ ਸੁਣਦਾ ਸੀ। ਜਿਵੇਂ ਹਜ਼ਾਰਾਂ ਬੰਦੇ ਵਾਹਿਗੁਰੂ ਵਾਹਿਗੁਰੂ ਕਹਿੰਦੇ ਹੋਣ।

## ਸੁੱਚਮ

ਇਕ ਦਿਨ ਗਿਆਨੀ ਵੀਰ ਸਿੰਘ ਜੀ ਮੱਦੋ ਕੇ ਨੇ ਸੰਤ ਜੀ ਤੋਂ ਪੁੱਛਿਆ, "ਜਿਤਨੇ ਵਾਰ ਤੁਸੀਂ ਹੱਥ ਮਾਂਜਦੇ ਹੋ। ਇਤਨੇ ਵਾਰ ਕੋਈ ਹੋਰ ਵੀ ਮਾਂਜਦਾ ਹੈ ਕਿ ਤੁਸੀਂ ਹੀ ਮਾਂਜਦੇ ਹੋ ?" ਪਹਿਲਾਂ ਤਾਂ ਕਹਿੰਦੇ, ਜੇ ਮੈਂ ਇਤਨੇ ਵਾਰ ਹੱਥ ਮਾਂਜਦਾ ਹਾਂ ਤਾਂ ਤੁਸੀਂ ਪੰਜ ਛੇ ਵਾਰ ਮਸਾਂ ਹੀ ਹੱਥ ਮਾਂਜਦੇ ਹੋ। ਜੇ ਮੈਂ ਪੰਜ ਛੇ ਵਾਰ ਮਾਂਜਾਂ ਤਾਂ ਤੁਸੀਂ ਬਿਲਕੁਲ ਹੀ ਨਾ ਮਾਂਜੋ। ਫਿਰ ਥੋੜ੍ਹੀ ਜਿਹੀ ਗੰਭੀਰਤਾ ਨਾਲ ਕਹਿਣ ਲੱਗੇ ਕਿ ਸ੍ਰੀ ਹਜ਼ੂਰ ਸਾਹਿਬ ਮਾਤਾ ਸਾਹਿਬ ਕੌਰ ਦੇ ਗੁਰਦੁਆਰੇ ਵਾਲੇ ਨਿਹੰਗ ਸਿੰਘ ਬਾਬਾ ਮਿੱਤ ਸਿੰਘ ਜੀ ਵੀ ਇਸੇ ਤਰ੍ਹਾਂ ਹੀ ਬਹੁਤੀ ਵਾਰ ਹੱਥ ਮਾਂਜਦੇ ਹੁੰਦੇ ਸਨ। ਫਿਰ ਤੀਜੀ ਵਾਰ ਬਹੁਤੀ ਗੰਭੀਰਤਾ ਨਾਲ ਕਹਿਣ ਲੱਗੇ, "ਜਿਤਨੀ ਵੱਧ ਸੁੱਚਮ ਰੱਖੋਗੇ, ਉਤਨੀ ਹੀ ਬੁੱਧੀ ਵੱਧ ਪਵਿੱਤਰ ਹੋਵੇਗੀ। ਜਿਤਨੀ ਬੁੱਧੀ ਵੱਧ ਪਵਿੱਤਰ ਹੋਵੇਗੀ, ਫਿਰ ਉਸ ਵਿਚ ਅਰਥ ਇਸ ਤਰ੍ਹਾਂ ਜੜੇ ਜਾਣਗੇ, ਜਿਸ ਤਰ੍ਹਾਂ ਗਹਿਣੇ ਵਿਚ ਨਗ ਜੜੇ ਜਾਂਦੇ ਹਨ।" ਸੰਤ ਜੀ ਦਾ ਇਹ ਬਚਨ ਸੋਲ੍ਹਾਂ ਆਨੇ ਸਹੀ ਹੈ। ਇਤਨੀ ਪਵਿੱਤਰਤਾ ਹੋਣ ਕਰਕੇ ਹੀ ਸੰਤ ਜੀ ਕਈ ਕਈ ਅਰਥ ਬਿਨਾਂ ਸਟੀਕ ਤੇ ਪ੍ਰਯਾਅ ਵੇਖਣ ਤੋਂ ਹੀ ਕਰ ਦਿੰਦੇ ਸਨ।

***'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥'***

*[ਮਾਝ ਦੀ ਵਾਰ, ਸਲੋਕ ਮ: ੨, ਅੰਗ—੧੩੯]*

ਦੇ ੨੨ ਅਰਥ ਬਿਨਾਂ ਵੇਖਣ ਤੋਂ ਝੱਟ ਹੀ ਕਰ ਦਿੰਦੇ ਸਨ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜ਼ਾਹਰੀ ਕਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਸ਼ਰਧਾ ਬਨ੍ਹਾਉਣ ਲਈ ਸੰਤ ਜੀ ਹੇਠ ਲਿਖੀ ਵਚਿੱਤਰ ਘਟਨਾ ਆਮ ਹੀ ਸੰਗਤਾਂ ਨੂੰ ਦੀਵਾਨ ਵਿਚ ਸ੍ਰਵਣ ਕਰਾਇਆ ਕਰਦੇ ਸਨ ਕਿ :

ਮਹਾਂਰਾਸ਼ਟਰ ਪ੍ਰਾਂਤ ਦੇ ਜ਼ਿਲ੍ਹਾ ਅਹਿਮਦ ਨਗਰ ਵਿਚ ਸ੍ਰੀ ਰਾਮਪੁਰ ਤੋਂ ਅੱਗੇ ਗੋਦਾਵਰੀ ਨਦੀ ਦੇ ਕੰਢੇ ਪਿੰਡ ਦੋਮੇ ਗਾਉਂ ਹੈ। ਇਥੇ ਇਕ ਉਦਾਸੀ ਸੰਤ, ਜਿਸ ਨੂੰ ਆਮ ਲੋਕ ਬਾਵਾ ਜੀ ਸੱਦਦੇ ਸਨ, ਰਹਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੱਥ-ਲਿਖਤ ਬੀੜ ਉਹਨਾਂ ਪਾਸ ਸੀ, ਜਿਸ ਦੀ ਉਹ ਬਹੁਤ ਸ਼ਰਧਾ ਨਾਲ ਸੇਵਾ ਕਰਦੇ ਅਤੇ ਦਰਸ਼ਨ ਕਰਦੇ ਸਨ। ਇਕ ਦੋ ਵਾਰ ਗੋਦਾਵਰੀ 'ਚ ਹੜ੍ਹ ਆ ਕੇ ਪਿੰਡ ਦਾ ਨੁਕਸਾਨ ਕਰ ਗਿਆ। ਇਕ ਵਾਰ

ਹੜ੍ਹ ਆਉਣ 'ਤੇ ਲੋਕਾਂ ਨੇ ਬਾਵਾ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ! ਹੜ੍ਹ ਤੋਂ ਪਿੰਡ ਦੀ ਰੱਖਿਆ ਕਰੋ, ਤਾਂ ਉਹਨਾਂ ਨੇ ਸੰਗਤ ਇਕੱਠੀ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਸ ਬੀੜ ਅੱਗੇ ਖੜ੍ਹੇ ਹੋ ਕੇ ਬੜੀ ਸ਼ਰਧਾ ਤੇ ਪ੍ਰੇਮ ਨਾਲ ਭਿੱਜ ਕੇ ਅਰਦਾਸ ਕੀਤੀ ਤੇ ਬੀੜ ਆਪਣੇ ਸੀਸ 'ਤੇ ਚੁੱਕ ਕੇ ਅੱਗੇ ਹੋ ਤੁਰੇ। ਮਗਰ ਸਾਰੇ ਪਿੰਡ ਦੀ ਆਮ ਸੰਗਤ। ਜਿਥੋਂ ਤਕ ਹੜ੍ਹ ਦਾ ਪਾਣੀ ਆਇਆ ਸੀ। ਉਸ ਪਾਣੀ ਵਿਚ ਜਾ ਕੇ ਖੜ੍ਹੇ ਹੋ ਗਏ। ਥੋੜ੍ਹੀ ਹੀ ਦੇਰ ਵਿਚ ਪਾਣੀ ਪਿੱਛੇ ਹਟਣਾ ਸ਼ੁਰੂ ਹੋ ਗਿਆ ਤੇ ਗੋਦਾਵਰੀ ਕਿਨਾਰਿਆਂ ਦੇ ਅੰਦਰ ਹੋ ਕੇ ਵਗਣ ਲੱਗ ਪਈ। ਉਸ ਨਗਰ ਦੇ ਲੋਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਸ ਬੀੜ ਉੱਪਰ ਅਥਾਹ ਸ਼ਰਧਾ ਹੋ ਗਈ। ਬਾਵਾ ਜੀ ਦੇ ਸਰੀਰ ਤਿਆਗਣ ਤੋਂ ਬਾਅਦ ਫਿਰ ਜਦ ਕਦੀ ਵੀ ਹੜ੍ਹ ਆਇਆ ਤਾਂ ਇਸ਼ਨਾਨ ਕਰ ਕੇ ਸੰਗਤ ਸਮੇਤ ਅਰਦਾਸ ਕਰਕੇ ਉਸੇ ਤਰ੍ਹਾਂ ਬੀੜ ਸੀਸ 'ਤੇ ਲੈ ਕੇ ਪਾਣੀ ਵਿਚ ਇਕ ਸੱਜਣ ਆ ਖੜਦਾ ਤੇ ਪਾਣੀ ਪਿੱਛੇ ਹਟਣਾ ਸ਼ੁਰੂ ਹੋ ਜਾਂਦਾ। ਸੰਤ ਜੀ ਦੱਸਿਆ ਕਰਦੇ ਕਿ ਉਸ ਗੁਰਦੁਆਰੇ ਦੇ ਅਸੀਂ ਆਪ ਦਰਸ਼ਨ ਕਰ ਕੇ ਆਏ ਸੀ।

ਸ. ਜੈ ਸਿੰਘ ਆਹੂਜਾ, ਜੋ ਸ਼ਾਕਰਵਾੜੀ ਫ਼ੈਕਟਰੀ ਦਾ ਮੈਨੇਜਰ ਸੀ ਤੇ ਅੰਮ੍ਰਿਤਸਰ ਦੇ ਸਾਬਕਾ ਐਮ.ਐਲ.ਏ. ਸ. ਸਰੂਪ ਸਿੰਘ ਦਾ ਰਿਸ਼ਤੇਦਾਰ ਸੀ, ਨੇ ਬਾਅਦ ਵਿਚ ਉੱਦਮ ਕਰ ਕੇ ਉਥੇ ਸੁੰਦਰ ਗੁਰਦੁਆਰਾ ਸਾਹਿਬ ਬਣਾ ਦਿੱਤਾ ਹੈ ਤੇ ਉਹ ਹੱਥ-ਲਿਖਤ ਬੀੜ ਉਥੇ ਸਤਿਕਾਰ ਸਹਿਤ ਬਿਰਾਜਮਾਨ ਕਰ ਦਿੱਤੀ ਸੀ। ਮਨਮਾੜ ਤੋਂ ਕੂਪਰ ਗਾਉਂ, ਅੱਗੋਂ ਬੇਰਾਪੁਰ (ਰਾਮਪੁਰ) ਇਸ ਤੋਂ ਅੱਗੇ ਦੋਮੇ ਗਾਉਂ ਉਹ ਪਿੰਡ ਹੈ, ਜਿਸ ਦੀ ਇਹ ਘਟਨਾ ਹੈ।

## ਗੁਰਬਾਣੀ ਦਾ ਅਭਿਆਸ

ਇਕ ਵਾਰ ਭਾਈ ਕਰਤਾਰ ਸਿੰਘ ਜੀ 'ਪ੍ਰੇਮੀ' ਨੇ ਸੰਤ ਜੀ ਤੋਂ ਪੁੱਛਿਆ ਕਿ ਆਪ ਜੀ ਹਰ ਪੰਗਤੀ ਪੜ੍ਹਨ ਤੋਂ ਇਥੋਂ ਤਕ ਦੱਸ ਦਿੰਦੇ ਹੋ ਕਿ ਇਹ ਕਿਸ ਅੰਗ 'ਤੇ ਦਰਜ ਹੈ, ਆਪ ਜੀ ਦਾ ਇਤਨਾ ਅਭਿਆਸ ਕਿਸ ਤਰ੍ਹਾਂ ਹੋਇਆ ਹੈ? ਸੰਤ ਜੀ ਕਹਿਣ ਲੱਗੇ, "ਸੰਤ ਬਾਬਾ ਸੁੰਦਰ ਸਿੰਘ ਜੀ ਦੇ ਪਾਸ ਆਉਣ ਤੋਂ ਪਹਿਲਾਂ ਅਸੀਂ ਤਕਰੀਬਨ ਪੰਜ ਸੌ ਦੇ ਕਰੀਬ ਸ੍ਰੀ ਸਹਿਜ ਪਾਠ ਹੀ ਕਰ ਚੁੱਕੇ ਹੋਵਾਂਗੇ।" ਸਿੰਘਾਂਵਾਲੇ ਪਿੰਡ ਦੇ ਮਿਸਤਰੀ ਭਾਈ ਸੁੰਦਰ ਸਿੰਘ ਨੇ ਦੱਸਿਆ ਕਿ ਸੰਤ ਜੀ ਇਥੇ ਸਾਡੇ ਪਿੰਡ ਸ੍ਰੀ ਅਖੰਡ ਪਾਠ ਸਾਹਿਬ ਕਰਨ ਆਏ। ਪਾਠ ਦੀ ਰੌਲ ਲਾ ਕੇ ਬਿਰਾਜ ਗਏ। ਜਿਥੋਂ ਪਾਠ ਛੱਡ ਕੇ

ਆਏ ਸਨ, ਸੁੱਤੇ ਪਿਆਂ ਦੇ ਉਥੋਂ ਹੀ ਸ਼ੁਰੂ ਹੋ ਗਿਆ। ਕਈ ਪੱਤਰੇ ਸੁੱਤਿਆਂ ਨੇ ਹੀ ਪੜ੍ਹ ਦਿੱਤੇ।

ਇਸੇ ਤਰ੍ਹਾਂ ਹੀ ਪੁਰਾਣੇ ਲੰਙਿਆਣੇ ਸੰਤ ਜੀ ਸ਼ਾਮ ਦੀ ਕਥਾ ਕਰ ਕੇ ਉਤਾਰੇ ਵਾਲੀ ਜਗ੍ਹਾ, ਜਦ ਭਾਈ ਉਜਾਗਰ ਸਿੰਘ ਦੀ ਬੈਠਕ ਵਿਚ ਆਏ ਤਾਂ ਚਾਰ ਚੁਫੇਰੇ ਕੰਧਾਂ 'ਤੇ ਗੁਰਬਾਣੀ ਦੀਆਂ ਬੇਅੰਤ ਹੀ ਪੰਗਤੀਆਂ ਲਿਖੀਆਂ ਦਿਸੀਆਂ। ਸੰਤ ਜੀ ਨਰਾਜ਼ ਹੋ ਕੇ ਕਹਿਣ ਲੱਗੇ, "ਦੱਸੋ! ਇਹ ਕਿਸ ਨੇ ਲਿਖੀਆਂ ਹਨ ? ਅਸੀਂ ਹੁਣ ਪੈਰ ਕਿਧਰ ਨੂੰ ਕਰ ਕੇ ਪਈਏ।" ਸਿੰਘ ਕਹਿੰਦੇ, "ਜੀ! ਸਾਨੂੰ ਤਾਂ ਦਿਸਦੀਆਂ ਨਹੀਂ।" ਸੰਤ ਜੀ ਥੋੜ੍ਹਾ ਘੂਰ ਕੇ ਕਹਿਣ ਲੱਗੇ, "ਤੁਹਾਡੀਆਂ ਅੱਖਾਂ ਨੂੰ ਕੀ ਹੋ ਗਿਆ ਹੈ ? ਜਿਸ ਕਰਕੇ ਤੁਹਾਨੂੰ ਦਿਸਦੀਆਂ ਨਹੀਂ।" ਸੰਤ ਜੀ ਨੇ ਕਈ ਪੰਗਤੀਆਂ ਪੜ੍ਹ ਕੇ ਸੁਣਾਈਆਂ। ਕੁਝ ਚਿਰ ਬਾਅਦ ਉਹ ਸਾਰੀਆਂ ਪੰਗਤੀਆਂ ਦਿਸਣੋਂ ਹਟ ਗਈਆਂ। ਸਾਰੇ ਸਿੰਘ ਵੀ ਅਤੇ ਸੰਤ ਜੀ ਵੀ ਹੈਰਾਨ ਹੋ ਗਏ ਕਿ ਇਹ ਕੀ ਕੌਤਕ ਹੋਇਆ ਹੈ ?

ਇਕ ਵਾਰ ਸੰਤ ਜੀ ਰੋਡੇ ਪਿੰਡ ਸ੍ਰੀ ਅਖੰਡ ਪਾਠ ਕਰਨ ਗਏ। ਸੰਤ ਜੀ ਦਾ ਵੱਡਾ ਭਰਾ ਭਾਈ ਹਜ਼ਾਰਾ ਸਿੰਘ ਵੀ ਨਾਲ ਹੀ ਸੀ। ਦੋ ਤੋਂ ਚਾਰ ਤਕ ਰੌਲ ਲਾ ਕੇ ਸੰਤ ਜੀ ਬਿਰਾਜ ਗਏ। ਆਪ ਜੀ ਇਸ ਪੰਗਤੀ ਤੋਂ ਪਾਠ ਛੱਡ ਕੇ ਆਏ ਸਨ :

*'ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥'*

*[ਸੋਰਠਿ ਮਹਲਾ ੪, ਅੰਗ—੬੦੪]*

ਸੁੱਤਿਆਂ ਪਿਆਂ ਦੇ ਉਥੋਂ ਹੀ ਪਾਠ ਸ਼ੁਰੂ ਹੋ ਗਿਆ। ਕਈ ਪੱਤਰੇ ਪੜ੍ਹ ਦਿੱਤੇ। ਭਾਈ ਹਜ਼ਾਰਾ ਸਿੰਘ ਜੀ ਨੇ ਦੂਜੇ ਪਾਠੀਆਂ ਨੂੰ ਲਿਆ ਕੇ ਸੁੱਤੇ ਪਏ ਪਾਠ ਕਰਦੇ ਦਿਖਾਏ। ਸੁਣ ਕੇ ਸਾਰੇ ਅਸਚਰਜ ਰਹਿ ਗਏ। ਬਿਲਕੁਲ ਇਸੇ ਤਰ੍ਹਾਂ ਦੀ ਹੀ ਇਕ ਹੋਰ ਘਟਨਾ ਅਖਾੜਾ ਪਿੰਡ ਦੇ ਪਾਠੀ ਭਾਈ ਤਾਰਾ ਸਿੰਘ ਨਿਹੰਗ ਸਿੰਘ ਵੀ ਸੁਣਾਇਆ ਕਰਦੇ ਕਿ ਦੁਆਬੇ ਵਿਚ ਇਕ ਜਗ੍ਹਾ ੨ ਤੋਂ ੪ ਵਜੇ ਵਾਲੀ ਰੌਲ ਲਾ ਕੇ ਸੰਤ ਜੀ ਨਿੱਤਨੇਮ ਕਰਦੇ ਕਰਦੇ ਬਿਰਾਜ ਗਏ ਤਾਂ ਜਿਥੋਂ ਪਾਠ ਛੱਡ ਕੇ ਆਏ ਸਨ, ਉਥੋਂ ਹੀ ਸ਼ੁਰੂ ਕਰ ਲਿਆ, ਮੈਂ ਸੁਣ ਕੇ ਹੈਰਾਨ ਰਹਿ ਗਿਆ

ਸੱਤ ਸਾਲ ਦੀ ਉਮਰ ਤਕ ਸੰਤ ਜੀ ਚੰਗੇ ਅਖੰਡ ਪਾਠੀ ਬਣ ਗਏ ਸਨ। ਸੰਤ ਜੀ ਕਿਹਾ ਕਰਦੇ ਸੀ, "ਸੰਤ ਸੁੰਦਰ ਸਿੰਘ ਜੀ ਦੇ ਪਾਸ ਆਉਣ ਤੋਂ ਪਹਿਲਾਂ ਅਸੀਂ ਪੰਜ ਬਾਣੀਆਂ ਦੇ ਪੰਜ ਪੰਜ ਪਾਠ ਕਰਦੇ ਹੁੰਦੇ ਸੀ। ਜਦ ਤੋਂ ਸੰਤਾਂ ਪਾਸ ਆ ਕੇ ਪੜ੍ਹਾਈ ਸ਼ੁਰੂ ਕੀਤੀ ਤਾਂ ਸੰਤਾਂ

ਨੇ ਕਿਹਾ ਕਿ ਏਨੀ ਵਾਰ ਪੜ੍ਹਨ ਤੋਂ ਖੇਚਲ ਬਹੁਤੀ ਹੁੰਦੀ ਹੈ, ਹੋਰ ਪੜ੍ਹਾਈ ਕਰਨੀ ਔਖੀ ਹੋ ਜਾਂਦੀ ਹੈ, ਇਕ ਵਾਰ ਤਾਂ ਤੁਸੀਂ ਆਪ ਪੜ੍ਹ ਲਿਆ ਕਰੋ ਤੇ ਇਕ ਵਾਰ ਕਿਸੇ ਹੋਰ ਸਿੰਘ ਤੋਂ ਸੁਣ ਲਿਆ ਕਰੋ। ਫਿਰ ਸਾਰੀ ਜ਼ਿੰਦਗੀ ਇਸੇ ਨਿਯਮ ਨਾਲ ਹੀ ਨਿੱਤਨੇਮ ਕਰਦੇ ਰਹੇ। ਆਪ ਜੀ ਦੇ ਮਨ ਵਿਚ ਗੁਰਬਾਣੀ ਪ੍ਰਤੀ ਅਥਾਹ ਸ਼ਰਧਾ ਸੀ। ਆਪ ਗੁਰਬਾਣੀ ਨੂੰ ਗੁਰੂ ਰੂਪ ਜਾਣ ਕੇ ਗੁਰਬਾਣੀ ਦਾ ਮਹਾਨ ਸਤਿਕਾਰ ਕਰਦੇ ਸਨ। ਆਪ ਜੀ ਦਾ ਮਨ ਹਮੇਸ਼ਾਂ ਗੁਰਬਾਣੀ ਦੇ ਪ੍ਰਵਾਹ ਵਿਚ ਲੱਗਾ ਹੀ ਰਹਿੰਦਾ ਸੀ:

***'ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥'***

*[ਸੂਹੀ ਮਹਲਾ ੪, ਅੰਗ—੭੫੯]*

## ਹਾਜ਼ਰ ਜੁਆਬੀ

ਸੰਤ ਜੀ ਕਿਸੇ ਗੱਲ ਦਾ ਉੱਤਰ ਦੇਣ ਨੂੰ ਬੜੇ ਹੀ ਸਾਵਧਾਨ ਸਨ। ਇਕ ਵਾਰ ਜ਼ਿਲ੍ਹਾ ਲੁਧਿਆਣੇ ਦੇ ਪਿੰਡ ਕਿਲ੍ਹਾ ਰਾਇਪੁਰ ਵਿਖੇ ਜਥੇ ਦਾ ਪ੍ਰੋਗਰਾਮ ਸੀ। ਸ. ਸ਼ਿਵ ਦਿੱਤ ਸਿੰਘ ਦੀ ਕੋਠੀ ਦੇ ਚੁਬਾਰੇ ਵਿਚ ਸੰਤ ਜੀ ਦਾ ਆਸਣ ਸੀ। ਕੋਠੀ ਦੇ ਵਿਹੜੇ ਵਿਚ ਖਲੋਤੇ ਪੰਜ ਚਾਰ ਬਜ਼ੁਰਗ ਗੱਲਾਂ ਕਰ ਰਹੇ ਸਨ ਕਿ ਉਹਨਾਂ ਦੀਆਂ ਗੱਲਾਂ ਸੁਣਨ ਵਾਸਤੇ ਗਿਆਨੀ ਵੀਰ ਸਿੰਘ ਵੀ ਪਾਸ ਜਾ ਕੇ ਖਲੋ ਗਏ। ਉਹਨਾਂ ਵਿਚੋਂ ਇਕ ਬਜ਼ੁਰਗ ਵੇਦਾਂਤੀ ਸੀ, ਉਹ ਕਹਿਣ ਲੱਗਾ ਕਿ ਜੇ ਮੈਂ ਇਹਨਾਂ (ਭਾਵ ਸੰਤਾਂ) ਨੂੰ ਇਹ ਗੱਲ ਪੁੱਛ ਲਵਾਂ ਕਿ ਸ਼ਬਦ ਤਾਂ ਉਥੇ ਰਹਿੰਦਾ ਨਹੀਂ, ਫੇਰ ਸੁਰਤਿ ਨੂੰ ਬ੍ਰਹਮ ਵਿਚ ਲੀਨ ਕੌਣ ਕਰਦਾ ਹੈ? ਤਾਂ ਇਹ ਕੀ ਉੱਤਰ ਦੇਣਗੇ? ਇਹ ਗੱਲ ਗਿਆਨੀ ਜੀ ਨੂੰ ਆਪਣੀ ਸਮਝ ਤੋਂ ਬਾਹਰ ਜਾਪੀ। ਗਿਆਨੀ ਵੀਰ ਸਿੰਘ ਜੀ ਨੇ ਇਹ ਗੱਲ ਸੋਚ ਕੇ ਕਿਤੇ ਇਹ ਬਜ਼ੁਰਗ ਸੰਤਾਂ ਪਾਸ ਅੜਾਉਣੀ ਪਾ ਕੇ ਹੀ ਨਾ ਬੈਠ ਜਾਵੇ, ਮੈ ਜਾ ਕੇ ਸੰਤ ਜੀ ਨੂੰ ਦੱਸ ਦੇਵਾਂ ਤਾਂ ਕਿ ਇਸ ਦਾ ਉੱਤਰ ਪਹਿਲਾਂ ਹੀ ਸੋਚ ਲੈਣ। ਇਉਂ ਵਿਚਾਰ ਕੇ ਗਿਆਨੀ ਵੀਰ ਸਿੰਘ ਸੰਤ ਜੀ ਪਾਸ ਚਲਾ ਗਿਆ। ਉਹਨਾਂ ਗਿਆਨੀ ਜੀ ਵੱਲ ਵੇਖ ਕੇ ਆਖਿਆ, "ਕਿਵੇਂ ਆਇਆ ਹੈਂ?" ਗਿਆਨੀ ਜੀ ਨੇ ਕਿਹਾ, "ਜੀ! ਇਕ ਬਜ਼ੁਰਗ ਵੇਦਾਂਤੀ ਹੈ, ਉਹ ਕਹਿੰਦਾ ਹੈ ਕਿ ਸ਼ਬਦ ਤਾਂ ਉਥੇ ਰਹਿੰਦਾ ਹੀ ਨਹੀਂ, ਫਿਰ ਸੁਰਤਿ ਨੂੰ ਬ੍ਰਹਮ ਵਿਚ ਅਭੇਦ ਕੌਣ ਕਰਦਾ ਹੈ?" ਸੰਤ ਜੀ ਗਿਆਨੀ ਜੀ ਦੀ ਗੱਲ ਸੁਣ ਕੇ ਉਸੇ ਵੇਲੇ

ਹੀ ਕਹਿਣ ਲੱਗੇ, "ਲੈ! ਇਹ ਕਿਹੜੀ ਵੱਡੀ ਗੱਲ ਹੈ? ਇਥੋਂ ਰੋੜਾ ਚਲਾ ਕੇ ਕਿੱਲੇ ਦੇ ਅਗਲੇ ਪਾਸੇ ਮਾਰੀਦਾ ਹੈ, ਕੀ ਹੱਥ ਓਥੇ ਨਾਲ ਜਾਂਦਾ ਹੈ? ਇਥੋਂ ਹੀ ਹੱਥ ਦੇ ਜ਼ੋਰ ਨਾਲ ਚਲਾਇਆ ਹੋਇਆ ਰੋੜਾ, ਜਿਸ ਤਰ੍ਹਾਂ ਕਿੱਲੇ ਦੇ ਅਗਲੇ ਪਾਸੇ ਜਾ ਡਿੱਗਦਾ ਹੈ, ਉਸੇ ਤਰ੍ਹਾਂ ਹੀ ਸ਼ਬਦ ਭਾਵੇਂ ਉਥੇ ਨਹੀਂ ਰਹਿੰਦਾ, ਫਿਰ ਵੀ ਸ਼ਬਦ ਦੀ ਕੀਤੀ ਹੋਈ ਕਮਾਈ ਦੇ ਜ਼ੋਰ ਨਾਲ ਸੁਰਤਿ ਬ੍ਰਹਮ ਵਿਚ ਜਾ ਟਿਕਦੀ ਹੈ।" ਗਿਆਨੀ ਵੀਰ ਸਿੰਘ ਨੇ ਦੱਸਿਆ ਕਿ ਇਹ ਉੱਤਰ ਸੁਣ ਕੇ ਮੇਰੇ ਵੀ ਕਪਾਟ ਜਿਹੇ ਖੁੱਲ੍ਹ ਗਏ। ਮੇਰੀ ਪੂਰੀ ਤਸੱਲੀ ਹੋ ਗਈ ਕਿ ਠੀਕ ਢੁਕਵਾਂ ਉੱਤਰ ਹੈ। ਮੈਂ ਮਨ ਵਿਚ ਸੋਚਿਆ ਕਿ ਐਵੇਂ ਤਾਂ ਨਹੀਂ ਡੇਢ ਸੌ ਸਿੰਘਾਂ ਦਾ ਜਥਾ ਲੈ ਕੇ ਤੁਰੇ ਫਿਰਦੇ, ਇਹੋ ਜਿਹੇ ਤਾਂ ਇਹਨਾਂ ਨੂੰ ਅਨੇਕਾਂ ਹੀ ਮਿਲਦੇ ਹੋਣਗੇ। ਜੇ ਇਹ ਉੱਤਰ ਨਾ ਦੇ ਸਕਦੇ ਹੋਣ, ਫਿਰ ਇਹਨਾਂ ਨੂੰ ਝੰਡਾ ਚੁੱਕ ਕੇ ਦੂਰ ਦੂਰ ਤਕ ਕੌਣ ਫਿਰਨ ਦੇਵੇ। ਪਰ ਸੰਤ ਜੀ ਦਾ ਤੇਜ-ਪ੍ਰਤਾਪ ਹੀ ਐਸਾ ਸੀ ਕਿ ਆਮ ਆਦਮੀ ਤਾਂ ਉਹਨਾਂ ਦੇ ਸਾਹਮਣੇ ਚੰਗੀ ਤਰ੍ਹਾਂ ਵੇਖ ਵੀ ਨਹੀਂ ਸੀ ਸਕਦਾ, ਪ੍ਰਸ਼ਨ ਤਾਂ ਜਾ ਕੇ ਕਰਨਾ ਹੀ ਕੀ ਸੀ।

ਇਕ ਵਾਰ ਰਾਇ ਕੀ ਤਲਵੰਡੀ ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਨੇ ਸੰਤ ਜੀ ਨੂੰ ਪੁੱਛਿਆ ਕਿ ਸਿਮਰਨ ਕਰਨ ਵੇਲੇ ਧਿਆਨ ਕਿਸ ਦਾ ਕਰਨਾ ਚਾਹੀਦਾ ਹੈ। ਸੰਤ ਜੀ ਨੇ ਕਿਹਾ:

***'ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ;***
***ਗੁਰਮੁਖਿ ਅਕਥ ਕਹਾਨੀ ॥੩॥'***

*[ਰਾਮਕਲੀ ਮਹਲਾ ੧, ਅੰਗ—੮੭੯]*

ਪਹਿਲਾਂ ਸ਼ਬਦ ਦੇ ਉਚਾਰਨ ਦੀ ਧੁਨੀ ਵਿਚ ਮਨ ਟਿਕਣ ਤੋਂ ਫਿਰ ਸ਼ਬਦ ਦੇ ਅਰਥ ਵਿਚ ਚਿੱਤ ਜੋੜਨਾ ਚਾਹੀਦਾ ਹੈ। ਸੰਤ ਜੀ ਨੇ ਦੱਸਿਆ ਕਿ ਅਸੀਂ ਇਕ ਵਾਰ ਦਸਮ ਪਾਤਿਸ਼ਾਹ ਜੀ ਦੀ ਫ਼ੋਟੋ ਅੱਗੇ ਰੱਖ ਕੇ ਧਿਆਨ ਕਰਦੇ ਹੁੰਦੇ ਸੀ। ਇਕ ਦਿਨ ਵੱਡੇ ਸੰਤਾਂ (ਸੰਤ ਸੁੰਦਰ ਸਿੰਘ ਜੀ) ਨੇ ਸਾਨੂੰ ਵੇਖ ਲਿਆ। ਸਾਡੇ ਕੋਲ ਆ ਕੇ ਕਹਿਣ ਲੱਗੇ, "ਫ਼ੋਟੋ ਦਾ ਧਿਆਨ ਨਾ ਕਰਿਆ ਕਰ, ਸ਼ਬਦ ਦਾ ਧਿਆਨ ਕਰਿਆ ਕਰ। ਜਿਸ ਗੱਲ ਨੂੰ ਸਤਿਗੁਰੂ ਜੀ ਨੇ ਆਪ ਕਿਹਾ ਹੈ, ਉਸੇ 'ਤੇ ਚੱਲਣਾ ਯੋਗ ਹੈ। ਸਾਨੂੰ ਬਾਣੀ ਦੇ ਲੜ ਲਾਇਆ ਹੈ, ਇਸ ਲਈ ਦਸਾਂ ਪਾਤਿਸ਼ਾਹੀਆਂ ਦੀ ਜੋਤਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਾਸ਼ਨਾ ਕਰਿਆ ਕਰ।"

## ਉਦਾਰਤਾ

ਉਦਾਰਤਾ ਇਕ ਰੱਬੀ ਗੁਣ ਹੈ, ਜੋ ਹਰ ਇਨਸਾਨ ਵਿਚ ਨਹੀਂ ਹੋ ਸਕਦਾ, ਕੇਵਲ ਰੱਬੀ ਪਿਆਰਿਆਂ ਵਿਚ ਹੀ ਇਸ ਦਾ ਹੋਣਾ ਸੰਭਵ ਹੋ ਸਕਦਾ ਹੈ। ਅਨੇਕਾਂ ਤਿਆਗੀਆਂ ਤੇ ਵੈਰਾਗੀਆਂ ਵਿਚ ਵੀ ਇਸ ਦੀ ਅਣਹੋਂਦ ਵੇਖੀ ਗਈ ਹੈ। ਉਦਾਰਤਾ ਦੇ ਪੱਖੋਂ ਸੰਤ ਜੀ ਨੂੰ ਤੱਕ ਕੇ ਇਕ ਸਧਾਰਨ ਮਨੁੱਖ ਦੀ ਬੁੱਧੀ ਚਕ੍ਰਿਤ ਹੋ ਜਾਂਦੀ ਸੀ। ਉਹਨਾਂ ਨੇ ਮਾਇਆ ਜਮ੍ਹਾਂ ਕਰਵਾਉਣ ਲਈ ਨਾ ਕਦੇ ਬੈਂਕ ਦਾ ਮੂੰਹ ਵੇਖਿਆ ਤੇ ਨਾ ਹੀ ਕੱਪੜਿਆਂ ਵਾਸਤੇ ਕੋਈ ਸਟੋਰ ਬਣਾਇਆ ਸੀ। ਉਹ ਗੁਰੂ ਕੀ ਸਾਧ ਸੰਗਤ ਨੂੰ ਹੀ ਆਪਣੀ ਬੈਂਕ ਤੇ ਸਟੋਰ ਸਮਝਦੇ ਸਨ। ਕਿਸੇ ਚੀਜ਼ ਨੂੰ ਜਮ੍ਹਾਂ ਰੱਖਣ ਦਾ ਸ਼ਬਦ ਉਹਨਾਂ ਦੀ ਡਿਕਸ਼ਨਰੀ ਵਿਚ ਹੀ ਨਹੀਂ ਸੀ। ਘੱਟੋ ਘੱਟ ਮੈਂ ਆਪਣੀ ਜ਼ਿੰਦਗੀ ਵਿਚ ਸੰਤਾਂ ਜੈਸੀ ਉਦਾਰਤਾ ਕਿਸੇ ਦੂਸਰੇ ਵਿਚ ਨਹੀਂ ਤੱਕੀ। ਉਹਨਾਂ ਜੈਸਾ ਹੱਥ ਦਾ ਸਖੀ ਹੋ ਕੇ ਦਾਨ ਦੇਣ ਲਈ ਦਰਿਆ-ਦਿਲੀ ਵਾਲਾ ਸੁਭਾਅ, ਕਿਸੇ ਵਿਰਲੇ ਦਾ ਹੀ ਹੋਵੇਗਾ। ਇਸ ਕਰਕੇ ਹੀ ਇਕ ਵਾਰ ਹਰਿਦੁਆਰ ਗੰਗਾ 'ਤੇ ਇਕੱਠੇ ਹੋਏ ਸਾਧੂਆਂ ਨੇ ਵਿਚਾਰ ਕਰਦਿਆਂ ਕਿਹਾ ਸੀ, "ਗਿਆਨੀ ਗੁਰਬਚਨ ਸਿੰਘ ਵਰਗਾ ਨਿੱਤ ਦਾ ਤਿਆਗੀ ਅੱਜ ਕੋਈ ਹੋਰ ਦੂਸਰਾ ਨਹੀਂ ਦਿੱਸਦਾ।"

੧. ਜਦੋਂ ਸੰਤ ਜੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ, ਸ੍ਰੀ ਅਕਾਲ ਤਖ਼ਤ ਸਾਹਿਬ ਜਾਂ ਹੋਰ ਤਖ਼ਤ ਸਾਹਿਬਾਨ ਦੀ ਤੀਰਥ ਯਾਤਰਾ ਕਰਨ ਜਾਂਦੇ, ਉਸ ਵੇਲੇ ਹਜ਼ਾਰਾਂ ਰੁਪਏ ਦਾ ਕੜਾਹ ਪ੍ਰਸ਼ਾਦ ਹੀ ਕਰਵਾ ਦਿੰਦੇ। ਮੇਰੇ ਵੇਖਣ ਵਿਚ ਸ੍ਰੀ ਹਰਿਮੰਦਰ ਸਾਹਿਬ ਇਕ ਵਾਰ ੫੧੦੦ ਰੁਪਏ ਦਾ, ਇਕ ਵਾਰ ੩੩੦੦ ਰੁਪਏ ਦਾ, ਇਕ ਵਾਰ ੨੧੦੦ ਰੁਪਏ ਦਾ, ਇਕ ਵਾਰ ੧੧੦੦ ਰੁਪਏ ਦਾ ਕੜਾਹ ਪ੍ਰਸ਼ਾਦ ਕਰਵਾਇਆ। ਜਦ ਕਿ ਇਕ ਰੁਪਏ ਦੀ ਕੀਮਤ ਅੱਜ ਦੇ ਤਕਰੀਬਨ ੧੦੦ ਰੁਪਏ ਬਰਾਬਰ ਸੀ। ਪੰਜ ਪੰਜ ਸੌ ਰੁਪਏ ਦਾ ਤਾਂ ਆਮ ਹੀ ਗੁਰਧਾਮਾਂ 'ਤੇ ਕਰਵਾਉਂਦੇ ਰਹਿੰਦੇ।

੨. ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਬੁੱਟਰ ਵਿਖੇ ਸ. ਸੁੰਦਰ ਸਿੰਘ ਲਾਇਲਪੁਰ ਵਾਲਿਆਂ ਨੇ ੧੯੦੦ ਰੁਏ ਸੰਤਾਂ ਦੀ ਭੇਟਾ ਕੀਤੇ। ਸੰਤਾਂ ਪੁੱਛਿਆ ਕਿ ਇਹ ਮਾਇਆ ਕਿਸ ਸੇਵਾ ਵਿਚ ਖ਼ਰਚ ਕਰੀਏ ਤਾਂ ਉਹਨਾਂ ਕਿਹਾ, "ਮਹਾਰਾਜ! ਇਹ ਹੁਣ ਤੁਹਾਡੀ ਹੀ ਮਾਇਆ ਹੈ, ਜਿਥੇ ਮਰਜ਼ੀ ਖ਼ਰਚ ਕਰੋ।" ਉਸ ਸਮੇਂ ਗੜਵਈ ਸਿੰਘ ਸੰਤਾਂ ਨੂੰ ਨਿੱਤਨੇਮ ਦੀ ਬਾਣੀ ਸੁਣਾ

ਰਿਹਾ ਸੀ। ਸੰਤਾਂ ਨੇ ਕਿਹਾ, "ਸਾਰੇ ਸਿੰਘਾਂ ਨੂੰ ਬੁਲਾ ਲਿਆ।" ਸਿੰਘ ਆ ਗਏ, ਸੰਤਾਂ ਨੇ ਉਹ ੧੯੦੦ ਰੁਪਏ ਸਾਰੇ ਸਿੰਘਾਂ ਵਿਚ ਵਰਤਾ ਦਿੱਤੇ। ਪਿੱਛੋਂ ਗੜਵਈ ਸਿੰਘ ਨੇ ਕਿਹਾ ਕਿ ਮਹਾਰਾਜ! ਮੈਂ ਵੀ ਇਕ ਗਰਮ ਕੋਟੀ ਸੁਆਉਣੀ ਸੀ। ਸੰਤਾਂ ਕਿਹਾ ਕਿ ਤੂੰ ਵੀ ਸੁਆ ਲੈ। ਉਸ ਨੇ ਕਿਹਾ, "ਜੀ! ਰੁਪਏ ਤਾਂ ਤੁਸਾਂ ਸਾਰੇ ਵਰਤਾ ਦਿੱਤੇ। ਹੁਣ ਮੈਂ ਕਿਵੇਂ ਸੁਆਵਾਂਗਾ।" ਤਾਂ ਕਹਿਣ ਲੱਗੇ, "ਸਾਡਾ ਸਰਹਾਣਾ ਚੁੱਕ ਕੇ ਵੇਖ।" ਜਦ ਉਸਨੇ ਸਰਹਾਣਾ ਚੁੱਕ ਕੇ ਵੇਖਿਆ ਤਾਂ ੩੫ ਰੁਪਏ ਮਿਲੇ। ਸੰਤਾਂ ਨੇ ਕਿਹਾ, "ਜਾਹ ਕੋਟੀ ਸੁਆ ਲੈ।" ਉਸ ਨੇ ੩੫ ਰੁਪਈਆਂ ਦੀ ਕੋਟੀ ਸੁਆ ਲਈ।

੩. ਇਕ ਵਾਰ ਕਲਕੱਤੇ ਬਲਵੰਤ ਸਿੰਘ ਜੋਗਾ ਰੁੱਸ ਗਿਆ, ਕਹਿਣ ਲੱਗਾ, "ਤੁਸੀਂ ਸਿੰਘਾਂ ਨੂੰ ਜੇਬ ਘੜੀਆਂ ਲੈ ਕੇ ਦਿੱਤੀਆਂ ਹਨ, ਮੈਨੂੰ ਵੀ ਲੈ ਕੇ ਦਿਉ, ਪਰ ਮੈਂ ਆਪਣੀ ਮਰਜ਼ੀ ਦੀ ਘੜੀ ਲੈਣੀ ਹੈ।" ਜੋਗਾ ਅਖੰਡ ਪਾਠ ਦੀ ਰੌਲ ਲਾ ਰਿਹਾ ਸੀ। ਸੰਤ ਜੀ ਆਏ ਤੇ ਜੋਗੇ ਦੀ ਜੇਬ ਵਿਚ ਦੋ ਸੌ ਰੁਪਏ ਪਾ ਕੇ ਕਹਿਣ ਲੱਗੇ, "ਲੈ, ਆਪਣੀ ਮਰਜ਼ੀ ਦੀ ਘੜੀ ਲੈ ਲਵੀਂ।"

੪. ਜਥੇਦਾਰ ਸੰਤ ਪ੍ਰਤਾਪ ਸਿੰਘ (ਲੰਡੇਆਣੇ) ਨੇ ਦਾਸ ਨੂੰ ਦੱਸਿਆ ਕਿ ਜਦੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦਾ ਪਿੰਡ ਰਾਜੋਆਣੇ ਅਨੰਦ ਕਾਰਜ ਹੋਇਆ। ਸਹੁਰੇ ਘਰ ਨੇ ਪੁਰਾਣੇ ਖ਼ਿਆਲਾਂ ਕਾਰਨ ਸੰਤਾਂ ਦੀ ਸੁਪਤਨੀ, ਸਾਡੇ ਸਤਿਕਾਰਯੋਗ ਮਾਤਾ ਕਿਸ਼ਨ ਕੌਰ ਜੀ ਦੇ ਗਹਿਣੇ ਪਾ ਦਿੱਤੇ। ਜਦੋਂ ਸੰਤਾਂ ਨੇ ਵੇਖੇ ਤਾਂ ਬਹੁਤ ਗੁੱਸੇ ਹੋਏ। ਉਸੇ ਵੇਲੇ ਗਹਿਣੇ ਵੇਚ ਦਿੱਤੇ। ੫੦੦ ਰੁਪਏ ਦੇ ਹੋਏ। ਸੰਤਾਂ ਕਿਸ਼ਨ ਕੌਰ ਦੇ ਨਾਂ 'ਤੇ ਇਕ ਕਿੱਲਾ ਜ਼ਮੀਨ ਗਹਿਣੇ ਲੈ ਦਿੱਤੀ। ੧੬-੧੭ ਸਾਲਾਂ ਬਾਅਦ ਜ਼ਮੀਨ ਦੇ ਮਾਲਕ ਨੇ ਪੈਸੇ ਦੇ ਕੇ ਜ਼ਮੀਨ ਛੁਡਾ ਲਈ। ਤਾਂ ਸੰਤਾਂ ਦਾ ਵੱਡਾ ਭੁਝੰਗੀ ਭਾਈ ਕਰਤਾਰ ਸਿੰਘ ਉਹ ੫੦੦ ਰੁਪਏ ਲੈ ਕੇ ਸੰਤਾਂ ਨੂੰ ਦੇਣ ਆਇਆ। ਉਦੋਂ ਜਥਾ ਪਿੰਡ ਰੋਡੇ ਸੀ।

ਕਰਤਾਰ ਸਿੰਘ ਦੇ ਆਉਣ ਤੋਂ ਪਹਿਲਾਂ ਜਥੇ ਦਾ ਇਕ ਨਿਹੰਗ ਸਿੰਘ ਆਪਣੀ ਕ੍ਰਿਪਾਨ ਵੇਚ ਕੇ ਸ੍ਰੀ ਹਜ਼ੂਰ ਸਾਹਿਬ ਜਾਣ ਦੀ ਤਿਆਰੀ ਕਰ ਰਿਹਾ ਸੀ। ਸੰਤਾਂ ਨੂੰ ਪਤਾ ਲੱਗਾ ਤਾਂ ਸੰਤਾਂ ਨੇ ਨਰਾਜ਼ਗੀ ਪ੍ਰਗਟ ਕੀਤੀ ਕਿ ਗੁਰੂ ਕਾ ਸ਼ਸਤਰ ਕ੍ਰਿਪਾਨ ਵੇਚ ਕੇ ਤੂੰ ਚੰਗਾ ਨਹੀਂ ਕੀਤਾ। ਏਨੇ ਨੂੰ ਕਰਤਾਰ ਸਿੰਘ ਨੇ ੫੦੦ ਰੁਪਿਆ ਦੇ ਕੇ ਕਿਹਾ, "ਜੀ! ਇਹ ਆਪ

ਜੀ ਦੀ ਅਮਾਨਤ ਹੈ।" ਤਾਂ ਉਸੇ ਵੇਲੇ ਸੰਤਾਂ ਨੇ ਜਥੇ ਦੇ ਸਾਰੇ ਸਿੰਘਾਂ ਨੂੰ ਪੁੱਛਿਆ, "ਦੱਸੋ ਭਾਈ! ਕਿਹੜੇ ਸਿੰਘ ਹੁਣ ਤਕ ਸ੍ਰੀ ਹਜ਼ੂਰ ਸਾਹਿਬ ਨਹੀਂ ਗਏ ਤੇ ਜਾਣਾ ਚਾਹੁੰਦੇ ਹਨ ?" ੨੫ ਸਿੰਘ ਹੋਰ ਤਿਆਰ ਹੋ ਗਏ। ਸੰਤਾਂ ਨੇ ਉਹ ੫੦੦ ਰੁਪਏ ਖ਼ਰਚ ਕੇ ਸਿੰਘਾਂ ਦੇ ਸੱਚਖੰਡ ਜਾਣ ਦੀਆਂ ਟਿਕਟਾਂ ਕਰਾ ਦਿੱਤੀਆਂ ਤਾਂ ਸਿੰਘਾਂ ਨੇ ਕਿਹਾ, "ਜੀ! ਵਾਪਸ ਮੁੜਨ ਦਾ ਕਿਰਾਇਆ ?" ਤਾਂ ਸੰਤਾਂ ਹੱਸ ਕੇ ਕਿਹਾ, "ਅਸੀਂ ਤਾਂ ਸੱਚਖੰਡ ਭੇਜਣ ਦਾ ਹੀ ਕਿਰਾਇਆ ਦਿੰਦੇ ਹੁੰਦੇ ਹਾਂ, ਵਾਪਸ ਮੁੜਨ ਦਾ ਨਹੀਂ। ਜਿਵੇਂ ਤੁਹਾਡਾ ਚਿੱਤ ਮੰਨੇ, ਪ੍ਰਬੰਧ ਕਰ ਕੇ ਵਾਪਸ ਆ ਜਾਣਾ।" ਇਉਂ ਇਕ ਵਾਰ ਨਹੀਂ, ਕਈ ਵਾਰ ਐਸਾ ਹੋਇਆ ਹੈ, ਜਦ ਕੋਲ ਮਾਇਆ ਹੋਵੇ ਤਾਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨੂੰ ਕਿਰਾਇਆ ਦੇ ਕੇ ਸਿੰਘਾਂ ਨੂੰ ਭੇਜ ਦਿੰਦੇ ਸਨ।

੫. ਇਕ ਵਾਰ ਸੰਤ ਜੀ ਸ੍ਰੀ ਅੰਮ੍ਰਿਤਸਰ ਪਰਕਰਮਾ ਵਿਚ ਜਾ ਰਹੇ ਸਨ ਕਿ ਇਕ ਨਿਹੰਗ ਸਿੰਘ ਫ਼ਤਹਿ ਬੁਲਾ ਕੇ ਕਹਿਣ ਲੱਗਾ, "ਸਾਲ ਹੋ ਗਿਆ ਹੈ, ਫ਼ੌਜਾਂ ਨੂੰ ਮਾਮਲਾ ਹਾਜ਼ਰ ਕਰੋ।" ਸੰਤਾਂ ਕਿਹਾ, "ਹੁਕਮ ਕਰੋ, ਕਿੰਨਾ ਮਾਮਲਾ ਹਾਜ਼ਰ ਕਰੀਏ ?" ਉਸ ਨੇ ਕਿਹਾ, "ਤੁਸੀਂ ਆਪਣੀ ਮਰਜ਼ੀ ਨਾਲ ਹਾਜ਼ਰ ਕਰੋ, ਮੈਂ ਜਿੰਨਾ ਮੰਗਿਆ ਤੁਸੀਂ ਦੇ ਨਹੀਂ ਸਕੋਗੇ।" ਸੰਤਾਂ ਕਿਹਾ, "ਕੋਈ ਗੱਲ ਨਹੀਂ, ਤੁਸੀਂ ਹੁਕਮ ਤਾਂ ਕਰੋ।" ਉਸ ਨੇ ਕਿਹਾ, "ਚੰਗਾ ਫਿਰ, ਸੌ ਦਮੜਾ ਹਾਜ਼ਰ ਕਰੋ।" ਸੰਤਾਂ ਨੇ ਇਕ ਸੌ ਰੁਪਏ ਦਾ ਨੋਟ ਕੱਢ ਕੇ ਜਦ ਉਸ ਦੇ ਹੱਥ ਫੜਾਇਆ ਤਾਂ ਉਹ ਜੈਕਾਰੇ ਛੱਡਦਾ ਖ਼ੁਸ਼ੀਆਂ ਵੰਡਦਾ ਚਲਾ ਗਿਆ।

੬. ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੇ ਨੇੜੇ ਇਕ ਨਿਹੰਗ ਸਿੰਘ ਨੂੰ ਉਸ ਦੇ ਸਰੀਰ ਦੇ ਸਾਰੇ ਕੱਪੜੇ ਦੇ ਕੇ ਆਪ ਬਹੁਤ ਪ੍ਰਸੰਨ ਹੋਏ ਸਨ। ਉਸ ਦਾ ਰੋਮ ਰੋਮ ਆਪ ਦਾ ਸ਼ੁਕਰ ਗੁਜ਼ਾਰ ਹੋਇਆ।

੭. ਭਿੰਡਰੀਂ ਇਕ ਨਿਹੰਗ ਸਿੰਘ ਦਾ ਫਟਿਆ ਚੋਲਾ ਵੇਖ ਕੇ ਉਸਨੂੰ ੫੦ ਰੁਪਏ ਦਿੱਤੇ। ਉਹ ਬਹੁਤ ਹੀ ਖ਼ੁਸ਼ ਹੋਇਆ ਤੇ ਅਸੀਸਾਂ ਦਿੰਦਾ ਗਿਆ।

੮. ਇਸੇ ਤਰ੍ਹਾਂ ਇਕ ਨਿਹੰਗ ਸਿੰਘ ਸੂਰਮਾ ਹਰ ਰੋਜ਼ ਅੰਮ੍ਰਿਤ ਵੇਲੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੇ ਨੇੜੇ ਬੈਠ ਕੇ ਅਕਾਲ ਉਸਤਤਿ ਦਾ ਪਾਠ ਕਰਦਾ ਹੁੰਦਾ ਸੀ। ਆਪ ਇਕ ਦਿਨ ਉਸ ਦੀ ਝੋਲੀ ਵਿਚ ਸੌ ਰੁਪਏ ਦਾ ਨੋਟ ਸੁੱਟ ਕੇ ਅੱਗੇ ਚਲੇ ਗਏ।

੯. ਇਕ ਵਾਰ ਕਲਕੱਤੇ ਬਰਾਲੀ ਵਾਲੇ ਸ. ਰੋਲਾ ਸਿੰਘ ਦੇ ਘਰੋਂ ਮਾਈ

ਬਸੰਤ ਕੌਰ ਨੇ ਦੋ ਸੌ ਰੁਪਏ ਦਾ ਸੰਤਾਂ ਨੂੰ ਗਰਮ ਕੱਪੜੇ ਦਾ ਚੋਲਾ ਸਿਲਾ ਕੇ ਭੇਟ ਕੀਤਾ। ਜੋ ਬਹੁਤ ਹੀ ਸੁੰਦਰ ਸੀ। ਇਕ ਰਾਗੀ ਨੇ ਕਿਹਾ, "ਮਹਾਰਾਜ! ਚੋਲਾ ਅਤਿਅੰਤ ਸੋਹਣਾ ਹੈ।" ਉਸ ਦੇ ਮਨ ਦੀ ਇੱਛਾ ਨੂੰ ਸਮਝ ਕੇ, ਜੋਗੇ ਨੂੰ ਕਹਿ ਕੇ ਉਹ ਚੋਲਾ ਉਸੇ ਵਕਤ ਰਾਗੀ ਸਿੰਘ ਨੂੰ ਦੇ ਦਿੱਤਾ।

੧੦. ਜਥਾ ਰਾਇਪੁਰ ਸੀ। ਸੰਤਾਂ ਨੇ ਜੋੜੀ ਵਾਲੇ ਭਾਈ ਜਗੀਰ ਸਿੰਘ ਨੂੰ ਕਿਹਾ ਕਿ ਜੇ ਤੈਨੂੰ ਕੋਈ ਕੱਪੜਾ ਚਾਹੀਦਾ ਹੈ ਤਾਂ ਲੈ ਲੈ। ਉਹ ਸੰਗਦਾ ਬਹੁਤ ਸੀ, ਆਮ ਤੌਰ 'ਤੇ ਘੱਟ ਹੀ ਮੰਗਦਾ ਸੀ। ਕਹਿਣ ਲੱਗਾ, "ਮਹਾਰਾਜ! ਕੱਪੜਾ ਚਾਹੀਦਾ ਤਾਂ ਹੈ ਪਰ ਚਾਹੀਦਾ ਉਹ ਕੱਪੜਾ ਹੈ ਜੋ ਆਪ ਜੀ ਦਾ ਚੋਲਾ ਸਿਲਾਉਣ ਲਈ ਆਇਆ ਹੈ।" ਸੰਤਾਂ ਨੇ ਉਸੇ ਵੇਲੇ ਉਹ ਆਪਣੇ ਚੋਲੇ ਵਾਲਾ ਕੱਪੜਾ ਚੁੱਕ ਕੇ ਉਸ ਨੂੰ ਦਿੱਤਾ, ਜਿਸ ਨੂੰ ਸੰਤਾਂ ਨੇ ਖੋਲ੍ਹ ਕੇ ਵੀ ਨਹੀਂ ਸੀ ਵੇਖਿਆ।

੧੧. ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ ਦੀ ਰਾੜੇ ਵਾਲੀ ਰਾਣੀ ਨੇ ਆਪਣੇ ਮਹੱਲਾਂ ਵਿਚ ਜਥੇ ਤੋਂ ਸ੍ਰੀ ਅਖੰਡ ਪਾਠ ਸਾਹਿਬ ਕਰਵਾਇਆ। ਉਹਨਾਂ ਨੇ ਬਹੁਤ ਸਾਰੇ ਸੰਤਾਂ ਨੂੰ ਰੇਸ਼ਮੀ ਤੇ ਕੀਮਤੀ ਕੱਪੜੇ ਭੇਟ ਕੀਤੇ। ਭੋਗ ਉਪਰੰਤ ਉਹ ਸਾਰੇ ਹੀ ਸੰਤਾਂ ਨੇ ਸਿੰਘਾਂ ਨੂੰ ਵੰਡ ਦਿੱਤੇ। ਇਕ ਬਹੁਤ ਕੀਮਤੀ ਡਬਲ ਵਲੈਤੀ ਕੰਬਲ ਸੰਤਾਂ ਨੇ ਗਿਆਨੀ ਕਪੂਰ ਸਿੰਘ (ਬਰਾੜ) ਨੂੰ ਦੇ ਦਿੱਤਾ, ਜੋ ਏਨਾ ਗਰਮ ਸੀ ਕਿ ਸਰਦੀ 'ਚ ਰਜਾਈ ਦਾ ਕੰਮ ਦਿੰਦਾ ਸੀ।

੧੨. ਕਲਕੱਤੇ ਤੋਂ ਚੱਲਣ ਸਮੇਂ ਮੇਹਰ ਸਿੰਘ 'ਗ਼ਰੀਬ' ਨੇ ਇਕ ਸੁੰਦਰ ਬਿਸਤਰਾ, ਜਿਸ ਦੀ ਕੀਮਤ ਉਸ ਸਮੇਂ ਸੱਤ ਸੌ ਰੁਪਏ ਸੀ, ਭੇਟ ਕੀਤਾ ਕਿ ਸਫ਼ਰ ਸਮੇਂ ਸੰਤਾਂ ਦੇ ਅਰਾਮ ਲਈ ਕੰਮ ਆਵੇਗਾ। ਆਉਂਦਿਆਂ ਉਹ ਬਿਸਤਰਾ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਭੇਟਾ ਕਰ ਦਿੱਤਾ। ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਾਜਮਾਨ ਹੋਣ ਵਾਲੇ ਪਲੰਘ 'ਤੇ ਵਿਛਾਇਆ ਗਿਆ।

੧੩. ਪਟਿਆਲੇ ਦਾ ਇਕ ਰੀਟਾਇਰਡ ਜੱਜ ਸੰਤ ਜੀ ਦਾ ਅਨਿੰਨ ਸ਼ਰਧਾਲੂ ਸੀ, ਉਸ ਨੇ ਸਰੀਰ ਤਿਆਗਣ ਸਮੇਂ ਆਪਣੇ ਪਰਿਵਾਰ ਨੂੰ ਕਿਹਾ ਕਿ ਮੇਰੀ ਕਾਰ, ਚਾਂਦੀ ਤੇ ਸਟੀਲ ਦੇ ਭਾਂਡੇ ਤੇ ਇਕ ਕੀਮਤੀ ਨਵਾਂ ਬਿਸਤਰਾ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਪਾਸ ਪਹੁੰਚਾ ਦੇਣਾ। ਉਸ ਦੇ ਦੁਸਹਿਰੇ ਉਪਰੰਤ ਪਰਿਵਾਰ

ਨੇ ਉਕਤ ਸਾਰਾ ਸਮਾਨ ਕਾਰ ਵਿਚ ਰੱਖ ਕੇ ਸ੍ਰੀ ਖਡੂਰ ਸਾਹਿਬ ਸੰਤਾਂ ਪਾਸ ਪਹੁੰਚਾ ਦਿੱਤਾ। ਸੰਤਾਂ ਨੇ ਸ਼ਾਮ ਦੇ ਦੀਵਾਨ ਦੀ ਸਮਾਪਤੀ ਤੋਂ ਬਾਅਦ ਭਾਂਡੇ ਤਾਂ ਸਿੰਘਾਂ 'ਚ ਵੰਡ ਦਿੱਤੇ, ਬਿਸਤਰਾ ਤੇ ਕਾਰ ਸੰਤ ਉੱਤਮ ਸਿੰਘ ਜੀ, ਜੋ ਉਸ ਸਮੇਂ ਸ੍ਰੀ ਖਡੂਰ ਸਾਹਿਬ ਸੇਵਾ ਕਰਵਾ ਰਹੇ ਸਨ, ਉਹਨਾਂ ਨੂੰ ਸੇਵਾ ਲਈ ਦੇ ਦਿੱਤੀ।

੧੪. ਕਲਕੱਤੇ ੧੦੧ ਸ੍ਰੀ ਅਖੰਡ ਪਾਠਾਂ ਦੇ ਭੋਗ ਉਪਰੰਤ ਗੁਰਦੁਆਰਾ ਜਗਤ ਸੁਧਾਰ ਦੀ ਸਿੰਘ ਸਭਾ ਵੱਲੋਂ ਸੋਨੇ ਦੀ ਮੁੱਠ ਤੇ ਸੋਨੇ ਦੀਆਂ ਠੋਕਰਾਂ ਵਾਲੀ ਇਕ ਸ੍ਰੀ ਸਾਹਿਬ ਸੰਤਾਂ ਨੂੰ ਤੇ ਇਕ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਨੂੰ ਦਿੱਤੀ। ਮਹਾਰਾਜਾ ਤਾਂ ਲੈ ਆਇਆ, ਪਰ ਸੰਤਾਂ ਨੇ ਉਹ ਸ੍ਰੀ ਸਾਹਿਬ ਉਥੇ ਹੀ ਗੁਰਦੁਆਰਾ ਜਗਤ ਸੁਧਾਰ ਵਿਖੇ ਭੇਟਾ ਕਰ ਦਿੱਤੀ। ਉਸ ਉਪਰ ਸੰਤਾਂ ਦਾ ਨਾਮ ਉਕਰਿਆ ਹੋਇਆ ਹੈ। ਇਤਿਹਾਸਕ ਯਾਦਗਾਰ ਦੇ ਤੌਰ 'ਤੇ ਉਥੇ ਉਹ ਸ੍ਰੀ ਸਾਹਿਬ ਗੁਰਦੁਆਰੇ ਦੇ ਤੋਸ਼ੇਖ਼ਾਨੇ ਵਿਚ ਸਾਂਭੀ ਹੋਈ ਸੁਰੱਖਿਅਤ ਹੈ।

੧੫. ਇਸੇ ਤਰ੍ਹਾਂ ਪਟਿਆਲੇ ਦੀ ਰਾੜੇ ਵਾਲੀ ਰਾਣੀ ਨੇ ਇਕ ਸੁੰਦਰ ਚਿੱਤਰਕਾਰੀ ਵਾਲੀ ਸ੍ਰੀ ਸਾਹਿਬ ਸੰਤਾਂ ਨੂੰ ਭੇਟਾ ਕੀਤੀ, ਜਿਸ ਨੂੰ ਸੰਤ ਜੀ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲੇ ਹੀ ਭੇਟਾ ਕਰ ਆਏ।

੧੬. ਇਕ ਹੋਰ ਬਹੁਤ ਸੁੰਦਰ ਪ੍ਰਾਚੀਨ ਤੇ ਕੀਮਤੀ ਤੇਗਾ ਕਿਸੇ ਹੋਰ ਨੇ ਭੇਟਾ ਕੀਤਾ, ਜਿਸ ਨੂੰ ਸੰਤ ਜੀ ਸ੍ਰੀ ਹਰਿਮੰਦਰ ਸਾਹਿਬ ਭੇਟਾ ਕਰ ਗਏ। ਉਹ ਕਾਫ਼ੀ ਸਮਾਂ ਰੋਜ਼ਾਨਾ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਸਜਾਇਆ ਜਾਂਦਾ ਰਿਹਾ।

੧੭. ਕਲਕੱਤੇ ਗੁਰਦੁਆਰਾ ਜਗਤ ਸੁਧਾਰ ਵਿਖੇ ਸ੍ਰੀ ਅਖੰਡ ਪਾਠਾਂ ਦੇ ਭੋਗ ਉਪਰੰਤ ਬਚੀ ਮਾਇਆ 'ਚੋਂ ਲਗਭਗ ੨੫ ਹਜ਼ਾਰ ਰੁਪਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਾਜਮਾਨ ਅਸਥਾਨ ਸ਼ੀਸ਼ ਮਹੱਲ ਬਣਾਉਣ ਲਈ ਉਥੋਂ ਦੀ ਸਿੰਘ ਸਭਾ ਨੂੰ ਦੇ ਆਏ।

੧੮. ਇਕ ਵਾਰ ਸਰਦਾਰ ਸੋਹਣ ਸਿੰਘ 'ਬਾਸੀ' ਨੇ ਆਪ ਨੂੰ ਨਵੀਂ ਕਾਰ ਲੈ ਕੇ ਦੇਣੀ ਚਾਹੀ ਤਾਂ ਆਪ ਜੀ ਨੇ ਕਿਹਾ ਕਿ ਤੁਸੀਂ ਮੈਨੂੰ ਖ਼ੁਸ਼ ਕਰਨ ਵਾਸਤੇ ਹੀ ਕਾਰ ਲੈ ਕੇ ਦੇਣੀ ਚਾਹੁੰਦੇ ਹੋ। ਮੇਰੀ ਖ਼ੁਸ਼ੀ ਤਾਂ ਹੈ ਜੇ ਭਿੰਡਰੀਂ ਗੁਰਦੁਆਰੇ ਸਾਹਿਬ ਵੱਡਾ ਨਿਸ਼ਾਨ ਸਾਹਿਬ ਲਗਵਾਉ। ਸੋ, ਕਾਰ ਨਹੀਂ ਸੀ ਲਈ, ਨਿਸ਼ਾਨ ਸਾਹਿਬ ਲਗਵਾਇਆ ਸੀ।

੧੯. **ਕੜਛੀ ਵਰਤਾਉਣ ਦੀ ਪ੍ਰਥਾ :** ਭਿੰਡਰਾਂ ਦੇ ਸਾਲਾਨਾ ਜੋੜ ਮੇਲੇ ਤੋਂ ਦਸ ਜਾਂ ਪੰਦਰਾਂ ਦਿਨ ਪਹਿਲਾਂ ਸੰਤ ਜੀ ਜਥੇ ਸਮੇਤ ਭਿੰਡਰੀਂ ਪਹੁੰਚ ਜਾਂਦੇ ਤੇ ਰਿੱਧੀਆਂ ਸਿੱਧੀਆਂ ਵੀ ਸਮਝੋ ਧੱਕਾ ਦੇ ਕੇ ਨਾਲ ਹੀ ਪਹੁੰਚ ਜਾਂਦੀਆਂ। ਸੰਤ ਜੀ ਹਰ ਰੋਜ਼ ਦੋਨੋਂ ਵੇਲੇ ਜਾਂ ਘੱਟੋ ਘੱਟ ਇਕ ਸਮੇਂ ਲੰਗਰ ਵਿਚ ਦੇਸੀ ਘਿਉ ਦੀ ਕੜਛੀ ਵਰਤਾਉਂਦੇ। ਜਿੰਨੀਆਂ ਕੜਛੀਆਂ ਕੋਈ ਛਕ ਕੇ ਹਜ਼ਮ ਕਰ ਸਕਦਾ, ਉਤਨੀਆਂ ਹੀ ਉਸ ਨੂੰ ਵਰਤਾਉਂਦੇ। ਕਈਆਂ ਨੂੰ ਤਾਂ ਦਸ ਦਸ ਕੜਛੀਆਂ ਪਾ ਦਿੰਦੇ। ਇਕ ਵਾਰ ਅਭਿਆਸੀ ਜੁਗਿੰਦਰ ਸਿੰਘ (ਲੌਂਗੋਵਾਲ) ਨੂੰ ੧੫ ਕੜਛੀਆਂ ਪਾਈਆਂ ਸਨ। ਕਈ ਵਾਰ ਮਾਇਆ ਕੋਲ ਨਾ ਹੁੰਦੀ ਤਾਂ ਸਿੰਘਾਂ ਪਾਸੋਂ ਉਧਾਰ ਚੁੱਕ ਕੇ ਵੀ ਕੜਛੀ ਜ਼ਰੂਰ ਵਰਤਾਉਂਦੇ।

੨੦. **ਪੱਕੇ ਲੰਗਰ :** ਕਈ ਵਾਰ :

***'ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥'***

*[ਰਾਮਕਲੀ ਕੀ ਵਾਰ, ਰਾਇ ਬਲਵੰਡ...., ਅੰਗ–੯੬੭]*

ਦੇ ਲੰਗਰ ਕਰਦੇ ਤੇ ਕਈ ਵਾਰ ਜਲੇਬੀਆਂ ਜਾਂ ਬਦਾਨਾ ਜਾਂ ਲੱਡੂਆਂ ਜਾਂ ਮਾਹਲ ਪੂੜਿਆਂ ਦੇ ਭੰਡਾਰੇ ਸਿੰਘਾਂ ਨੂੰ ਛਕਾਉਂਦੇ, ਜਿਸ ਤੋਂ ਆਪ ਜੀ ਦੀ ਉਦਾਰਤਾ ਡੁੱਲ੍ਹ ਡੁੱਲ੍ਹ ਪੈਂਦੀ ਸੀ।

## ਧਿਆਨ

ਮਨੁੱਖ ਵੀ ਨਕਲੀ ਹੈ ਤੇ ਉਸ ਦਾ ਧਿਆਨ ਵੀ ਨਕਲੀ ਹੈ। ਨਕਲੀ ਧਿਆਨ ਨਾਲ ਕਦੇ ਵੀ ਸ਼ਾਂਤੀ ਨਹੀਂ ਆ ਸਕਦੀ। ਜੇ ਮੱਛੀ ਨੂੰ ਪਾਣੀ ਦੀ ਫ਼ੋਟੋ ਬਣਾ ਕੇ ਕਹੀਏ ਕਿ ਇਸ ਦਾ ਧਿਆਨ ਕਰੀ ਜਾ, ਤਾਂ ਉਹ ਕਹੇਗੀ ਕਿ ਤੁਸੀਂ ਕਮਲੇ ਹੋ ? ਅਸਲ ਪਾਣੀ ਤੋਂ ਬਿਨਾਂ ਪਾਣੀ ਦੀ ਫ਼ੋਟੋ ਦਾ ਧਿਆਨ ਕਰਨ ਨਾਲ ਮੈਨੂੰ ਕੀ ਲਾਭ ਹੈ ? ਅੰਬ ਦੀ ਫ਼ੋਟੋ ਬਣਾ ਕੇ ਜੇ ਕੋਇਲ ਨੂੰ ਕਹੋ ਕਿ ਇਸ 'ਤੇ ਬੈਠ ਕੇ ਬੋਲ, ਤਾਂ ਉਹ ਵੀ ਕਹੇਗੀ ਕਿ ਇਸ ਦਾ ਕੀ ਲਾਭ ? ਸੂਰਜ ਦੀ ਫ਼ੋਟੋ ਬਣਾ ਕੇ ਚਕਵੇ ਨੂੰ ਕਹੋ, ਫੁੱਲ ਦੀ ਫ਼ੋਟੋ ਬਣਾ ਕੇ ਭੌਰੇ ਨੂੰ ਕਹੋ, ਇਸ ਦੀ ਸੁਗੰਧੀ ਲੈ। ਚੰਦ ਦੀ ਫ਼ੋਟੋ ਬਣਾ ਕੇ ਚਕੋਰ ਨੂੰ ਕਹੋ, ਇਸ ਦਾ ਧਿਆਨ ਧਰ ਤਾਂ ਉਹ ਕਹੇਗਾ ਕਿ ਅਸਲੀ ਚੰਦ ਤੋਂ ਬਿਨਾਂ ਮੈਨੂੰ ਇਸ ਦਾ ਧਿਆਨ ਧਰਨ ਦਾ ਕੀ ਲਾਭ ? ਇਸ ਤਰ੍ਹਾਂ ਫ਼ੋਟੋ ਦਾ ਧਿਆਨ ਕਰਨ ਨਾਲ ਮਨੁੱਖ ਨੂੰ ਕੀ ਮਿਲ ਸਕਦਾ ਹੈ ?

ਇਕ ਵਾਰ ਚੰਨਣ ਸਿੰਘ ਜੀ ਮਲਵਈ ਨੇ ਸ੍ਰੀ ਅੰਮ੍ਰਿਤਸਰ ਸੰਤ ਜੀ

ਪਾਸ ਬੇਨਤੀ ਕੀਤੀ, "ਮਹਾਂਪੁਰਖੋ! ਮੈਨੂੰ ਦੱਸੋ ਕਿ ਮਹਾਰਾਜ ਦੇ ਦਰਸ਼ਨ ਕਿਵੇਂ ਹੋਣ?" ਸੰਤ ਜੀ ਨੇ ਕਿਹਾ, "ਮੂਲ ਮੰਤਰ ਦੇ ਸੰਪਟ ਨਾਲ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਿਆ ਕਰ। ਇਸ ਤਰ੍ਹਾਂ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਰੋਜ਼ਾਨਾ ਕਰਨ ਨਾਲ ਮਨ ਦੀ ਅਵਸਥਾ ਥੋੜ੍ਹੇ ਦਿਨਾਂ ਵਿਚ ਹੀ ਚੜ੍ਹਦੀ ਕਲਾ ਵਾਲੀ ਹੋ ਜਾਵੇਗੀ।"

ਇਕ ਸਰਦਾਰ ਸੰਤ ਜੀ ਨੂੰ ਜਰਗ ਤੋਂ ਦੀਨੇ ਕਾਂਗੜ ਲੈ ਕੇ ਗਿਆ। ਉਥੇ ਇਕ ਥਾਣੇਦਾਰ ਨੇ ਆ ਕੇ ਸੰਤ ਜੀ ਪਾਸ ਬੇਨਤੀ ਕੀਤੀ, "ਜੀ! ਜਦੋਂ ਮੈਂ ਸਿਮਰਨ ਕਰਨ ਲੱਗਦਾ ਹਾਂ, ਉਦੋਂ ਸਗੋਂ ਜ਼ਿਆਦਾ ਸੰਕਲਪ ਫੁਰਦੇ ਹਨ। ਇਸ ਦਾ ਕੀ ਕਾਰਨ ਹੈ?" ਸੰਤ ਜੀ ਕਹਿਣ ਲੱਗੇ ਕਿ ਜਿਸ ਤਰ੍ਹਾਂ ਖ਼ਾਲੀ ਭਾਂਡੇ ਵਿਚ ਜਦੋਂ ਪਾਣੀ ਪਾਈਏ ਤਾਂ ਉਸ ਵਿਚੋਂ ਬੁਲਬੁਲੇ ਨਿਕਲਦੇ ਹਨ, ਜਦੋਂ ਭਾਂਡਾ ਭਰ ਜਾਵੇ ਤਾਂ ਫਿਰ ਹਟ ਜਾਂਦੇ ਹਨ। ਇਸੇ ਤਰ੍ਹਾਂ ਹੀ ਜਦੋਂ ਸਿਮਰਨ ਕਰੀਦਾ ਹੈ, ਉਦੋਂ ਪਿਛਲੇ ਕੀਤੇ ਕਰਮਾਂ ਦੀ ਮੈਲ ਸਾਡੇ ਅੰਦਰ ਲੱਗੀ ਹੋਣ ਕਰਕੇ ਉਹ ਸੰਕਲਪਾਂ ਦਾ ਰੂਪ ਧਾਰ ਕੇ ਬੁਲਬੁਲਿਆਂ ਦੀ ਤਰ੍ਹਾਂ ਬਾਹਰ ਨਿਕਲਦੀ ਹੈ। ਜਿਵੇਂ ਜਿਵੇਂ ਮੈਲ ਘਟਦੀ ਜਾਵੇਗੀ ਉਵੇਂ ਉਵੇਂ ਸੰਕਲਪ ਘਟਦੇ ਜਾਣਗੇ ਤੇ ਅਖ਼ੀਰ ਜਦ ਮਨ ਟਿਕ ਜਾਵੇਗਾ, ਉਦੋਂ ਸੰਕਲਪ ਵੀ ਹਟ ਜਾਣਗੇ, ਘਬਰਾਓ ਨਾ, ਤਕੜੇ ਹੋ ਕੇ ਸਿਮਰਨ ਕਰੀ ਚਲੋ।"

ਢਿੱਲਵੀਂ ਇਕ ਸਿੰਘ ਨੇ ਸੰਤ ਜੀ ਤੋਂ ਪੁੱਛਿਆ ਕਿ ਬ੍ਰਹਮ ਗਿਆਨੀ ਇਕੋ ਤਰ੍ਹਾਂ ਦੇ ਹੁੰਦੇ ਹਨ ਕਿ ਵੱਖੋ ਵੱਖਰੇ। ਸੰਤ ਜੀ ਕਹਿਣ ਲੱਗੇ ਕਿ ਸਭ ਤੋਂ ਵੱਡਾ ਬ੍ਰਹਮ ਗਿਆਨੀ ਉਹ ਹੈ, ਜਿਹੜਾ ਆਪ ਬ੍ਰਹਮ ਵਿਦਿਆ ਦੇ ਸਮੇਤ ਹੋਵੇ ਤੇ ਅੱਗੇ ਹੋਰਨਾਂ ਨੂੰ ਪੜ੍ਹਾਉਂਦਾ ਅਤੇ ਦ੍ਰਿੜ੍ਹ ਕਰਵਾਉਂਦਾ ਹੋਵੇ।

## ਦੂਰ-ਅੰਦੇਸ਼ੀ ਨਾਲ ਤੱਕਣਾ

ਸੰਤ ਜੀ ਦੂਰ-ਅੰਦੇਸ਼ੀ ਨਾਲ ਤੱਕਦੇ ਸਨ। ਇਕ ਵਾਰ ਸੰਤ ਜੀ ਦਾਉਧਰ ਵਿਖੇ ਰਾਗੀ ਮੰਗਲ ਸਿੰਘ ਦੇ ਵੱਡੇ ਡੇਰੇ, ਸਵੇਰ ਦੀ ਕਥਾ ਕਰ ਕੇ ਅਜੇ ਹਟੇ ਹੀ ਸਨ ਕਿ ਉਸ ਵਕਤ ਗਿਆਨੀ ਲਾਲ ਸਿੰਘ ਜੀ (ਜੋ ਭਾਸ਼ਾ ਵਿਭਾਗ ਪਟਿਆਲਾ ਦੇ ਡਾਇਰੈਕਟਰ ਸਨ) ਆ ਕੇ ਸੰਤ ਜੀ ਤੋਂ ਪੁੱਛਣ ਲੱਗੇ, "ਜਿਹੜੇ ਬਾਹਰਲੇ ਦੇਸ਼ਾਂ ਵਿਚ ਹੋਰ ਮੱਤਾਂ ਦੇ ਵਿਦਵਾਨ ਹਨ, ਉਹਨਾਂ ਦੀ ਸਹੂਲਤ ਲਈ ਜੇ ਪਹਿਲੇ ਪਾਤਿਸ਼ਾਹ ਜੀ ਦੀ ਸਾਰੀ ਬਾਣੀ ਇਕ ਜਗ੍ਹਾ ਕੀਤੀ ਜਾਵੇ, ਇਸੇ ਤਰ੍ਹਾਂ ਹੀ ਦੂਜੇ ਸਤਿਗੁਰਾਂ ਦੀ ਬਾਣੀ ਕੀਤੀ ਜਾਵੇ, ਇਵੇਂ ਹੀ ਬਾਕੀ ਸਤਿਗੁਰਾਂ ਦੀ ਬਾਣੀ ਇਕ ਜਗ੍ਹਾ ਕੀਤੀ ਜਾਵੇ ਤਾਂ ਕੀ ਇਹ ਠੀਕ ਹੈ?" ਸੰਤ ਜੀ ਕਹਿਣ

ਲੱਗੇ, "ਭੁੱਲ ਕੇ ਵੀ ਇਸ ਤਰ੍ਹਾਂ ਨਾ ਕਰਿਓ। ਜਦ ਕਦੇ ਏਧਰ ਦੀਆਂ ਬੀੜਾਂ ਬਿਰਧ ਹੋ ਕੇ ਸਮਾਪਤ ਹੋ ਗਈਆਂ ਤੇ ਬਾਹਰਲੇ ਦੇਸ਼ਾਂ ਵਿਚ ਉਹਨਾਂ ਦੀਆਂ ਪਈਆਂ ਪੁਰਾਣੀਆਂ ਪੋਥੀਆਂ ਨੂੰ ਜਦ ਕੋਈ ਆਪਣਾ ਬੰਦਾ ਉਥੇ ਜਾ ਕੇ ਦੇਖੇਗਾ ਤਾਂ ਉਹ ਸਮਝੇਗਾ ਕਿ ਇਹ ਤਰਤੀਬ ਠੀਕ ਹੈ ਤੇ ਇਸ ਤਰ੍ਹਾਂ ਹੀ ਹੋਣਾ ਚਾਹੀਦਾ ਹੈ ਤੇ ਵੇਖਣ ਵਾਲੇ ਵੀ ਇਹੀ ਪੱਖ ਲੈਣਗੇ ਕਿ ਵੱਖ ਵੱਖ ਸਤਿਗੁਰਾਂ ਦੀ ਇਕੱਠੀ ਬਾਣੀ ਵਾਲੀਆਂ ਜੋ ਬਾਹਰਲੇ ਦੇਸ਼ਾਂ ਵਾਲੀਆਂ ਪੁਰਾਤਨ ਪੋਥੀਆਂ ਹਨ, ਇਹ ਠੀਕ ਹਨ। ਕਿਸੇ ਸਮੇਂ ਇਹ ਪੰਥ ਵਿਚ ਵਿਵਾਦ ਦਾ ਕਾਰਨ ਬਣ ਸਕਦੀਆਂ ਹਨ।" ਤਾਂ ਗਿਆਨੀ ਲਾਲ ਸਿੰਘ ਜੀ ਹੱਥ ਜੋੜ ਕੇ ਕਹਿਣ ਲੱਗੇ, "ਇਹ ਬਿਲਕੁਲ ਠੀਕ ਹੈ, ਕਦੇ ਸਮਾਂ ਪਾ ਕੇ ਇਹ ਭੁਲੇਖੇ ਦਾ ਕਾਰਨ ਬਣ ਸਕਦੀਆਂ ਹਨ।"

ਇਕ ਵਾਰ ਪ੍ਰੇਮੀ ਜੀ ਨੇ ਸੰਤ ਜੀ ਤੋਂ ਪੁੱਛਿਆ, "ਜੋ ਪੰਜ ਪਿਆਰੇ ਉਪਦੇਸ਼ ਦਿੰਦੇ ਹਨ ਜਾਂ ਮਹਾਰਾਜ ਜੀ ਦੀ ਜੋ ਕਥਾ ਹੈ, ਇਸ ਤੋਂ ਵੱਖਰਾ ਵੀ ਕੋਈ ਉਪਦੇਸ਼ ਹੋਰ ਕਿਸੇ ਮਹਾਤਮਾ ਦੇ ਪਾਸ ਹੈ?" ਸੰਤ ਜੀ ਕਹਿਣ ਲੱਗੇ ਕਿ ਇਸ ਤੋਂ ਵੱਖਰਾ ਉਪਦੇਸ਼ ਹੋਰ ਕਿਸੇ ਪਾਸ ਕੋਈ ਨਹੀਂ ਹੈ। ਸਾਰੇ ਗੁਰਬਾਣੀ ਦੇ ਆਸਰੇ ਹੀ ਦਿਸਦੇ ਹਨ।

ਇਕ ਵਾਰ ਪ੍ਰੇਮੀ ਜੀ ਨੇ ਸੰਤ ਜੀ ਤੋਂ ਪੁੱਛਿਆ ਕਿ ਜੋ ਗੁਰਮਤਿ ਦੇ ਵਿਰੁੱਧ ਗ੍ਰੰਥ ਲਿਖੇ ਹੋਏ ਹਨ, ਭਸੌੜੀਆਂ ਆਦਿ ਦੇ, ਜਿਵੇਂ ਕਿ ਭਗਤ ਬਾਣੀ ਗੁਰਬਾਣੀ ਨਹੀਂ ਹੈ, ਬੜੇ ਬੜੇ ਪ੍ਰਮਾਣ ਦੇ ਕੇ ਸਿੱਧ ਕਰਨ ਦਾ ਯਤਨ ਕੀਤਾ ਹੈ। ਇਹਨਾਂ ਦੇ ਪੜ੍ਹਨ ਬਾਰੇ ਆਪ ਜੀ ਦਾ ਕੀ ਵਿਚਾਰ ਹੈ? ਇਹ ਪੜ੍ਹਨੇ ਚਾਹੀਦੇ ਹਨ ਕਿ ਨਹੀਂ? ਸੰਤ ਜੀ ਕਹਿਣ ਲੱਗੇ ਕਿ ਜਿਸ ਦਾ ਮਨ ਅਜੇ ਕੱਚਾ ਹੈ, ਪੂਰਾ ਨਿਸਚਾ ਨਹੀਂ ਹੈ, ਉਸ ਨੂੰ ਇਹ ਗ੍ਰੰਥ ਨਹੀਂ ਪੜ੍ਹਨੇ ਚਾਹੀਦੇ। ਜਿਸ ਦਾ ਗੁਰਬਾਣੀ 'ਤੇ ਪੂਰਾ ਨਿਸਚਾ ਹੈ, ਉਹ ਇਹਨਾਂ ਗ੍ਰੰਥਾਂ ਨੂੰ ਪੜ੍ਹੇ। ਜਿਵੇਂ ਜਿਵੇਂ ਇਹਨਾਂ ਗ੍ਰੰਥਾਂ ਨੂੰ ਪੜ੍ਹੇ, ਉਵੇਂ ਉਵੇਂ ਗੁਰਬਾਣੀ 'ਤੇ ਚੌਗੁਣੀ ਸ਼ਰਧਾ ਵਧੇ ਕਿ ਵੇਖੋ ਗੁਰਬਾਣੀ ਦਾ ਆਸ਼ਾ ਕਿਤਨਾ ਉੱਚਾ ਹੈ ਤੇ ਸ਼ਰਧਾ ਤੋਂ ਹੀਣੇ ਇਹ ਲੋਕ ਇਸ ਅਮੋਲਕ ਚੀਜ਼ ਤੋਂ ਕਿਵੇਂ ਵਾਂਝੇ ਰਹਿ ਰਹੇ ਹਨ। ਜੇ ਉਸ ਨੂੰ ਵੀ ਸ਼ੰਕਾ ਪੈ ਜਾਵੇ ਕਿ ਪ੍ਰਮਾਣ ਤਾਂ ਇਹਨਾਂ ਨੇ ਵੀ ਬੜੇ ਢੁਕਵੇਂ ਦਿੱਤੇ ਹਨ ਤਾਂ ਉਸ ਵੇਲੇ ਸ਼ਰਧਾ ਹੀ ਉਥੋਂ ਉਸ ਨੂੰ ਕੱਢ ਸਕਦੀ ਹੈ ਕਿ:

***'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥***
***ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ॥੩੩॥'***

*[ਸਲੋਕ ਮਹਲਾ ੧, ਅੰਗ—੧੪੧੨]*

ਜੇ ਪੂਰਨ ਸ਼ਰਧਾ ਨਾ ਹੋਈ ਤਾਂ ਫਿਰ ਉਹ ਵੀ ਡੁੱਬ ਜਾਵੇਗਾ।

ਇਕ ਵਾਰ ਸੰਤ ਜੀ ਰਾਇਕੋਟ ਗੁਰਦੁਆਰਾ ਟਾਹਲੀ ਸਾਹਿਬ ਗਏ। ਜਥੇਦਾਰ ਸੰਤ ਸਿੰਘ ਜੀ ਨੇ ਆਪ ਜੀ ਤੋਂ ਪੁੱਛਿਆ ਕਿ ਸੰਤ ਅਤਰ ਸਿੰਘ ਜੀ, ਸੰਤ ਮੱਘਰ ਸਿੰਘ ਜੀ ਆਦਿ ਜੋ ਜੋ ਮਹਾਂਪੁਰਖ ਹੋਏ ਹਨ, ਇਹ ਕਿਸ ਨਮਿੱਤ ਨੂੰ ਲੈ ਕੇ ਸੰਸਾਰ ਵਿਚ ਆਉਂਦੇ ਹਨ? ਇਹਨਾਂ ਸੰਤਾਂ ਵਿਚ ਤੇ ਸਤਿਗੁਰਾਂ ਵਿਚ ਕੀ ਫ਼ਰਕ ਹੈ? ਤਾਂ ਸੰਤ ਜੀ ਨੇ ਕਿਹਾ ਕਿ ਗੁਰੂ ਸਾਹਿਬ ਤਾਂ ਪ੍ਰਮੇਸ਼ਰ ਸਰੂਪ ਪੂਰਨ ਅਵਤਾਰ ਹਨ। ਯਥਾ:

***'ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦ ਨ ਭਾਈ ॥੪॥'***

*[ਆਸਾ ਮਹਲਾ ੪, ਅੰਗ—੪੪੨]*

ਤੇ ਸੰਤ ਨਿੱਤ ਅਵਤਾਰ ਹਨ, ਜੋ:

***'ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥'***

*[ਸੂਹੀ ਮਹਲਾ ੫, ਅੰਗ—੭੪੯]*

ਪ੍ਰਮੇਸ਼ਰ ਦੇ ਹੁਕਮ ਮੁਤਾਬਿਕ ਸੰਸਾਰ ਵਿਚ ਆ ਕੇ ਜੀਵਾਂ ਦਾ ਭਲਾ ਕਰਦੇ ਹਨ।

## ਨਿਮਰਤਾ

ਸੰਤ ਜੀ ਏਡੇ ਵੱਡੇ ਵਿਦਵਾਨ, ਦੈਵੀ ਸ਼ਕਤੀਆਂ ਦੇ ਮਾਲਕ, ਸਮੂਹ ਗੁਣਾਂ ਦੇ ਸਮੁੰਦਰ, ਪੰਥ ਵਿਚ ਸਭ ਤੋਂ ਵੱਡੀ ਧਾਰਮਿਕ ਸ਼ਖ਼ਸੀਅਤ ਹੋਣ ਦੇ ਬਾਵਜੂਦ:

***'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥'***

*[ਆਸਾ ਦੀ ਵਾਰ ਮਹਲਾ ੧, ਅੰਗ—੪੭੦]*

ਦੇ ਮਹਾਂਵਾਕ ਅਨੁਸਾਰ ਨਿਮਰਤਾ ਦੇ ਘਰ ਵਿਚ ਸਦਾ ਵਿਚਰਦੇ ਸਨ। ਛੋਟੇ ਤੋਂ ਛੋਟੇ ਸਿੰਘ ਨੂੰ ਵੀ 'ਜੀ' ਸ਼ਬਦ ਨਾਲ ਬੁਲਾਉਂਦੇ ਸਨ। ਹਰ ਆਏ ਮਹਾਂਪੁਰਖ ਦਾ, ਸਾਧ ਦਾ, ਸਿੰਘ ਦਾ ਪਲੰਘ ਤੋਂ ਹੇਠਾਂ ਉੱਤਰ ਕੇ ਸਤਿਕਾਰ ਕਰਦੇ ਸਨ। ਜਦੋਂ ਤੋਂ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਜਾਂ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਗ੍ਰੰਥੀ ਦੀ ਪਵਿੱਤਰ ਸੇਵਾ 'ਤੇ ਥਾਪੇ ਗਏ। ਉਹਨਾਂ ਨੂੰ ਆਪਣੇ ਪਲੰਘ ਦੇ ਪਾਸ ਹੇਠਾਂ ਫ਼ਰਸ਼ 'ਤੇ ਬੈਠਣ ਨਾ ਦਿੰਦੇ। ਵਿਸ਼ੇਸ਼ ਸਤਿਕਾਰ ਲਈ ਹੋਰ ਪਲੰਘ ਜਾਂ ਕੁਰਸੀ ਮੰਗਵਾ ਕੇ ਉਸ 'ਤੇ ਬਿਠਾਉਂਦੇ। ਜੇ ਉਹਨਾਂ ਨੇ ਕਹਿਣਾ ਕਿ

ਅਸੀਂ ਤਾਂ ਆਪ ਜੀ ਦੇ ਵਿਦਿਆਰਥੀ ਹਾਂ, ਸਾਡੇ ਵਾਸਤੇ ਉਚੇਚ ਕਿਉਂ ਕਰਦੇ ਹੋ ? ਤਾਂ ਸੰਤ ਜੀ ਨੇ ਕਹਿਣਾ, "ਨਾ ਭਾਈ ! ਹੁਣ ਤੁਸੀਂ ਸਤਿਕਾਰਯੋਗ ਬਾਬਾ ਬੁੱਢਾ ਸਾਹਿਬ ਜੀ ਅਤੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਗੱਦੀ ਦੇ ਮਾਲਕ ਹੋ, ਇਸ ਲਈ ਸਾਨੂੰ ਤੁਹਾਡਾ ਸਤਿਕਾਰ ਕਰਨਾ ਹੀ ਬਣਦਾ ਹੈ।" ਇਹ ਸੁਣ ਕੇ ਉਹਨਾਂ ਦੇ ਸਰੀਰ 'ਤੇ ਪੁਲਕਾਵਲੀ ਆ ਜਾਂਦੀ ਤਾ ਉਹਨਾਂ ਦਾ ਮਨ ਮਹਾਂਪੁਰਖਾਂ ਦੇ ਪਿਆਰ ਵਿਚ ਗਦ ਗਦ ਹੋ ਜਾਂਦਾ। ਇਉਂ ਤਖ਼ਤਾਂ ਦੇ ਜਥੇਦਾਰਾਂ ਦਾ, ਗੁਰ-ਅਸਥਾਨਾਂ ਦੇ ਹੈੱਡ ਗ੍ਰੰਥੀਆਂ ਦਾ ਸਤਿਕਾਰ ਇਕੋ ਜਿਹਾ ਹੀ ਕਰਦੇ ਸਨ।

ਇਕ ਵਾਰ ਸੰਤ ਜੀ ਨੇ ਲਾਇਲਪੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਪਾਇਆ। ਉਪਰੰਤ ਸੰਤ ਜੀ ਨੇ ਮਹਾਰਾਜ ਦੀ ਤਾਬਿਆ ਬੈਠਿਆਂ ਭਰੇ ਦੀਵਾਨ ਵਿਚ ਦੋਨੋਂ ਹੱਥ ਜੋੜ ਕੇ ਕਿਹਾ, "ਸਿੰਘੋ ! ਮੈਂ ਤੁਹਾਡੀ ਸੰਗਤ ਵਿਚ ਰਹਿੰਦਾ ਰਿਹਾ ਹਾਂ। ਮੇਰੀ ਵਿਦਿਆ ਪੜ੍ਹਾਉਣ ਦੀ ਡਿਊਟੀ ਹੋਣ ਕਰਕੇ, ਜੇ ਮੈਥੋਂ ਕਿਸੇ ਸਿੰਘ ਨੂੰ ਘੂਰਿਆ ਗਿਆ ਹੋਵੇ ਜਾਂ ਕੋਈ ਵੱਧ ਘੱਟ ਲਫ਼ਜ਼ ਕਿਹਾ ਗਿਆ ਹੋਵੇ ਤਾਂ ਤੁਸੀਂ ਗੁਰੂ ਕੇ ਸਿੰਘ ਹੋ, ਬਾਣੀ ਤੇ ਰਹਿਤ ਦੇ ਧਾਰਨੀ ਹੋ, ਮੈਨੂੰ ਆਪਣੇ ਚਰਨਾਂ ਦਾ ਦਾਸ ਜਾਣ ਕੇ ਮਾਫ਼ ਕਰ ਦਿਉ।" ਜਦੋਂ ਸੰਤ ਜੀ ਨੇ ਪ੍ਰੇਮ ਵਿਚ ਭਿੱਜ ਕੇ ਇਹ ਸ਼ਬਦ ਮੁੱਖੋਂ ਕਹੇ ਤਾਂ ਸਾਰੇ ਵਿਦਿਆਰਥੀਆਂ ਅਤੇ ਸੰਗਤ ਦੇ ਨੇਤਰ ਪਰਨਾਲੇ ਬਣ ਕੇ ਵਗ ਤੁਰੇ। ਇਹੋ ਜਿਹੀ ਜੱਗੋਂ ਤੇਰ੍ਹਵੀਂ ਗੱਲ ਅੱਜ ਤਕ ਨਾ ਤਾਂ ਕਿਸੇ ਨੇ ਸੁਣੀ ਸੀ ਅਤੇ ਨਾ ਹੀ ਕਿਸੇ ਨੇ ਦੇਖੀ ਸੀ। ਅੱਜ ਤਕ ਇਤਿਹਾਸ ਦੇ ਪੰਨਿਆਂ 'ਤੇ ਵੀ ਕਿਤੇ ਲਿਖੀ ਹੋਈ ਕਿਸੇ ਨੇ ਨਹੀਂ ਵੇਖੀ ਕਿ ਉਸਤਾਦ ਆਪਣੇ ਵਿਦਿਆਰਥੀਆਂ ਪਾਸੋਂ ਸਾਰਿਆਂ ਵਿਚ ਇਉਂ ਮੁਆਫ਼ੀ ਮੰਗੇ ਜਿਵੇਂ ਕੋਈ ਛੋਟਾ ਬੱਚਾ ਬਹੁਤ ਵੱਡੀ ਗ਼ਲਤੀ ਕਰਨ ਤੋਂ ਨਿਮਰਤਾ ਵਿਚ ਆ ਕੇ ਆਪਣੀ ਭੁੱਲ ਬਖ਼ਸ਼ਾਉਂਦਾ ਹੈ।

ਆਲਮਗੀਰ ਜਦੋਂ ਸੰਥਾ ਕਥਾ ਦਾ ਭੋਗ ਪਾਇਆ, ਉਦੋਂ ਵੀ ਸੰਤਾਂ ਨੇ ਸੰਗਤ ਵਿਚ ਐਸੇ ਹੀ ਬਚਨ ਕੀਤੇ ਸਨ।

ਨਿਮਰਤਾ ਵਿਚ ਭਰ ਕੇ ਕਹੇ ਹੋਏ ਇਹਨਾਂ ਸ਼ਬਦਾਂ ਦਾ ਸਾਰੀ ਸੰਗਤ 'ਤੇ ਐਸਾ ਅਸਰ ਹੋਇਆ ਕਿ ਸੰਗਤ ਸੁਣ ਕੇ ਬਰਫ਼ ਦੀ ਤਰ੍ਹਾਂ ਪ੍ਰੇਮ ਵਿਚ ਢਲ ਕੇ ਅਸ਼ ਅਸ਼ ਕਰ ਉੱਠੀ ਅਤੇ ਸਾਰਿਆਂ ਨੇ ਆਪਣੀਆਂ ਜ਼ਬਾਨਾਂ ਤੋਂ ਇਹੀ ਕਿਹਾ ਕਿ ਅੱਜ ਦੇ ਸਮੇਂ ਵਿਚ ਇਹੋ ਜਿਹੇ ਇਹੀ ਹੋ ਸਕਦੇ ਹਨ, ਹੋਰ ਕੋਈ ਨਹੀਂ ਹੋ ਸਕਦਾ।

ਪਿੰਡ ਸਹਿਜੜੇ ਸ਼ਾਮ ਦੀ ਕਥਾ ਸਮੇਂ ਦਾਸ ਦੀ ਰੇਹਲ ਕਿਸੇ ਸਿੰਘ ਨੇ ਚੁੱਕ ਕੇ ਪੋਥੀ ਪ੍ਰਕਾਸ਼ ਕਰ ਲਈ। ਮੈਂ ਆਪਣੀ ਪੋਥੀ ਫੜ੍ਹ ਕੇ ਰੇਹਲ ਦੇਖ ਰਿਹਾ ਸੀ ਕਿ ਭਾਈ ਮੱਲ ਸਿੰਘ (ਨਿਹੰਗ ਸਿੰਘ) ਕਹਿਣ ਲੱਗਾ, "ਤੇਰੀ ਰੇਹਲ ਔਹ ਸਿੰਘ ਨੇ ਚੁੱਕੀ ਹੈ। ਸੰਤਾਂ ਦੇ ਪੁੱਛਣ 'ਤੇ ਮੈਂ ਵੀ ਐਸਾ ਹੀ ਕਹਿ ਦਿੱਤਾ ਕਿ ਔਹ ਸਿੰਘ ਨੇ ਪੋਥੀ ਪ੍ਰਕਾਸ਼ ਕੀਤੀ ਹੈ। ਤਾਂ ਸੰਤਾਂ ਨੇ ਝਿੜਕ ਕੇ ਮੈਨੂੰ ਵਰਜ ਦਿੱਤਾ ਕਿ ਬੈਠ ਜਾ ਅਰਾਮ ਨਾਲ। ਦਾਸ ਗੁੱਸਾ ਕਰ ਕੇ ਹਰ ਰੋਜ਼ ਰਾਤ ਨੂੰ ਮੁੱਠੀ ਚਾਪੀ ਦੀ ਸੇਵਾ ਅਤੇ ਇਸ਼ਨਾਨ ਦੀ ਸੇਵਾ 'ਤੇ ਨਾ ਗਿਆ। ਸੰਤ ਜੀ ਸਮਝ ਗਏ। ੪-੫ ਦਿਨਾਂ ਬਾਅਦ ਪਿੰਡ ਛਾਪੇ ਵਿਖੇ ਦੁਪਹਿਰ ਦੇ ਸਮੇਂ ਜਥੇ ਦੇ ਲੰਗਰ ਛਕਣ ਦੀ ਪੰਗਤ ਵਿਚ ਸੰਤ ਜੀ ਆ ਗਏ। ਕਹਿਣ ਲੱਗੇ, "ਵੈਦ (ਗਿਆਨੀ ਨਿਰੰਜਨ ਸਿੰਘ) ਜੀ! ਤੇਰਾ ਚੇਲਾ ਸਾਡੇ ਨਾਲ ਗੁੱਸੇ ਹੋ ਕੇ ਸੇਵਾ ਵਿਚ ਨਹੀਂ ਆਉਂਦਾ। ਕਿਥੇ ਹੈ, ਲਿਆਉ ਫੜ੍ਹ ਕੇ।" ਦਾਸ ਲੰਗਰ ਦੀ ਸੇਵਾ ਕਰਦਾ ਸੀ। ਸਿੰਘ ਫੜ੍ਹ ਲਿਆਏ। ਦੋਹਾਂ ਹੱਥਾਂ ਨਾਲ ਆਪਣੇ ਪਰਨੇ ਦੀਆਂ ਕੰਨੀਆਂ ਫੜ੍ਹ ਕੇ ਕਹਿਣ ਲੱਗੇ, "ਲਿਖਾਰੀਆ! ਸਾਡੇ ਬਚਨ ਅਤੇ ਆਪਣਾ ਕ੍ਰੋਧ ਸਾਡੀ ਝੋਲੀ ਵਿਚ ਪਾ ਕੇ ਸਾਨੂੰ ਮੁਆਫ਼ ਕਰ ਦੇ।" ਇਹ ਬਚਨ ਸੁਣਦਿਆਂ ਸਾਰ ਹੀ ਦਾਸ ਦੀਆਂ ਅੱਖਾਂ ਵਿਚੋਂ ਆਪ-ਮੁਹਾਰਾ ਜਲ ਚੱਲ ਪਿਆ। ਚਰਨ ਫੜ੍ਹ ਕੇ ਬੇਨਤੀ ਕੀਤੀ, "ਮਹਾਂਪੁਰਖੋ! ਸਗੋਂ ਗ਼ਲਤੀ ਤਾਂ ਦਾਸ ਨੇ ਕੀਤੀ ਹੈ, ਮੈਨੂੰ ਮੁਆਫ਼ ਕਰ ਦਿਉ।" ਦਇਆ ਦੇ ਘਰ ਵਿਚ ਆ ਕੇ ਕਹਿਣ ਲੱਗੇ, "ਭਾਈ ਤਰਲੋਕ ਸਿੰਘ ਜੀ (ਜਰਨੈਲ)! ਭਾਈ ਕਰਤਾਰ ਸਿੰਘ ਪ੍ਰੇਮੀ ਜੀ! ਪੰਜ ਸਿੰਘ ਗੁਰੂ ਮਹਾਰਾਜ ਅੱਗੇ ਜਾ ਕੇ ਅਰਦਾਸ ਕਰੋ ਕਿ ਪ੍ਰੀਤਮ ਸਿੰਘ ਦੀਆਂ ਡੂੰਘੀਆਂ ਜੜ੍ਹਾਂ ਲੱਗ ਜਾਣ, ਜੋ ਪੁੱਟਿਆਂ ਵੀ ਨਾ ਪੁੱਟੀਆਂ ਜਾਣ।" ਐਸੀ ਨਿਮਰਤਾ ਵਾਲਾ ਸਾਧੂ ਅੱਜ ਦੇ ਸਮੇਂ ਵਿਚ ਕੋਈ ਨਹੀਂ ਹੈ। ਜੋ ਵਿਦਿਆਰਥੀਆਂ ਨੂੰ ਪੁੱਤਰਾਂ ਨਾਲੋਂ ਵੀ ਵੱਧ ਪਿਆਰ ਦਿੰਦਾ ਹੋਇਆ ਬਖ਼ਸ਼ਿਸ਼ਾਂ ਦੇ ਭੰਡਾਰੇ ਵੰਡਦਾ ਹੋਵੇ।

ਇਕ ਵਾਰ ਸਤਿਕਾਰ ਯੋਗ ਸੰਤ ਜੀ ਲਗਾਤਾਰ ਡੇਢ ਮਹੀਨਾ ਕਲਕੱਤੇ ਕਥਾ ਰਾਹੀਂ ਸੰਗਤਾਂ ਨੂੰ ਕ੍ਰਿਤਾਰਥ ਕਰਦੇ ਰਹੇ। ਕੀਰਤਨ ਕਰਨ ਵਾਲੇ ਰਾਗੀ ਸਿੰਘਾਂ ਨੂੰ ਸੰਗਤ ਵੱਲੋਂ ਛੱਬੀ ਸੌ ਰੁਪਏ ਕੀਰਤਨ ਭੇਟ ਹੋਏ। ਰਾਗੀ ਸਿੰਘਾਂ ਨੇ ਮਿਲ ਕੇ ਵਿਚਾਰ ਕੀਤੀ ਕਿ ਸੰਤਾਂ ਦੀ ਪ੍ਰਸੰਨਤਾ ਦਾ ਸਦਕਾ ਘੜੀਆਂ, ਕੰਬਲ, ਬਸਤਰ, ਖਾਨ ਪਾਨ, ਕਿਰਾਏ ਤੇ ਜ਼ਿੰਦਗੀ ਦੇ ਹੋਰ ਜ਼ਰੂਰੀ ਖ਼ਰਚਾਂ ਲਈ ਮਾਇਆ ਦੀ ਕੋਈ ਘਾਟ ਨਹੀਂ। ਇਸ ਲਈ ਇਹ ਕੀਰਤਨ ਭੇਟ

ਮਾਇਆ ਸੰਤਾਂ ਨੂੰ ਅਰਪਣ ਕਰ ਦੇਈਏ, ਸੰਤ ਜੀ ਜਿਥੇ ਚਾਹੁਣ ਵਰਤ ਲੈਣ। ਇਸ ਰਾਗੀ ਜਥੇ ਵਿਚ ਸੰਤਾਂ ਦੇ ਛੋਟੇ ਭੁਝੰਗੀ ਭਾਈ ਭਗਵਾਨ ਸਿੰਘ ਜੀ, ਭਾਈ ਦਰਸ਼ਨ ਸਿੰਘ ਜੀ, ਭਾਈ ਬਚਿੱਤਰ ਸਿੰਘ ਜੀ ਤੇ ਜੋੜੀ ਵਾਲਾ ਭਾਈ ਜਗੀਰ ਸਿੰਘ ਸੀ। ਉਪਰੋਕਤ ਮਾਇਆ ਦੇ ਕੇ ਰਾਗੀ ਬਚਿੱਤਰ ਸਿੰਘ ਨੂੰ ਭੇਜਿਆ। ਜਦ ਭਾਈ ਬਚਿੱਤਰ ਸਿੰਘ ਨੇ ਸੰਤਾਂ ਨੂੰ ਜਾ ਫ਼ਤਹਿ ਬੁਲਾਈ ਤੇ ਨਮਸਕਾਰ ਕੀਤੀ, ਤਦੋਂ ਸੰਤ ਪਲੰਘ 'ਤੇ ਹੀ ਢੋਅ ਲਾਈ ਬੈਠੇ ਸਨ। ਪੁੱਛਿਆ, "ਆਓ ਰਾਗੀ ਸਿੰਘ ਜੀ! ਕਿਵੇਂ ਆਏ ਹੋ?" ਤਾਂ ਭਾਈ ਬਚਿੱਤਰ ਸਿੰਘ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ ਜੀ! ਕੀਰਤਨ ਭੇਟ ਸੰਗਤ ਵੱਲੋਂ ੨੬੦੦ ਰੁਪਏ ਆਏ ਹਨ, ਮੈਂ ਸਾਰੇ ਜਥੇ ਵੱਲੋਂ ਮਾਇਆ ਆਪ ਜੀ ਦੇ ਭੇਟਾ ਕਰਨ ਲਈ ਹਾਜ਼ਰ ਹੋਇਆ ਹਾਂ। ਆਪ ਜੀ ਪ੍ਰਵਾਨ ਕਰੋ ਤੇ ਜਿਥੇ ਚਾਹੋ ਇਸ ਨੂੰ ਵਰਤ ਲਵੋ। ਇੰਨੀ ਗੱਲ ਸੁਣਦਿਆਂ ਸਾਰ ਸੰਤ ਜੀ ਉੱਠ ਕੇ ਬੈਠ ਗਏ ਤੇ ਦ੍ਰਵ ਕੇ ਦੋਨੋਂ ਹੱਥ ਜੋੜ ਕੇ ਬੜੀ ਨਿਮਰਤਾ ਨਾਲ ਕਹਿਣ ਲੱਗੇ, "ਰਾਗੀ ਸਿੰਘ ਜੀ! ਮੈਂ ਗ਼ਰੀਬ, ਜੋ ਤੁਹਾਨੂੰ ਕੁਝ ਦੇ ਨਹੀਂ ਸਕਦਾ ਤਾਂ ਕੀ ਮੈਂ ਤੁਹਾਡੀ ਮਾਇਆ ਲੈ ਲਵਾਂ? ਤੁਸੀਂ ਗੁਰਬਾਣੀ ਦਾ ਕੀਰਤਨ ਸੁਣਾ ਕੇ ਨਿਹਾਲ ਕਰਦੇ ਹੋ। ਮੇਰਾ ਤਾਂ ਜੀਅ ਕਰਦਾ ਹੈ ਕਿ ਤੁਹਾਡੀ ਜਿਤਨੀ ਵੀ ਸੇਵਾ ਹੋਵੇ, ਥੋੜ੍ਹੀ ਹੈ।

ਭਿੰਡਰਾਂ ਦੀ ਗੱਲ ਹੈ ਕਿ ਭਾਈ ਸੱਜਣ ਸਿੰਘ ਜੀ ਬੁੱਟਰ ਵਾਲੇ ਜੋ ਸੰਤ ਜੀ ਦੇ ਗੜਵਈ ਵੀ ਰਹੇ ਹਨ, ਕਹਿਣ ਲੱਗੇ, "ਇਕ ਵਾਰ ਮੇਰਾ ਸਰੀਰ ਢਿੱਲਾ ਹੋ ਗਿਆ ਸੀ। ਮੈਂ ਆਪਣਾ ਬਿਸਤਰਾ ਇਕ ਸਿੰਘ ਨੂੰ ਚੁਕਾ ਬੈਠਾ।ਸੰਤ ਜੀ ਨੇ ਵੇਖ ਕੇ ਮੈਨੂੰ ਬਹੁਤ ਘੂਰਿਆ। ਢਿੱਲਾ ਹੋਣ ਕਰਕੇ ਭੁੱਖ ਤਾਂ ਪਹਿਲਾਂ ਹੀ ਨਹੀਂ ਸੀ ਤੇ ਗੁੱਸੇ ਹੋਣ ਕਰਕੇ ਇਕ ਦਿਨ ਮੈਂ ਰੋਟੀ ਹੀ ਨਾ ਖਾਧੀ। ਸੰਤ ਜੀ ਨੇ ਦੂਜੇ ਦਿਨ ਨਿੱਤਨੇਮ ਕਰਕੇ ਜਦੋਂ ਦੁਪਹਿਰ ਦਾ ਪ੍ਰਸ਼ਾਦਾ ਛਕਣਾ ਸੀ, ਮੈਨੂੰ ਸੱਦਣ ਵਾਸਤੇ ਇਕ ਸਿੰਘ ਭੇਜਿਆ। ਮੈਂ ਕਿਹਾ, "ਮੈਂ ਨਹੀਂ ਜਾ ਸਕਦਾ।" ਸੰਤ ਜੀ ਨੇ ਦੁਬਾਰਾ ਫਿਰ ਇਕ ਸਿੰਘ ਭੇਜਿਆ। ਸਿੰਘ ਨੇ ਆ ਕੇ ਦੱਸਿਆ, "ਸੰਤ ਜੀ ਨੇ ਕਿਹਾ ਹੈ ਕਿ ਜਿਤਨਾ ਚਿਰ ਉਹ ਨਹੀਂ ਆਉਂਦਾ, ਅਸੀਂ ਪ੍ਰਸ਼ਾਦਾ ਨਹੀਂ ਛਕਣਾ।" ਤਾਂ ਮੈਂ ਚਲਾ ਗਿਆ। ਸੰਤ ਜੀ ਕਹਿਣ ਲੱਗੇ, "ਸੱਜਣ ਸਿਆਂ! ਅਸੀਂ ਤੈਨੂੰ ਬਹੁਤ ਘੂਰ ਬੈਠੇ, ਹੁਣ ਤੂੰ ਆਪਣੇ ਮੁੱਖੋਂ ਕਹਿ ਕਿ ਮੈਂ ਤੈਨੂੰ ਮੁਆਫ਼ ਕੀਤਾ।" ਮੈਥੋਂ ਹੁਣ ਇਸ ਤਰ੍ਹਾਂ ਕਿਵੇਂ ਕਿਹਾ ਜਾ ਸਕਦਾ ਸੀ। ਅਖ਼ੀਰ ਸੰਤ ਜੀ ਨੇ ਇਸ ਤਰ੍ਹਾਂ ਕਹਿਣ ਵਾਸਤੇ ਮੈਨੂੰ ਬਹੁਤਾ ਮਜਬੂਰ ਕਰ ਦਿੱਤਾ ਕਿ ਤੂੰ ਜ਼ਰੂਰ ਕਹਿ, "ਮੈਂ ਤੈਨੂੰ ਮੁਆਫ਼ ਕਰ ਦਿੱਤਾ।"

ਮੈਂ ਦੱਬੀ ਜਿਹੀ ਅਵਾਜ਼ ਨਾਲ ਕਿਹਾ ਤਾਂ ਮੈਨੂੰ ਵਾਪਸ ਆਉਣ ਦਿੱਤਾ ਇਉਂ ਭਾਈ ਸੱਜਣ ਸਿੰਘ ਜੀ ਨੇ ਇਹ ਗੱਲ ਸੁਣਾਉਂਦਿਆਂ ਨੇਤਰ ਭਰ ਕੇ ਆਖਿਆ, "ਸੰਤ ਹੋਏ ਵੀ ਬਹੁਤ ਹਨ ਤੇ ਹੋਣਗੇ ਵੀ, ਪਰ ਇਹੋ ਜਿਹੇ ਸੰਤ ਜ਼ਿੰਦਗੀ ਵਿਚ ਨਾ ਹੋਰ ਮਿਲੇ ਹਨ ਤੇ ਨਾ ਹੀ ਮਿਲਣੇ ਹਨ।"

ਇਉਂ ਜੇ ਕਿਸੇ ਸਿੰਘ ਨੂੰ ਉਸ ਦੇ ਕਸੂਰ ਕਰਕੇ ਸੰਤ ਜੀ ਘੂਰਦੇ ਵੀ ਤਾਂ ਥੋੜ੍ਹੇ ਚਿਰ ਬਾਅਦ ਹੀ ਉਸ ਤੋਂ ਦੋਨੋਂ ਹੱਥ ਜੋੜ ਕੇ ਮੁਆਫ਼ੀ ਵੀ ਮੰਗ ਲੈਂਦੇ ਸਨ। ਜਿਸ ਦਾ ਅਸਰ ਸਿੰਘ ਦੀ ਜ਼ਿੰਦਗੀ 'ਤੇ ਬੜਾ ਭਾਰੀ ਪੈਂਦਾ। ਸਿੰਘ ਆਪਸੀ ਝਗੜੇ ਦੇ ਫ਼ੌਰਨ ਬਾਅਦ ਇਕ ਦੂਜੇ ਤੋਂ ਮੁਆਫ਼ੀ ਮੰਗ ਕੇ ਇਕਸੁਰ ਹੋ ਜਾਇਆ ਕਰਦੇ ਸਨ।

ਇਕ ਵਾਰ ਭਿੰਡਰੀਂ ਜੋੜ ਮੇਲੇ 'ਤੇ ਗਿਆਨੀ ਮਨੀ ਸਿੰਘ ਜੀ ਸੈਕਟਰੀ ਸਨ। ਕਿਸੇ ਨੇ ਉਹਨਾਂ ਦੀ ਚਾਦਰ ਚੁੱਕ ਲਈ। ਪਹਿਲਾਂ ਤਾਂ ਸੰਤ ਜੀ ਨੇ ਗਿਆਨੀ ਜੀ ਨੂੰ ਹੀ ਚਾਦਰ ਲੱਭਣ ਵਾਸਤੇ ਭੇਜਿਆ ਕਿ ਚਾਦਰ ਲੱਭ ਕੇ ਲਿਆਉ। ਜਦ ਨਾ ਲੱਭੀ ਤਾਂ ਸੰਤ ਜੀ ਆਪਣੇ ਬਿਸਤਰੇ ਦੀ ਚਾਦਰ ਲਿਜਾ ਕੇ ਪਰਕਰਮਾ ਵਿਚ ਵਿਛਾ ਕੇ ਕਹਿਣ ਲੱਗ ਪਏ, "ਆਉ ਗਿਆਨੀ ਜੀ! ਤੁਸੀਂ ਸਵੇਰ ਦੇ ਹੀ ਸੇਵਾ ਵਿਚ ਲੱਗੇ ਹੋਏ ਹੋ, ਅਰਾਮ ਕਰੋ।" ਗਿਆਨੀ ਜੀ ਨੇ ਕਿਹਾ, "ਜੀ! ਮੈਂ ਆਪ ਜੀ ਦੀ ਚਾਦਰ 'ਤੇ ਨਹੀਂ ਪੈ ਸਕਦਾ।" ਤਾਂ ਸੰਤ ਜੀ ਨੇ ਕਿਹਾ, "ਮਨੀ ਸਿਆਂ! ਤੂੰ ਗੁਰੂ ਕਾ ਕੀਰਤਨੀਆਂ ਭੁੰਜੇ ਪਵੇਂ ਤੇ ਗੁਰਬਚਨ ਸਿੰਘ ਮੰਜੇ 'ਤੇ ਪਵੇ, ਇਹ ਕਿਸ ਤਰ੍ਹਾਂ ਹੋ ਸਕਦਾ ਹੈ ?" ਇਉਂ ਜ਼ਬਰਦਸਤੀ ਚਾਦਰ 'ਤੇ ਪਾ ਕੇ ਹੀ ਵਾਪਸ ਮੁੜੇ।

ਸੰਤ ਜੀ ਦੀ ਐਸੀ ਮਹਾਨ ਨਿਮਰਤਾ ਨੂੰ ਵੇਖ ਕੇ ਕਹਿਣਾ ਹੀ ਪੈਂਦਾ ਹੈ ਕਿ ਆਪ ਜੀ ਇਕ ਬਾਵਨ ਚੰਦਨ ਸਨ, ਜੋ ਗੁਣਾਂ ਕਰਕੇ ਉੱਚੇ ਹੁੰਦੇ ਹੋਏ ਵੀ ਨਿਮਰਤਾ ਵਿਚ ਨੀਵੇਂ ਹੋ ਕੇ ਰਹਿਣ ਵਿਚ ਪ੍ਰਸੰਨਤਾ ਮੰਨਦੇ ਸਨ। ਗੁਰਮਤਿ ਦੇ ਸਿਧਾਂਤ ਅਨੁਸਾਰ ਚੱਲ ਕੇ, ਉਹਨਾਂ ਦੀ ਨਿਮਰਤਾ ਵਿਚੋਂ ਪ੍ਰਾਪਤ ਕੀਤੀ ਹੋਈ ਉੱਚਤਾ ਸਦੀਵੀ ਸੀ। ਗੁਰਬਾਣੀ ਦੇ ਅਨੇਕਾਂ ਵਾਕ ਇਸ ਗੱਲ ਦੀ ਪੁਸ਼ਟੀ ਕਰਦੇ ਹਨ :

੧. *'ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥'*

*[ਆਸਾ ਦੀ ਵਾਰ ਮਹਲਾ ੧, ਅੰਗ–੪੭੦]*

੨. *'ਜੇ ਕੋ ਅਪੁਨੀ ਸੋਭਾ ਲੋਰੈ ॥ ਸਾਧਸੰਗਿ ਇਹ ਹਉਮੈ ਛੋਰੈ ॥'*

*[ਗਉੜੀ ਸੁਖਮਨੀ ਮ: ੫, ਅੰਗ–੨੬੬]*

ਅਸਲ ਉੱਚਤਾ ਦੇ ਸਿਧਾਂਤ ਦਾ ਜੋ ਭੇਦ ਹੈ, ਉਹ ਨਿਮਰਤਾ ਵਿਚ

ਹੀ ਲੁਕਿਆ ਹੋਇਆ ਹੈ।

ਜਿਸ ਤਰ੍ਹਾਂ ਫੁਹਾਰਾ ਜਿੰਨਾ ਨੀਵਾਂ ਹੋਵੇ, ਪਾਣੀ ਉਤਨਾ ਹੀ ਉੱਚਾ ਜਾਂਦਾ ਹੈ। ਜਿਸ ਤਰ੍ਹਾਂ ਤਮਾਸ਼ੇ ਵਾਲਿਆਂ ਦੀ ਪਉੜੀ ਹੁੰਦੀ ਹੈ, ਜੋ ਆਦਮੀ ਸਮਝਦਾ ਹੈ ਕਿ ਮੈਂ ਪਉੜੀ 'ਤੇ ਉਤਾਂਹ ਚੜ੍ਹ ਰਿਹਾ ਹਾਂ, ਉਹ ਸਗੋਂ ਹੇਠਾਂ ਨੂੰ ਉੱਤਰ ਰਿਹਾ ਹੁੰਦਾ ਹੈ। ਜੋ ਜਾਣਦਾ ਹੈ ਕਿ ਮੈਂ ਹੇਠਾਂ ਨੂੰ ਉੱਤਰ ਰਿਹਾ ਹਾਂ, ਉਹ ਉਤਾਂਹ ਨੂੰ ਚੜ੍ਹ ਰਿਹਾ ਹੁੰਦਾ ਹੈ। ਫ਼ਰੀਦ ਜੀ ਨੇ ਵੀ ਇਸ ਸਿਧਾਂਤ ਨੂੰ ਇਸ ਤਰ੍ਹਾਂ ਕਹਿ ਕੇ ਸਪੱਸ਼ਟ ਕੀਤਾ ਹੈ:

***'ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥***
***ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥੧੭॥'***

*[ਸਲੋਕ ਫਰੀਦ ਜੀ, ਅੰਗ–੧੩੭੮]*

ਇਸ ਤਰ੍ਹਾਂ ਹੀ ਆਪ ਜੀ ਨੇ ਵੀ:

***'ਹਾਰਿ ਚਲੇ ਗੁਰਮੁਖਿ ਜਗ ਜੀਤਾ॥੧॥'***

*[ਭਾਈ ਗੁਰਦਾਸ ਜੀ, ਵਾਰ–੧੦, ਪਉੜੀ–੧]*

ਧਰਤੀ ਵਾਲਾ ਸੁਭਾਅ ਧਾਰ ਕੇ ਸੰਸਾਰ ਵਿਚ ਅਸਲ ਜਿੱਤ ਪ੍ਰਾਪਤ ਕੀਤੀ।

ਗੁਰਮਤਿ ਦੇ ਸਿਧਾਂਤ ਉਪਰ ਚੱਲਣ ਨੂੰ ਹੀ ਆਪ ਮਹਾਨਤਾ ਦਿੰਦੇ ਸਨ। ਆਪ ਜੀ ਕਿਹਾ ਕਰਦੇ ਕਿ ਗੁਰਮੁਖ ਉਹ ਹੈ, ਜਿਸ ਦੇ ਹਿਰਦੇ ਵਿਚ ਗ਼ਰੀਬੀ ਹੈ। ਯਥਾ:

***'ਗੁਰਮਤਿ ਰਿਦੈ ਗਰੀਬੀ ਆਵੈ।'***

*[ਭਾਈ ਗੁਰਦਾਸ ਜੀ, ਵਾਰ–੧੨, ਪਉੜੀ–੪]*

ਜਿਸ ਪਿੰਡ ਜਾਣਾ ਹੁੰਦਾ, ਜੇ ਸੰਤ ਜੀ ਨੂੰ ਪਤਾ ਲੱਗ ਜਾਣਾ ਕਿ ਸਾਨੂੰ ਜਲੂਸ ਦੀ ਸ਼ਕਲ ਵਿਚ ਲੈ ਕੇ ਜਾਣਗੇ ਤਾਂ ਸੰਤਾਂ ਨੇ ਸਿੰਘਾਂ ਨੂੰ ਪਹਿਲੋਂ ਭੇਜ ਦੇਣਾ ਕਿ ਤੁਸੀਂ ਚੱਲੋਂ ਅਸੀਂ ਹੌਲੀ ਹੌਲੀ ਬਾਣੀ ਸੁਣਦੇ ਆਵਾਂਗੇ। ਇਉਂ ਆਪ ਸਭ ਤੋਂ ਪਿੱਛੋਂ ਜਾਣਾ। ਜਦੋਂ ਕਿਸੇ ਪਿੰਡੋਂ ਤੁਰਨਾ ਹੁੰਦਾ, ਉਦੋਂ ਸਵੇਰ ਦੀ ਕਥਾ ਵਿਚ ਹੀ ਕਹਿ ਦੇਣਾ, "ਸੰਗਤ ਜੀ! ਇਤਨੇ ਦਿਨ ਆਪ ਜੀ ਦੇ ਪਾਸ ਰਹੇ ਹਾਂ। ਅਸੀਂ ਤਾਂ ਆਪਣਾ ਪੜ੍ਹਨ ਪੜ੍ਹਾਉਣ ਦਾ ਕੰਮ ਕਰਦੇ ਰਹੇ ਹਾਂ, ਤੁਸੀਂ ਬੇਅੰਤ ਸੇਵਾ ਕੀਤੀ ਹੈ। ਜੇ ਕੋਈ ਮੈਥੋਂ ਜਾਂ ਕਿਸੇ ਸਿੰਘ ਤੋਂ ਕਿਸੇ ਦੀ ਸ਼ਾਨ ਦੇ ਉਲਟ ਕੋਈ ਲਫ਼ਜ਼ ਕਿਹਾ ਗਿਆ ਹੋਵੇ, ਤਾਂ ਸੰਗਤ ਨੇ ਖ਼ਿਮਾ ਕਰ ਦੇਣੀ। ਅਸੀਂ ਅੱਜ ਜਾਣਾ ਹੈ, ਤੁਸੀਂ ਤੋਰਨ ਵਾਸਤੇ ਦੁਬਾਰਾ ਆਉਣ ਦੀ ਖੇਚਲ ਨਹੀਂ ਕਰਨੀ,

ਆਪੋ ਆਪਣਾ ਕਾਰ-ਵਿਹਾਰ ਕਰਦੇ ਰਹਿਣਾ।" ਇਉਂ ਆਪਣਾ ਮਾਨ ਸਨਮਾਨ ਕਰਵਾਉਣ ਦੀ ਇੱਛਾ ਜ਼ਿੰਦਗੀ ਭਰ ਕਦੇ ਵੀ ਫੁਰਨ ਨਹੀਂ ਸੀ ਦਿੱਤੀ।

ਸੰਤ ਜੀ ਹਰ ਪੱਖੋਂ ਪੂਰਨ ਸਨ। ਵਿਦਿਆ ਪੱਖੋਂ, ਰਹਿਤ ਮਰਯਾਦਾ ਪੱਖੋਂ, ਨਿਮਰਤਾ ਪੱਖੋਂ, ਭਜਨ ਸਿਮਰਨ ਪੱਖੋਂ, ਪੂਰਨ ਗੁਰਸਿੱਖ ਸੰਤ ਜੀ ਜੈਸਾ ਹੋਣਾ ਮੁਸ਼ਕਿਲ ਹੈ। ਤਾਂ ਹੀ ਸੰਤ ਮਨੀ ਸਿੰਘ ਜੀ ਦਿਆਲਪੁਰ ਵਾਲਿਆਂ ਨੇ ਕਿਹਾ ਸੀ, "ਜੇ ਮੈਂ ਇਹ ਗੱਲ ਕਹਿ ਦੇਵਾਂ ਕਿ ਸਾਰੀ ਸਿੱਖੀ ਵਿਚ ਇਕੋ ਹੀ ਗਿਆਨੀ ਗੁਰਬਚਨ ਸਿੰਘ ਜੀ ਪੂਰਨ ਸਿੱਖ ਹਨ ਤਾਂ ਇਸ ਵਿਚ ਜ਼ਰਾ ਜਿੰਨੀ ਵੀ ਅਤਿਕਥਨੀ ਨਹੀਂ ਸਮਝਾਂਗਾ।"

ਸੰਤ ਜੀ ਨਾਲ ਪੰਜਾਬ, ਹਰਿਆਣਾ, ਹਿਮਾਚਲ, ਰਾਜਸਥਾਨ, ਬੰਗਾਲ, ਬਿਹਾਰ, ਉੜੀਸਾ, ਯੂ.ਪੀ. ਆਦਿ ਸਾਰੇ ਸੂਬਿਆਂ ਦੇ ਸਿੰਘ ਰਹਿੰਦੇ ਸਨ। ਸਾਰਿਆਂ ਵਿਚ ਹੀ :

***'ਭਾਰ ਅਠਾਰਹ ਮਹਿ ਚੰਦਨੁ ਊਤਮ;***
***ਚੰਦਨ ਨਿਕਟਿ ਸਭ ਚੰਦਨੁ ਹੁਈਆ ॥'***

*[ਬਿਲਾਵਲੁ ਮਹਲਾ ੪, ਅੰਗ—੮੩੪]*

ਦੀ ਤਰ੍ਹਾਂ ਗੁਰਸਿੱਖੀ ਦੀ ਐਸੀ ਸੁਗੰਧੀ ਭਰਦੇ ਸਨ ਕਿ ਆਪਣੇ ਜੈਸੇ ਹੀ ਬਣਾ ਲੈਂਦੇ। ਇਉਂ :

***'ਪਾਰਸ ਮੈ ਅਰੁ ਸੰਤ ਮੈ ਬਡੋ ਅੰਤਰੋ ਜਾਨ।***
***ਵੋਹੁ ਲੋਹਾ ਕੰਚਨ ਕਰੈ ਵੋਹੁ ਕਰੈ ਆਪ ਸਮਾਨ।'***

## ਸੰਤਾਂ ਦੀ ਕਥਾ ਦਾ ਅਸਰ

ਜਿਸ ਤਰ੍ਹਾਂ ਸੂਰਜ ਠੰਢੇ-ਤੱਤੇ, ਚੰਗੇ-ਮਾੜੇ ਹਰ ਤਰ੍ਹਾਂ ਦੇ ਮੌਸਮ ਵਿਚ ਆਪਣੀ ਡਿਊਟੀ ਪੂਰੀ ਨਿਭਾਉਂਦਾ ਹੈ। ਇਸ ਤਰ੍ਹਾਂ ਹੀ ਮਹਾਂਪੁਰਖਾਂ ਨੇ ਆਪਣੀ ਕਥਾ ਕਰਨ ਦੀ ਡਿਊਟੀ ਨੂੰ ਆਪਣੇ ਜੀਵਨ ਦੇ ੩੯ ਸਾਲਾਂ ਦੇ ਸਾਰੇ ਸਮੇਂ ਵਿਚ ਐਸੇ ਦ੍ਰਿੜ੍ਹ ਇਰਾਦੇ ਨਾਲ ਨਿਭਾਇਆ ਕਿ ਚਾਹੇ ਸਰੀਰ ਨੂੰ ਦੁੱਖ ਹੋਵੇ, ਚਾਹੇ ਸੁੱਖ ਹੋਵੇ, ਚਾਹੇ ਸਰੀਰ ਵਿਚ ਜ਼ੋਰ ਹੋਵੇ, ਚਾਹੇ ਸਰੀਰ ਕਮਜ਼ੋਰ ਹੋਵੇ, ਬਾਹੋਂ ਫੜ੍ਹ ਕੇ ਵੀ ਸਿੰਘ ਆਸਰੇ ਨਾਲ ਤੋਰਦੇ ਰਹੇ, ਫਿਰ ਵੀ ਕਥਾ ਕਰਨ ਤੋਂ ਕਦੇ ਆਲਸ ਨਾ ਕੀਤਾ।

ਇਸ ਦਾ ਕਾਰਨ ਇਹ ਸੀ ਕਿ ਉਹ ਕਥਾ ਕੇਵਲ ਲੋਕਾਂ ਨੂੰ ਸੁਣਾਉਣ ਲਈ ਹੀ ਨਹੀਂ ਸਨ ਕਰਦੇ, ਬਲਕਿ ਕਥਾ ਉਹਨਾਂ ਦੇ ਜੀਵਨ ਦਾ ਅਧਾਰ

ਬਣ ਚੁੱਕੀ ਸੀ। ਉਹ ਕਥਾ ਕਰਦੇ ਕਰਦੇ ਕਥਾ ਦਾ ਹੀ ਰੂਪ ਹੋ ਚੁੱਕੇ ਸਨ। ਇਸੇ ਕਰਕੇ ਹੀ ਕਈ ਵਾਰ ਕਥਾ ਕਰਨ ਦਾ ਸਮਾਂ ਹੋ ਜਾਣ ਤੋਂ ਜੇ ਸੰਗਤ ਨਾ ਵੀ ਪਹੁੰਚੀ ਹੁੰਦੀ, ਤਾਂ ਵੀ ਇਕੱਲੇ ਹੀ ਕਥਾ ਕਰਨੀ ਆਰੰਭ ਕਰ ਦਿੰਦੇ ਸਨ। ਪੁੱਛਣ ਤੋਂ ਉੱਤਰ ਦਿੰਦੇ ਹੋਏ ਕਹਿੰਦੇ:

***'ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥***
***ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ॥੧॥'***

*[ਗਉੜੀ ਮਹਲਾ ੪, ਅੰਗ—੧੬੪]*

ਇਸ ਤਰ੍ਹਾਂ ਹੀ ਮੇਰੀ ਅਸਲ ਤ੍ਰਿਪਤੀ ਸ਼ਬਦ ਦੀ ਵਿਚਾਰ ਕਰਨ ਵਿਚ ਹੈ। ਜਿਤਨਾ ਚਿਰ ਵਿਚਾਰ ਨਾ ਕਰ ਲਵਾਂ, ਮੈਨੂੰ ਸਬਰ ਨਹੀਂ ਆਉਂਦਾ।

ਇਕ ਵਾਰ ਭਿੰਡਰੀਂ ਭਾਈ ਗੁਰਮੁਖ ਸਿੰਘ ਸੁਧਾਰ ਨੇ ਕਿਹਾ, "ਜੀ! ਅੱਜ ਤਾਂ ਸਾਰੇ ਸਿੰਘ ਲੰਗਰ ਲਈ ਕਾਨੇ ਵੱਢਣ ਗਏ ਹੋਏ ਹਨ, ਭਾਵੇਂ ਕਥਾ ਨਾ ਹੀ ਕਰਦੇ। ਸੰਤ ਜੀ ਕਹਿੰਦੇ, "ਗੁਰਮੁਖ ਸਿੰਘਾ! ਜਿਵੇਂ:

***'ਅਮਲੀ ਜੀਵੈ ਅਮਲੁ ਖਾਇ॥***
***ਤਿਉ ਹਰਿਜਨੁ ਜੀਵੈ ਹਰਿ ਧਿਆਇ॥੧॥'***

*[ਬਸੰਤੁ ਮਹਲਾ ੫, ਅੰਗ—੧੧੮੦]*

ਇਸ ਤਰ੍ਹਾਂ ਦੀ ਹੀ ਸਾਡੀ ਅਵਸਥਾ ਹੈ। ਅਸੀਂ ਕਥਾ ਤੋਂ ਬਿਨਾਂ ਰਹਿ ਹੀ ਨਹੀਂ ਸਕਦੇ।

ਠੀਕ ਹੀ ਉਹਨਾਂ ਦਾ ਮਨ ਇਸ ਪਾਸੇ ਇਤਨਾ ਲੀਨ ਸੀ ਕਿ ਜਿਤਨਾ ਚਿਰ ਆਪ ਕਥਾ ਨਾ ਕਰ ਲੈਂਦੇ, ਨਿੱਤਨੇਮ ਨਾ ਕਰ ਲੈਂਦੇ, ਉਤਨਾ ਚਿਰ ਆਪ ਨੂੰ ਖਾਣਾ ਪੀਣਾ ਕੁਝ ਵੀ ਚੰਗਾ ਨਾ ਲੱਗਦਾ। ਯਥਾ:

***'ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ॥***
***ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥੧॥'***

*[ਵਡਹੰਸੁ ਮਹਲਾ ੧, ਅੰਗ—੫੫੭]*

ਆਪ ਜੀ ਦੀ ਕਥਾ ਨੂੰ ਸਰੋਤਿਆਂ ਲਈ ਘੰਡੇਹੇੜੇ ਦਾ ਸ਼ਬਦ (ਅਵਾਜ਼) ਜਾਂ ਸੱਪ ਨੂੰ ਮਸਤ ਕਰਨ ਵਾਲੀ ਬੀਨ ਦੀ ਤਸ਼ਵੀਹ ਦਿੱਤੀ ਜਾ ਸਕਦੀ ਹੈ। ਗੁਰਬਾਣੀ ਜਾਂ ਗੁਰ-ਇਤਿਹਾਸ ਦੀ ਕਥਾ ਕਰਦਿਆਂ ਇਕਾਗਰਤਾ, ਪਿਆਰ ਤੇ ਵੈਰਾਗ ਭਰੇ ਮਿੱਠੇ ਤੇ ਸਾਦੇ ਸ਼ਬਦਾਂ ਵਿਚ ਜਦ ਬੋਲਦੇ, ਸਰੋਤੇ ਸੁਣ ਕੇ ਮੂਰਤਾਂ ਬਣ ਜਾਂਦੇ। ਬਹੁਤਾ ਸਮਾਂ ਪਹਿਲਾਂ ਦੀ ਸੁਣੀ ਹੋਈ ਕਥਾ ਕਈ ਵਾਰ ਹੁਣ ਵੀ ਕੰਨਾਂ ਵਿਚ ਗੂੰਜਣ ਲੱਗ ਪੈਂਦੀ ਹੈ। ਕਈ ਵਾਰ ਕਥਾ ਸੁਣਦਿਆਂ ਆਪਣੇ ਸਰੀਰ ਤੇ ਦੇਸ਼-ਕਾਲ ਦਾ ਵੀ ਚੇਤਾ ਭੁੱਲ ਜਾਂਦਾ ਸੀ।

ਦਿਨ ਵਿਚ ਇਕ ਵਾਰ ਦੀ ਕਥਾ ਸੁਣੀ ਅੱਠੇ ਪਹਿਰ ਮਸਤੀ ਚੜ੍ਹਾਈ ਰੱਖਦੀ ਸੀ। ਸ਼ਰਧਾਲੂਆਂ ਦੇ ਮਨਾਂ ਵਿਚ ਇਹ ਅਸਰ ਬਹੁਤ ਲੰਬਾ ਸਮਾਂ ਬਣਿਆ ਰਹਿੰਦਾ ਸੀ। ਮਹਾਂਪੁਰਖਾਂ ਦੇ ਬਚਨ ਭਾਵੇਂ ਸਿੱਧੇ-ਸਾਦੇ ਹੀ ਹੋਣ, ਪਰ ਉਹਨਾਂ ਦੇ ਬਚਨਾਂ ਪਿੱਛੇ ਤਪ ਦਾ ਬਲ ਹੋਣ ਕਰਕੇ, ਪੱਕੀ ਬੰਦੂਕ ਦੀ ਗੋਲੀ ਤੇ ਭਰੀ ਹੋਈ ਗੱਡੀ ਦੇ ਧਰਤੀ ਵਿਚ ਲੀਹ ਪਾਉਣ ਦੀ ਤਰ੍ਹਾਂ ਦਿਲ ਔਰ ਦਿਮਾਗ ਅੰਦਰ ਧਸਦੇ ਜਾਂਦੇ ਸਨ। ਯਥਾ :

***'ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੁ ਏਕੁ ॥***
***ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥'***

*[ਸਲੋਕ ਕਬੀਰ ਜੀ, ਅੰਗ—੧੩੭੪]*

ਸਿਆਣੇ ਪੁਰਖ ਆਪ ਜੀ ਦੀ ਕਥਾ ਨੂੰ ਵਰਖਾ ਦੀ ਤੁਲਨਾ ਦਿਆ ਕਰਦੇ। ਜਿਸ ਵਿਚੋਂ ਅਨੇਕਾਂ ਜਗਿਆਸੂ ਆਪਣੀ ਬੁੱਧੀ ਰੂਪ ਸਿੱਪੀ ਵਿਚ ਸਿੱਖਿਆ ਰੂਪ ਸ੍ਵਾਂਤੀ ਬੂੰਦ ਨੂੰ ਪ੍ਰਾਪਤ ਕਰ ਕੇ, ਵੈਰਾਗ ਰੂਪ ਮੋਤੀ ਪੈਦਾ ਕਰਦੇ ਅਤੇ ਕਈਆਂ ਨੂੰ ਤਾਂ ਮਨ ਦੀ ਇਕਾਗਰਤਾ ਹੋ ਜਾਣ ਤੋਂ ਬਿਜਲੀ ਦੀ ਤਰ੍ਹਾਂ ਗੁਰੂ ਜੀ ਦੇ ਦਰਸ਼ਨਾਂ ਦਾ ਝਲਕਾਰਾ ਵੀ ਪੈ ਜਾਂਦਾ ਸੀ।

ਆਪ ਜੀ ਦੇ ਕਥਾ ਕਰਨ ਵਿਚ ਹੋਰ ਵੀ ਵਿਲੱਖਣਤਾ ਇਹ ਸੀ ਕਿ ਜਦ ਆਪ ਜੀ ਕਥਾ ਕਰਦੇ ਤਾਂ ਅਨੇਕਾਂ ਜਗਿਆਸੂਆਂ ਦੇ ਗੁਪਤ ਪ੍ਰਸ਼ਨਾਂ ਦਾ ਉੱਤਰ ਬਿਨਾਂ ਕਹਿਣ ਤੋਂ, ਕਥਾ ਵਿਚ ਹੀ ਦੇ ਜਾਇਆ ਕਰਦੇ, ਜਿਸ ਕਰਕੇ ਉਹ ਹੈਰਾਨ ਰਹਿ ਜਾਂਦੇ। ਐਸਾ ਗੁਣ ਕਿਸੇ ਹੋਰ ਵਿਚ ਮਿਲਣਾ ਮੁਸ਼ਕਿਲ ਹੈ।

ਆਪ ਜੀ ਦੀ ਕਰਨੀ ਤੇ ਕਥਨੀ ਵਿਚ ਜ਼ਰਾ ਜਿੰਨਾ ਵੀ ਫ਼ਰਕ ਨਹੀਂ ਸੀ। ਜੋ ਕਹਿੰਦੇ, ਉਹ ਕਮਾਉਂਦੇ ਵੀ ਸਨ। ਕਰਨੀ ਤੇ ਕਥਨੀ ਦੇ ਪੂਰੇ ਸੂਰੇ ਹੋਣ ਕਰਕੇ ਆਪ ਦੀ ਕਥਨੀ ਵਿਚ ਸਦੀਵੀ ਮਹਾਨ ਰਸ ਸੀ।

ਇਕ ਵਾਰ ਪ੍ਰੇਮੀਆਂ ਨੇ ਪੁੱਛਿਆ, "ਸੰਤ ਜੀ! ਕਥਾ ਦਾ ਪ੍ਰਭਾਵ ਕਿਸ ਤਰ੍ਹਾਂ ਪੈਂਦਾ ਹੈ।" ਤਾਂ ਸੰਤ ਜੀ ਨੇ ਦੱਸਿਆ ਕਿ ਕਥਾ ਕਰਨ ਵਾਲੇ ਦੇ ਮਨ ਵਿਚ ਦੋ ਤਰ੍ਹਾਂ ਦੇ ਖ਼ਿਆਲ ਹੋਣੇ ਚਾਹੀਦੇ ਹਨ। ਪਹਿਲਾ ਇਹ ਕਿ ਕਥਾ ਕਰਨ ਸਮੇਂ ਸਮਝੇ ਕਿ ਮੈਂ ਕਥਾ ਕਰ ਰਿਹਾ ਹਾਂ ਅਤੇ ਗੁਰੂ ਜੀ ਮੇਰੀ ਕਥਾ ਸੁਣ ਰਹੇ ਹਨ। ਦੂਜਾ ਖ਼ਿਆਲ ਇਹ ਕਿ ਗੁਰੂ ਜੀ ਆਪ ਮੇਰੇ ਵਿਚ ਬੈਠ ਕੇ ਕਥਾ ਕਰ ਰਹੇ ਹਨ ਅਤੇ ਮੈਂ ਸਰੋਤਾ ਬਣ ਕੇ ਉਹ ਕਥਾ ਸੁਣ ਰਿਹਾ ਹਾਂ। ਠੀਕ ਇਸੇ ਤਰ੍ਹਾਂ ਹੀ ਜਦ ਆਪ ਜੀ 'ਮੈਂ' ਤੋਂ ਪਰੇ ਹੋ ਕੇ ਕਥਾ ਕਰਦੇ ਤਾਂ ਸਰੋਤਿਆਂ ਨੂੰ ਇੰਜ ਪ੍ਰਤੀਤ ਹੁੰਦਾ ਸੀ, ਜਿਸ ਤਰ੍ਹਾਂ ਅੰਮ੍ਰਿਤ ਦੇ ਝਰਨੇ ਝਰਦੇ

ਹੋਣ। ਯਥਾ :

੧. *'ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥'*

*[ਗਉੜੀ ਕੀ ਵਾਰ ਮਹਲਾ ੫, ਅੰਗ—੩੨੦]*

੨. *'ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ ॥'*

*[ਭਾਈ ਗੁਰਦਾਸ ਜੀ, ਵਾਰ—੧੦, ਪਉੜੀ—੧੫]*

ਅਘੜ ਮਨ ਨੂੰ ਘੜੇ ਜਾਣ ਵਾਲੀ ਅਵਸਥਾ ਜਗਿਆਸੂਆਂ ਨੂੰ ਪ੍ਰਾਪਤ ਹੋ ਜਾਂਦੀ।

ਜਿਸ ਵਕਤ ਸੰਤ ਜੀ ਕਥਾ ਕਰਦੇ, ਉਸ ਵਕਤ ਇਸ ਤਰ੍ਹਾਂ ਪ੍ਰਤੀਤ ਹੁੰਦਾ ਕਿ ਜਿਸ ਤਰ੍ਹਾਂ ਉਹਨਾਂ ਦੇ ਚਿਹਰੇ ਵਿਚੋਂ ਇਲਾਹੀ ਨੂਰ ਵਰਸਦਾ ਹੋਵੇ। ਕਥਾ ਕਰਨ ਵੇਲੇ ਜਿਤਨਾ ਚਿਰ ਆਪ ਮਹਾਰਾਜ ਦੀ ਹਜ਼ੂਰੀ ਵਿਚ ਰਹਿੰਦੇ, ਆਪ ਦਾ ਚਿਹਰਾ ਦੁੱਗਣਾ ਭਰਵਾਂ, ਪ੍ਰਭਾਵਸ਼ਾਲੀ ਅਤੇ ਅਤਿਅੰਤ ਲਾਲੀ ਸਹਿਤ ਦਗ-ਦਗ ਕਰਦਾ ਤੇ ਚੋਪੜਿਆ ਹੋਇਆ ਪ੍ਰਤੀਤ ਹੁੰਦਾ ਸੀ। ਬਹੁਤ ਸਾਰੇ ਸਰੋਤੇ ਤਾਂ ਸੰਤ ਜੀ ਦੇ ਚਿਹਰੇ ਵੱਲ ਹੀ ਤੱਕਦੇ ਰਹਿੰਦੇ ਸਨ। ਜਿਸ ਤਰ੍ਹਾਂ ਚਕੋਰ ਚੰਦਰਮਾਂ ਵੱਲ ਟਕ ਲਾ ਕੇ ਤੱਕਦੀ ਰਹਿੰਦੀ ਹੈ।

## ਕਲਕੱਤੇ ਦੀ ਬਿਰਧ ਮਾਤਾ

ਕਲਕੱਤੇ ਇਕ ਬਿਰਧ ਮਾਤਾ ਨੂੰ ਉਥੋਂ ਦੇ ਕਿਸੇ ਸਿੰਘ ਨੇ ਪੁੱਛਿਆ, "ਮਹਾਂਪੁਰਖਾਂ ਦੀ ਕਥਾ ਸੁਣੀ ?" ਕਹਿੰਦੀ, "ਨਹੀਂ।" "ਕੀ ਗੱਲ ? ਕਿਉਂ ਨਹੀਂ ਸੁਣੀ ?" ਕਹਿੰਦੀ, "ਮੈਂ ਤਾਂ ਜ਼ਿੰਦਗੀ ਵਿਚ ਪਹਿਲੀ ਵਾਰ ਹੀ ਉਹਨਾਂ ਦੇ ਦਰਸ਼ਨ ਕੀਤੇ, ਉਹਨਾਂ ਦੇ ਪ੍ਰਭਾਵਸ਼ਾਲੀ ਚਿਹਰੇ ਵੱਲ ਹੀ ਤੱਕਦੀ ਰਹੀ। ਕਥਾ ਸੁਣਨ ਦਾ ਚੇਤਾ ਹੀ ਭੁੱਲ ਗਿਆ। ਅੱਜ ਤਕ ਮੈਂ ਆਪਣੀ ਜ਼ਿੰਦਗੀ ਵਿਚ ਐਸੇ ਤੇਜ-ਪ੍ਰਤਾਪ ਵਾਲਾ ਕਿਸੇ ਦਾ ਚਿਹਰਾ ਨਹੀਂ ਵੇਖਿਆ।"

ਸੰਤ ਜੀ ਦੀ ਅਵਾਜ਼ ਬਹੁਤ ਭਰਵੀਂ ਤੇ ਬੱਦਲ ਦੀ ਤਰ੍ਹਾਂ ਗੰਭੀਰਤਾ ਵਾਲੀ ਸੀ। ਜਿਸ ਦਾ ਸਰੋਤਿਆਂ 'ਤੇ ਹਰਨ ਦੀ ਤਰ੍ਹਾਂ ਘੰਡੇਹੇੜੇ ਦੀ ਅਵਾਜ਼ ਸੁਣਨ ਵਰਗਾ ਅਸਰ ਹੁੰਦਾ ਸੀ।

## ਦੇਵਾ ਸਿੰਘ

ਇਕ ਵਾਰ ਪ੍ਰੇਮੀ ਜੀ ਨੇ ਆਪਣੇ ਭਰਾ ਦੇਵਾ ਸਿੰਘ ਨੂੰ ਕਿਹਾ ਕਿ ਆਪਣੇ ਪਿੰਡ ਪੁਰਾਣੇ ਲੰਙਿਆਣੇ ਰੋਡਿਆਂ ਤੋਂ ਪਹਿਲੀ ਵਾਰ ਭਿੰਡਰਾਂ ਵਾਲੇ ਸੰਤਾਂ ਨੇ ਜਥੇ ਸਮੇਤ ਆਉਣਾ ਹੈ। ਤੂੰ ਨਸਵਾਰ ਲੈਣੀ ਪਹਿਲਾਂ ਹੀ ਛੱਡ ਦੇ। ਉਹ ਅੱਗੋਂ ਉਲਟਾ ਹੀ ਬੋਲਿਆ। ਕਹਿੰਦਾ ਕਿ ਮੈਂ ਤਾਂ ਸਗੋਂ ਉਹਨਾਂ ਦੇ ਆਉਣ ਤੋਂ ਉਹਨਾਂ ਦੇ ਸਾਹਮਣੇ ਹੁੱਕੇ ਦੇ ਵੀ ਸੂਟੇ ਲਾਵਾਂਗਾ, ਜੇ ਉਹਨਾਂ ਵਿਚ ਤਾਕਤ

ਹੈ ਤਾਂ ਮੈਨੂੰ ਹਟਾ ਲੈਣ। ਤੁਸੀਂ ਐਵੇਂ ਕੜਾਹ ਖਾਣ ਦੇ ਮਾਰੇ ਉਹਨਾਂ ਦੇ ਨਾਲ ਤੁਰੇ ਫਿਰਦੇ ਹੋ। ਪ੍ਰੇਮੀ ਜੀ ਕਹਿਣ ਲੱਗੇ, "ਚੰਗਾ ਭਾਈ! ਤੇਰੀ ਮਰਜ਼ੀ।" ਪ੍ਰੇਮੀ ਜੀ ਨੇ ਇਹ ਗੱਲ ਸੰਤ ਜੀ ਦੇ ਪਾਸ ਵੀ ਨਾ ਦੱਸੀ।

ਜਦ ਸੰਤ ਜੀ ਪਿੰਡ ਵਿਚ ਆਏ ਤਾਂ ਕੁਦਰਤੀ ਪਹਿਲੇ ਦਿਨ ਹੀ ਸੰਤ ਜੀ ਨੇ ਤਮਾਕੂ ਬਾਰੇ ਬਹੁਤ ਸਾਰਾ ਪ੍ਰਚਾਰ ਕੀਤਾ:

੧. *'ਮਦਰਾ ਦਹਿਤਾ ਸਪਤਿ ਕੁਲ ਭੰਗੁ ਦਹੈ ਤਨ ਏਕ।*
*ਸ਼ਤ ਕੁਲ ਦਹਿਤਾ ਜਗਤ ਜੂਠ ਨਿੰਦਾ ਦਹੈ ਅਨੇਕ ॥੨੩॥'*

*[ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਿਤੂ–੫, ਅੰਸੂ–੨੯,*
*ਜਿਲਦ–੧੩, ਪੰਨਾ–੫੫੮੮]*

੨. *'ਧੂਮ੍ਰ ਪਾਨੰ ਰਤੰ ਵਿਪ੍ਰੰ ਦਾਨੰ ਕੁਰਵੰਤਿ ਯੇ ਨਰਾ: ॥*
*ਦਾਤਾਰੋ ਨਰਕੰ ਯਾਤੀ ਬ੍ਰਾਹਮਣੰ ਗ੍ਰਾਮ ਸੂਕਰ: ॥'*

*[ਪਦਮ ਪੁਰਾਣ]*

ਉਹੀ ਦੇਵਾ ਸਿੰਘ ਬਾਹਰ ਖੜ੍ਹਾ ਸੁਣ ਰਿਹਾ ਸੀ। ਉਸ ਦੇ ਮਨ 'ਤੇ ਐਸਾ ਅਸਰ ਹੋਇਆ ਕਿ ਨਸਵਾਰ ਦੀ ਡੱਬੀ ਤਾਂ ਉਦੋਂ ਹੀ ਚਲਾ ਕੇ ਮਾਰੀ ਤੇ ਪ੍ਰੇਮੀ ਜੀ ਨੂੰ ਕਹਿਣ ਲੱਗਾ, "ਮੈਨੂੰ ਛੇਤੀ ਅੰਮ੍ਰਿਤ ਛਕਾਉ। ਇਹਨਾਂ ਨੇ ਤਾਂ ਮੇਰੇ ਮਨ ਦੀਆਂ ਗੱਲਾਂ ਕਹੀਆਂ ਹਨ।" ਪ੍ਰੇਮੀ ਜੀ ਨੇ ਕਿਹਾ ਕਿ ਸਿਰ 'ਤੇ ਅਜੇ ਕੇਸ ਨਹੀਂ ਹਨ, ਕੁਝ ਚਿਰ ਠਹਿਰ ਜਾ। ਕਹਿੰਦਾ ਕੀ ਪਤਾ ਹੈ ਫਿਰ ਸਰੀਰ ਹੀ ਛੁੱਟ ਜਾਵੇ, ਮੈਂ ਤਾਂ ਹੁਣੇ ਹੀ ਛਕਣਾ ਹੈ। ਇਤਨਾ ਕਾਹਲਾ ਪੈ ਗਿਆ ਕਿ ਅੰਮ੍ਰਿਤ ਛਕ ਕੇ ਹੀ ਚੈਨ ਲਿਆ। ਛੇ ਮਹੀਨੇ ਕੰਘਾ ਧਾਗੇ ਨਾਲ ਬੰਨ੍ਹ ਕੇ ਗਲ ਵਿਚ ਹੀ ਪਾਈ ਰੱਖਿਆ। ਆਪ ਜੀ ਦੀ ਕਥਾ ਵਿਚ ਐਸੀ ਮਿਕਨਾਤੀਸ (ਚੁੰਬਕ ਪੱਥਰ) ਵਰਗੀ ਖਿੱਚ ਸੀ। ਸੰਤ ਜੀ ਦੀ ਕਥਾ ਦਾ ਜੋ ਅਸਰ ਸਿੱਖ ਸੰਗਤਾਂ 'ਤੇ ਪੈਂਦਾ ਸੀ, ਉਸ ਦੀਆਂ ਹੋਰ ਬੇਅੰਤ ਮਿਸਾਲਾਂ ਹਨ।

### ਹੰਕਾਰੀ ਪੰਡਿਤ ਲਛਮਣ ਸਿੰਘ

ਇਕ ਵਾਰ ਸੰਤ ਜੀ ਬਣੇ ਪ੍ਰੋਗਰਾਮ ਅਨੁਸਾਰ ਜ਼ਿਲ੍ਹਾ ਲੁਧਿਆਣੇ ਦੇ ਘੁੰਘਰਾਣੇ ਪਿੰਡ ਗਏ। ਉਥੇ ਦੋ ਵੇਲੇ ਦੀਵਾਨ ਸਜਦੇ। ਆਸੇ ਪਾਸੇ ਦੇ ਨਗਰਾਂ ਤੋਂ ਵੀ ਬਹੁਤ ਸੰਗਤ ਆਉਂਦੀ ਸੀ। ਇਥੋਂ ਦਾ ਇਕ ਵਿਦਵਾਨ ਪੰਡਿਤ ਲਛਮਣ ਸਿੰਘ ਸੀ, ਉਹ ਵੀ ਹਰ ਰੋਜ਼ ਕਥਾ ਸੁਣਨ ਆਉਂਦਾ ਸੀ। ਕਥਾ ਦਾ ਰਸ ਤੇ ਸੰਤ ਜੀ ਦਾ ਪ੍ਰਭਾਵ, ਸੋਭਾ ਤੇ ਸਤਿਕਾਰ ਹੁੰਦਾ ਵੇਖ ਕੇ ਉਹ ਬਰਦਾਸ਼ਤ ਨਾ ਕਰ ਸਕਿਆ। ਉਸ ਨੂੰ ਆਪਣੀ ਵਿਦਿਆ ਦਾ ਬਹੁਤ ਹੰਕਾਰ

ਸੀ। ਇਕ ਦਿਨ ਸੰਤ ਜੀ:

*'ਧਨਾਸਰੀ ਮਹਲਾ ੧ ॥*
*ਕਾਇਆ ਕਾਗਦੁ ਮਨੁ ਪਰਵਾਣਾ ॥*
*ਸਿਰ ਕੇ ਲੇਖ ਨ ਪੜੈ ਇਆਣਾ ॥'* *[ਅੰਗ—੬੬੨]*

ਪੰਗਤੀ ਦੀ ਵਿਆਖਿਆ ਕਰ ਰਹੇ ਸਨ ਕਿ ਵਿਦਿਆ ਦੇ ਹੰਕਾਰ ਵਿਚ ਭਰਿਆ ਹੋਇਆ ਉਹ ਸੰਗਤ ਵਿਚ ਉੱਠ ਕੇ ਖੜ੍ਹਾ ਹੋ ਗਿਆ ਤੇ ਉੱਚੀ ਉੱਚੀ ਬੋਲ ਕੇ ਕਹਿਣ ਲੱਗ ਪਿਆ ਕਿ ਕਲਮ ਕਿਹੜੀ ਸੀ? ਸਿਆਹੀ ਕਿਹੜੀ ਸੀ? ਤੇ ਲਿਖਾਰੀ ਕਿਹੜਾ ਸੀ? ਸੰਤ ਜੀ ਨੇ ਬਹੁਤ ਸ਼ਾਂਤੀ, ਸਹਿਜ ਤੇ ਪ੍ਰੇਮ ਨਾਲ ਮਿੱਠੇ ਸ਼ਬਦਾਂ ਵਿਚ ਇਉਂ ਉੱਤਰ ਦਿੱਤਾ:

*'ਸਿਰੀਰਾਗੁ ਮਹਲ ੧ ॥*
*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥'*
*[ਅੰਗ—੧੬]*

ਇਹਨਾਂ ਦੋਹਾਂ ਪੰਗਤੀਆਂ ਦੇ ਅਰਥ ਤੇ ਵਿਆਖਿਆ ਕਰਦਿਆਂ ਕਿਹਾ ਕਿ ਇਹ ਦੋਵੇਂ ਪੰਗਤੀਆਂ ਵੀ ਮਹਲੇ ਪਹਿਲੇ ਦੀਆਂ ਹੀ ਹਨ ਤੇ **'ਕਾਇਆ ਕਾਗਦ'** ਵਾਲੀ ਪੰਗਤੀ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਹੀ ਹੈ। ਇਸ ਵਿਚ ਸਤਿਗੁਰੂ ਜੀ ਸਮਝਾਉਂਦੇ ਹਨ, "ਹੇ ਭਾਈ! ਮੋਹ ਨੂੰ ਸਾੜ ਕੇ ਸਿਆਹੀ ਬਣਾ, ਸ੍ਰੇਸ਼ਟ ਬੁੱਧੀ ਦਾ ਕਾਗ਼ਜ਼ ਬਣਾ, ਪ੍ਰੇਮ ਦੀ ਕਲਮ ਤੇ ਚਿਤ ਨੂੰ ਲਿਖਾਰੀ ਬਣਾ ਕੇ ਗੁਰੂ ਉਸਤਾਦ ਨੂੰ ਪੁੱਛ ਕੇ ਵਾਹਿਗੁਰੂ ਨੂੰ ਮਿਲਣ ਦੀ ਵੀਚਾਰ ਲਿਖ।" ਪਰ ਅੱਜ ਕੱਲ੍ਹ ਕਲਮ ਦੀ ਲੋੜ ਨਹੀਂ, ਇਵੇਂ ਨਾਮ ਸਿਮਰਨ ਛਾਪਾਖ਼ਾਨਾ ਹੈ, ਜਿਸ ਦੇ ਜਪਣ ਨਾਲ ਆਪਣੇ ਆਪ ਹੀ ਸਭ ਕੁਝ ਛਪਦਾ ਜਾਂਦਾ ਹੈ। ਨਾਮ ਦਾ ਸਿਮਰਨ ਕਰੋ। ਸੰਤਾਂ ਦਾ ਬਾ-ਦਲੀਲ ਪ੍ਰਮਾਣਾਂ ਸਹਿਤ, ਮਿੱਠੇ ਤੇ ਰਸ ਭਰੇ ਸ਼ਬਦਾਂ ਵਿਚ ਉੱਤਰ ਸੁਣ ਕੇ ਉਸ ਦਾ ਸਾਰਾ ਹੰਕਾਰ ਟੁੱਟ ਗਿਆ ਤੇ ਖੜ੍ਹਾ ਹੀ ਉੱਚੀ ਉੱਚੀ ਰੋ ਕੇ ਕਹਿਣ ਲੱਗ ਪਿਆ, "ਜਿਹੜੀ ਅਨੁਭਵ ਦੁਆਰਾ ਆਤਮਿਕ ਵਿਦਿਆ ਤੁਸੀਂ ਪੜ੍ਹੀ ਹੈ, ਉਹ ਮੈਂ ਸਾਰੀ ਉਮਰ ਨਹੀਂ ਪੜ੍ਹ ਸਕਿਆ। ਮੈਂ ਆਪ ਤੋਂ ਅਤੇ ਸਾਰੀ ਸੰਗਤ ਤੋਂ ਖ਼ਿਮਾ ਮੰਗਦਾ ਹਾਂ।" ਇਸ ਤਰ੍ਹਾਂ ਕਹਿ ਕੇ ਬੈਠ ਗਿਆ, ਤਾਂ ਚਿੱਤ ਸ਼ਾਂਤ ਹੋ ਗਿਆ। ਸੰਤਾਂ ਨੇ ਉਸ ਦਾ ਮਾਣ ਰੱਖਣ ਲਈ, ਉਸ ਦਾ ਵਿਦਿਆ ਪੜ੍ਹਨ ਦਾ ਸ਼ੌਂਕ, ਵਿਦਿਆ ਦੀ ਖੋਜ ਤੇ ਮਿਹਨਤ ਦੀ ਪ੍ਰਸੰਸਾ ਸਾਰੀ ਸੰਗਤ ਵਿਚ ਕੀਤੀ। ਇਹ ਸੁਣ ਕੇ ਉਹ ਸੰਤ ਜੀ ਦੇ ਚਰਨਾਂ 'ਤੇ ਢਹਿ ਪਿਆ ਤੇ ਸੰਤਾਂ ਦੀ ਖ਼ੁਸ਼ੀ

ਚਾਹੀ। ਸੰਗਤ ਨੇ ਵੀ ਸਿਫ਼ਾਰਸ਼ ਕੀਤੀ ਕਿ ਇਸ ਨੂੰ ਬਖ਼ਸ਼ ਲਵੋ। ਸੰਤਾਂ ਕਿਹਾ ਕਿ ਅੰਮ੍ਰਿਤ ਛਕੋ ਤਾਂ ਗੁਰੂ ਜੀ ਨਿਹਾਲ ਕਰ ਦੇਣਗੇ। ਅਗਲੇ ਦਿਨ ਹੀ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ। ਗੁਰਬਾਣੀ ਦੇ ਅਰਥਾਂ, ਭਾਵਾਂ ਨੂੰ ਸਮਝ ਕੇ ਪੜ੍ਹਨ, ਪੜ੍ਹਾਉਣ, ਨਾਮ ਜਪਣ, ਸੇਵਾ ਕਰਨ ਦੁਆਰਾ ਆਤਮਿਕ ਸ਼ਾਂਤੀ ਪਾ ਕੇ, ਸਦਾ ਲਈ ਸੁਖੀ ਹੋ ਗਿਆ।

## ਪੰਡਿਤ ਕਿਰਪਾ ਰਾਮ

ਜ਼ਿਲ੍ਹਾ ਗੁਰਦਾਸਪੁਰ ਦੀ ਗੱਲ ਹੈ ਕਿ ਭਾਈ ਸਵਰਨ ਸਿੰਘ ਜੀ ਜੋ ਸੰਤ ਜੀ ਦੇ ਗੜਵਈ ਵੀ ਰਹੇ ਹਨ, ਉਹਨਾਂ ਨੇ ਦੱਸਿਆ, "ਇਕ ਵਾਰ ਠੱਕੁਰਵਾਲ ਨਗਰ ਦੀ ਸੰਗਤ ਮਹਿਤੇ ਚੌਂਕ ਤੋਂ ਸੰਤ ਜੀ ਨੂੰ ਆਪਣੇ ਨਾਲ ਠੱਕੁਰਵਾਲ ਲੈ ਗਈ। ਕਥਾ ਦਾ ਪ੍ਰਵਾਹ ਚੰਗਾ ਚੱਲਿਆ। ਇਥੇ ਨੇੜਲੇ ਪਿੰਡ ਹਰਚੋਵਾਲ ਦਾ ਮਸ਼ਹੂਰ ਪੰਡਿਤ ਕਿਰਪਾ ਰਾਮ ਆਪ ਨਾਲ ਚਰਚਾ ਕਰਨ ਵਾਸਤੇ ਆਇਆ। ਉਸ ਨੇ ਪਹਿਲੀ ਵਾਰ ਹੀ ਸੰਤਾਂ ਦੇ ਦਰਸ਼ਨ ਕੀਤੇ ਸਨ। ਕਥਾ ਸੁਣਨ ਵਾਸਤੇ ਸੰਗਤ ਵਿਚ ਹੀ ਬੈਠ ਗਿਆ। ਸੰਤਾਂ ਦੀ ਅਗੰਮੀ ਤੇ ਅਸਚਰਜ ਕਥਾ ਸੁਣ ਕੇ ਅਤੇ ਤੇਜਮਈ ਜਾਹੋ-ਜਲਾਲ ਤੇ ਨੂਰੀ ਦਰਸ਼ਨ ਕਰ ਕੇ ਐਸਾ ਪ੍ਰਭਾਵਿਤ ਹੋਇਆ ਕਿ ਭਾਵੇਂ ਬਹੁਤ ਸਾਰੇ ਪ੍ਰਸ਼ਨ ਆਪਣੇ ਮਨ ਵਿਚ ਲੈ ਕੇ ਆਇਆ ਸੀ, ਪਰ ਪ੍ਰਸ਼ਨ ਕਰਨ ਦੀ ਜੁਰਅੱਤ ਹੀ ਨਾ ਕਰ ਸਕਿਆ। ਕਥਾ ਤੋਂ ਬਾਅਦ ਸੰਤ ਜੀ ਆਪਣੇ ਆਸਣ 'ਤੇ ਆ ਗਏ। ਇਹ ਵੀ ਹੋਰ ਸਿੰਘਾਂ ਦੇ ਨਾਲ ਸੰਤਾਂ ਦੇ ਪਾਸ ਆ ਕੇ ਨਮਸਕਾਰ ਕਰਨ ਲੱਗਾ। ਸੰਤ ਜੀ ਕਹਿਣ ਲੱਗੇ, "ਪੰਡਿਤ ਜੀ! ਆਪ ਤਾਂ ਬਹੁਤ ਵੱਡੇ ਵਿਦਵਾਨ ਹੋ, ਕੋਈ ਪਰਮਾਰਥ ਦਾ ਬਚਨ ਸੁਣਾਉ।" ਪੰਡਿਤ ਜੀ ਕਹਿਣ ਲੱਗੇ ਕਿ ਕਿਥੇ ਸਮੁੰਦਰ ਤੇ ਕਿਥੇ ਛਪੜੀ। ਇਸ ਤਰ੍ਹਾਂ ਕਹਿ ਕੇ ਉਹ ਸੰਤਾਂ ਦੇ ਚਰਨਾਂ 'ਤੇ ਢਹਿ ਪਿਆ ਤੇ ਮੁਆਫ਼ੀ ਮੰਗਣ ਲੱਗ ਪਿਆ ਕਿ ਮੈਂ ਵਿਦਿਆ ਦੇ ਹੰਕਾਰ ਵਿਚ ਅੰਨ੍ਹਾ ਹੋ ਕੇ ਤੁਹਾਡੇ ਨਾਲ ਚਰਚਾ ਕਰਨ ਵਾਸਤੇ ਆਇਆ ਸੀ, ਪਰ ਆਪ ਜੀ ਦੀ ਰਸਨਾ ਤੋਂ ਗੁਰਬਾਣੀ ਦੀ ਅੰਮ੍ਰਿਤ ਕਥਾ ਸੁਣ ਕੇ ਮੈਨੂੰ ਚਾਨਣ ਹੋ ਗਿਆ ਹੈ। ਹੁਣ ਮੇਰਾ ਹੰਕਾਰ ਮਿਟ ਕੇ ਚਿੱਤ ਸ਼ਾਂਤ ਹੋ ਗਿਆ ਹੈ। ਮੇਰੀਆਂ ਗ਼ਲਤੀਆਂ ਦੀ ਮੈਨੂੰ ਖ਼ਿਮਾ ਬਖ਼ਸ਼ੋ ਅਤੇ ਅੱਗੇ ਤੋਂ ਪਰਮਾਰਥ ਦਾ ਠੀਕ ਰਾਹ ਦੱਸੋ। ਸੰਤ ਜੀ ਨੇ ਗੁਰਬਾਣੀ ਦੀ ਰੌਸ਼ਨੀ ਵਿਚ ਚੱਲਣ ਦਾ ਪੰਡਿਤ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ। ਇਲਾਕੇ ਵਿਚ ਇਸ ਵਾਰਤਾ ਦੀ ਬਹੁਤ ਚਰਚਾ ਹੋਣ ਸਦਕਾ ਗੁਰਸਿੱਖੀ ਦਾ ਬਹੁਤ

ਪ੍ਰਭਾਵ ਤੇ ਸਤਿਕਾਰ ਵਧਿਆ।

**ਮੌਲਵੀ ਦੌਲਤ ਖ਼ਾਂ**

ਇਸੇ ਤਰ੍ਹਾਂ ਇਕ ਰਾਜਪੂਤ ਮੌਲਵੀ ਦੌਲਤ ਖ਼ਾਂ 'ਬੇਰੀ' ਪਿੰਡ ਦਾ ਸੀ। ਉਸ ਨੇ ਵੀ ਠੱਕੁਰਵਾਲ ਆ ਕੇ ਸੰਤ ਜੀ ਪਾਸੋਂ ਕੋਈ ਸ਼ਰ੍ਹਾ ਦੀ ਗੱਲ ਪੁੱਛੀ। ਸੰਤਾਂ ਨੇ ਉਸ ਦਿਨ ਕਥਾ ਵਿਚ :

***'ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥***
***ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥'***

*[ਮਾਰੂ ਮਹਲਾ ੫, ਅੰਗ—੧੦੮੩]*

ਵਾਲੇ ਸ਼ਬਦ ਦੇ ਅਰਥ ਖੋਲ੍ਹ ਕੇ ਵਿਸਥਾਰ ਸਹਿਤ ਵਿਆਖਿਆ ਕੀਤੀ। ਮੌਲਵੀ ਸੁਣ ਕੇ ਬਹੁਤ ਖ਼ੁਸ਼ ਹੋਇਆ ਤੇ ਕਹਿਣ ਲੱਗਾ ਕਿ ਜਿਵੇਂ ਗੁਰੂ ਨਾਨਕ ਦੇਵ ਜੀ ਦੇ ਸਮੇਂ ਉਹਨਾਂ ਵਰਗਾ ਕੋਈ ਹੋਰ ਪੀਰ ਨਹੀਂ ਸੀ, ਇਵੇਂ ਹੀ ਆਪ ਜੀ ਵਰਗਾ ਇਸ ਸਮੇਂ ਹੋਰ ਕੋਈ ਆਲਮ ਤੇ ਕਾਮਲ ਫ਼ਕੀਰ ਜਾਂ ਸਾਧੂ ਨਹੀਂ ਹੈ। ਮੌਲਵੀਂ ਆਪਣੇ ਚਿੱਤ ਨੂੰ ਸ਼ਰਧਾ ਭਾਵਨਾ ਤੇ ਪ੍ਰਸੰਨਤਾ ਨਾਲ ਭਰ ਕੇ ਨਮਸਕਾਰ ਕਰ ਕੇ ਚਲਾ ਗਿਆ।

ਇਕ ਵਾਰ ਸੰਤ ਜੀ ਜਥੇ ਸਮੇਤ ਸ਼ਿਮਲੇ ਗਏ। ਸੰਤ ਬਾਬਾ ਜੁਆਲਾ ਸਿੰਘ ਜੀ ਹਰਖੋਵਾਲ ਵਾਲੇ ਵੀ ਨਾਲ ਹੀ ਸਨ। ਵੱਡੇ ਗੁਰਦੁਆਰੇ ਸੰਤ ਜੀ ਦੀ ਕਥਾ ਤੋਂ ਬਾਅਦ ਬਾਬਾ ਪ੍ਰੇਮ ਸਿੰਘ ਜੀ ਹੋਤੀ ਨੇ ਕਿਹਾ, "ਮੇਰਾ ਖ਼ਿਆਲ ਸੀ ਕਿ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਚੜ੍ਹਾਈ ਕਰ ਗਏ ਹਨ। ਉਹਨਾਂ ਦਾ ਥਾਂ ਪੁਰ ਕਰਨ ਵਾਲਾ ਪੰਥ ਵਿਚ ਕੋਈ ਹੋਰ ਵਿਦਵਾਨ ਨਹੀਂ ਹੈ। ਪਰ ਅੱਜ ਇਹਨਾਂ ਦੀ ਕਥਾ ਸੁਣ ਕੇ ਮੇਰਾ ਇਹ ਭੁਲੇਖਾ ਦੂਰ ਹੋ ਗਿਆ ਹੈ। ਇਹਨਾਂ ਦੀ ਕਥਾ ਉਹਨਾਂ ਨਾਲੋਂ ਵੀ ਵੱਧ ਰਸ ਵਾਲੀ ਹੈ, ਜੋ ਕਿ ਗ੍ਰੰਥ ਪੜ੍ਹ ਕੇ ਆਉਣ ਵਾਲੀ ਨਹੀਂ। ਇਹ ਤਾਂ ਬਖ਼ਸ਼ਿਸ਼ ਹੋਈ ਵਾਲੀ ਕਥਾ ਹੈ।

ਇਕ ਵਾਰ ਸੰਤ ਜੀ ਜ਼ਿਲ੍ਹਾ ਲਾਇਲਪੁਰ ਦੇ ਪਿੰਡ ਸੁਧਾਰ ਚੱਕ ਗਏ। ਉਥੇ ਸ੍ਰੀ ਨਨਕਾਣਾ ਸਾਹਿਬ ਦੇ ਗ੍ਰੰਥੀ ਤੇਜਾ ਸਿੰਘ ਜੀ ਕਥਾ ਸੁਣਨ ਤੋਂ ਬਾਅਦ ਸੰਤ ਜੀ ਨੂੰ ਮਿਲੇ। ਕਹਿਣ ਲੱਗੇ, "ਮੈਂ ਸਮਝਦਾ ਸੀ ਕਿ ਮੇਰੇ ਵਰਗੀ ਕੋਈ ਕਥਾ ਨਹੀਂ ਕਰ ਸਕਦਾ, ਪਰ ਅੱਜ ਤੁਹਾਡੀ ਕਥਾ ਸੁਣ ਕੇ ਮੇਰਾ ਮਾਣ ਟੁੱਟ ਗਿਆ ਹੈ। ਕਿਉਂਕਿ ਇਹਨਾਂ ਨੇ ਵੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਤੋਂ ਭਗਤ ਬਾਣੀ ਦੇ ਅਰਥ ਸੁਣੇ ਸਨ।

## ਸੰਤ ਇੰਦਰ ਸਿੰਘ ਰਿਸ਼ੀ

ਸਤਿਗੁਰੂ ਦਸਮ ਪਾਤਿਸ਼ਾਹ ਜੀ ਦੇ ਤਿੰਨ ਸੌ ਸਾਲਾ ਗੁਰਪੁਰਬ ਤੋਂ ਮਹੀਨਾ ਕੁ ਪਹਿਲਾਂ ਸੰਤ ਜੀ ਸ੍ਰੀ ਅੰਮ੍ਰਿਤਸਰ ਤੋਂ ਰੇਲ ਗੱਡੀ ਰਾਹੀਂ ਕਲਕੱਤੇ ਨੂੰ ਚੱਲੇ। ਰਸਤੇ ਵਿਚ ਸੰਤ ਇੰਦਰ ਸਿੰਘ ਜੀ 'ਰਿਸ਼ੀ' ਨੂੰ ਪਤਾ ਲੱਗਿਆ ਕਿ ਸੰਤ ਜੀ ਜਥੇ ਸਮੇਤ ਆ ਰਹੇ ਹਨ ਤਾਂ ਉਹ ਪ੍ਰਸ਼ਾਦਾ ਤਿਆਰ ਕਰਵਾ ਕੇ ਸੰਗਤ ਸਮੇਤ ਸਟੇਸ਼ਨ 'ਤੇ ਹੀ ਆ ਗਏ। ਜਦ ਸਾਰੇ ਸਿੰਘਾਂ ਨੂੰ ਪ੍ਰਸ਼ਾਦੇ ਦਿੱਤੇ ਤਾਂ ਸੰਤ ਜੀ ਵੀ ਗੱਡੀ ਤੋਂ ਉੱਤਰ ਆਏ। ਰਿਸ਼ੀ ਜੀ ਨੇ ਸਾਰੀ ਸੰਗਤ ਸਮੇਤ ਬੇਨਤੀ ਕੀਤੀ, "ਮਹਾਂਪੁਰਖੋ! ਸਾਨੂੰ ਕਥਾ ਸੁਣਾਉ।" ਤਾਂ ਸੰਤ ਜੀ ਕਹਿਣ ਲੱਗੇ ਕਿ ਚਾਰ ਮਿੰਟ ਗੱਡੀ ਖੜ੍ਹਨੀ ਹੈ, ਏਨੇ ਵਿਚ ਕੀ ਕਥਾ ਸੁਣਾਵਾਂਗੇ। ਸੰਗਤ ਨੇ ਕਿਹਾ, "ਜੀ! ਜ਼ਰੂਰ ਸੁਣਾਓ।" ਤਾਂ ਸੰਗਤ ਦੇ ਬਹੁਤਾ ਕਹਿਣ ਤੋਂ ਉਸ ਵੇਲੇ ਸੰਤ ਜੀ ਨੇ ਇਹ ਪੰਗਤੀ ਪੜ੍ਹ ਕੇ ਸੁਣਾਈ:

***'ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਿਰਾਮੀ ॥***
***ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥'***

*[ਗਉੜੀ ਮਹਲਾ ੫, ਅੰਗ—੨੧੬]*

ਗੁਰੂ ਸਾਹਿਬ ਕਥਨ ਕਰਦੇ ਹਨ, "ਗੁਰੂ ਦੀ ਸੇਵਾ ਕਰਦਿਆਂ, ਨਾਮ ਨੂੰ ਧਿਆਉਂਦਿਆਂ ਹੋਇਆਂ, ਆਪਣੇ ਮਨ ਵਿਚੋਂ ਹੰਕਾਰ ਨੂੰ ਕੱਢ ਦਿਉ, ਮੁਕਤ ਹੋ ਜਾਵੋਗੇ।"

ਇਉਂ ਦੋ ਪੰਗਤੀਆਂ ਵਿਚ ਹੀ ਸਾਰੀ ਜ਼ਿੰਦਗੀ ਦਾ ਨਿਚੋੜ ਤਿੰਨ ਚੀਜ਼ਾਂ ਦੱਸ ਦਿੱਤੀਆਂ।

ਮਹਾਤਮਾ ਬੁੱਧ ਜੀ ਨੇ ਵੀ ਜ਼ਿੰਦਗੀ ਦਾ ਨਿਚੋੜ ਤਿੰਨ ਚੀਜ਼ਾਂ ਹੀ ਦੱਸੀਆਂ ਸਨ ਕਿ ਰੱਬ ਦੇ ਨੇੜੇ ਹੋਣਾ ਸੁਅਰਗ ਦੀ ਪ੍ਰਾਪਤੀ ਹੈ, ਰੱਬ ਤੋਂ ਦੂਰ ਹੋਣਾ ਨਰਕ ਦੀ ਪ੍ਰਾਪਤੀ ਹੈ ਤੇ ਰੱਬ ਵਿਚ ਅਭੇਦ ਹੋ ਜਾਣਾ ਨਿਰਬਾਣ ਪਦਵੀ ਦੀ ਪ੍ਰਾਪਤੀ ਹੈ।

ਵਸ਼ਿਸ਼ਟ ਜੀ ਦੇ ਕਥਨ ਅਨੁਸਾਰ ਜੀਵਾਂ ਦਾ ਭਲਾ ਕਰਨ ਲਈ, ਜੀਵਾਂ ਦੇ ਪੁੰਨ ਹੀ ਮਹਾਂਪੁਰਖਾਂ ਦਾ ਸਰੀਰ ਧਾਰ ਕੇ ਸੰਸਾਰ ਵਿਚ ਆਉਂਦੇ ਹਨ।

## ਸੁਆਮੀ ਸਚਿਦਾਨੰਦ

ਡਾਕਟਰ ਅਮਰ ਸਿੰਘ ਜੀ, ਜੋ ਚੰਗੇ ਅਭਿਆਸੀ ਪੁਰਖ ਸਨ, ਉਹਨਾਂ ਨੇ ਇਕ ਵਾਰ ਆਪਣੇ ਪਿੰਡ ਠੁੱਲ੍ਹੀਵਾਲ ਸੰਤ ਜੀ ਦਾ ਪ੍ਰੋਗਰਾਮ ਬਣਾਇਆ। ਇਥੇ ਇਕ ਸੁਆਮੀ ਸਚਿਦਾਨੰਦ ਉਦਾਸੀ ਮਹਾਤਮਾ ਰਹਿੰਦੇ ਸਨ, ਜੋ ਕਾਂਸ਼ੀ ਵਿਚ ਪੜ੍ਹ ਕੇ ਆਏ ਖਟ-ਸ਼ਾਸਤਰੀ ਸਨ। ਇਹਨਾਂ ਦੀ ਪਿੰਡ ਵਿਚ ਚੰਗੀ

ਮਾਨਤਾ ਸੀ। ਡਾਕਟਰ ਜੀ ਇਹਨਾਂ ਨੂੰ ਜਾ ਕੇ ਕਹਿਣ ਲੱਗੇ ਕਿ ਇਥੇ ਆਪਣੇ ਭਿੰਡਰਾਂ ਵਾਲੇ ਸੰਤ ਆਏ ਹਨ, ਜਿਨ੍ਹਾਂ ਨਾਲ ਡੇਢ ਸੌ ਦੇ ਕਰੀਬ ਸਿੰਘ ਹਨ। ਸੁਆਮੀ ਜੀ ਕਹਿਣ ਲੱਗੇ ਕਿ ਇਹਨਾਂ ਨੇ ਵਿਦਿਆ ਕਿਥੋਂ ਪੜ੍ਹੀ ਹੈ? ਡਾਕਟਰ ਜੀ ਕਹਿਣ ਲੱਗੇ ਕਿ ਜੋ ਦਮਦਮੀ ਟਕਸਾਲ ਪੰਥ ਵਿਚ ਮੰਨੀ ਹੋਈ ਹੈ, ਉਸ ਵਿਚ ਰਹਿ ਕੇ ਹੀ ਸ੍ਰੀਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਤੋਂ ਪੜ੍ਹੇ ਹਨ, ਹੁਣ ਉਸੇ ਟਕਸਾਲ ਦੇ ਮੁੱਖ ਸੇਵਾਦਾਰ ਬਣ ਕੇ ਗੁਰਮਤਿ ਪ੍ਰਚਾਰ ਦੀ ਕਥਾ ਕੀਰਤਨ ਦੁਆਰਾ ਸੇਵਾ ਕਰਦੇ ਹਨ ਅਤੇ ਵਿਦਿਆਰਥੀਆਂ ਨੂੰ ਗੁਰਮਤਿ ਦੀ ਵਿਦਿਆ ਪੜ੍ਹਾਉਂਦੇ ਹਨ। ਸੁਆਮੀ ਜੀ ਕਹਿਣ ਲੱਗੇ ਕਿ ਭਾਰਤ ਵਰਸ਼ ਵਿਚ ਦੋ ਹੀ ਪ੍ਰਸਿੱਧ ਸੰਪ੍ਰਦਾਵਾਂ ਹਨ, ਉਦਾਸੀ ਜਾਂ ਨਿਰਮਲੇ। ਤੁਸੀਂ ਦੱਸੋ, ਉਹ ਕਿਹੜੀ ਸੰਪ੍ਰਦਾਇ ਵਿਚੋਂ ਪੜ੍ਹੇ ਹਨ? ਡਾਕਟਰ ਜੀ ਕਹਿਣ ਲੱਗੇ ਕਿ ਉਹ ਤਾਂ ਦਮਦਮੀ ਟਕਸਾਲ ਦੇ ਜਥੇ ਵਿਚ ਰਹਿ ਕੇ ਸੰਤ ਬਾਬਾ ਸੁੰਦਰ ਸਿੰਘ ਜੀ ਪਾਸੋਂ ਪੜ੍ਹੇ ਹਨ। ਸੁਆਮੀ ਜੀ ਕਹਿਣ ਲੱਗੇ, "ਨਿਰਮਲੇ ਤੇ ਉਦਾਸੀਆਂ ਤੋਂ ਬਿਨਾਂ ਤਾਂ ਹੋਰ ਕੋਈ ਸੰਪ੍ਰਦਾਇ ਹੈ ਹੀ ਨਹੀਂ, ਜੋ ਗੁਰਮਤਿ ਤੇ ਸਨਾਤਨ ਵਿਦਿਆ ਪੜ੍ਹਾ ਸਕੇ।

ਡਾਕਟਰ ਜੀ ਕਹਿਣ ਲੱਗੇ, "ਜਦੋਂ ਮਹਾਂਪੁਰਖ ਸਵੇਰੇ ਕਥਾ ਕਰਨਗੇ, ਉਦੋਂ ਤੁਸੀਂ ਆ ਕੇ ਸੁਣਨ ਦੀ ਕ੍ਰਿਪਾਲਤਾ ਕਰਨੀ, ਤੁਹਾਨੂੰ ਆਪਣੇ ਆਪ ਹੀ ਪਤਾ ਲੱਗ ਜਾਵੇਗਾ ਕਿ ਕਿਤਨੇ ਕੁ ਵਿਦਵਾਨ ਹਨ। ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਸੁਆਮੀ ਜੀ ਵੀ ਆ ਗਏ, ਪਿੰਡ ਦੀ ਸੰਗਤ ਵੀ ਆ ਗਈ। ਸਿੰਘ ਪੋਥੀਆਂ ਪ੍ਰਕਾਸ਼ ਕਰ ਕੇ ਬੈਠ ਗਏ। ਸੰਤ ਜੀ, ਜੋ ਲੜੀਵਾਰ ਕਥਾ ਚੱਲ ਰਹੀ ਸੀ, ਉਹ ਕਰਨ ਲੱਗੇ। ਪਹਿਲਾਂ ਸੰਤ ਜੀ ਨੇ ੧ੴ ਦੇ ਅਰਥ ਕੀਤੇ ਅਤੇ ਬੜੇ ਖੁਲਾਸੇ ਨਾਲ ਦੱਸਿਆ ਕਿ ਪਹਿਲਾਂ ਓਅੰਕਾਰ ਵਿਚ ੬੩ ਤਰ੍ਹਾਂ ਦੇ ਭੇਦ ਮੰਨੇ ਹੋਏ ਸਨ। ਕੋਈ ਤਾਂ ਓਅੰਕਾਰ ਨੂੰ ਤ੍ਰਿਬਰਗ ਰੂਪ ਕਰਕੇ ਮੰਨਦਾ ਸੀ। ਕੋਈ ਓਅੰਕਾਰ ਨੂੰ ਤ੍ਰਿਬਯੂਤ ਰੂਪ ਕਰਕੇ ਮੰਨਦਾ ਸੀ। ਕੋਈ ਓਅੰਕਾਰ ਨੂੰ ਤ੍ਰਿਲਿੰਗ ਰੂਪ ਕਰਕੇ ਮੰਨਦਾ ਸੀ। ਕੋਈ ਓਅੰਕਾਰ ਨੂੰ ਢਾਈ ਮਾਤਰਾਂ ਦਾ ਮੰਨਦਾ ਸੀ। ਕੋਈ ਸਾਢੇ ਤਿੰਨ ਮਾਤਰਾਂ ਦਾ ਮੰਨਦਾ ਸੀ:

*'ਅਕਾਰ ਉਕਾਰ ਮਕਾਰ ਪੁਨ ਅਰਧ ਬਿੰਦ ਪਹਿਚਾਨ।*
*ਚਾਰੋਂ ਕੋ ਸਮੁਦਾਇ ਜੋ ਓਅੰਕਾਰ ਪਹਿਚਾਨ।*

ਸਨਕਾਦਿਕਾਂ ਦੇ ਮੱਤ ਵਾਲੇ ਓਅੰਕਾਰ ਨੂੰ ਸਾਢੇ ਚਾਰ ਮਾਤਰਾਂ ਦਾ ਮੰਨਦੇ ਸਨ। ਗੁਰੂ ਜੀ ਨੇ ਆਦਿ ਵਿਚ '੧' ਲਿਖ ਕੇ ਦੱਸ ਦਿੱਤਾ ਕਿ ਸਾਡਾ ਤਾਂ ਅਦ੍ਵੈਤ ਮੱਤ ਹੈ। ਸਾਰੇ ਭੇਦ ਭਾਵ ਖ਼ਤਮ ਕਰ ਕੇ ਅਦ੍ਵੈਤ ਮੱਤ ਪ੍ਰਗਟ

ਕੀਤਾ ਹੈ। ਓ, ਜੋ ਸਾਰਿਆਂ ਦਾ ਪ੍ਰਕਾਸ਼ਕ ਹੈ ਅਥਵਾ ਉਚਾਰਨ ਮਾਤਰ ਨਾਲ ਜੋ ਸਾਰਿਆਂ ਦੀ ਰੱਖਿਆ ਕਰਨ ਵਾਲਾ ਹੈ। ੧ੴ ਲਿਖਣ ਦੀ ਵਿਧੀ ਦੀ ਵੀ ਵੀਚਾਰ ਕੀਤੀ।

੧ = ਅੰਕ ਗਣਿਤ ਵਿਦਿਆ ਦਾ ਪ੍ਰਤੀਕ ਹੈ। ਓ = ਵਰਨਾਤਮ (ਅੱਖਰੀ) ਵਿਦਿਆ ਦਾ ਮੂਲਕ ਵਰਨ (ਅੱਖਰ) ਹੈ। ੑ = ਸੰਕੇਤਕ ਵਿਦਿਆ ਦਾ ਚਿੰਨ੍ਹ ਹੈ। ਇਹ ਤਿੰਨ ਕਿਸਮ ਦੀ ਵਿਦਿਆ ਗੁਰੂ ਕਾਲ ਵਿਚ ਪ੍ਰਚੱਲਤ ਹੋ ਚੁੱਕੀ ਸੀ। ਗੁਰੂ ਜੀ ਨੇ ਤਿੰਨੇ ਹੀ ਕਿਸਮ ਦੀ ਵਿਦਿਆ ਨੂੰ ਗੁਰਬਾਣੀ ਵਿਚ ਸਥਾਨ ਦੇ ਕੇ ਸਫਲ ਤੇ ਪ੍ਰਵਾਣ ਕੀਤਾ ਹੈ।

ਮੇਰੇ ਕਹਿਣ ਤੋਂ ਭਾਵ ਕਿ ਸੰਤਾਂ ਨੇ ੧ੴ ਦੀ ਐਸੀ ਅਲੌਕਿਕ ਵਿਆਖਿਆ ਕੀਤੀ ਕਿ ਸੁਆਮੀ ਜੀ ਸੁਣ ਕੇ ਦੰਗ ਰਹਿ ਗਏ। ਕਥਾ ਤੋਂ ਬਾਅਦ ਸੰਤ ਜੀ ਕਹਿਣ ਲੱਗੇ ਕਿ ਸਾਧ ਸੰਗਤ ਜੀ! ਡੇਰੇ ਵਾਲੇ ਸੁਆਮੀ (ਮਹਤਾਮਾ) ਜੀ ਵੀ ਆਏ ਹਨ। ਇਹ ਬੜੇ ਵਿਦਵਾਨ ਹਨ, ਦਾਸ ਤਾਂ ਅਨਪੜ੍ਹ ਹੈ, ਹੁਣ ਆਪਾਂ ਇਹਨਾਂ ਪਾਸੋਂ ਬਚਨ ਸ੍ਰਵਣ ਕਰਾਂਗੇ।

ਸੁਆਮੀ ਜੀ ਕਹਿਣ ਲੱਗੇ ਕਿ ਨਗਰ ਵਾਸੀਓ! ਤੁਹਾਡੇ ਵੱਡੇ ਭਾਗ ਹਨ, ਜੋ ਇਹੋ ਜਿਹੇ ਮਹਾਂਪੁਰਖ ਇਲਮ-ਬ-ਅਮਲ (ਕਥਨੀ ਤੇ ਕਰਨੀ) ਦੇ ਪੂਰੇ ਸੂਰੇ ਤੁਹਾਡੇ ਪਿੰਡ ਆਏ ਹਨ। ਤੁਸੀਂ ਇਹਨਾਂ ਦੀ ਰੱਜ ਕੇ ਸੇਵਾ ਕਰੋ, ਕਥਾ ਵੀਚਾਰ ਸੁਣੋ ਤੇ ਜੀਵਨ ਸਫਲਾ ਕਰੋ। ਸੁਆਮੀ ਜੀ ਕਹਿਣ ਲੱਗੇ ਕਿ ਮੈਂ ਕਾਂਸ਼ੀ ਵਿਚੋਂ ਵਿਦਿਆ ਪੜ੍ਹੀ ਹੈ। ਬੜੇ ਗ੍ਰੰਥ ਪੜ੍ਹੇ ਹਨ, ਬੜੇ ਬੜੇ ਵਿਦਵਾਨ ਸੁਣੇ ਹਨ, ਪਰ ਜੋ ਮਹਾਂਪੁਰਖਾਂ ਨੇ ਅੱਜ ਕਥਾ ਕੀਤੀ ਹੈ, ੧ੴ ਦੇ ਅਰਥ ਕੀਤੇ ਹਨ, ਉਹ ਨਾ ਮੈਂ ਕਿਤੋਂ ਪੜ੍ਹੇ ਹਨ ਤੇ ਨਾ ਹੀ ਕਿਤੋਂ ਸੁਣੇ ਹਨ। ਜਦੋਂ ਕੋਈ ਵਿਦਵਾਨ ਕਥਾ ਕਰਦਾ ਹੈ ਤਾਂ ਸਾਨੂੰ ਪਤਾ ਲੱਗ ਜਾਂਦਾ ਹੈ ਕਿ ਕਿਹੜੇ ਕਿਹੜੇ ਸ਼ਾਸਤਰਾਂ ਦੇ ਪ੍ਰਮਾਣ ਦਿੰਦਾ ਹੈ ਤੇ ਕਿੰਨਾ ਕੁ ਪੜ੍ਹਿਆ ਹੋਇਆ ਹੈ ਤੇ ਕਿੰਨੇ ਕੁ ਪਾਣੀ ਵਿਚ ਹੈ। ਪਰ ਜਦੋਂ ਮਹਾਂਪੁਰਖ ੧ੴ ਦੀ ਵਿਆਖਿਆ ਕਰ ਰਹੇ ਸਨ ਤਾਂ ਮੈਂ ਹੈਰਾਨ ਹੋ ਰਿਹਾ ਸੀ ਕਿ ਇਹ ਕਿਥੋਂ ਬੋਲਦੇ ਹਨ, ਮੈਨੂੰ ਪਤਾ ਨਹੀਂ ਲੱਗ ਰਿਹਾ ਸੀ ਕਿ ਕਿਸ ਗ੍ਰੰਥ ਜਾਂ ਸ਼ਾਸਤਰ ਵਿਚੋਂ ਬੋਲ ਰਹੇ ਹਨ। ਮੁੱਕਦੀ ਗੱਲ, ਇਹਨਾਂ ਦਾ ਤਾਂ ਕੜ ਹੀ ਪਾਟਿਆ ਹੋਇਆ ਹੈ। ਏਨਾ ਡੂੰਘਾ ਅਨੁਭਵ (ਗਿਆਨ) ਕਿਸੇ ਵਿਦਵਾਨ ਦਾ ਨਹੀਂ ਹੋ ਸਕਦਾ। ਇਹ ਤਾਂ ਬ੍ਰਹਮ ਗਿਆਨੀ ਤੱਤ-ਬੇਤੇ, ਆਤਮ-ਦਰਸ਼ੀ ਤੇ ਪਾਰ-ਦਰਸ਼ੀ ਮਹਾਂਪੁਰਖ ਹਨ। ਇਹਨਾਂ ਤੋਂ ਉੱਤੇ ਹੋਰ ਕੋਈ ਵਿਦਵਾਨ ਨਹੀਂ ਬੋਲ ਸਕਦਾ। ਇਹਨਾਂ

ਦੀ ਕਥਾ ਅਨੁਭਵੀ ਗਿਆਨ ਦੇ ਸਾਹਮਣੇ ਵਿਦਿਆ ਦੀ ਉਕਤੀ ਜੁਗਤੀ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਹੈ। ਏਨੇ ਬਚਨ ਕਹਿ ਕੇ ਸੁਆਮੀ ਜੀ ਬੈਠ ਗਏ।

## ਸਿੱਖ ਬੁੱਤ-ਪ੍ਰਸਤ ਨਹੀਂ ਹਨ

ਅੰਬਾਲੇ ਇਕ ਪੰਡਿਤ ਨੇ ਸੰਤ ਜੀ ਨੂੰ ਕਿਹਾ ਕਿ ਜੋ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਹੋ, ਇਹ ਵੀ ਤਾਂ ਬੁੱਤ-ਪ੍ਰਸਤੀ ਹੀ ਹੈ। ਸੰਤਾਂ ਨੇ ਪੰਡਿਤ ਨੂੰ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਕਰਨੀ ਬੁੱਤ-ਪ੍ਰਸਤੀ ਨਹੀਂ ਹੈ, ਇਹ ਤਾਂ ਅਕਾਲ ਪੁਰਖ ਵਾਹਿਗੁਰੂ ਦੀ ਪੂਜਾ ਹੈ। ਜਿਸ ਤਰ੍ਹਾਂ ਕਿਸੇ ਆਦਮੀ ਨੂੰ ਉਸ ਦੇ ਮਿੱਤਰ ਦੀ ਚਿੱਠੀ ਆਉਂਦੀ ਹੈ, ਉਹ ਉਸ ਚਿੱਠੀ ਨੂੰ ਆਪਣੇ ਮਿੱਤਰ ਦੀ ਚਿੱਠੀ ਜਾਣ ਕੇ ਆਪਣੀ ਛਾਤੀ ਨਾਲ ਲਾਉਂਦਾ ਹੈ, ਇਉਂ ਉਹ ਕਾਗ਼ਜ਼ ਦਾ ਸਤਿਕਾਰ ਨਹੀਂ ਕਰਦਾ, ਸਗੋਂ ਆਪਣੇ ਪਿਆਰੇ ਦੇ ਜੋ ਬਚਨ ਉਸ ਵਿਚ ਲਿਖੇ ਹੋਏ ਹਨ, ਉਹਨਾਂ ਨਾਲ ਪਿਆਰ ਕਰਦਾ ਹੈ। ਇਸੇ ਤਰ੍ਹਾਂ ਹੀ ਗੁਰਸਿੱਖ ਕਾਗਜ਼ਾਂ ਦੀ ਪੂਜਾ ਜਾਂ ਬੁੱਤ-ਪ੍ਰਸਤੀ ਨਹੀਂ ਕਰਦੇ, ਗੁਰਸਿੱਖ ਤਾਂ ਧੁਰ ਕੀ ਬਾਣੀ ਜੋ ਅਕਾਲ ਪੁਰਖ ਦਾ ਸਰੂਪ, ਗੁਣਾਂ ਦੀ ਖਾਣ, ਬ੍ਰਹਮ ਵਿਦਿਆ, ਬ੍ਰਹਮ ਗਿਆਨ ਦੀ ਦਾਤੀ, ਵਾਹਿਗੁਰੂ ਦੀ ਸਿਫ਼ਤ ਸਲਾਹ ਦਾ ਭੰਡਾਰਾ, ਨਾਮ ਦਾ ਭੰਡਾਰਾ ਹੈ, ਉਸ ਦਾ ਸਤਿਕਾਰ ਕਰਦੇ ਹਨ, ਪਰ ਜਿਨ੍ਹਾਂ ਕਾਗਜ਼ਾਂ 'ਤੇ ਇਹ ਖ਼ਜ਼ਾਨਾ ਸਾਂਭਿਆ ਹੋਇਆ ਹੈ, ਉਹ ਵੀ ਨਮਸਕਾਰ ਤੇ ਪੂਜਾ ਕਰਨ ਯੋਗ ਹਨ। ਯਥਾ :

*'ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ;*
*ਜੈਸੇ ਕਾਗਰਾ ਕਰਤ ਬੀਚਾਰੰ ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ;*
*ਪੂਜੀਐ ਕਰਿ ਨਮਸਕਾਰੰ ॥੨॥'*

*[ਮਲਾਰ ਬਾਣੀ ਰਵਿਦਾਸ ਜੀ, ਅੰਗ—੧੨੯੩]*

ਅਸੀਂ ਤਾਂ ਨਾਮ ਅਥਵਾ ਨਾਮੀ ਪ੍ਰਮੇਸ਼ਰ ਦੀ ਪੂਜਾ ਕਰਦੇ ਹਾਂ, ਜੇ ਅਸੀਂ ਕਾਗਜ਼ਾਂ ਦੇ ਪੁਜਾਰੀ ਹੋਈਏ ਤਾਂ ਫਿਰ ਹਰ ਰੋਜ਼ ਅਖ਼ਬਾਰ ਪੜ੍ਹ ਕੇ ਪਰੇ ਕਿਉਂ ਸੁੱਟੀਏ ? ਹੋਰ ਵੀ ਹਜ਼ਾਰਾਂ ਮਣ ਕਾਗਜ਼ ਦੁਕਾਨਾਂ ਵਿਚ ਪਏ ਹਨ, ਕਦੇ ਉਹਨਾਂ ਨੂੰ ਮੱਥਾ ਨਹੀਂ ਟੇਕਿਆ ਹੈ ? ਜਿਸ ਤਰ੍ਹਾਂ ਰੇਸ਼ਮੀ ਬਸਤਰਾਂ ਦੇ ਥਾਨ ਮੋਟੇ ਕਾਗਜ਼ ਜਾਂ ਮੋਟੇ ਕੱਪੜਿਆਂ ਵਿਚ ਲਪੇਟੇ ਹੁੰਦੇ ਹਨ, ਰੇਸ਼ਮੀ ਬਸਤਰਾਂ

ਦੇ ਥਾਨ ਨਾਲ ਉਹਨਾਂ ਦੀ ਵੀ ਉਸੇ ਤਰ੍ਹਾਂ ਸੰਭਾਲ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਹੀ ਗੁਰਸਿੱਖ ਤਾਂ ਨਾਮ ਦੇ ਉਪਾਸ਼ਕ ਹਨ, ਕਾਗਜ਼ਾਂ ਦੇ ਪੁਜਾਰੀ ਜਾਂ ਬੁੱਤ-ਪ੍ਰਸਤ ਨਹੀਂ ਹਨ। ਗੁਰਬਾਣੀ ਦਾ ਫ਼ੁਰਮਾਨ ਹੈ:

***'...ਨਾਮ ਕੀ ਨਾਮਨਾ ਸਪਤ ਦੀਪਾ ॥੧॥'***

*[ਮਲਾਰ ਬਾਣੀ ਰਵਿਦਾਸ ਜੀ, ਅੰਗ—੧੨੯੩]*

ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰਾ ਨਾਮ ਰੂਪ ਹੀ ਹੈ।

ਸ੍ਰੀ ਰਾਮ ਚੰਦਰ ਜੀ ਨੇ ਆਪਣੇ ਹੁੰਦਿਆਂ ਨਾਮ ਦੀ ਵਡਿਆਈ ਵੱਡੀ ਦਿਖਾਉਣ ਵਾਸਤੇ ਸਮੁੰਦਰ ਦੇ ਪਾਣੀ 'ਤੇ ਪੱਥਰਾਂ ਉੱਪਰ ਰਾਮ ਦਾ ਨਾਮ ਲਿਖ ਕੇ ਇਉਂ ਤਾਰ ਦਿੱਤੇ, ਜਿਵੇਂ ਬ੍ਰਿਛਾਂ ਦੇ ਪੱਤੇ ਤਰਦੇ ਹਨ:

***'ਸਰਵਰ ਪਰ ਗਿਰਵਰ ਧਰ ਭਾਰੇ।***
***ਤਰਵਰ ਕੇ ਪਾਤਨ ਸਮ ਤਾਰੇ।'***

*[ਸ੍ਰੀ ਗੁਰ ਨਾਨਕ ਪ੍ਰਕਾਸ਼]*

ਜਨਕ ਰਾਜਾ ਨੇ ਨਾਮ ਕਰਕੇ ਅਠਾਰਾਂ ਨਰਕ ਖ਼ਾਲੀ ਕਰਵਾ ਦਿੱਤੇ ਸਨ। ਨਾਮ ਤੇ ਨਾਮੀ ਵਿਚ ਫ਼ਰਕ ਨਹੀਂ ਹੁੰਦਾ, ਨਾਮੀ ਸਭ ਦੇ ਅੰਦਰ ਹੈ। ਯਥਾ:

***'ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥'***

*[ਸਲੋਕ ਮਹਲਾ ੯, ਅੰਗ—੧੪੨੭]*

ਉਸ ਦੇ ਅੰਦਰ ਹੁੰਦਿਆਂ ਹੋਇਆਂ ਵੀ ਕੋਈ ਦੁਖੀ ਹੈ, ਕੋਈ ਨਰਕ ਨੂੰ ਜਾ ਰਿਹਾ ਹੈ, ਪਰ ਜੇ ਨਾਮ ਨੂੰ ਜਪ ਲਵੇ, ਫਿਰ ਸਦਾ ਲਈ ਸੁਖੀ ਵੀ ਹੋ ਜਾਂਦਾ ਹੈ ਤੇ ਨਰਕ ਵਿਚ ਵੀ ਨਹੀਂ ਜਾਂਦਾ। ਬਲਕਿ ਉਹ ਤਾਂ:

***'ਆਪਿ ਤਰੈ ਜਨੁ ਪਿਤਰਾ ਤਾਰੇ ॥***
***ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥'***

*[ਮਾਰੂ ਮਹਲਾ ੧, ਅੰਗ—੧੦੨੬]*

ਪਿੰਗਲ ਉਪਨਿਸ਼ਦ ਵਿਚ ਲਿਖਿਆ ਹੈ ਕਿ ਜੋ ਪ੍ਰਮੇਸ਼ਰ ਦੀ ਬੰਦਗੀ ਕਰਨ ਵਾਲਾ ਪੁਰਖ ਹੈ, ਉਸ ਦੀ ਇਕ ਸੌ ਇਕ ਕੁਲ ਦਾ ਉਧਾਰ ਹੋ ਜਾਂਦਾ ਹੈ।

ਨਾਮ ਵਿਚ ਐਸੀ ਤਾਕਤ ਹੈ, ਜੋ ਨਾਮ ਜਪਦਾ ਹੈ, ਧੰਨੇ ਦੀ ਤਰ੍ਹਾਂ ਰੱਬ ਆਪ ਆ ਕੇ ਉਸ ਦੇ ਕੰਮਾਂ ਵਿਚ ਲੱਗ ਜਾਂਦਾ ਹੈ। ਯਥਾ:

***'ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸਕੀ ਕਾਮੀ ॥੧੪॥'***

*[ਮਾਰੂ ਡਖਣੇ ਵਾਰ ਮਃ ੫, ਅੰਗ—੧੦੯੯]*

ਇਥੇ ਹੀ ਬੱਸ ਨਹੀਂ, ਬਲਕਿ ਜੋ ਨਾਮ ਜਪਦਾ ਹੈ, ਉਸ ਬਾਰੇ ਬਾਣੀ ਵਿਚ ਲਿਖਿਆ ਹੈ :

*'ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥*
*ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥'*

*[ਸਾਰੰਗ ਨਾਮਦੇਵ ਜੀ, ਅੰਗ—੧੨੫੩]*

ਜਿਤਨਾ ਸਾਰਾ ਪਸਾਰਾ ਹੈ ਇਹ ਸਾਰਾ ਹਰਿ ਨਾਮ ਕਰਕੇ ਹੀ ਬਣਿਆ ਹੈ :

*'ਨਾਮੈ ਤੇ ਸਭ ਕਿਛੁ ਬਣਿਓ ਖੰਡ ਬ੍ਰਹਿਮੰਡ ਸਰੀਰ।'*

ਨਾਮ ਦੇ ਬਰਾਬਰ ਤਾਂ ਅਵਤਾਰਾਂ ਦੀਆਂ ਦੇਹਾਂ ਵੀ ਨਹੀਂ ਹੋ ਸਕਦੀਆਂ। ਕ੍ਰਿਸ਼ਨ ਜੀ ਦਾ ਪੱਲੜਾ ਉੱਚਾ ਤੇ ਨਾਮ ਲਿਖੇ ਵਾਲਾ ਪੱਲੜਾ ਨੀਵਾਂ ਹੋ ਗਿਆ ਸੀ। ਜੇ ਕੋਈ ਸ਼ੰਕਾ ਕਰੇ ਕਿ ਇਹ ਕਿਵੇਂ ਹੋ ਸਕਦਾ ਹੈ ? ਸਾਡੇ ਸਾਹਮਣੇ ਬਿਜਲੀ ਹੈ, ਉਸ ਦਾ ਕੋਈ ਰੂਪ, ਰੰਗ, ਅਕਾਰ ਨਹੀਂ ਹੈ, ਪਰ ਤਾਕਤ ਕਿਤਨੀ ਹੈ। ਜਦੋਂ ਆਉਂਦੀ ਹੈ ਬੜੇ ਬੜੇ ਕਾਰਖ਼ਾਨੇ ਤੇ ਸਭ ਕੁਝ ਚੱਲਣ ਲੱਗ ਪੈਂਦਾ ਹੈ। ਬੰਦਾ ਕਿਤਨਾ ਵਜ਼ਨ ਚੁੱਕ ਦਿੰਦਾ ਹੈ, ਪਰ ਜਦੋਂ ਚੇਤਨ ਸੱਤਾ ਨਾ ਰਹੇ, ਜੋਤਿ ਅੰਦਰੋਂ ਨਿਕਲ ਜਾਵੇ ਤਾਂ ਕੋਈ ਅੱਖ ਵੀ ਨਹੀਂ ਫ਼ਰਕ ਸਕਦਾ। ਇਸੇ ਤਰ੍ਹਾਂ ਹੀ ਨਾਮ ਵਿਚ ਬੜੀ ਭਾਰੀ ਸ਼ਕਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਤਾਂ ਸਾਰਾ ਨਾਮ ਹੀ ਲਿਖਿਆ ਹੋਇਆ ਹੈ, ਜੋ ਨਾਮ ਸਾਰੇ ਸੰਸਾਰ ਦਾ ਰਚਨਹਾਰ ਹੈ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਜਣਾ ਬੁੱਤ-ਪ੍ਰਸਤੀ ਕਿਵੇਂ ਹੋਈ। ਇਸ ਕਰਕੇ ਅਸਲ ਪੂਜਣੇ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ, ਜਿਨ੍ਹਾਂ ਬਾਰੇ ਸਤਿਗੁਰੂ ਦਸਮ ਪਾਤਿਸ਼ਾਹ ਜੀ ਨੇ ਕਿਹਾ ਹੈ :

*'ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥*
*ਗੁਰੂ ਗ੍ਰੰਥ ਜੀ ਮਾਨੀਐ, ਪ੍ਰਗਟ ਗੁਰਾਂ ਕੀ ਦੇਹ ॥*
*ਜੋ ਪ੍ਰਭ ਕੋ ਮਿਲਯੋ ਚਹੈ, ਖੋਜ ਸਬਦ ਮੈ ਲੇਹ ॥*

*[ਸਾਖੀ ਕਾਰਨ ਕੀ 'ਚੋਂ]*

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਨੇ ਪੁੱਛਿਆ, "ਤੁਹਾਡਾ ਗੁਰੂ ਕੌਣ ਹੈ ?" ਆਪ ਜੀ ਨੇ ਕਿਹਾ :

੧. *'ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥'*

*[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੩]*

੨. *'ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥'*

*[ਸੋਰਠਿ ਮਹਲਾ ੧, ਅੰਗ—੬੩੫]*

ਭਾਈ ਨੰਦ ਲਾਲ ਜੀ ਨੇ ਵੀ ਗੁਰੂ ਦਸਮ ਪਾਤਿਸ਼ਾਹ ਜੀ ਤੋਂ ਪੁੱਛਿਆ ਸੀ ਕਿ ਆਪ ਜੀ ਦੇ ਕਿੰਨੇ ਸਰੂਪ ਹਨ? ਤਾਂ ਆਪ ਜੀ ਨੇ ਕਿਹਾ:

*'ਸ੍ਰੀ ਗੁਰੂ ਵਾਚ।*
*ਤੀਨ ਰੂਪ ਹੈਂ ਮੋਹਿ ਕੇ, ਸੁਨਹੁ ਨੰਦ! ਚਿਤ ਲਾਇ।*
*ਨਿਰਗੁਣ, ਸਰਗੁਣ, ਗੁਰ ਸ਼ਬਦ, ਕਹਹੁੰ ਤੋਹਿ ਸਮਝਾਇ ॥੬॥...*
*ਜੋ ਮਮ ਸਾਥ ਚਹੇ ਕਰਿ ਬਾਤ।*
*ਗ੍ਰੰਥ ਜੀ ਪੜਹਿ ਬੀਚਾਰਹਿ ਸਾਥ ॥੧੦॥*
*ਜੋ ਮੁਝ ਬਚਨ ਸੁਨਨ ਕੀ ਚਾਇ।*
*ਗ੍ਰੰਥ ਵਿਚਾਰ ਸੁਨਹੁ ਚਿਤ ਲਾਇ।*
*ਮੇਰਾ ਰੂਪ ਗ੍ਰੰਥ ਜੀ ਜਾਨ।*
*ਇਸ ਮੇਂ ਭੇਦ ਨ ਰੰਚਕ ਮਾਨ ॥੧੧॥'*

*[ਰਹਿਤਨਾਮਾ ਭਾਈ ਨੰਦ ਲਾਲ ਸਿੰਘ ਜੀ, ਪੰਨਾ—੫੪-੫੫]*

ਇਕ ਆਦਮੀ ਸੰਤ ਜੀ ਨੂੰ ਕਹਿਣ ਲੱਗਾ ਕਿ ਜਿਉਂਦਾ ਪੁਰਖ ਹੀ ਗੁਰੂ ਹੋ ਸਕਦਾ ਹੈ ਤਾਂ ਸੰਤ ਜੀ ਨੇ ਜਵਾਬ ਦਿੱਤਾ ਕਿ ਜਿਉਂਦਾ ਤਾਂ ਸਦਾ ਅਕਾਲ ਪੁਰਖ ਹੀ ਹੈ। ਬਾਕੀ ਤਾਂ:

*'ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ ॥'*

*[ਸਲੋਕ ਮਹਲਾ ੯, ਅੰਗ—੧੪੨੯]*

ਇਸ ਕਰਕੇ ਅਕਾਲ ਪੁਰਖ ਹੀ ਗੁਰੂ ਹੈ।

ਇਕ ਨੇ ਕਿਹਾ ਕਿ ਸਿੱਖ ਬੁੱਤ-ਪ੍ਰਸਤ ਕਿਵੇਂ ਨਹੀਂ ਹਨ? ਜਦ ਕਿ ਆਪਣੇ ਆਪ ਕੋਈ ਵੀ ਕਿਰਿਆ ਨਾ ਕਰਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਜਾਰੀ ਹਨ। ਸੰਤ ਜੀ ਨੇ ਕਿਹਾ ਕਿ ਬੁੱਤ-ਪ੍ਰਸਤ ਉਸ ਨੂੰ ਕਿਹਾ ਜਾਂਦਾ ਹੈ, ਜੋ ਕਿਸੇ ਸਥੂਲ ਵਸਤੂ ਦਾ ਪੁਜਾਰੀ ਹੋਵੇ। ਗੁਰਸਿੱਖ ਨੂੰ ਬੁੱਤ-ਪ੍ਰਸਤ ਨਹੀਂ ਕਿਹਾ ਜਾ ਸਕਦਾ, ਜਦ ਕਿ ਉਹ ਪੁਜਾਰੀ ਹੀ ਉਸ ਵਿਚਾਰਧਾਰਾ ਦਾ ਹੈ, ਜੋ ਸਤਿਗੁਰਾਂ ਦੇ ਆਤਮਿਕ ਸਰੂਪ ਵਿਚੋਂ ਨਿਕਲੀ ਹੋਈ ਵਿਚਾਰ, ਸੂਖਮ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਬਿਰਾਜਮਾਨ ਹੈ।

ਇਸ ਲਈ ਸਿੱਖ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰੱਖੀ ਗਈ ਸੂਖਮ ਵਿਚਾਰਧਾਰਾ ਦੇ ਪੁਜਾਰੀ ਹਨ ਅਤੇ ਬਾਣੀ ਦੇ ਕਾਵਿ-ਰੂਪ ਅੱਖਰਾਂ

ਦੀ ਭਰਪੂਰ ਸ਼ਰਧਾ ਸਿੱਖਾਂ ਦੇ ਮਨ ਵਿਚ ਇਸ ਕਰਕੇ ਹੈ ਕਿ ਉਹਨਾਂ ਅੱਖਰਾਂ ਵਿਚ ਉਸ ਵਿਚਾਰਧਾਰਾ ਨੂੰ ਸੰਭਾਲਿਆ ਹੋਇਆ ਹੈ। ਗੁਰਬਾਣੀ ਰੂਪ ਕਾਵਿ ਤੋਂ ਬਿਨਾਂ ਹੋਰ ਕੋਈ ਜਗ੍ਹਾ ਹੀ ਨਹੀਂ ਹੈ, ਜਿਸ ਨਾਲ ਉਸ ਵਿਚਾਰਧਾਰਾ ਨੂੰ ਸਾਂਭ ਕੇ ਰੱਖਿਆ ਜਾ ਸਕਦਾ ਹੈ। ਯਾਦ-ਸ਼ਕਤੀ ਆਦਿ ਦੇ ਸਾਰੇ ਸਾਧਨ ਮਸਨੂਈ ਹਨ। ਇਹ ਹਮੇਸ਼ਾ ਲਈ ਇਸ ਵਿਚਾਰਧਾਰਾ ਨੂੰ ਸਾਂਭ ਕੇ ਨਹੀਂ ਰੱਖ ਸਕਦੇ।

ਇਕ ਨੇ ਪੁੱਛਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੁੱਚੇ ਸਰੂਪ ਦਾ ਸਤਿਕਾਰ ਕਿਸ ਲਈ ਕੀਤਾ ਜਾਂਦਾ ਹੈ ? ਤਾਂ ਸੰਤ ਜੀ ਨੇ ਉੱਤਰ ਦਿੱਤਾ ਕਿ ਜਿਸ ਤਰ੍ਹਾਂ ਅਸੀਂ ਗੁਣੀ ਪੁਰਖਾਂ ਦੇ ਸਰੀਰ ਦਾ ਸਤਿਕਾਰ, ਫੁੱਲਾਂ ਆਦਿ ਦੇ ਹਾਰ ਪਾ ਕੇ ਇਸ ਲਈ ਕਰਦੇ ਹਾਂ ਕਿ ਉਸ ਦੇ ਸਰੀਰ ਨੇ ਉਹਨਾਂ ਸੂਖਮ ਗੁਣਾਂ ਨੂੰ ਆਪਣੇ ਅੰਦਰ ਸਾਂਭ ਕੇ ਰੱਖਿਆ ਹੁੰਦਾ ਹੈ। ਉਸ ਸਰੀਰ ਤੋਂ ਬਿਨਾਂ ਉਹ ਗੁਣ ਰਹਿ ਹੀ ਨਹੀਂ ਸਕਦੇ। ਗੁਣਾਂ ਦੀ ਸੰਭਾਲ ਕਰਨ ਵਾਲਾ ਹੋਣ ਕਰਕੇ ਹੀ ਸਰੀਰ ਦਾ ਸਤਿਕਾਰ ਕੀਤਾ ਜਾਂਦਾ ਹੈ ਕਿਉਂਕਿ ਗੁਣੀ ਪੁਰਖ ਦੇ ਸਰੀਰ ਦਾ ਸਤਿਕਾਰ ਕਰਨਾ ਹੀ ਉਸ ਦੇ ਗੁਣਾਂ ਦਾ ਸਤਿਕਾਰ ਹੈ। ਗੁਣ ਤਾਂ ਇਕ ਸੂਖਮ ਚੀਜ਼ ਹਨ, ਉਹਨਾਂ ਦਾ ਸਤਿਕਾਰ ਕਰਨ ਦਾ ਹੋਰ ਕੋਈ ਤਰੀਕਾ ਕੀ ਹੋ ਸਕਦਾ ਹੈ ?

ਇਸੇ ਤਰ੍ਹਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਨਾ ਹੀ ਦਸਾਂ ਪਾਤਿਸ਼ਾਹੀਆਂ ਦੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਭਾਲੀ ਹੋਈ ਵਿਚਾਰਧਾਰਾ ਦਾ ਸਤਿਕਾਰ ਹੈ। ਨਹੀਂ ਤਾਂ ਉਸ ਦੇ ਸਤਿਕਾਰ ਕਰਨ ਦਾ ਪ੍ਰਤੱਖ ਤੌਰ 'ਤੇ ਹੋਰ ਕੋਈ ਸਾਧਨ ਹੋ ਹੀ ਨਹੀਂ ਸਕਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਦੀ ਪਾਕਿਸਤਾਨ ਬਣਨ ਤੋਂ ਪਹਿਲਾਂ ਦੀ ਵਚਿੱਤਰ ਘਟਨਾ ਇਥੇ ਜ਼ਿਕਰਯੋਗ ਹੈ ਕਿ ਲਾਇਲਪੁਰ ਸਰਬ ਹਿੰਦ ਕਾਨਫ਼ਰੰਸ 'ਤੇ ਸੰਤ ਜੀ ਸ੍ਰੀ ਮੁਖਵਾਕ ਦੀ ਕਥਾ ਕਰਨ ਵਾਸਤੇ ਚਰਨ ਗੰਗਾ 'ਚ ਚਰਨ ਧੋ ਰਹੇ ਸਨ। ਪ੍ਰੋਫ਼ੈਸਰ ਗੰਗਾ ਸਿੰਘ ਨੇ ਕਿਹਾ, "ਸਿੱਖ ਕੌਮ ਦੇ ਮਹਾਨ ਵਿਦਵਾਨ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਸਾਡੇ ਧਾਰਮਿਕ ਗ੍ਰੰਥ ਦੀ ਕਥਾ ਕਰਨਗੇ।" ਤਾਂ ਆਪ ਜੀ ਚਰਨ ਧੋ ਕੇ ਇਹ ਕਹਿੰਦੇ ਵਾਪਸ ਮੁੜ ਪਏ ਕਿ ਇਹ ਤਾਂ ਨਾਸਤਕ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਕ ਧਾਰਮਿਕ ਗ੍ਰੰਥ ਕਹਿ ਰਿਹਾ ਹੈ। ਅਸੀਂ ਇਥੇ ਕਥਾ ਹੀ ਨਹੀਂ ਕਰਨੀ। ਫਿਰ ਪ੍ਰੋਫ਼ੈਸਰ ਗੰਗਾ ਸਿੰਘ ਨੇ ਸਟੇਜ 'ਤੇ ਸਪੀਕਰ 'ਚ ਹੀ ਮੁਆਫ਼ੀ ਮੰਗੀ ਤਾਂ ਆਪ ਜੀ ਨੇ ਕਥਾ ਕੀਤੀ ਸੀ।

# ਗੁਰਬਾਣੀ ਦਾ ਸਤਿਕਾਰ

ਜਦੋਂ ਜਥੇ ਦਾ ਪ੍ਰੋਗਰਾਮ ਇਕ ਥਾਂ ਤੋਂ ਦੂਜੇ ਥਾਂ ਜਾਣ ਦਾ ਹੁੰਦਾ। ਉਸ ਵੇਲੇ ਉਸ ਪਿੰਡ ਦੀ ਸੰਗਤ ਸੰਤ ਜੀ ਦੀ ਅਸਵਾਰੀ ਵਾਸਤੇ ਰੱਥ ਜਾਂ ਘੋੜੇ ਆਦਿ ਲੈ ਕੇ ਆਉਂਦੀ ਤਾਂ ਆਪ ਜੀ ਉਸ ਉਪਰ ਨਹੀਂ ਸਨ ਚੜ੍ਹਦੇ। ਬਜ਼ੁਰਗ ਬਾਬਾ ਧੰਨਾ ਸਿੰਘ ਜੀ ਵਰਗਿਆਂ ਨੂੰ ਚੜ੍ਹਾ ਦਿੰਦੇ।

ਇਕ ਵਾਰ ਦੀ ਗੱਲ ਹੈ ਕਿ ਸੰਨ ੧੯੫੦ ਈਸਵੀ ਵਿਚ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਜਥਾ ਭਿੰਡਰਾਂ ਮਹਿਤੇ ਵਾਲਿਆਂ ਨੇ ਸੰਗਤ ਨਾਲ ਮਿਲ ਕੇ ਆਪਣੇ ਪਿੰਡ ਪੁਰਾਣੇ ਭੂਰਿਆਂ ਵਿਖੇ ਜਥੇ ਦਾ ਪ੍ਰੋਗਰਾਮ ਬਣਾਇਆ। ਸੰਤ ਜੀ ਸ੍ਰੀ ਅੰਮ੍ਰਿਤਸਰ ਦੀ ਦੀਵਾਲੀ ਵੇਖ ਕੇ ਰੇਲ ਗੱਡੀ ਰਾਹੀਂ 'ਰੱਤੋ ਕੇ' ਸਟੇਸ਼ਨ 'ਤੇ ਆ ਉੱਤਰੇ। ਅੱਗੇ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ, ਭਾਈ ਹਰਨਾਮ ਸਿੰਘ ਜੀ ਅਤੇ ਭਾਈ ਸ਼ਿੰਗਾਰਾ ਸਿੰਘ ਜੀ ਆਪਣੀ ਘੋੜੀ ਲੈ ਕੇ ਸਟੇਸ਼ਨ 'ਤੇ ਪੁੱਜੇ। ਘੋੜੀ 'ਤੇ ਅਸਵਾਰ ਹੋਣ ਵਾਸਤੇ ਸੰਤ ਜੀ ਨੂੰ ਬਹੁਤ ਵਾਰ ਆਖਿਆ, ਪਰ ਆਪ ਨਾਂਹ ਹੀ ਕਰੀ ਗਏ। ਕਹਿਣ ਲੱਗੇ, "ਬਾਕੀ ਜਥਾ ਪੈਦਲ ਤੁਰੇ ਤੇ ਅਸੀਂ ਘੋੜੀ 'ਤੇ ਚੜ੍ਹੀਏ? ਇਹ ਠੀਕ ਨਹੀਂ ਹੈ। ਨਾ ਚੜ੍ਹਨ ਦਾ ਕਾਰਨ ਇਹ ਹੈ ਕਿ ਇਕ ਤਾਂ ਸਾਰੇ ਸਿੰਘ ਗੁਰੂ ਦਾ ਰੂਪ ਹਨ, ਦੂਜਾ ਸਿੰਘਾਂ ਦੇ ਪਾਸ ਗੁਰਬਾਣੀ ਦੇ ਗੁਟਕੇ ਸਾਹਿਬ ਹਨ, ਤੀਜੀ ਗੱਲ ਸਾਰੇ ਸਿੰਘ ਬਾਣੀ ਪੜ੍ਹਦੇ ਜਾਂਦੇ ਹਨ। ਉਹ ਨੀਵੇਂ ਤੇ ਅਸੀਂ ਉੱਚੇ ਘੋੜੀ 'ਤੇ ਬੈਠ ਕੇ ਕਿਵੇਂ ਚੱਲੀਏ? ਇਸ ਤਰ੍ਹਾਂ ਗੁਰਬਾਣੀ ਦੇ ਸਤਿਕਾਰ ਵਿਚ ਫ਼ਰਕ ਪੈਂਦਾ ਹੈ।" ਇਉਂ ਕਹਿ ਕੇ ਸਾਰਾ ਪੈਂਡਾ ਤੁਰ ਕੇ ਹੀ ਪਹੁੰਚੇ।

ਇਕ ਵਾਰ ਕਲਕੱਤਿਉਂ ਆਉਂਦਿਆਂ ਗੱਡੀ ਵਿਚ ਆਪ ਜੀ ਨੇ ਸੰਤ ਗਿਆਨੀ ਕਰਤਾਰ ਸਿੰਘ ਜੀ ਨੂੰ (ਜੋ ਉਸ ਵਕਤ ਗੜਵਈ ਸਨ) ਕਿਹਾ ਸੀ, "ਕਰਤਾਰ ਸਿੰਘਾ! ਜੋ ਸੰਗਤਾਂ ਆਪਣਾ ਏਨਾ ਸਨਮਾਨ ਕਰਦੀਆਂ ਹਨ, ਇਹ ਸਤਿਕਾਰ ਇਸ ਖੱਲੜੇ (ਸਰੀਰ) ਦਾ ਸਮਝਣਾ ਭਾਰੀ ਭੁੱਲ ਤੇ ਪਾਪ ਹੈ। ਇਹ ਸਨਮਾਨ ਗੁਰੂ ਜੀ ਦੀ ਬਾਣੀ ਅਤੇ ਬਾਣੇ ਦਾ ਹੈ। ਆਪਾਂ ਗੁਰੂ ਕੀ ਬਾਣੀ ਪੜ੍ਹਦੇ ਹਾਂ ਅਤੇ ਗੁਰੂ ਕਾ ਬਾਣਾ ਪਹਿਨਿਆ ਹੋਇਆ ਹੈ। ਇਸ ਲਈ ਗੁਰਬਾਣੀ ਦੇ ਸਤਿਕਾਰ ਨੂੰ ਮੁੱਖ ਰੱਖਣਾ ਸਾਡਾ ਪਰਮ ਫ਼ਰਜ਼ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰਬਾਣੀ ਦੀ ਹਜ਼ੂਰੀ ਵਿਚ ਸੰਤ

ਜੀ ਕਦੀ ਵੀ ਕਿਸੇ ਨੂੰ ਆਪਣੇ ਗੋਡੀਂ ਹੱਥ ਨਾ ਲਾਉਣ ਦਿੰਦੇ। ਚਰਨਾਂ 'ਤੇ ਮੱਥਾ ਟਿਕਾਉਣਾ ਤਾਂ ਬਹੁਤ ਦੂਰ ਦੀ ਗੱਲ ਹੈ।

## ਠੁੱਲ੍ਹੀਵਾਲ ਪਿੰਡ ਇਕ ਬੀਬੀ ਨੇ ਕਮਲੀ ਹੋਣਾ

ਇਕ ਵਾਰ ਦੀ ਗੱਲ ਹੈ ਕਿ ਜਥਾ ਠੁੱਲ੍ਹੀਵਾਲ ਸੀ। ਸੰਤ ਜੀ ਹਰ ਰੋਜ਼ ਦੀ ਤਰ੍ਹਾਂ ਕਥਾ ਤੋਂ ਬਾਅਦ ਬਹੁਤ ਚਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠ ਕੇ ਨਿੱਤਨੇਮ ਅਤੇ ਖਲੋ ਕੇ ਚੌਰ ਸਾਹਿਬ ਦੀ ਸੇਵਾ ਕਰਨ ਤੋਂ ਉਪਰੰਤ ਆਪਣੇ ਧਿਆਨ ਪਰਕਰਮਾਂ ਕਰ ਰਹੇ ਸਨ। ਅਚਨਚੇਤ ਇਕ ਬੀਬੀ ਬੜੀ ਕਾਹਲੀ ਨਾਲ ਆਈ ਤੇ ਸੰਤ ਜੀ ਦੇ ਚਰਨਾਂ 'ਤੇ ਮੱਥਾ ਟੇਕ ਦਿੱਤਾ। ਸੰਤ ਜੀ ਨੇ ਬਹੁਤ ਹੀ ਬੀਰ-ਰਸੀ ਲਹਿਜ਼ੇ ਵਿਚ ਸੁਤੇ-ਸਿਧ ਬਚਨ ਕਰ ਦਿੱਤਾ, "ਕਮਲੀਏ ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉੱਚੀ ਸੁੱਚੀ ਹਜ਼ੂਰੀ ਵਿਚ ਸਾਡੇ ਪੈਰਾਂ 'ਤੇ ਮੱਥਾ ਟੇਕ ਕੇ ਤੂੰ ਸਾਡੇ ਸਿਰ ਪਾਪ ਚੜ੍ਹਾ ਰਹੀ ਹੈਂ। ਜਾਹ ਪਰੇ ਹੋ ਜਾਹ, ਸਾਨੂੰ ਪਰਕਰਮਾ ਕਰਨ ਦੇਹ। ਗੁਰੂ ਜੀ ਨੂੰ ਮੱਥਾ ਟੇਕ।"

ਇਉਂ ਕਹਿੰਦਿਆਂ ਸਾਰ ਹੀ ਉਸ ਨੂੰ ਸਰੀਰ ਦੀ ਸੁੱਧ-ਬੁੱਧ ਭੁੱਲ ਗਈ। ਘਰਦਿਆਂ ਨੇ ਬਥੇਰਾ ਇਲਾਜ ਕਰਵਾਇਆ, ਪਰ ਅਰਾਮ ਕਿਥੋਂ ਆਵੇ ? ਅਖ਼ੀਰ ਹਾਰ-ਹੰਭ ਕੇ ਕਿਸੇ ਨਾਮ ਅਭਿਆਸੀ ਮਹਾਂਪੁਰਸ਼ ਕੋਲ ਗਏ ਤਾਂ ਉਸ ਨੇ ਦੱਸਿਆ ਕਿ ਇਸ ਨੂੰ ਕਿਸੇ ਪੂਰਨ ਮਹਾਂਪੁਰਸ਼ ਦਾ ਬਚਨ ਹੋਇਆ ਹੈ, ਜੇ ਉਹ ਮੁਆਫ਼ ਕਰ ਦੇਵੇ ਤਾਂ ਹੀ ਠੀਕ ਹੋ ਸਕਦੀ ਹੈ। ਨਹੀਂ ਤਾਂ ਇਸ ਦਾ ਕੋਈ ਉਪਾਅ ਨਹੀਂ ਹੈ।

ਇਹ ਸੁਣ ਕੇ ਉਹਨਾਂ ਨੂੰ ਠੁੱਲ੍ਹੀਵਾਲ ਦੀ ਉਹ ਸਾਰੀ ਘਟਨਾ ਯਾਦ ਆ ਗਈ ਤੇ ਛੇਤੀ ਹੀ ਉਸ ਬੀਬੀ ਨੂੰ ਸੰਤ ਜੀ ਕੋਲ ਲਿਜਾ ਕੇ ਬੇਨਤੀ ਕੀਤੀ, "ਮਹਾਰਾਜ ਜੀ ! ਆਪ ਦਿਆਲੂ ਕ੍ਰਿਪਾਲੂ ਹੋ, ਇਸ ਬੀਬੀ ਦੀ ਭੁੱਲ ਬਖ਼ਸ਼ੋ।" ਸੰਤਾਂ ਨੇ ਕਿਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਸ੍ਰੀ ਅਖੰਡ ਪਾਠ ਸਾਹਿਬ ਕਰਵਾਉ। ਗੁਰੂ ਬਖ਼ਸ਼ਣਹਾਰ ਹੈ, ਜ਼ਰੂਰ ਬਖ਼ਸ਼ ਲਵੇਗਾ। ਉਹਨਾਂ ਸ੍ਰੀ ਅਖੰਡ ਪਾਠ ਸਾਹਿਬ ਕਰਵਾਇਆ ਤਾਂ ਬੀਬੀ ਪਹਿਲਾਂ ਦੀ ਤਰ੍ਹਾਂ ਬਿਲਕੁਲ ਤੰਦਰੁਸਤ ਹੋ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸੰਤ ਜੀ ਦਾ ਸ਼ੁਕਰਾਨਾ ਕੀਤਾ।

ਕਥਾ ਕਰਦਿਆਂ ਸੰਤ ਜੀ ਦੀ ਸਾਰਿਆਂ ਸਿੰਘਾਂ ਵਿਚ ਨਿਗ੍ਹਾ ਹੁੰਦੀ ਸੀ। ਕਿਸੇ ਵੀ ਸਿੰਘ ਨੂੰ ਨੱਕ, ਕੰਨ ਜਾਂ ਪੈਰਾਂ ਨੂੰ ਹੱਥ ਨਹੀਂ ਸਨ ਲਾਉਣ ਦਿੰਦੇ। ਜੇ ਕਿਸੇ ਸਿੰਘ ਦਾ ਇਕੱਠੀਆਂ ਪਈਆਂ ਰੇਹਲਾਂ ਵਿਚੋਂ ਇਕ ਨੂੰ

ਵੀ ਪੈਰ ਲੱਗ ਜਾਂਦਾ ਤਾਂ ਉਸ ਪਾਸੋਂ ਸਾਰੀਆਂ ਦੀਆਂ ਸਾਰੀਆਂ ਹੀ ੬੦-੭੦ ਦੇ ਕਰੀਬ ਰੇਹਲਾਂ ਧੁਵਾਉਂਦੇ।

ਜਦ ਰਾਤ ਨੂੰ ਆਪ ਜੀ ਸਿੰਘ ਦੇ ਪਾਸੋਂ ਬਾਣੀ ਸੁਣਦੇ, ਉਦੋਂ ਆਪਣੇ ਪਲੰਘ ਤੋਂ ਉੱਚੀ ਜਗ੍ਹਾ, ਮੇਜ਼ ਆਦਿ 'ਤੇ ਤਲਾਈ ਜਾਂ ਹੋਰ ਨਰਮ ਕੱਪੜਾ ਵਿਛਾ ਕੇ ਬਿਠਾਉਂਦੇ ਸਨ। ਜੇ ਦਿਨ ਵਿਚ ਕਿਤੇ ਦੀਰਘ ਕਿਰਿਆ (Toilet) ਕਰਨੀ ਪੈ ਜਾਵੇ ਤਾਂ ਇਸ਼ਨਾਨ ਕੀਤੇ ਤੋਂ ਬਿਨਾਂ ਮਹਾਰਾਜ ਸਾਹਿਬ ਦੀ ਹਜ਼ੂਰੀ ਵਿਚ ਨਹੀਂ ਸਨ ਜਾਂਦੇ। ਭਾਵੇਂ ਰੇਲ ਗੱਡੀ ਵਿਚ ਸਫ਼ਰ ਕਰ ਰਹੇ ਹੋਣ, ਉਥੇ ਵੀ ਪੋਥੀਆਂ ਤੋਂ ਆਪਣਾ ਨਿੱਤਨੇਮ ਜ਼ਰੂਰ ਕਰਦੇ ਸਨ। ਭਾਵੇਂ ਕਿਤਨੇ ਵੀ ਹੰਭੇ ਥੱਕੇ ਹੋਣ, ਨਿੱਤਨੇਮ ਕਰਨਾ ਜ਼ਰੂਰੀ ਸਮਝਦੇ।

ਨਿਤਨੇਮ ਬਾਰੇ ਕਿਹਾ ਕਰਦੇ ਕਿ ਭਾਵੇਂ ਸੌ ਘੜੇ ਘਿਉ ਦੇ ਵੀ ਕਿਉਂ ਨਾ ਡੁੱਲ੍ਹ ਜਾਣ, ਭਾਵ ਕਿਤਨਾ ਵੀ ਨੁਕਸਾਨ ਕਿਉਂ ਨਾ ਹੋ ਜਾਵੇ, ਪਰ ਸਿੰਘ ਨੂੰ ਆਪਣਾ ਨਿੱਤਨੇਮ ਕਦੇ ਨਹੀਂ ਛੱਡਣਾ ਚਾਹੀਦਾ।

## ਗੁਰਧਾਮ ਯਾਤਰਾ

ਸੰਤ ਜੀ ਕਿਹਾ ਕਰਦੇ ਸੀ, "ਗੁਰਧਾਮਾਂ ਦੀ ਯਾਤਰਾ ਕਰਨ ਨਾਲ ਸ਼ਰਧਾ ਵਧਦੀ ਹੈ। ਜਦੋਂ ਯਾਤਰੂ ਕੌੜਾ ਰੀਠਾ ਮਿੱਠਾ ਹੋਇਆ ਅਤੇ ਪੱਥਰ ਵਿਚ ਪੰਜਾ ਲੱਗਾ ਵੇਖਦਾ ਹੈ ਤਾਂ ਉਸ ਦੇ ਅੰਦਰ ਸ਼ਰਧਾ ਵਧਦੀ ਹੈ। ਸ਼ਰਧਾ ਵਧਣ ਨਾਲ ਪੁੰਨ ਵਧਦੇ ਹਨ। ਪੁੰਨ ਵਧਣ ਨਾਲ ਸੁਖ ਵਧਦੇ ਹਨ ਤੇ ਸੁਖ ਨੂੰ ਤਾਂ ਸਾਰੀ ਹੀ ਦੁਨੀਆਂ ਲੱਭਦੀ ਫਿਰਦੀ ਹੈ। ਯਥਾ :

***'ਸੁਖ ਕਉ ਮਾਗੈ ਸਭੁ ਕੋ ਦੁਖੁ ਨਾ ਮਾਗੈ ਕੋਇ ॥'***

*[ਸਿਰੀਰਾਗੁ ਮਹਲਾ ੧, ਅੰਗ—੫੭]*

ਸੰਤ ਜੀ ਨੇ ਜਿਤਨੇ ਗੁਰਧਾਮਾਂ ਦੀ ਯਾਤਰਾ ਕੀਤੀ ਹੈ, ਉਤਨੀ ਯਾਤਰਾ ਸ਼ਾਇਦ ਹੀ ਕੋਈ ਹੋਰ ਕਰ ਸਕਿਆ ਹੋਵੇ। ਪੰਜ ਤਖ਼ਤਾਂ ਦੀ ਯਾਤਰਾ ਤਾਂ ਪਤਾ ਹੀ ਨਹੀਂ ਕਿਤਨੇ ਕੁ ਵਾਰ ਕੀਤੀ ਹੋਵੇਗੀ।

ਇਕ ਵਾਰ ਸੰਤ ਜੀ ਤੁਰ ਕੇ ਹੀ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨੂੰ ਚੱਲ ਪਏ ਸੀ। ਆਪ ਜੀ ਦੇ ਨਾਲ ਬਾਬਾ ਮੇਹਰ ਸਿੰਘ ਜੀ ਪੰਜੋਖਰਾ ਸਾਹਿਬ, ਬਾਬਾ ਕਿਸ਼ਨ ਸਿੰਘ ਜੀ ਤੁਗਲ, ਸ. ਦਲੀਪ ਸਿੰਘ ਜੀ ਸ਼ਾਹ ਮਹਿਤਾ ਚੌਂਕ ਆਦਿਕ ਸਿੰਘ ਵੀ ਸਨ। ਕਿਤੇ ਕਿਤੇ ਗੱਡੀ 'ਤੇ ਵੀ ਚੜ੍ਹ ਜਾਂਦੇ, ਨਹੀਂ ਤਾਂ ਤੁਰ ਕੇ ਹੀ ਚੱਲਦੇ। ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੋਂ ਫਿਰ ਤਖ਼ਤ ਸ੍ਰੀ ਪਟਨਾ ਸਾਹਿਬ ਨੂੰ ਚੱਲ ਪਏ। ਅੱਠ ਪਹਿਰ ਦੀ ਭੁੱਖ ਤਾਂ ਕਈ ਵਾਰ ਕੱਟੀ।

ਕਿਤੇ ਕਿਤੇ ਇਸ ਸਫ਼ਰ ਵਿਚ ਸੋਲ੍ਹਾਂ ਪਹਿਰ ਦੀ ਵੀ ਭੁੱਖ ਕੱਟਣੀ ਪਈ।

ਜਦ ਸੰਤ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਆਉਂਦੇ, ਉਦੋਂ ਪੰਜਾਂ ਸਰੋਵਰਾਂ ਦਾ ਇਸ਼ਨਾਨ ਜ਼ਰੂਰ ਕਰਦੇ ਸਨ। ਗੁਰਦੁਆਰਾ ਕਿਸੇ ਵੀ ਜਗ੍ਹਾ ਹੋਵੇ, ਭਾਵੇਂ ਛੋਟੀ ਜਗ੍ਹਾ ਵਿਚ ਹੀ ਕਿਉਂ ਨਾ ਬਣਿਆ ਹੋਵੇ, ਉਥੇ ਅੱਗੇ ਜਾਣ ਤੋਂ ਪਹਿਲਾਂ ਜ਼ਰੂਰ ਨਮਸਕਾਰ ਕਰਦੇ।

ਪੰਜਾਬ ਦੇ ਤਾਂ ਸਾਰੇ ਹੀ ਗੁਰਧਾਮਾਂ ਦੀ ਬਹੁਤ ਵਾਰ ਯਾਤਰਾ ਕੀਤੀ, ਹੋਰ ਜਿਵੇਂ ਕਸ਼ਮੀਰ, ਰੀਠਾ ਸਾਹਿਬ, ਪੰਜਾ ਸਾਹਿਬ, ਨਨਕਾਣਾ ਸਾਹਿਬ ਤੋਂ ਲੈ ਕੇ ਪਾਕਿਸਤਾਨ ਵਿਚਲੇ ਸਾਰੇ ਗੁਰਦੁਆਰੇ ਅਤੇ ਹਿੰਦੁਸਤਾਨ ਵਿਚਲੇ ਬਹੁਤ ਗੁਰਧਾਮਾਂ ਦੇ ਦਰਸ਼ਨ ਕੀਤੇ, ਜੋ ਗਿਣੇ ਨਹੀਂ ਜਾ ਸਕਦੇ। ਕਲਕੱਤਾ, ਬੰਬਈ ਆਦਿਕ ਸ਼ਹਿਰਾਂ ਵਿਚ ਤਾਂ ਕਥਾ ਪ੍ਰਚਾਰ ਲਈ ਹਰ ਸਾਲ ਹੀ ਜਾਂਦੇ ਸਨ। ਜਿਤਨਾ ਸੰਤ ਜੀ ਜ਼ਿੰਦਗੀ ਵਿਚ ਪੈਦਲ ਤੁਰੇ, ਕੋਈ ਵਿਰਲਾ ਹੀ ਇਤਨਾ ਤੁਰਿਆ ਹੋਵੇਗਾ। ਸੰਤ ਜੀ ਦਾ ਸਰੀਰ ਬਹੁਤ ਸਖ਼ਤ ਸੀ। ਸੰਤ ਜੀ ਦੀ ਪਿੰਜਣੀ ਵਿਚ ਕੋਈ ਉਂਗਲ ਨਹੀਂ ਸੀ ਖੋਭ ਸਕਦਾ। ੨੦-੨੫ ਮੀਲ ਰਸਤਾਂ ਤਾਂ ਮੇਰੇ ਹੁੰਦਿਆਂ ਵੀ ਤੁਰਦੇ ਰਹੇ। ਸਿੰਘਾਂ ਤੋਂ ਬਾਣੀ ਸੁਣਦੇ ਸੁਤੇ-ਸਿਧ ਹੀ ਤੁਰੇ ਜਾਂਦੇ। ਚੌਂਕੜੀ ਮਾਰ ਕੇ ਬੈਠਣ ਦਾ ਵੀ ਇਤਨਾ ਅਭਿਆਸ ਸੀ ਕਿ ਘੰਟਿਆਂ ਬੱਧੀ ਬੈਠ ਕੇ ਵੀ ਲੱਤ ਨਹੀਂ ਹਿਲਾਉਂਦੇ ਸਨ। ਬਹੁਤ ਕਠਨ ਤਪੱਸਿਆ ਸੀ ਸੰਤ ਜੀ ਦੀ। ਨਾ ਤਾਂ ਸਿੰਘਾਂ ਨੂੰ ਵਿਦਿਆ ਪੜ੍ਹਾਉਂਦੇ ਥੱਕਦੇ ਸੀ ਤੇ ਨਾ ਹੀ ਆਪਣੇ ਨਿੱਤਨੇਮ ਵਿਚ ਅਕੇਵਾਂ ਥਕੇਵਾਂ ਸੀ।

ਇਕ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਆਪ ਜੀ ਨੇ ਕੇਵਲ ੪੦ ਦਿਨਾਂ ਵਿਚ ਹੀ ਸੰਤ ਸੁੰਦਰ ਸਿੰਘ ਜੀ ਨੂੰ ਸੁਣਾ ਕੇ ਬਖ਼ਸ਼ਿਸ਼ ਪ੍ਰਾਪਤ ਕੀਤੀ। ਪੰਜ ਘੰਟੇ ਸਵੇਰੇ ਤੇ ਤਿੰਨ ਘੰਟੇ ਸ਼ਾਮ ਨੂੰ ਕਥਾ ਕਰਦੇ ਸਨ।

## ਗੁਰੂ 'ਤੇ ਭਰੋਸਾ

### ਇਕ ਅਗੰਮੀ ਬਜ਼ੁਰਗ ਨੇ ੨੦ ਹਜ਼ਾਰ ਰੁਪਏ ਦੇਣੇ

ਇਕ ਵਾਰ ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੇ ਗੁਰਦੁਆਰੇ ਦੀ ਸਾਰੀ ਛੱਤ ਬਦਲ ਕੇ ਪੁਖਤਾ (ਪੱਕੀ) ਕੀਤੀ। ਅੰਦਰੋਂ ਬਾਹਰੋਂ ਸੀਮਿੰਟ ਨਾਲ ਪਲਸਤਰ ਆਦਿ ਕਰਵਾਉਣ ਅਤੇ ਸਾਲਾਨਾ ਜੋੜ ਮੇਲੇ ਸਮੇਂ ਹੋਏ ਖ਼ਰਚਾਂ ਦਾ (੨੦ ਹਜ਼ਾਰ ਰੁਪਏ) ਉਧਾਰ ਚੜ੍ਹ ਗਿਆ।

ਗਿਆਨੀ ਗੱਜਣ ਸਿੰਘ ਜੀ ਜੱਸੋਵਾਲ ਆਦਿ ਸਿੰਘ ਸੰਤਾਂ ਨੂੰ ਪ੍ਰੇਰ ਕੇ ਬੰਬਈ ਲੈ ਗਏ ਕਿ ਉਥੋਂ ਸੰਗਤਾਂ ਤੋਂ ਰੁਪਏ ਉਗਰਾਹ ਕੇ ਉਧਾਰ ਲਾਹ ਦਿਆਂਗੇ। ਪਰ ਸੰਤਾਂ ਨੇ ਕਿਸੇ ਸੱਜਣ ਨੂੰ ਵੀ ਮਾਇਆ ਦੇਣ ਬਾਰੇ ਨਹੀਂ ਕਿਹਾ। ਗਿਆਨੀ ਗੱਜਣ ਸਿੰਘ ਜੀ ਨੇ ਬੰਬਈ ਦੇ ਸਿੰਘਾਂ ਨੂੰ ਪ੍ਰੇਰ ਕੇ ਕੁਝ ਮਾਇਆ ਭੇਟਾ ਕਰਵਾਈ। ਸ੍ਰੀ ਹਜ਼ੂਰ ਸਾਹਿਬ ਆ ਕੇ ਉਸ ਮਾਇਆ ਦੇ ਸ੍ਰੀ ਅਖੰਡ ਪਾਠ ਸਾਹਿਬ ਕਰਵਾ ਦਿੱਤੇ ਤੇ ਪੱਕੇ ਭੰਡਾਰੇ ਕਰ ਕੇ ਸਾਰੀ ਮਾਇਆ ਖ਼ਰਚ ਕਰ ਦਿੱਤੀ। ਸਿੰਘ ਹੈਰਾਨ ਸਨ ਕਿ ਕੰਮ ਤਾਂ ਉਥੇ ਦਾ ਉਥੇ ਹੀ ਰਿਹਾ। ਫਿਰ ਸ੍ਰੀ ਹਜ਼ੂਰ ਸਾਹਿਬ ਤੋਂ ਕਲਕੱਤੇ ਚਲੇ ਗਏ। ਉਥੇ ਵੀ ਕਿਸੇ ਨਾਲ ਗੱਲ ਨਾ ਕੀਤੀ ਕਿ ਅਸੀਂ ਮਾਇਆ ਦੀ ਉਗਰਾਹੀ ਲਈ ਆਏ ਹਾਂ। ਜਦ ਮੁੜਦੇ ਰਾਗੀ ਹਰਨਾਮ ਸਿੰਘ ਲਾਇਲਪੁਰ ਵਾਲੇ ਦੇ ਘਰ ਕਾਨ੍ਹਪੁਰ ਆਏ ਤਾਂ ਸੰਤ ਜੀ ਸਿੰਘਾਂ ਨਾਲ ਹੱਸ ਰਹੇ ਸਨ ਕਿ ਕਿਸੇ ਜੋਤਸ਼ੀ ਨੂੰ ਹੀ ਪੁੱਛੋ ਕਿ ਸਾਨੂੰ ਮਾਇਆ ਮਿਲੇਗੀ ਵੀ ਕਿ ਨਹੀਂ। ਦੋ ਘੰਟੇ ਬਾਅਦ ਇਕ ਬਜ਼ੁਰਗ ਸੱਜਣ ਆਇਆ। ਚਿੱਟਾ ਸਫੈਦ ਦਾਹੜਾ, ਚਿੱਟੇ ਬਸਤਰ, ਚਿਹਰਾ ਨੂਰਾਨੀ, ਜ਼ਬਾਨ 'ਚ ਮਿਠਾਸ, ਦਰਸ਼ਨ ਕਰਨ ਨਾਲ ਮਨ ਸ਼ਾਂਤ ਹੋਵੇ। ਸੰਤਾਂ ਦੀ ਉਸ ਨਾਲ ਨਾ ਜਾਣ, ਨਾ ਪਛਾਣ, ਆਉਂਦਿਆਂ ਹੀ ਫ਼ਤਹਿ ਬੁਲਾ ਕੇ ਇਕ ਝੋਲੇ 'ਚੋਂ ਸੌ ਸੌ ਰੁਪਏ ਦੇ ਨੋਟਾਂ ਦੀਆਂ ਥਹੀਆਂ ਕੱਢ ਕੇ ਸੰਤਾਂ ਦੇ ਮੰਜੇ ਦੇ ਸਿਰਹਾਣੇ ਉਪਰ ਰੱਖੀ ਗਿਆ ਤੇ ਪੁੱਛਣ ਤੋਂ ਉਸ ਨੇ ਆਪਣਾ ਕੋਈ ਨਾਂ ਥਾਂ ਨਹੀਂ ਦੱਸਿਆ ਤੇ ਇਹ ਕਿਹਾ ਕਿ ਕਿਸੇ ਨੂੰ ਦੱਸਣ ਦੀ ਲੋੜ ਨਹੀਂ ਕਿ ਇਹ ਰੁਪਏ ਕਿਸ ਨੇ ਦਿੱਤੇ ਹਨ। ਜਿਥੇ ਲੋੜ ਹੋਵੇ ਵਰਤ ਲੈਣੇ। ਉਹ ਗੁਰਮੁਖ ਫ਼ਤਹਿ ਬੁਲਾ ਕੇ ਚਲਾ ਗਿਆ। ਸੰਤਾਂ ਨੇ ਸਿੰਘਾਂ ਨੂੰ ਕਿਹਾ, ਇਹਨਾਂ ਨੂੰ ਜਲ ਪਾਣੀ ਛਕਾਉ। ਜਦ ਸਿੰਘ ਜਲ-ਪਾਣੀ ਛਕਾਉਣ ਲਈ ਬਾਹਰ ਨਿਕਲੇ ਤਾਂ ਉਹ ਸੱਜਣ ਥੋੜ੍ਹੇ ਕਦਮਾਂ 'ਤੇ ਜਾ ਕੇ ਅਲੋਪ ਹੋ ਗਿਆ। ਸਿੰਘ ਹੈਰਾਨ ਹੋ ਕੇ ਪੁੱਛਣ ਲੱਗੇ, "ਜੀ! ਇਹ ਬਜ਼ੁਰਗ ਕੌਣ ਸਨ ਤਾਂ ਸੰਤਾਂ ਨੇ ਕਿਹਾ, "ਕੀ ਜਾਣੀਏ ਕੌਣ ਸਨ? ਗੁਰੂ ਸਾਹਿਬ ਜੀ ਨੇ ਹੀ ਇਹਨਾਂ ਨੂੰ ਭੇਜਿਆ ਹੋਵੇਗਾ।" ਅਜਿਹੇ ਵਾਕਿਆ ਕਈ ਵਾਰ ਹੋਏ ਹਨ। ਆਪ ਕਿਹਾ ਕਰਦੇ ਸਨ ਕਿ ਇਹ ਉਧਾਰ ਤਾਂ ਚੜ੍ਹਦਾ ਤੇ ਲਹਿੰਦਾ ਹੀ ਰਹਿੰਦਾ ਹੈ। ਆਪਾਂ ਨੂੰ ਫੁਰਨਾ ਕਰਨ ਦੀ ਲੋੜ ਨਹੀਂ। ਉਹ ਆਪ ਹੀ ਸਾਰਿਆਂ ਦੇ ਅੰਦਰ ਦੀਆਂ ਬਾਤਾਂ ਨੂੰ ਜਾਣਦਾ ਹੈ।

### ਬਾਬਾ ਦਇਆ ਸਿੰਘ ਨੂੰ ਸੰਤਾਂ ਨੇ ਆਪਣਾ ਭਰੋਸਾ ਦੱਸਣਾ

ਦੋ ਸਿਮਰਨ ਅਭਿਆਸੀ ਇਕ ਬਾਬਾ ਦਇਆ ਸਿੰਘ ਜੀ ਬੋਪਾਰਾਇ ਅਤੇ ਇਕ ਹੋਰ ਸੱਜਣ ਜਿਸ ਨੂੰ ਮੈਂ ਜਾਣਦਾ ਨਹੀਂ ਸੀ। ਮਹਾਂਪੁਰਖਾਂ ਨੂੰ ਇਕਾਂਤ ਜਗ੍ਹਾ ਮਿਲੇ। ਵਾਰਤਾਲਾਪ ਵਿਚ ਸਿਮਰਨ ਅਭਿਆਸ ਸਬੰਧੀ ਉੱਚੀਆਂ ਆਤਮਿਕ ਮੰਡਲਾਂ ਦੀਆਂ ਗੱਲਾਂ ਚੱਲਦੀਆਂ ਰਹੀਆਂ। ਦੋਹਾਂ ਗੁਰਮੁਖਾਂ ਨੇ ਫਿਰ ਆਪੋ ਆਪਣੀ ਆਤਮਿਕ ਅਵਸਥਾ ਬਾਰੇ ਦੱਸਿਆ। ਇਕ ਨੇ ਕਿਹਾ ਕਿ ਮੈਂ ਕਿਸੇ ਪਦਾਰਥ ਪ੍ਰਾਪਤੀ ਦੀ ਇੱਛਾ ਕਰਾਂ ਤਾਂ ਉਹ ਇਕ ਜਾਂ ਦੋ ਦਿਨਾਂ ਵਿਚ ਪ੍ਰਾਪਤ ਹੋ ਜਾਂਦਾ ਹੈ। ਦੂਜੇ ਨੇ ਕਿਹਾ ਕਿ ਮੇਰਾ ਫੁਰਨਾ ਅੱਠਾਂ ਪਹਿਰਾਂ ਦੇ ਅੰਦਰ ਅੰਦਰ ਪੂਰਾ ਹੋ ਜਾਂਦਾ ਹੈ। ਫਿਰ ਦੋਹਾਂ ਨੇ ਸੰਤ ਜੀ ਪਾਸੋਂ ਉਹਨਾਂ ਦੇ ਫੁਰਨੇ ਬਾਰੇ ਪੁੱਛਿਆ ਤਾਂ ਸੰਤਾਂ ਨੇ ਕਿਹਾ, "ਪਹਿਲੀ ਗੱਲ ਤਾਂ ਇਹ ਕਿ ਮੈਂ ਕਿਸੇ ਪਦਾਰਥ ਦੀ ਪ੍ਰਾਪਤੀ ਲਈ ਫੁਰਨਾ ਕਰਦਾ ਹੀ ਨਹੀਂ, ਪਰ ਜੇ ਕਦੀ ਆਪਣੇ ਆਪ ਕੋਈ ਫੁਰਨਾ ਹੋ ਜਾਵੇ ਤਾਂ ਉਸ ਫੁਰਨੇ ਤੋਂ ਬਾਅਦ ਜਦ ਪਤਾ ਕਰੀਦਾ ਹੈ ਤਾਂ ਉਹ ਪਦਾਰਥ ਜਿਸ ਦੀ ਪ੍ਰਾਪਤੀ ਦੀ ਇੱਛਾ ਕੀਤੀ ਸੀ, ਉਹ ਪਦਾਰਥ ਇੱਛਾ ਕਰਨ ਤੋਂ ਪਹਿਲਾਂ ਹੀ ਪਹੁੰਚ ਗਿਆ ਹੁੰਦਾ ਹੈ। ਇਸ ਲਈ ਮੈਨੂੰ ਕਦੇ ਫੁਰਨਾ ਕਰਨ ਦੀ ਲੋੜ ਹੀ ਨਹੀਂ ਰਹੀ।

## ਸੰਤਾਂ ਦੀਆਂ ਆਤਮਿਕ ਸ਼ਕਤੀਆਂ

### ਸ੍ਰੀ ਨਨਕਾਣਾ ਸਾਹਿਬ ਤੋਂ ਆ ਕੇ ਸੁਧਾਰ ਚੱਕ ਪ੍ਰਸ਼ਾਦਾ ਛਕਣਾ

ਦਾਸ ਨੂੰ ਭਾਈ ਰਤਨ ਸਿੰਘ (ਭਰਾਤਾ ਭਾਈ ਹਰੀ ਸਿੰਘ ਜੀ ਪਨਿਆਲੀ) ਅਮਰੀਕਾ ਵਾਲਿਆਂ ਨੇ ਬਚਨ ਸੁਣਾਇਆ ਕਿ ਭਾਈ ਗੁਰਮੁਖ ਸਿੰਘ ਜੀ ਅਤੇ ਉਹਨਾਂ ਦੀ ਧਰਮ ਪਤਨੀ ਪਿੰਡ ਸੁਧਾਰ ਜ਼ਿਲ੍ਹਾ ਲੁਧਿਆਣਾ ਵਾਲਿਆਂ ਦਾ ਮਹਾਂਪੁਰਖਾਂ ਨਾਲ ਬਹੁਤ ਹੀ ਪ੍ਰੇਮ ਸੀ। ਇਕ ਦਿਨ ਭਾਈ ਗੁਰਮੁਖ ਸਿੰਘ ਜੀ ਦੀ ਧਰਮ ਪਤਨੀ ਫੁਲਕੇ (ਪ੍ਰਸ਼ਾਦੇ) ਪਕਾ ਰਹੀ ਸੀ। ਫੁਲਕੇ ਬਹੁਤ ਸੁੰਦਰ ਪੱਕ ਰਹੇ ਸਨ ਤਾਂ ਬੀਬੀ ਜੀ ਕਹਿਣ ਲੱਗੇ ਕਿ ਬੇਬੇ ਨਾਨਕੀ ਜੀ ਨੇ ਪ੍ਰਸ਼ਾਦਾ ਪਕਾਉਂਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਯਾਦ ਕੀਤਾ ਸੀ ਤਾਂ ਸਤਿਗੁਰੂ ਜੀ ਨੇ ਝੱਟ ਹੀ ਦਰਸ਼ਨ ਦਿੱਤੇ ਸਨ ਤੇ ਪ੍ਰਸ਼ਾਦਾ ਛਕ ਕੇ ਬੇਬੇ ਨਾਨਕੀ ਜੀ

ਦੀ ਭਾਵਨਾ ਪੂਰੀ ਕੀਤੀ ਸੀ। ਇਸੇ ਤਰ੍ਹਾਂ ਮੇਰੀ ਭਾਵਨਾ ਹੈ ਕਿ ਮਹਾਂਪੁਰਖ ਅੱਜ ਪ੍ਰਸ਼ਾਦਾ ਇਥੇ ਆ ਕੇ ਛਕਣ। ਭਾਈ ਗੁਰਮੁਖ ਸਿੰਘ ਜੀ ਕਹਿਣ ਲੱਗੇ ਕਿ ਬੇਬੇ ਨਾਨਕੀ ਜੀ ਸਤਿਗੁਰਾਂ ਨੂੰ ਆਪਣੇ ਭਰਾਤਾ ਨਹੀਂ ਸਗੋਂ ਪਰਮੇਸ਼ਰ ਰੂਪ ਸਮਝਦੇ ਸਨ ਤਾਂ ਸਤਿਗੁਰੂ ਜੀ ਨੇ ਭਾਵਨਾ ਪੂਰੀ ਕੀਤੀ ਸੀ। ਬੀਬੀ ਜੀ ਕਹਿਣ ਲੱਗੇ ਕਿ ਭਾਵਨਾ ਤਾਂ ਮੇਰੇ ਅੰਦਰ ਵੀ ਅਜਿਹੀ ਹੈ ਕਿ ਮਹਾਂਪੁਰਖ ਬ੍ਰਹਮ ਗਿਆਨੀ ਹਨ। ਭਾਈ ਗੁਰਮੁਖ ਸਿੰਘ ਜੀ ਕਹਿਣ ਲੱਗੇ, "ਜੇ ਤੇਰੀ ਭਾਵਨਾ ਅਜਿਹੀ ਹੋਈ ਤਾਂ ਮਹਾਂਪੁਰਖਾਂ ਨੂੰ ਕੋਈ ਦੂਰੀ ਨਹੀਂ। ਤੇਰੀ ਸੱਚੀ ਭਾਵਨਾ ਦਾ ਸਦਕਾ ਉਹ ਆ ਕੇ ਜ਼ਰੂਰ ਪ੍ਰਸ਼ਾਦਾ ਛਕਣਗੇ।" ਛੇਤੀ ਹੀ ਘਰ ਦਾ ਬਾਹਰਲਾ ਦਰਵਾਜ਼ਾ ਖੜਕਿਆ। ਭਾਈ ਗੁਰਮੁਖ ਸਿੰਘ ਜੀ ਨੇ ਉੱਠ ਕੇ ਦਰਵਾਜ਼ਾ ਖੋਲ੍ਹਿਆ ਤਾਂ ਬਾਹਰ ਮਹਾਂਪੁਰਖ ਇਕ ਸਿੰਘ ਸਮੇਤ ਖੜ੍ਹੇ ਸਨ। ਭਾਈ ਸਾਹਿਬ ਜੀ ਨੇ ਸਤਿਕਾਰ ਨਾਲ ਅੰਦਰ ਲਿਆਂਦਾ। ਤਾਂ ਸੰਤ ਕਹਿਣ ਲੱਗੇ, "ਭਾਈ! ਭੁੱਖ ਲੱਗੀ ਹੈ, ਪਹਿਲਾਂ ਪ੍ਰਸ਼ਾਦਾ ਛਕਾਉ।" ਭਾਈ ਸਾਹਿਬ ਜੀ ਨੇ ਸਤਿਕਾਰ ਨਾਲ ਹੱਥ ਧੁਵਾਏ, ਪ੍ਰਸ਼ਾਦਾ ਛਕਾਇਆ। ਪ੍ਰਸ਼ਾਦਾ ਛਕਣ ਤੋਂ ਬਾਅਦ ਭਾਈ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਮਹਾਂਪੁਰਖੋ! ਅਰਾਮ ਕਰ ਲਵੋ। ਸੰਤ ਜੀ ਕਹਿਣ ਲੱਗੇ, "ਭਾਈ! ਅਸੀਂ ਬਹੁਤ ਦੂਰ ਜਾਣਾ ਹੈ, ਸਾਨੂੰ ਛੇਤੀ ਹੈ।" ਭਾਈ ਗੁਰਮੁਖ ਸਿੰਘ ਜੀ ਵਿਦਾ ਕਰਨ ਲਈ ਗਏ। ਜਦੋਂ ਸੰਤ ਜੀ ਕੁਝ ਦੂਰੀ 'ਤੇ ਪਹੁੰਚੇ ਤਾਂ ਭਾਈ ਸਾਹਿਬ ਜੀ ਨੂੰ ਵਾਪਸ ਘਰ ਜਾਣ ਲਈ ਕਿਹਾ। ਭਾਈ ਸਾਹਿਬ ਜੀ ਘਰ ਨੂੰ ਮੁੜ ਪਏ। ਕੁਝ ਕਦਮ ਜਾ ਕੇ ਵਾਪਸ ਪਰਤ ਕੇ ਵੇਖਿਆ ਤਾਂ ਸੰਤ ਜੀ ਨਾਲ ਦੇ ਸੇਵਾਦਾਰ ਸਿੰਘ ਸਮੇਤ ਅਲੋਪ ਹੋ ਗਏ। ਭਾਈ ਸਾਹਿਬ ਜੀ ਬਹੁਤ ਹੈਰਾਨ ਹੋਏ। ਸਮਾਂ ਪਾ ਕੇ ਜਦੋਂ ਸੰਤ ਜਥੇ ਸਮੇਤ ਲੁਧਿਆਣੇ ਦੇ ਇਲਾਕੇ ਵਿਚ ਆਏ ਤਾਂ ਭਾਈ ਗੁਰਮੁਖ ਸਿੰਘ ਜੀ ਨੇ ਉਸ ਸਾਥੀ ਸਿੰਘ ਨੂੰ ਪੁੱਛਿਆ, "ਭਾਈ ਸਾਹਿਬ ਜੀ! ਸੱਚ ਦੱਸੋ ਕਿ ਉਸ ਦਿਨ ਸੰਤ ਜੀ ਅਤੇ ਆਪ ਜੀ ਕਿਥੋਂ ਆਏ ਸੀ ਤੇ ਕਿੱਥੇ ਗਏ ਸੀ?" ਤਾਂ ਉਸ ਸਿੰਘ ਨੇ ਦੱਸਿਆ ਕਿ ਮਹਾਂਪੁਰਖ ਜਥੇ ਸਮੇਤ ਸ੍ਰੀ ਨਨਕਾਣਾ ਸਾਹਿਬ ਗਏ ਹੋਏ ਸਨ। ਮੈਨੂੰ ਨਾਲ ਲੈ ਕੇ ਸੰਤ ਸੈਰ ਕਰਨ ਲਈ ਬਾਹਰ ਗਏ ਸਨ। ਦਾਸ ਬਾਣੀ ਸੁਣਾ ਰਿਹਾ ਸੀ ਤਾਂ ਦਾਸ ਨੂੰ ਕਹਿਣ ਲੱਗੇ, "ਭਾਈ! ਨੇਤਰ ਬੰਦ ਕਰੋ।" ਜਦੋਂ ਮੈਂ ਨੇਤਰ ਬੰਦ ਕੀਤੇ ਤਾਂ ਥੋੜ੍ਹੇ ਸਮੇਂ ਬਾਅਦ ਕਹਿਣ ਲੱਗੇ, "ਭਾਈ! ਨੇਤਰ ਖੋਲ੍ਹੋ।" ਜਦੋਂ ਮੈਂ ਨੇਤਰ ਖੋਲ੍ਹੇ ਤਾਂ ਤੁਹਾਡੇ

ਦਰਵਾਜ਼ੇ ਅੱਗੇ ਖੜ੍ਹੇ ਸੀ। ਫਿਰ ਇਸੇ ਤਰ੍ਹਾਂ ਜਦੋਂ ਤੁਸੀਂ ਸਾਨੂੰ ਵਿਦਾ ਕਰ ਕੇ ਮੁੜੇ ਸੀ ਤਾਂ ਫਿਰ ਮੈਨੂੰ ਨੇਤਰ ਬੰਦ ਕਰਨ ਲਈ ਕਿਹਾ ਤੇ ਪਲ ਕੁ ਬਾਅਦ ਹੀ ਨੇਤਰ ਖੋਲ੍ਹਣ ਲਈ ਕਿਹਾ। ਜਦੋਂ ਨੇਤਰ ਖੋਲ੍ਹੇ ਤਾਂ ਕੀ ਵੇਖਿਆ ਕਿ ਜਿਸ ਥਾਂ ਤੋਂ ਆਏ ਸੀ, ਉਸੇ ਹੀ ਥਾਂ 'ਤੇ ਪਹੁੰਚ ਗਏ ਹਾਂ।"

## ਵੈਦ ਮੁਕੰਦ ਸਿੰਘ ਪਾਸ ਢੁੱਡੀ ਕੇ ਪਹੁੰਚਣਾ

ਦਾਸ ਨੂੰ ਗਿਆਨੀ ਮਹਿੰਦਰ ਸਿੰਘ (ਪਨਿਆਲੀ ਵਾਲੇ, ਅੱਜ ਕੱਲ੍ਹ ਸਰੀ, ਕੈਨੇਡਾ ਨਿਵਾਸੀ, ਸਾਬਕਾ ਸਿੰਘ ਸਾਹਿਬ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ) ਜੀ ਨੇ ਮਹਾਂਪੁਰਖਾਂ ਦੀ ਜਥੇ ਦੇ ਸਿੰਘਾਂ ਸਮੇਤ ਇਕ ਫ਼ੋਟੋ ਵਿਖਾਈ, ਜਿਸ ਵਿਚ ਭਾਈ ਮੁਕੰਦ ਸਿੰਘ ਜੀ ਵੈਦ ਢੁੱਡੀ ਕੇ ਵਾਲੇ ਵੀ ਸਨ। ਗਿਆਨੀ ਜੀ ਨੇ ਬਚਨ ਸੁਣਾਇਆ ਕਿ ਭਾਈ ਮੁਕੰਦ ਸਿੰਘ ਜੀ ਬਹੁਤ ਉੱਚੇ ਜੀਵਨ ਵਾਲੇ ਸਿੰਘ ਸਨ। ਕਿਸੇ ਪ੍ਰਕਾਰ ਦੀ ਚੁਗਲੀ, ਨਿੰਦਾ, ਈਰਖਾ ਆਦਿ ਤੋਂ ਰਹਿਤ ਸਨ। ਗੁਰਬਾਣੀ ਦਾ ਪਠਨ ਪਾਠ ਕਰਨ ਵਿਚ ਹੀ ਲੱਗੇ ਰਹਿੰਦੇ ਸਨ। ਇਕ ਦਿਨ ਮਹਾਂਪੁਰਖਾਂ ਭਾਈ ਸਾਹਿਬ ਨੂੰ ਪੁੱਛਿਆ ਕਿ ਭਾਈ ਮੁਕੰਦ ਸਿੰਘ ਜੀ! ਕੋਈ ਇੱਛਾ ਹੈ ਤਾਂ ਦੱਸੋ। ਤਾਂ ਭਾਈ ਸਾਹਿਬ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਜੀ! ਹੋਰ ਤਾਂ ਕੋਈ ਇੱਛਾ ਨਹੀਂ ਹੈ, ਇਕ ਇੱਛਾ ਹੈ ਕਿ ਦਾਸ ਦੇ ਅੰਤ ਸਮੇਂ ਆਪ ਜੀ ਦੇ ਦਰਸ਼ਨ ਹੋਣ।" ਸੰਤ ਜੀ ਮੁਸਕਰਾ ਕੇ ਕਹਿਣ ਲੱਗੇ, "ਅੱਛਾ ਭਾਈ ਮੁਕੰਦ ਸਿੰਘ ਜੀ! ਸਤਿ ਬਚਨ।"

ਸਮਾਂ ਪਾ ਕੇ ਜਦੋਂ ਭਾਈ ਸਾਹਿਬ ਜੀ ਦਾ ਅੰਤ ਸਮਾਂ ਆਇਆ ਤਾਂ ਭਾਈ ਸਾਹਿਬ ਜੀ ਬਿਰਧ ਅਵਸਥਾ ਵਿਚ ਆਪਣੇ ਘਰ ਵਿਚ ਹੀ ਸਨ। ਮਹਾਂਪੁਰਖ ਜਥੇ ਸਮੇਤ ਠੁੱਲ੍ਹੀਵਾਲ ਪਿੰਡ ਵਿਚ ਸਨ ਤਾਂ ਅਚਨਚੇਤ ਹੀ ਆਪਣੇ ਗੜਵਈ ਭਾਈ ਕਰਮ ਸਿੰਘ ਜੀ ਨੂੰ ਕਹਿਣ ਲੱਗੇ ਕਿ ਕਾਰ ਮੰਗਵਾਉ। ਕਿਰਾਏ 'ਤੇ ਕਾਰ ਮੰਗਵਾਈ ਗਈ। ਸੰਤ ਜੀ ਭਾਈ ਕਰਮ ਸਿੰਘ ਜੀ ਸਮੇਤ ਕਾਰ ਵਿਚ ਬੈਠ ਕੇ ਇਸ਼ਾਰਾ ਕਰ ਕੇ ਕਹਿਣ ਲੱਗੇ ਕਿ ਇਸ ਪਾਸੇ ਨੂੰ ਜਾਣਾ ਹੈ। ਇਸ ਤਰ੍ਹਾਂ ਮਹਾਂਪੁਰਖਾਂ ਦੀ ਆਗਿਆ ਅਨੁਸਾਰ ਡਰਾਈਵਰ ਗੱਡੀ ਚਲਾਈ ਜਾ ਰਿਹਾ ਸੀ। ਢੁੱਡੀ ਕੇ ਪਹੁੰਚ ਕੇ ਸੰਤ ਜੀ ਕਹਿਣ ਲੱਗੇ ਕਿ ਇਸ ਪਾਸੇ ਭਾਈ ਮੁਕੰਦ ਸਿੰਘ ਜੀ ਦੇ ਘਰ ਜਾਣਾ ਹੈ। ਘਰ ਪਹੁੰਚ ਕੇ ਸੰਤ ਜੀ ਭਾਈ ਮੁਕੰਦ ਸਿੰਘ ਜੀ ਦੇ ਮੰਜੇ ਦੇ ਕੋਲ ਜਾ ਖੜ੍ਹੇ ਹੋਏ। ਉਸ ਸਮੇਂ ਭਾਈ ਮੁਕੰਦ ਸਿੰਘ ਜੀ ਦੇ ਨੇਤਰ ਬੰਦ ਸਨ ਅਤੇ ਉਹ

ਵਾਹਿਗੁਰੂ ਮੰਤਰ ਦਾ ਜਾਪ ਕਰ ਰਹੇ ਸਨ। ਮਹਾਂਪੁਰਖਾਂ ਨੇ ਗੁਰੂ ਫ਼ਤਹਿ ਬੁਲਾਈ ਤਾਂ ਭਾਈ ਸਾਹਿਬ ਜੀ ਨੇ ਨੇਤਰ ਖੋਲ੍ਹ ਕੇ ਫ਼ਤਹਿ ਬੁਲਾ ਕੇ ਦਰਸ਼ਨ ਕੀਤੇ। ਸੰਤ ਕਹਿਣ ਲੱਗੇ, "ਭਾਈ ਮੁਕੰਦ ਸਿੰਘ ਜੀ! ਅਸੀਂ ਆਪਣਾ ਬਚਨ ਪੂਰਾ ਕਰ ਦਿੱਤਾ ਹੈ।" ਭਾਈ ਮੁਕੰਦ ਸਿੰਘ ਜੀ ਨੇ ਸਿਰ ਹਿਲਾ ਕੇ ਧੰਨਵਾਦ ਕੀਤਾ ਤੇ ਉਸੇ ਵਕਤ ਹੀ ਭਾਈ ਸਾਹਿਬ ਜੀ ਦਾ ਸਰੀਰ ਸ਼ਾਂਤ ਹੋ ਗਿਆ। ਐਸੇ **'ਸੂਰਬੀਰ ਬਚਨ ਕੇ ਬਲੀ'** ਮਹਾਂਪੁਰਖ ਸਨ।

## ਸਿਮਰਨ ਰੁਕਣ ਦੇ ਕਾਰਨ ਦੱਸਣੇ

ਇਕ ਨਾਮ ਅਭਿਆਸੀ ਸੱਜਣ (ਜਿਸ ਦਾ ਮੈਂ ਨਾਮ ਭੁੱਲ ਗਿਆ ਹਾਂ) ਨੇ ਮੇਰੇ ਕੋਲ ਆ ਕੇ ਪ੍ਰਸ਼ਨ ਕੀਤਾ ਕਿ, "ਗਿਆਨੀ ਜੀ! ਮੈਂ ਕਈ ਸਾਲਾਂ ਤੋਂ ਵਾਹਿਗੁਰੂ ਗੁਰਮੰਤਰ ਦਾ ਜਾਪ ਕਰਦਾ ਹਾਂ, ਅੰਮ੍ਰਿਤਧਾਰੀ ਹਾਂ। ਮੇਰਾ ਸਿਮਰਨ ਇੰਨਾ ਪੱਕਾ ਹੈ ਕਿ ਚੱਲਦੇ ਫਿਰਦੇ, ਰੋਟੀ ਖਾਂਦੇ, ਗੱਲਾਂ ਕਰਦੇ ਵੀ ਵਿਸਰਦਾ ਨਹੀਂ ਸੀ ਪਰ ਕੁਝ ਸਮੇਂ ਤੋਂ ਮੇਰਾ ਉਹ ਸਿਮਰਨ ਰੁਕ ਗਿਆ ਹੈ। ਮੈਂ ਸਿਮਰਨ ਕਰਨ ਲਈ ਪਹਿਲੇ ਨਾਲੋਂ ਵੱਧ ਸਮਾਂ ਦਿੰਦਾ ਹਾਂ ਪਰ ਫਿਰ ਵੀ ਪਹਿਲੇ ਵਾਂਗ ਸਿਮਰਨ ਚਾਲੂ ਨਹੀਂ ਹੁੰਦਾ। ਕੋਈ ਉਪਾਅ ਦੱਸੋ।" ਮੈਂ ਕਿਹਾ ਕਿ ਇਸ ਪ੍ਰਸ਼ਨ ਦਾ ਉੱਤਰ ਮੈਂ ਤਾਂ ਨਹੀਂ ਦੇ ਸਕਦਾ। ਅਗਲੇ ਹਫ਼ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਪਿੰਡ ਰੌਲੀ ਸਰਦਾਰ ਹਰਜੰਤ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਕਰਨ ਲਈ ਕੁਝ ਸਿੰਘਾਂ ਸਮੇਤ ਆ ਰਹੇ ਹਨ। ਮੈਂ ਤੈਨੂੰ ਉਹਨਾਂ ਨਾਲ ਮਿਲਾ ਦਿਆਂਗਾ। ਇਸ ਪ੍ਰਸ਼ਨ ਦਾ ਸਹੀ ਹੱਲ ਉਹੀ ਦੱਸ ਸਕਣਗੇ। ਉਹ ਸਿੰਘ ਨੀਅਤ ਸਮੇਂ 'ਤੇ ਮੇਰੇ ਪਾਸ ਪੁੱਜ ਗਿਆ। ਮੈਂ ਉਸ ਨੂੰ ਨਾਲ ਲੈ ਕੇ ਸੰਤਾਂ ਪਾਸ ਰੌਲੀ ਪਿੰਡ ਅੱਪੜ ਗਿਆ। ਇਕਾਂਤ ਸਮੇਂ ਵਿਚ ਉਸ ਸਿੰਘ ਦਾ ਪ੍ਰਸ਼ਨ ਆਪ ਜੀ ਪਾਸ ਰੱਖਿਆ ਤਾਂ ਸੰਤ ਜੀ ਨੇ ਉਸ ਸਿੰਘ ਨੂੰ ਮੁਖ਼ਾਤਬ ਕਰ ਕੇ ਕਿਹਾ ਕਿ ਚੱਲਦਾ ਸਿਮਰਨ ਰੁਕਣ ਦੇ ਚਾਰ ਵੱਡੇ ਕਾਰਨ ਹਨ। ਪਹਿਲਾ ਇਹ ਕਿ ਅਭਿਆਸੀ ਨੂੰ ਸਿਮਰਨ ਦਾ ਹੰਕਾਰ ਹੋ ਜਾਣਾ, ਜਿਵੇਂ ਕਿ ਹਜ਼ੂਰ ਦਾ ਮਹਾਂਵਾਕ ਹੈ:

***'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥'***

*[ਵਡਹੰਸੁ ਮਹਲਾ ੩, ਅੰਗ—੫੬੦]*

ਹੰਕਾਰੀ ਹਿਰਦੇ ਵਿਚ ਨਾਮ ਨਹੀਂ ਵੱਸਦਾ ਤੇ ਨਾਮ ਸਿਮਰਨ ਵਾਲੇ ਹਿਰਦੇ ਵਿਚ ਹਉਮੈ ਨਹੀਂ ਠਹਿਰਦੀ। ਉਸ ਸਿੰਘ ਨੇ ਕਿਹਾ, "ਜੀ! ਮੇਰੇ ਅੰਦਰ ਕੋਈ ਹੰਕਾਰ ਨਹੀਂ।" ਦੂਜਾ ਕਾਰਨ ਆਪ ਜੀ ਨੇ ਦੱਸਿਆ ਕਿ

ਨਾਮ ਅਭਿਆਸੀ ਸੱਜਣ ਆਲਸੀ ਹੋ ਜਾਵੇ, ਸਿਮਰਨ ਦਾ ਸਮਾਂ ਘਟਦਾ ਘਟਦਾ ਬਹੁਤ ਹੀ ਘਟ ਜਾਵੇ, ਫਿਰ ਵੀ ਸਿਮਰਨ ਰੁਕ ਜਾਂਦਾ ਹੈ। ਤਾਂ ਉਸ ਸਿੰਘ ਨੇ ਕਿਹਾ, "ਜੀ! ਇਹ ਕਾਰਨ ਵੀ ਨਹੀਂ, ਮੈਂ ਉੱਦਮ ਨਾਲ ਪਹਿਲਾਂ ਨਾਲੋਂ ਵੱਧ ਸਮਾਂ ਸਿਮਰਨ ਕਰਦਾ ਹਾਂ।" ਤੀਜਾ ਕਾਰਨ ਦੱਸਦਿਆਂ ਆਪ ਨੇ ਫ਼ੁਰਮਾਇਆ ਕਿ ਅਭਿਆਸੀ ਪੁਰਸ਼ ਵਿਕਾਰੀ ਹੋ ਜਾਵੇ, ਵਿਸ਼ੇ ਵਿਕਾਰਾਂ ਵਿਚ ਹੱਦੋਂ ਵੱਧ ਪ੍ਰਵਿਰਤ ਹੋ ਜਾਵੇ, ਤਦ ਵੀ ਸਿਮਰਨ ਰੁਕ ਜਾਂਦਾ ਹੈ। ਉਸ ਸੱਜਣ ਨੇ ਇਸ ਪੱਖੋਂ ਵੀ ਨਾਂਹ ਵਿਚ ਹੀ ਉੱਤਰ ਦਿੱਤਾ। ਤਾਂ ਫਿਰ ਸੰਤਾਂ ਨੇ ਕਿਹਾ ਕਿ ਚੌਥਾ ਕਾਰਨ ਇਹ ਹੋ ਸਕਦਾ ਹੈ ਕਿ ਜਿਸ ਗੁਰਮੁਖ ਮਹਾਂਪੁਰਖ ਦੀ ਪ੍ਰੇਰਨਾ ਜਾਂ ਸੰਗਤ ਦੁਆਰਾ ਸਿਮਰਨ ਵਿਚ ਜੁੜਿਆ ਹੋਵੇ, ਜੇ ਕਦੀ ਉਹਨਾਂ ਦੀ ਨਰਾਜ਼ਗੀ ਹੋ ਜਾਵੇ, ਤਦ ਵੀ ਸਿਮਰਨ ਵਿਚ ਰੁਕਾਵਟ ਖੜ੍ਹੀ ਹੋ ਜਾਂਦੀ ਹੈ। ਉਸ ਨਾਮ ਅਭਿਆਸੀ ਸੱਜਣ ਨੇ ਕਿਹਾ, "ਜੀ! ਇਹ ਕਾਰਨ ਤਾਂ ਹੈ। ਉਹ ਗੁਰਮੁਖ ਮਹਾਂਪੁਰਖ ਮੇਰੇ ਨਾਲ ਨਰਾਜ਼ ਹਨ।" ਸੰਤਾਂ ਨੇ ਕਿਹਾ, "ਫਿਰ ਜਾਹ, ਉਹਨਾਂ ਦੀ ਪ੍ਰਸੰਨਤਾ ਪ੍ਰਾਪਤ ਕਰ।" ਸੰਤ ਜੀ ਦਾ ਬਚਨ ਮੰਨ ਕੇ ਉਹ ਸੱਜਣ ਵਾਪਸ ਉਹਨਾਂ ਗੁਰਮੁਖਾਂ ਪਾਸ ਗਿਆ। ਭੁੱਲ ਦੀ ਖਿਮਾ ਮੰਗੀ, ਆਜ਼ਜ਼ੀ ਤੇ ਅਧੀਨਗੀ ਨਾਲ ਬੇਨਤੀਆਂ ਕੀਤੀਆਂ ਤੇ ਨਿਰਹੰਕਾਰ ਹੋ ਕੇ ਰਾਤ ਦਿਨ ਉਹਨਾਂ ਦੀ ਸੇਵਾ ਵਿਚ ਲੱਗਾ ਰਿਹਾ। ਇਸ ਤਰ੍ਹਾਂ ਕਰਦਿਆਂ ਜਦ ਉਹਨਾਂ ਦੀ ਨਰਾਜ਼ਗੀ ਹਟ ਕੇ ਪੂਰਨ ਪ੍ਰਸੰਨਤਾ ਹੋ ਗਈ ਤਾਂ ਉਸ ਅਭਿਆਸੀ ਸੱਜਣ ਦਾ ਫਿਰ ਸਿਮਰਨ ਚਾਲੂ ਹੋ ਗਿਆ। ਉਹ ਫਿਰ ਮੈਨੂੰ ਨਾਲ ਲੈ ਕੇ ਸੰਤ ਜੀ ਦਾ ਧੰਨਵਾਦ ਕਰਨ ਲਈ ਆਪ ਪਾਸ ਪੁੱਜਾ ਤਾਂ ਸੰਤ ਜੀ ਨੇ ਕਿਹਾ ਕਿ ਧੰਨਵਾਦ ਤਾਂ ਗੁਰੂ ਦਾ ਕਰੋ। ਅੰਮ੍ਰਿਤਧਾਰੀ ਸਿੰਘਾਂ ਨੂੰ ਗੁਰਮਤਿ ਵਿਦਿਆ ਪੜ੍ਹਾਉਣੀ, ਨਾਮ ਸਿਮਰਨ ਵਿਚ ਜੋੜਨਾ, ਅਭਿਆਸ ਵਿਚ ਆਈਆਂ ਔਕੜਾਂ ਦੇ ਹੱਲ ਲਈ ਸੁਝਾਅ ਦੇਣੇ, ਇਹ ਤਾਂ ਸਾਡੀ ਡਿਊਟੀ ਹੈ। ਅਸਾਂ ਆਪਣਾ ਫ਼ਰਜ਼ ਪੂਰਾ ਕੀਤਾ ਹੈ, ਤੇਰੇ 'ਤੇ ਕੋਈ ਅਹਿਸਾਨ ਨਹੀਂ ਕੀਤਾ। ਇਉਂ ਆਪ:

੧. ***'ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥'***

*[ਬਾਰਹਮਾਹਾ ਮਾਂਝ ਮਹਲਾ ੫, ਅੰਗ—੧੩੫]*

੨. ***'ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥'***

*[ਬਾਰਹਮਾਹਾ ਮਾਂਝ ਮਹਲਾ ੫, ਅੰਗ—੧੩੬]*

ਅਨੁਸਾਰ ਪਰਉਪਕਾਰ ਕਰਦੇ ਹੋਏ ਸਦਾ ਨਿਮਰਤਾ ਵਿਚ ਰਹਿੰਦੇ ਸਨ।

## ਸ਼ਹੀਦ ਸਿੰਘ ਨੇ ਭਿੰਡਰੀਂ ਆਉਣਾ

ਭਾਈ ਸਰਦਾਰਾ ਸਿੰਘ ਕੋਕਰੀ ਕਲਾਂ ਵਾਲਿਆਂ ਨੇ ਦੱਸਿਆ ਕਿ ਜਦ ਸੰਤ ਜੀ ਜਥੇ ਸਮੇਤ ਭਿੰਡਰੀਂ ਰਹਿੰਦੇ ਤਾਂ ਹਰ ਬੁਧਵਾਰ ਨੂੰ ਜਥੇ ਦੇ ਸਿੰਘਾਂ ਦੇ ਕੇਸੀਂ ਇਸ਼ਨਾਨ ਲਈ ਕੋਕਰੀ ਕਲਾਂ ਤੋਂ ਲੱਸੀ ਲਿਆਉਣ ਦੀ ਮੇਰੀ ਡਿਊਟੀ ਲਾ ਦਿੰਦੇ। ਇਕ ਵਾਰ ਜੇਠ ਹਾੜ ਦੇ ਦਿਨਾਂ ਵਿਚ ਤਿੱਖੜ ਦੁਪਹਿਰੇ ਕੋਕਰੀ ਕਲਾਂ ਤੋਂ ਭਿੰਡਰਾਂ ਨੂੰ ਆਉਂਦੇ ਰਸਤੇ ਵਿਚ ਇਕ ਮੱਠ ਦੇ ਪਾਸ ਚੋਰਾਂ ਨੇ ਕਿਸੇ ਦੇ ਕੱਪੜੇ ਲਾਹ ਲਏ। ਮੈਂ ਇਹ ਸੁਣ ਕੇ ਡਰ ਗਿਆ ਤੇ ਇਰਾਦਾ ਬਦਲ ਲਿਆ ਕਿ ਅੱਜ ਲੱਸੀ ਲੈ ਕੇ ਨਹੀਂ ਜਾਣਾ। ਏਨੇ ਨੂੰ ਇਕ ਸੁੰਦਰ ਦਗਦੇ ਚਿਹਰੇ ਮੁਹਰੇ ਵਾਲਾ ਸਿੰਘ ਆ ਗਿਆ, ਉਸ ਨੇ ਕਿਹਾ, "ਮੈਂ ਭਿੰਡਰੀਂ ਜਾਣਾ ਹੈ। ਮੈਨੂੰ ਰਾਹ ਦੱਸੋ।" ਸਿੰਘਾਂ ਨੇ ਮੈਨੂੰ ਕਿਹਾ, "ਇਸ ਸਿੰਘ ਦੇ ਨਾਲ ਜਾਹ, ਨਾਲੇ ਲੱਸੀ ਲੈ ਜਾਹ ਤੇ ਨਾਲੇ ਇਸ ਨੂੰ ਰਾਹ ਦੱਸੀਂ ਜਾਈਂ।" ਮੈਂ ਉਸ ਸਿੰਘ ਨਾਲ ਤੁਰ ਪਿਆ। ਭਿੰਡਰੀਂ ਗੁਰਦੁਆਰੇ ਆ ਕੇ ਮੈਂ ਲੱਸੀ ਦੀ ਵਲਟੋਹੀ ਲੰਗਰ 'ਚ ਰੱਖ ਕੇ ਉਸ ਸਿੰਘ ਨੂੰ ਲੱਭਿਆ ਕਿ ਉਸ ਨੂੰ ਜਲ ਪਾਣੀ ਛਕਾਈਏ, ਪਰ ਉਹ ਲੱਭਾ ਹੀ ਨਾ, ਛਪਨ ਹੀ ਹੋ ਗਿਆ। ਮੈਂ ਤੇ ਸਾਰੇ ਸਿੰਘਾਂ ਨੇ ਇਹ ਸੰਤ ਜੀ ਦੀ ਆਤਮਿਕ ਸ਼ਕਤੀ ਦਾ ਹੀ ਇਕ ਕ੍ਰਿਸ਼ਮਾ ਸਮਝਿਆ।

## ਇਕ ਮਹਾਤਮਾ ਨੂੰ ਸ਼ਰਮਿੰਦਾ ਕਰਨਾ

ਭਾਈ ਪੂਰਨ ਸਿੰਘ 'ਦਾਉਧਰ' ਨੇ ਦੱਸਿਆ ਕਿ ਇਕ ਚੰਗੇ ਨਾਮ ਅਭਿਆਸੀ ਸੰਤ ਮਹਾਤਮਾ ਮਿਲੇ ਤੇ ਸੰਤਾਂ ਨੂੰ ਕਹਿਣ ਲੱਗੇ, "ਮੈਂ ਤੁਹਾਡਾ ਫੁਰਨਾ ਬੁੱਝ ਲਿਆ ਹੈ। ਤੁਸੀਂ ਫੁਰਨਾ ਕੀਤਾ ਹੈ ਕਿ ਮੇਰੇ ਗਾਤਰੇ ਕਿਰਪਾਨ ਨਹੀਂ ਪਾਈ ਹੋਈ। ਹੁਣ ਤੁਸੀਂ ਦੱਸੋ ਕਿ ਮੇਰੀ ਮੁੱਠੀ ਵਿਚ ਕੀ ਹੈ?" ਸੰਤਾਂ ਕਿਹਾ, "ਸੰਤ ਜੀ! ਇਸ ਨਾਟਕ ਚੇਟਕ ਤੋਂ ਕੀ ਲੈਣਾ ਹੈ?" ਜਦ ਉਸ ਨੇ ਜ਼ਿਦ ਕੀਤੀ ਤਾਂ ਸੰਤਾਂ ਨੇ ਕਿਹਾ, "ਤੇਰੀ ਮੁੱਠੀ ਵਿਚ ਮੱਕੀ ਦੇ ਦੋ ਦਾਣੇ ਹਨ।" ਜਦ ਮੁੱਠੀ ਖੋਲ੍ਹੀ ਤਾਂ ਉਹੋ ਨਿਕਲੇ। ਸੰਤ ਬੜਾ ਹੀ ਸ਼ਰਮਿੰਦਾ ਹੋ ਕੇ ਚਰਨੀਂ ਪੈ ਗਿਆ। ਅੱਗੇ ਤੋਂ ਅੰਮ੍ਰਿਤ ਛਕ ਕੇ ਗਾਤਰੇ ਕਿਰਪਾਨ ਪਹਿਨਣ ਲੱਗ ਪਿਆ ਤੇ ਸੰਤਾਂ ਦਾ ਪੂਰਾ ਸ਼ਰਧਾਲੂ ਬਣ ਗਿਆ।

## ਕੀੜਿਆਂ ਨੂੰ ਬਚਾਉਣਾ

ਇਕ ਵਾਰ ਭਿੰਡਰੀਂ ਸੰਤ ਜੀ ਅੱਗੇ ਤੇ ਭਾਈ ਪੂਰਨ ਸਿੰਘ ਪਿੱਛੇ ਪਿੱਛੇ ਜਾ ਰਿਹਾ ਸੀ। ਸੰਤਾਂ ਦੇ ਪੈਰਾਂ 'ਚ ਲੱਕੜ ਦੇ ਪਊਏ ਸਨ। ਸੰਤ ਆਪਣੇ ਰੰਗ 'ਚ ਤੁਰੇ ਜਾ ਰਹੇ ਸਨ ਤਾਂ ਪੂਰਨ ਸਿੰਘ ਨੇ ਦੇਖਿਆ ਕਿ ਅੱਗੇ ਕੀੜਿਆਂ ਦਾ ਭਉਣ ਹੈ, ਸੰਤਾਂ ਨੇ ਉਹਨਾਂ ਦੇ ਉਪਰ ਦੀ ਲੰਘਣਾ ਸੀ। ਪੂਰਨ ਸਿੰਘ ਦੇ ਮਨ ਵਿਚ ਫੁਰਨਾ ਹੋਇਆ ਕਿ ਸੰਤ ਤਾਂ ਆਪਣੀ ਮੌਜ ਵਿਚ ਜਾ ਰਹੇ ਹਨ। ਲੱਕੜ ਦੇ ਪਊਇਆਂ ਹੇਠ ਆ ਕੇ ਕੀੜੇ ਮਰ ਜਾਣਗੇ। ਪਰ ਜਦ ਸੰਤ ਉਥੇ ਪਹੁੰਚੇ ਤਾਂ ਉਥੋਂ ਵੱਡੀ ਉਲਾਂਘ ਪੁੱਟ ਕੇ ਕੀੜਿਆਂ ਨੂੰ ਟੱਪ ਗਏ। ਅੱਗੇ ਜਾਂ ਕੇ ਖੜ੍ਹੇ ਹੋ ਗਏ ਤੇ ਕਹਿਣ ਲੱਗੇ, "ਪੂਰਨ ਸਿੰਘ ਜੀ! ਵੇਖਿਓ ਕੋਈ ਕੀੜਾ ਤਾਂ ਨਹੀਂ ਮਰਿਆ?" ਪੂਰਨ ਸਿੰਘ ਸੁਣ ਕੇ ਹੱਕਾ ਬੱਕਾ ਰਹਿ ਗਿਆ ਤੇ ਕਿਹਾ, "ਮਹਾਰਾਜ! ਤੁਹਾਡੀਆਂ ਤੁਸੀਂ ਹੀ ਜਾਣੋ।" ਇਉਂ ਐਡੇ ਰਹਿਮ ਦਿਲ ਕਿ ਕੀੜਾ ਵੀ ਨਹੀਂ ਸਨ ਮਾਰਦੇ ਤੇ ਦੂਜੇ ਦੇ ਮਨ ਦਾ ਫੁਰਨਾ ਪਹਿਲਾਂ ਹੀ ਬੁੱਝ ਲੈਂਦੇ ਸਨ।

## ਭਾਈ ਗੁਰਪਾਲ ਸਿੰਘ ਨੂੰ ਬਚਾਉਣਾ

ਰਾਗੀ ਬਚਿੱਤਰ ਸਿੰਘ ਨੇ ਦੱਸਿਆ ਕਿ ਭਾਈ ਗੁਰਪਾਲ ਸਿੰਘ ਪਿੰਡ ਭਿੰਡਰ ਕਲਾਂ ਵਾਲੇ ਨੇ ਮੈਨੂੰ ਇਕ ਦਿਨ ਦੱਸਿਆ ਕਿ ਅਸੀਂ ਮਹਾਂਰਾਸ਼ਟਰ ਵਿਚ ਟਰੱਕ ਲੈ ਕੇ ਗਏ। ਰਸਤੇ ਵਿਚ ਇਕ ਪਾਣੀ ਦੇ ਡੁੰਮ ਵਿਚ ਮੁਰਗਾਈਆਂ ਤਰਦੀਆਂ ਫਿਰਨ। ਉਥੋਂ ਦੇ ਬੰਦਿਆਂ ਦੇ ਕਹਿਣ 'ਤੇ ਅਸੀਂ ਮੁਰਗਾਈਆਂ ਮਾਰ ਦਿੱਤੀਆਂ। ਉਹਨਾਂ ਨੂੰ ਚੁੱਕਣ ਲਈ ਮੇਰੇ ਭਤੀਜੇ ਨੇ ਡੁੰਮ ਵਿਚ ਛਾਲ ਮਾਰ ਦਿੱਤੀ। ਉਸ ਨੂੰ ਡੁਬਦਾ ਦੇਖ ਕੇ ਮਗਰ ਹੀ ਮੈਂ ਛਾਲ ਮਾਰ ਦਿੱਤੀ। ਹੇਠੋਂ ਸੱਪ ਨੇ ਸਾਡੀਆਂ ਲੱਤਾਂ ਨੂੰ ਨਾਗ ਵਲ ਪਾ ਲਿਆ। ਜਦ ਦੋਨੋਂ ਡੁੱਬਣ ਲੱਗੇ ਤਾਂ ਧਿਆਨ ਸੰਤਾਂ ਵੱਲ ਚਲਾ ਗਿਆ। ਧਿਆਨ ਵਿਚ ਸੰਤ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਚੌਰ ਕਰਦੇ ਦਿਸੇ ਤੇ ਪਤਾ ਉਦੋਂ ਲੱਗਾ ਜਦ ਅਸੀਂ ਕਿਨਾਰੇ 'ਤੇ ਆ ਗਏ ਤੇ ਸਹੀ ਸਲਾਮਤ ਬਾਹਰ ਨਿਕਲ ਆਏ। ਉਹਨਾਂ ਨੇ ਕਿਹਾ ਕਿ ਅਸਾਂ ਇਹ ਸੰਤਾਂ ਦੀ ਬਖ਼ਸ਼ਿਸ਼ ਸਮਝੀ। ਸੰਤਾਂ ਨੂੰ ਆ ਕੇ ਦੱਸਿਆ ਤਾਂ ਸੰਤਾਂ ਨੇ ਕਿਹਾ, "ਭਾਈ! ਜੀਵਾਂ ਨੂੰ ਮਾਰਨਾ ਮਹਾਂ ਪਾਪ ਹੈ। ਅੱਗੇ ਤੋਂ ਐਸਾ ਕੰਮ ਕਦੀ ਭੁੱਲ ਕੇ ਵੀ ਨਾ ਕਰਿਓ।" ਫਿਰ ਅਸੀਂ ਅਰਦਾਸ ਕਰ ਕੇ ਆਪਣੀ ਭੁੱਲ ਬਖ਼ਸ਼ਾਈ।

## ਗਿਆਨੀ ਕਪੂਰ ਸਿੰਘ ਨੂੰ ਘਿਉ ਦੀ ਕੌਲੀ ਦੇਣੀ

ਗੁਰਪੁਰਵਾਸੀ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ, ਸਾਬਕਾ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਨੇ ਸੰਤਾਂ ਦੀ ਆਤਮਕ ਸ਼ਕਤੀ ਦਾ ਉਹਨਾਂ ਨਾਲ ਵਰਤਿਆ ਇਕ ਵਾਕਿਆ ਇਸ ਤਰ੍ਹਾਂ ਸੁਣਾਇਆ ਕਿ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਜਦੋਂ ਤਕ ਉਹਨਾਂ ਦੀ ਸਿਹਤ ਠੀਕ ਰਹੀ, ਸੰਗਤ ਵਿਚ ਬੈਠ ਕੇ ਸਿੰਘਾਂ ਨਾਲ ਪ੍ਰਸ਼ਾਦਾ ਛਕਦੇ ਰਹੇ। ਬਰਾੜ ਸਾਹਿਬ ਜੀ ਨੂੰ ਪ੍ਰਸ਼ਾਦਾ ਛਕਣ ਸਮੇਂ ਆਪਣੇ ਕੋਲ ਬਿਠਾ ਲੈਂਦੇ ਤੇ ਜਦ ਪ੍ਰਸ਼ਾਦਾ ਵਰਤ ਜਾਂਦਾ ਤਾਂ ਪ੍ਰਸ਼ਾਦਾ ਛਕਣ ਤੋਂ ਪਹਿਲਾਂ ਹੀ ਆਪਣੇ ਥਾਲ ਵਿਚੋਂ ਘਿਉ ਵਾਲੀ ਕੌਲੀ ਬਰਾੜ ਸਾਹਿਬ ਜੀ ਨੂੰ ਦੇ ਦਿੰਦੇ। ਬਰਾੜ ਸਾਹਿਬ ਜੀ ਨੇ ਦੱਸਿਆ ਕਿ ਇਕ ਦਿਨ ਮੈਂ ਲੰਗਰ ਵਿਚ ਕੁਝ ਪੱਛੜ ਕੇ ਆਇਆ। ਇਸ ਲਈ ਬਾਹਰ ਹੀ ਪੰਗਤ ਵਿਚ ਬੈਠ ਗਿਆ। ਸੰਤ ਜੀ ਕਮਰੇ ਦੇ ਅੰਦਰ ਪੰਗਤ ਵਿਚ ਬੈਠੇ ਸਨ। ਮੇਰੇ ਮਨ ਵਿਚ ਫੁਰਨਾ ਹੋਇਆ ਕਿ ਅੱਗੇ ਤਾਂ ਕੋਲ ਬੈਠਾ ਹੋਣ ਕਰਕੇ ਸੰਤ ਜੀ ਆਪਣੀ ਘਿਉ ਵਾਲੀ ਕੌਲੀ ਮੈਨੂੰ ਦੇ ਦਿੰਦੇ ਸਨ, ਜੇ ਅੱਜ ਮੈਨੂੰ ਇਥੇ ਬਾਹਰ ਪੰਗਤ ਵਿਚ ਬੈਠੇ ਨੂੰ ਅੰਦਰੋਂ ਘਿਉ ਵਾਲੀ ਕੌਲੀ ਭੇਜਣ ਤਾਂ ਮੈਂ ਸਮਝਾਂ ਕਿ ਸੰਤ ਜੀ ਅੰਤਰਜਾਮੀ ਹਨ। ਮੇਰੇ ਇਸ ਫੁਰਨੇ ਕਰਨ ਤੋਂ ਦੋ ਮਿੰਟ ਬਾਅਦ ਹੀ ਇਕ ਸਿੰਘ ਨੂੰ ਘਿਉ ਵਾਲੀ ਕੌਲੀ ਫੜਾ ਕੇ ਕਹਿਣ ਲੱਗੇ, "ਜਾਹ ਬਾਹਰਲੀ ਪੰਗਤ ਵਿਚ ਬਰਾੜ ਬੈਠਾ ਹੈ, ਉਸ ਨੂੰ ਦੇ ਆ।" ਜਦ ਉਸ ਸਿੰਘ ਨੇ ਘਿਉ ਵਾਲੀ ਕੌਲੀ ਮੈਨੂੰ ਫੜਾਈ ਤਾਂ ਮੇਰਾ ਸਰੀਰ ਪਾਣੀ ਪਾਣੀ ਹੋ ਗਿਆ ਤੇ ਸੰਤਾਂ ਦੀ ਆਤਮਕ ਸ਼ਕਤੀ ਉਪਰ ਨਿਸਚਾ ਪੱਕਾ ਹੋ ਗਿਆ।

## ਵਰਿਆਮ ਸਿੰਘ ਨੂੰ ਕਥਾ 'ਚ ਉੱਤਰ ਦੇਣੇ

ਲਾਇਲਪੁਰ ਦੇ ਨੇੜੇ ਇਕ ਚੱਕ ਵਿਚ ਦੋ ਭਰਾ ਭਾਈ ਤਾਰਾ ਸਿੰਘ ਜੀ ਅਤੇ ਭਾਈ ਵਰਿਆਮ ਸਿੰਘ ਜੀ ਰਹਿੰਦੇ ਸਨ। ਭਾਈ ਤਾਰਾ ਸਿੰਘ ਸੰਤਾਂ ਦੀ ਸੰਗਤ ਕਰ ਕੇ ਸੰਤਾਂ ਦਾ ਸ਼ਰਧਾਲੂ ਬਣ ਗਿਆ ਤੇ ਭਾਈ ਵਰਿਆਮ ਸਿੰਘ ਕਿਸੇ ਡਾਕਟਰ ਦਾ ਸ਼ਰਧਾਲੂ ਸੀ, ਜੋ ਚੰਗਾ ਨਾਮ ਅਭਿਆਸੀ ਸੀ। ਇਕ ਵਾਰ ਭਾਦਰੋਂ ਦੇ ਜੋੜ ਮੇਲੇ ਸਮੇਂ ਭਾਈ ਤਾਰਾ ਸਿੰਘ ਜੀ ਨੇ ਆਪਣੇ ਭਰਾ ਭਾਈ ਵਰਿਆਮ ਸਿੰਘ ਨੂੰ ਕਿਹਾ, "ਚੱਲ

ਤੈਨੂੰ ਸੰਤ ਭਿੰਡਰਾਂ ਵਾਲਿਆਂ ਦੇ ਦਰਸ਼ਨ ਕਰਵਾਵਾਂ ਤੇ ਨਾਲੇ ਕਥਾ ਸੁਣਵਾਵਾਂ ਤਾਂ ਕਿ ਤੈਨੂੰ ਪਤਾ ਲੱਗੇ ਕਿ ਸੰਤ ਜੀ ਕਿੰਨੀ ਉੱਚੀ ਅਵਸਥਾ ਦੇ ਮਾਲਕ ਹਨ।" ਵਰਿਆਮ ਸਿੰਘ ਨੇ ਅੱਗੋਂ ਉੱਤਰ ਦਿੱਤਾ, "ਮੈਂ ਇਹੋ ਜਿਹੇ ਬਥੇਰੇ ਪਖੰਡੀ ਸਾਧ ਦੇਖੇ ਹਨ, ਮੈਨੂੰ ਨਹੀਂ ਲੋੜ।" ਪਰ ਭਾਈ ਤਾਰਾ ਸਿੰਘ ਦੇ ਬਹੁਤਾ ਜ਼ੋਰ ਦੇਣ 'ਤੇ ਉਹ ਨਾਲ ਚੱਲ ਪਿਆ। ਇਕ ਰਾਤ ਰਸਤੇ ਵਿਚ ਰਹਿ ਕੇ ਅਗਲੀ ਸਵੇਰ ਕਥਾ ਤੋਂ ਪਹਿਲਾਂ ਦੋਨੋਂ ਭਿੰਡਰੀਂ ਪਹੁੰਚ ਗਏ। ਜਲ ਪਾਣੀ ਛਕ ਕੇ ਦੀਵਾਨ 'ਚ ਜਾ ਬੈਠੇ। ਸੰਤ ਜੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਨ। ਭਾਈ ਤਾਰਾ ਸਿੰਘ ਨੇ ਦੱਸਿਆ ਕਿ ਜੋ ਤਾਬਿਆ ਬੈਠੇ ਹਨ ਇਹ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਸੰਤ ਹਨ। ਪਹਿਲਾਂ ਤਾਂ ਉਹ ਦਰਸ਼ਨ ਕਰ ਕੇ ਹੀ ਬਹੁਤ ਪ੍ਰਭਾਵਤ ਹੋਇਆ। ਨੀਲਾ ਦਸਤਾਰਾ, ਚਿੱਟਾ ਚੋਲਾ ਤੇ ਉਪਰ ਦੀ ਕਾਲਾ ਚੌੜਾ ਗਾਤਰਾ ਤੇ ਉਸ ਵਿਚ ਪਹਿਨੀ ਹੋਈ ਸੁੰਦਰ ਲਗਭਗ ਸਵਾ ਫੁੱਟ ਲੰਬੀ ਕਿਰਪਾਨ, ਹੱਥ ਵਿਚ ਤੀਰ, ਸੁੰਦਰ ਗੋਰਾ ਰੰਗ ਗੁਲਾਬ ਵਾਂਗ ਖਿੜਿਆ ਹਸਮੁਖ ਚਿਹਰਾ, ਗੋਲ ਦਾਹੜਾ ਅਤੇ ਮੋਟੇ ਤੇ ਸੁੰਦਰ ਰੰਗ ਰੱਤੇ ਰਸੀਲੇ ਨੇਤਰ, ਜੋ ਦਰਸ਼ਕਾਂ ਨੂੰ ਆਪਣੇ ਵੱਲ ਖਿੱਚਦੇ ਸਨ। ਭਾਈ ਵਰਿਆਮ ਸਿੰਘ ਕਹਿਣ ਲੱਗਾ, "ਮੈਂ ਕੁਝ ਪ੍ਰਸ਼ਨ ਲਿਖ ਕੇ ਲਿਆਇਆ ਹਾਂ, ਕਥਾ ਤੋਂ ਬਾਅਦ ਸੰਤਾਂ ਨੂੰ ਪੁੱਛਾਂਗੇ। ਜੇ ਮੇਰੇ ਪ੍ਰਸ਼ਨਾਂ ਦਾ ਤਸੱਲੀ-ਬਖ਼ਸ਼ ਉੱਤਰ ਦਿੱਤਾ ਤਾਂ ਸਮਝਾਂਗਾ ਕਿ ਇਹ ਪੂਰਨ ਸੰਤ ਹਨ। ਏਨੇ ਵਿਚ ਸੰਤਾਂ ਨੇ ਸ਼ਬਦ ਦੀ ਕਥਾ ਸ਼ੁਰੂ ਕਰ ਦਿੱਤੀ। ਭਾਈ ਵਰਿਆਮ ਸਿੰਘ ਕਥਾ ਸੁਣਦਿਆਂ ਸੁਣਦਿਆਂ ਉਸ ਵਕਤ ਏਨਾ ਹੈਰਾਨ ਤੇ ਹੱਕਾ ਬੱਕਾ ਰਹਿ ਗਿਆ, ਜਦੋਂ ਉਸ ਦੇ ਲਿਖੇ ਪ੍ਰਸ਼ਨਾਂ ਦੇ ਉੱਤਰ ਸੰਤ ਜੀ ਨੇ ਕਥਾ ਵਿਚ ਹੀ ਅਜਿਹੇ ਢੰਗ ਨਾਲ ਸੁਣਾਏ ਕਿ ਉਸ ਦੀ ਪੂਰਨ ਤਸੱਲੀ ਹੋ ਗਈ। ਕਥਾ ਤੋਂ ਬਾਅਦ ਭਾਈ ਤਾਰਾ ਸਿੰਘ ਨੂੰ ਕਹਿਣ ਲੱਗਾ ਕਿ ਸੰਤ ਜੀ ਤਾਂ ਬ੍ਰਹਮ ਗਿਆਨੀ ਹਨ। ਬੇਅੰਤ ਆਤਮਕ ਸ਼ਕਤੀਆਂ ਦੇ ਮਾਲਕ ਹਨ, ਜਿਨ੍ਹਾਂ ਨੇ ਮੇਰੇ ਅੰਦਰ ਦੇ ਪ੍ਰਸ਼ਨਾਂ ਨੂੰ ਜਾਣ ਕੇ ਕਥਾ ਵਿਚ ਹੀ ਉਹਨਾਂ ਦੇ ਸੁਚੱਜੇ ਉੱਤਰ ਦਿੱਤੇ। ਆਮ ਨਾਮ-ਅਭਿਆਸੀ ਅੰਦਰ ਏਨੀ ਸ਼ਕਤੀ ਨਹੀਂ ਹੋ ਸਕਦੀ। ਉਸ ਦਿਨ ਤੋਂ ਉਹ ਸੰਤਾਂ ਦਾ ਸ਼ਰਧਾਲੂ ਬਣ ਗਿਆ।

# ਬਚਨ ਪੂਰੇ

## ਇਕ ਦਰਜੀ ਦੀ ਬਿਮਾਰੀ ਹਟਾਉਣੀ

ਇਕ ਵਾਰ ਸੰਤ ਜੀ ਜਥੇ ਸਮੇਤ ਬਣੇ ਪ੍ਰੋਗਰਾਮ ਅਨੁਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ। ਹਰ ਰੋਜ਼ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਥਾ ਕਰਦੇ ਸਨ। ਸੰਗਤਾਂ ਨੇ ਬੜਾ ਪ੍ਰੇਮ ਕੀਤਾ। ਸਿੰਘਾਂ ਦੇ ਚੋਲਿਆਂ ਵਾਸਤੇ ਬਸਤਰ ਭੇਟਾ ਕੀਤੇ। ਜਥੇ ਵਿਚ ਰਹਿ ਰਹੇ ਭਾਈ ਠਾਕੁਰ ਸਿੰਘ ਖੜਿਆਲ ਵਾਲੇ ਅਤੇ ਗੋਪਾਲ ਸਿੰਘ ਬੋਪਾਰਾਇ ਵਾਲੇ ਦਰਜੀ ਸਿੰਘ ਸਿਲਾਈ ਦੀ ਸੇਵਾ ਵਿਚ ਲੱਗੇ ਹੋਏ ਸਨ। ਇਕ ਪ੍ਰੇਮੀ ਸ਼ਹਿਰ 'ਚੋਂ ਸਿਲਾਈ ਦੀ ਸੇਵਾ ਲਈ ਆਇਆ। ਬੜੇ ਪ੍ਰੇਮ ਨਾਲ ਸੇਵਾ ਕਰ ਰਿਹਾ ਸੀ ਕਿ ਸੰਤ ਜੀ ਪਾਸ ਆਣ ਖਲੋਤੇ। ਬਹੁਤੀਆਂ ਹਿਚਕੀਆਂ ਲੈਂਦਾ ਵੇਖ ਕੇ ਪੁੱਛਣ ਲੱਗੇ, "ਪ੍ਰੇਮੀਆਂ! ਕੀ ਗੱਲ ਹੈ ? ਹਿਚਕੀਆਂ ਕਿਉਂ ਲਈ ਜਾ ਰਿਹਾ ਹੈਂ ?" ਤਾਂ ਉਸ ਨੇ ਬੇਨਤੀ ਕੀਤੀ, "ਮਹਾਰਾਜ ਜੀ! ਪਾਕਿਸਤਾਨ ਬਣਨ ਤੋਂ ਇਕ ਸਾਲ ਪਹਿਲਾਂ ਦੀ ਇਹ ਬਿਮਾਰੀ ਲੱਗੀ ਹੋਈ ਹੈ, ਲਗਾਤਾਰ ਹੀ ਹਿਚਕੀਆਂ ਆਪਣੇ ਆਪ ਆਈ ਜਾਂਦੀਆਂ ਹਨ। ਇਲਾਜ ਵੀ ਬੜਾ ਕਰਾਇਆ ਹੈ, ਪਰ ਅਰਾਮ ਨਹੀਂ ਆਇਆ।" ਸੰਤਾਂ ਨੇ ਤਰੁੱਠ ਕੇ ਬਚਨ ਕੀਤਾ, "ਗੁਰਮੁਖਾ! ਤੂੰ ਸਿੰਘਾਂ ਦੀ ਸੇਵਾ ਕਰਦਾ ਹੈਂ। ਨਾਲ ਹਰ ਰੋਜ਼ ਸ੍ਰੀ ਸੁਖਮਨੀ ਸਾਹਿਬ ਦਾ ਇਕ ਪਾਠ ਵੀ ਕਰਿਆ ਕਰ।" ਤਾਂ ਉਸ ਨੇ ਬਚਨਾਂ 'ਤੇ ਸ਼ਰਧਾ ਕਰ ਕੇ ਪਹਿਲੇ ਦਿਨ ਐਸਾ ਪ੍ਰੇਮ ਨਾਲ ਸੁਖਮਨੀ ਸਾਹਿਬ ਪੜ੍ਹਿਆ ਕਿ ਪਹਿਲੇ ਦਿਨ ਹੀ ਹਿਚਕੀ ਦਾ ਫ਼ਰਕ ਪੈ ਗਿਆ। ਫਿਰ ਹੌਲੀ ਹੌਲੀ ਲਗਾਤਾਰ ਇਕ ਮਹੀਨਾ ਸ਼ਰਧਾ ਭਾਵਨਾ ਨਾਲ ਸਿੰਘਾਂ ਦੀ ਸੇਵਾ ਕਰਦਿਆਂ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕਰਦਾ ਰਿਹਾ। ਇਉਂ ਕਈ ਮਹੀਨਿਆਂ ਦੀ ਲੱਗੀ ਬਿਮਾਰੀ ਦਾ ਇਕੋ ਮਹੀਨੇ ਵਿਚ ਪੂਰਾ ਅਰਾਮ ਆ ਗਿਆ। ਦਾਸ ਨੇ ਆਪ ਆਪਣੇ ਅੱਖੀਂ ਦੇਖਿਆ ਕਿ ਜਿਹੜਾ ਇਕ ਇਕ ਸਕਿੰਟ ਬਾਅਦ ਹਿਚਕੀ ਲੈਂਦਾ ਸੀ, ਉਹ ਬਿਲਕੁਲ ਅਰਾਮ ਨਾਲ ਸੇਵਾ ਸਿਮਰਨ ਕਰਦਾ ਹੋਇਆ ਖ਼ੁਸ਼ੀ ਖ਼ੁਸ਼ੀ ਘਰ ਗਿਆ।

## ਭਾਈ ਬਚਨ ਸਿੰਘ ਨੂੰ ਭੁਝੰਗੀ ਦਾ ਵਰ

੧੯੬੦ ਈਸਵੀ ਦੇ ਜੋੜ ਮੇਲੇ ਸਮੇਂ ਮੱਦੋ ਕੇ ਦੇ ਬਣੇ ਹੋਏ ਪ੍ਰੋਗਰਾਮ ਸਮੇਂ ਇਕ ਦਿਨ ਮੱਦੋ ਕੇ ਤੇ ਢੁੱਡੀ ਕੇ ਦੋਹਾਂ ਪਿੰਡਾਂ ਦੇ ਸਿੰਘਾਂ ਨੇ ਸੰਤਾਂ

ਨੂੰ ਬੇਨਤੀ ਕੀਤੀ ਕਿ ਮਹਾਰਾਜ ਢੁੱਡੀ ਕੇ ਪਿੰਡ ਤੋਂ ਸਿੱਧਾ ਰਸਤਾ ਗੁਰਦੁਆਰਾ ਸਾਹਿਬ ਨੂੰ ਆਉਣਾ ਚਾਹੀਦਾ ਹੈ। ਤਾਂ ਸੰਤਾਂ ਨੇ ਕਿਹਾ ਕਿ ਜੇ ਮੇਰੇ ਵੱਸ ਹੋਵੇ ਤਾਂ ਅਜੀਤਵਾਲ ਤੋਂ ਗੁਰਦੁਆਰਾ ਸਾਹਿਬ ਤਕ ਸਿੱਧੀ ਸੜਕ ਬਣਾ ਦੇਵਾਂ। ਉਹਨਾਂ ਦਿਨਾਂ 'ਚ ਅਜੀਤਵਾਲ ਤੋਂ ਢੁੱਡੀ ਕੇ ਤੇ ਮੱਦੋ ਕੇ ਪਿੰਡ ਤਕ ਦਾ ਰਸਤਾ ਕੱਚਾ ਹੁੰਦਾ ਸੀ। ਸੰਤਾਂ ਦੇ ਬਚਨ ਕਰਕੇ ਹੁਣ ਅਜੀਤਵਾਲ ਤੋਂ ਢੁੱਡੀ ਕੇ ਤੇ ਅੱਗੋਂ ਪਿੰਡ ਮੱਦੋ ਕੇ ਵਿਚ ਦੀ ਗੁਰਦੁਆਰਾ ਸਾਹਿਬ ਤਕ ਪੱਕੀ ਸੜਕ ਪਹੁੰਚ ਗਈ ਹੈ।

ਜਿਸ ਸਿੰਘ ਦੀ ਜ਼ਮੀਨ ਵਿਚ ਦੀ ਮੁੱਢੋਂ ਪਹੀ ਛੱਡਣੀ ਸੀ, ਉਸ ਨੂੰ ਜਦ ਸੰਤਾਂ ਕਿਹਾ ਤਾਂ ਉਹ ਪਹੀ ਛੱਡਣੀ ਮੰਨ ਗਿਆ। ਉਸ ਨੂੰ ਪੁੱਛ ਕੇ ਪਹੀ ਛਡ ਦਿੱਤੀ। ਸਿੰਘ ਮਿੱਟੀ ਪਾਉਣ ਲੱਗ ਪਏ। ਜਦ ਸੰਤਾਂ ਨੇ ਨੇੜੇ ਹੋ ਕੇ ਵੇਖਿਆ ਤਾਂ ਕਹਿਣ ਲੱਗੇ, "ਪਹੀ ਚੌੜੀ ਘੱਟ ਹੈ।" ਸਿੰਘਾਂ ਨੇ ਕਿਹਾ, "ਮਹਾਰਾਜ ਜੀ! ਪੈਲੀ ਵਾਲੇ ਨੂੰ ਪੁੱਛ ਲਵੋ, ਅਸੀਂ ਤਾਂ ਜਿਤਨੀ ਕਹੋ ਉਤਨੀ ਮਿੱਟੀ ਪਾ ਦਿੰਦੇ ਹਾਂ।" ਸੰਤਾਂ ਨੇ ਕੋਲ ਖਲੋਤੇ ਢੁੱਡੀ ਕੇ ਪਿੰਡ ਦੇ ਭਾਈ ਬਚਨ ਸਿੰਘ ਨੂੰ ਪੁੱਛਿਆ, "ਕਿਉਂ ਭਾਈ! ਤੇਰੀ ਕੀ ਮਰਜ਼ੀ ਹੈ?" ਤਾਂ ਉਸ ਨੇ ਕਿਹਾ, "ਜੀ! ਜਿਤਨੀ ਆਪ ਦੀ ਖ਼ੁਸ਼ੀ ਹੈ, ਉਤਨੀ ਪੈਲੀ ਰੋਕ ਲਵੋ।" ਸੰਤਾਂ ਨੇ ਆਪਣਾ ਇਕ ਕਦਮ ਅੱਗੇ ਰੱਖ ਕੇ ਕਿਹਾ ਕਿ ਇਥੋਂ ਤਕ ਮਿੱਟੀ ਪਾਉ। ਇਉਂ ਕਹਿ ਕੇ ਸੰਤ ਜੀ ਆਪ ਗੁਰਦੁਆਰਾ ਸਾਹਿਬ ਆ ਕੇ ਨਿੱਤਨੇਮ ਕਰਨ ਲੱਗ ਪਏ। ਸਿੰਘ ਵੀ ਮਿੱਟੀ ਪਾਉਂਦੇ ਗੁਰਦੁਆਰਾ ਸਾਹਿਬ ਤਕ ਪਹੁੰਚ ਗਏ। ਭਾਈ ਜਗੀਰ ਸਿੰਘ ਢੁੱਡੀ ਕੇ, ਗਿਆਨੀ ਵੀਰ ਸਿੰਘ ਜੀ ਅਤੇ ਭਾਈ ਭਾਗ ਸਿੰਘ, ਸ. ਬਚਨ ਸਿੰਘ ਨੂੰ ਨਾਲ ਲੈ ਕੇ ਗੁਰਦੁਆਰਾ ਸਾਹਿਬ ਤੋਂ ਉੱਤਰਦਿਆਂ ਸੰਤਾਂ ਪਾਸ ਪਹੁੰਚ ਗਏ। ਜਗੀਰ ਸਿੰਘ ਨੇ ਕਿਹਾ, "ਜੀ, ਇਹ ਭਾਈ ਬਚਨ ਸਿੰਘ ਜੀ, ਜਿਸ ਨੇ ਪਹੀ ਵਾਸਤੇ ਪੈਲੀ ਖ਼ੁਸ਼ ਹੋ ਕੇ ਛੱਡੀ ਹੈ। ਇਸ ਦੀ ਹੁਣ ਚੌਥੀ ਸ਼ਾਦੀ ਹੋਈ ਨੂੰ ਵੀ ਕਈ ਸਾਲ ਹੋ ਗਏ ਹਨ। ਬਹੁਤ ਯਤਨ ਕੀਤੇ ਹਨ ਪਰ ਹੁਣ ਤਕ ਲੜਕਾ ਜਾਂ ਲੜਕੀ ਨਹੀਂ ਹੋਈ। ਆਪ ਜੀ ਕਿਰਪਾ ਕਰ ਕੇ ਅਰਦਾਸ ਕਰ ਦਿਉ, ਜਿਸ ਕਰ ਕੇ ਇਸ ਦੇ ਘਰ ਲੜਕਾ ਹੋ ਜਾਵੇ।" ਸੰਤ ਜੀ ਆਮ ਤੌਰ 'ਤੇ ਅਜਿਹਾ ਬਚਨ ਘੱਟ ਹੀ ਕਰਦੇ ਸਨ, ਪਰ ਪਹੀ ਲਈ ਵਧੇਰੇ ਥਾਂ ਖ਼ੁਸ਼ੀ ਨਾਲ ਛੱਡਣ ਦੇ ਕਾਰਨ ਬਹੁਤ ਪ੍ਰਸੰਨ ਸਨ ਤੇ ਨਿੱਤਨੇਮ ਕਰ ਕੇ ਆਏ ਸਨ। ਸੰਤਾਂ ਦੇ ਮੁੱਖੋਂ ਝਟਪਟ ਹੀ ਇਹ ਬਚਨ ਨਿਕਲ ਗਿਆ, ਕਹਿਣ ਲੱਗੇ, "ਸਿੰਘੋ! ਸਾਡੀ ਅਰਦਾਸ ਨੂੰ ਕੀਹ ਹੈ, ਕੋਈ ਵੀ ਸਿੰਘ ਅਰਦਾਸ ਕਰ ਦਿਉ, ਭੁਝੰਗੀ ਹੋ ਜਾਵੇਗਾ।" ਭਾਈ ਜਗੀਰ ਸਿੰਘ ਨੇ ਮੰਜੀ

ਸਾਹਿਬ ਅੱਗੇ ਖੜ੍ਹੇ ਹੋ ਕੇ ਅਰਦਾਸ ਕੀਤੀ। ਸਾਲ ਦੇ ਬਾਅਦ ਲੜਕਾ ਹੋ ਗਿਆ। ਹੁਣ ਬਚਨ ਸਿੰਘ ਦੇ ਚਾਰ ਲੜਕੇ ਹਨ।

## ਦੋ ਪਾਰਟੀਆਂ ਦੀ ਏਕਤਾ ਕਰਵਾਉਣੀ

ਜ਼ਿਲ੍ਹਾ ਲਾਇਲਪੁਰ ਦੇ ਚੱਕ ਨੰਬਰ ੮ ਵਿਚ ਦੋ ਵੱਡੀਆਂ ਪਾਰਟੀਆਂ ਸਨ, ਆਪਸੀ ਵੈਰ ਵਿਰੋਧ ਦੇ ਕਾਰਨ ਆਮ ਲੜਾਈ ਝਗੜੇ ਤੋਂ ਵੱਧ ਕੇ ਕਈ ਵਾਰ ਦੋਹਾਂ ਧਿਰਾਂ ਦੇ ਬੰਦਿਆਂ ਦੇ ਕਤਲ ਵੀ ਹੋ ਚੁੱਕੇ ਸਨ। ਇਕ ਧੜਾ ਦੂਜੇ ਧੜੇ ਦਾ ਬੰਦਾ ਕਤਲ ਕਰ ਦਿੰਦਾ ਤਾਂ ਦੂਜਾ ਧੜਾ ਪਹਿਲੇ ਧੜੇ ਦਾ ਬੰਦਾ ਮਾਰ ਦਿੰਦਾ। ਇਸ ਚੱਕ ਦੇ ਬੰਦਿਆਂ ਨੂੰ ਇਸ ਧੜੇਬੰਦੀ ਵਿਚ ਮੁਕੱਦਮਿਆਂ ਰਾਹੀਂ ਜੋ ਹੈਰਾਨੀ ਹੋਈ, ਉਹ ਵੱਖਰੀ ਸੀ। ਦੋਹਾਂ ਧੜਿਆਂ ਦਾ ਏਕਾ ਕਰਵਾਉਣ ਲਈ ਕਈ ਵਾਰ ਜ਼ਿਲ੍ਹੇ ਭਰ ਦੀਆਂ ਪੰਚਾਇਤਾਂ ਦੇ ਮੁਖੀਆਂ ਨੇ ਸੁਲਾਹ-ਸਫ਼ਾਈ ਕਰਵਾਈ। ਪਰ ਥੋੜ੍ਹੇ ਦਿਨਾਂ ਬਾਅਦ ਫਿਰ ਲੜਾਈਆਂ ਸ਼ੁਰੂ ਹੋ ਜਾਂਦੀਆਂ। ਲੜਾਈ ਝਗੜੇ ਵੈਰ ਵਿਰੋਧ ਤੇ ਖ਼ੂਨ ਖ਼ਰਾਬੇ ਕਾਰਨ ਇਹ ਚੱਕ ਸਾਰੇ ਜ਼ਿਲ੍ਹੇ ਵਿਚ ਮਸ਼ਹੂਰ ਸੀ ਤੇ ਮੁਕੱਦਮਿਆਂ ਦੇ ਕਾਰਨ ਤਹਿਸੀਲ ਤੇ ਜ਼ਿਲ੍ਹਾ ਕਚਹਿਰੀਆਂ ਵਿਚ ਵੀ ਪ੍ਰਸਿੱਧ ਸੀ। ਕਈ ਵਾਰ ਤਹਿਸੀਲਦਾਰ, ਐਸ.ਐਸ.ਪੀ. ਤੇ ਡੀ.ਸੀ. ਆਦਿਕਾਂ ਨੇ ਵੀ ਏਕਤਾ ਕਰਵਾਈ ਪਰ ਥੋੜ੍ਹੇ ਸਮੇਂ ਬਾਅਦ ਏਕਤਾ ਭੰਗ ਹੋ ਜਾਂਦੀ ਰਹੀ।

ਦੇਵਨੇਤ ਨਾਲ ਇਸ ਨਗਰ ਦੇ ਕੁਝ ਅੰਮ੍ਰਿਤਧਾਰੀ ਸਿੰਘਾਂ ਨੇ ਸੰਤਾਂ ਦਾ ਜਥੇ ਸਮੇਤ ਪ੍ਰੋਗਰਾਮ ਬਣਾ ਲਿਆ। ਦੋਨੋਂ ਸਮੇਂ ਦੇ ਕੀਰਤਨ ਅਤੇ ਕਥਾ ਸੁਣਨ ਵੀ ਦੋਹਾਂ ਧੜਿਆਂ ਦੇ ਬੰਦੇ ਆਉਣ ਲੱਗ ਪਏ। ਸੰਤਾਂ ਦੇ ਅਲੌਕਿਕ ਦਰਸ਼ਨ, ਸ਼ਹਿਦ ਤੋਂ ਵੀ ਮਿੱਠੇ ਤੇ ਪਿਆਰੇ ਬਚਨ, ਅਸਚਰਜ ਕਥਾ, ਰੂਹਾਨੀ ਜੀਵਨ ਦੀ ਕਸ਼ਿਸ਼ ਦਾ ਸਦਕਾ ਦੋਵੇਂ ਧੜੇ ਸ਼ਰਧਾ ਨਾਲ ਨਰਮ ਹੋ ਗਏ ਤਾਂ ਇਕ ਦਿਨ ਕਥਾ ਵਿਚ ਫੁੱਟ ਦੇ ਨੁਕਸਾਨ ਵਿਸਥਾਰ ਸਹਿਤ ਬਿਆਨ ਕਰਦਿਆਂ ਗੁਰਬਿਲਾਸ ਪਾ: ੬ ਅਧਿਆਯ ੩ ਵਿਚੋਂ ਇਕ ਕਬਿੱਤ ਪੜ੍ਹ ਕੇ ਉਸ ਦੇ ਅਰਥ ਤੇ ਵਿਆਖਿਆ ਸੰਗਤ ਨੂੰ ਸ੍ਰਵਣ ਕਰਾਈ :

*'ਫੂਟ ਪ੍ਰਹਿਲਾਦ ਹਰਨਾਖ ਨਰਹਰ ਹਤਯੋ,*
*ਫੂਟ ਕੇ ਬਿਭੀਖਨ ਲੁਟਾਇ ਲੰਕ ਦਈ ਹੈ।*
*ਫੂਟ ਕੁਰੁ ਪੰਡ ਗਏ, ਸਭੈ ਕੁਲ ਨਾਸ ਭਏ,*
*ਫੂਟੀ ਦੇਖੋ ਕੇਕਈ ਸੁ ਰਾਮ ਸੀਆ ਗਈ ਹੈ।*
*ਫੂਟੇ ਰਾਜਪੂਤ ਜੋਈ, ਬਡੋ ਦੁਖ ਪਾਯੋ ਸੋਈ,*

*ਔਰ ਹੈ ਅਨੇਕ ਗਾਥ ਜੋਊ ਪਾਛੈ ਭਈ ਹੈ।*
*ਮੇਲ ਕੀਏ ਹੋਤ ਸੁਖ, ਫਾਟਨ ਤੇ ਮਹਾਂ ਦੁਖ,*
*ਤਾਂ ਤੇ ਮੇਲ ਕਰੋ ਪਾਛੈ ਭਈ ਬੀਤ ਗਈ ਹੈ।੯।'*

ਉਪਰੋਕਤ ਕਬਿੱਤ ਸੁਣਾ ਕੇ ਅਜਿਹੇ ਦ੍ਰਵੇ ਮਨ ਨਾਲ ਫੁੱਟ ਦੇ ਨੁਕਸਾਨ ਤੇ ਇਤਫ਼ਾਕ ਦੇ ਲਾਭ ਵਰਨਣ ਕੀਤੇ ਤੇ ਬੜੀ ਨਿਮਰਤਾ ਸਹਿਤ ਭਿੱਜੇ ਮਨ ਨਾਲ ਨਗਰ ਨਿਵਾਸੀਆਂ ਨੂੰ ਅਪੀਲ ਕੀਤੀ ਤਾਂ ਦੋਹਾਂ ਧੜਿਆਂ ਦੇ ਮੁਖੀ ਭਰੇ ਨੇਤਰਾਂ ਨਾਲ ਉੱਠ ਖੜ੍ਹੇ ਹੋਏ ਤੇ ਬੜਾ ਪਸਚਾਤਾਪ ਕਰਦਿਆਂ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਅੱਗੋਂ ਤੋਂ ਵੈਰ ਵਿਰੋਧ ਛੱਡਿਆ। ਅੱਗੋਂ ਜਿਵੇਂ ਆਪ ਦੀ ਆਗਿਆ ਹੋਵੇ, ਉਵੇਂ ਹੀ ਅਮਲ ਕਰਾਂਗੇ। ਸੰਤਾਂ ਨੇ ਕਥਾ ਤੋ ਬਾਅਦ ਦੋਹਾਂ ਧਿਰਾਂ ਦੇ ਮੁਖੀਆਂ ਨੂੰ ਖੜ੍ਹੇ ਕਰ ਕੇ ਪ੍ਰਣ ਕਰਵਾਇਆ ਕਿ ਅੱਗੋਂ ਤੋਂ ਕੋਈ ਵੀ ਇਕ ਦੂਜੇ ਵਿਰੁੱਧ ਕੋਈ ਵੀ ਹਰਕਤ ਨਹੀਂ ਕਰੇਗਾ। ਪਿਛਲੇ ਚੱਲਦੇ ਝਗੜਿਆਂ ਦੇ ਨਿਪਟਾਰੇ ਲਈ ਦੋਵੇਂ ਮੁਖੀ ਇਕੱਠੇ ਜਾ ਕੇ ਰਾਜ਼ੀਨਾਮਾ ਲਿਖ ਕੇ ਅਦਾਲਤ ਵਿਚ ਦੇ ਆਉ। ਦੋਨੋਂ ਮੁਖੀ ਜਦ ਰਾਜ਼ੀਨਾਮਾ ਲਿਖ ਕੇ ਦੇਣ ਹਿੱਤ ਅਦਾਲਤ ਵਿਚ ਪੁੱਜੇ ਤਾਂ ਜੱਜ, ਕਰਮਚਾਰੀ, ਪੁਲਿਸ ਅਫ਼ਸਰ ਤੇ ਡੀ.ਸੀ. ਤਕ ਸਾਰੇ ਹੈਰਾਨ ਰਹਿ ਗਏ ਤੇ ਪੁੱਛਣ ਲੱਗੇ, "ਤੁਸੀਂ ਦੋਨੋਂ ਇਕੱਠੇ ਕਿਵੇਂ ਤੁਰ ਪਏ ? ਤੁਹਾਡਾ ਏਕਾ ਕਿਵੇਂ ਹੋ ਗਿਆ ?" ਉਹ ਕਹਿਣ ਲੱਗੇ, "ਸਾਡਾ ਮਨ ਨਹੀਂ ਮੰਨਦਾ ਕਿ ਤੁਸੀਂ ਏਕਤਾ ਕਰ ਲਈ ਹੈ। ਇਹ ਤਾਂ ਕ੍ਰਿਸ਼ਮਾ ਹੈ। ਤੁਹਾਡਾ ਏਕਾ ਜ਼ਿਲ੍ਹੇ ਦੀਆਂ ਪੰਚਾਇਤਾਂ, ਐਸ.ਐਸ.ਪੀ., ਡੀ.ਸੀ., ਰਾਜਨੀਤਕ ਪਾਰਟੀਆਂ ਦੇ ਮੁਖੀ ਨਾ ਕਰਵਾ ਸਕੇ, ਕਿਵੇਂ ਏਕਾ ਹੋ ਗਿਆ ? ਕੀ ਕੋਈ ਮੁਅੱਜ਼ਜ਼ਾ ਜਾਂ ਕਰਾਮਾਤ ਹੋਈ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਕੋਈ ਰੱਬ ਹੀ ਆ ਕੇ ਤੁਹਾਡਾ ਏਕਾ ਕਰਵਾ ਗਿਆ ਹੋਵੇ।" ਤਾਂ ਦੋਹਾਂ ਨੇ ਇਕ ਜ਼ਬਾਨ ਹੋ ਕੇ ਕਿਹਾ ਕਿ ਜਿਵੇਂ ਤੁਸੀਂ ਕਹਿੰਦੇ ਹੋ, ਗੱਲ ਇਵੇਂ ਹੀ ਹੈ। ਸਾਨੂੰ ਵੀ ਯਕੀਨ ਨਹੀਂ ਆਉਂਦਾ ਕਿ ਸਾਡਾ ਏਕਾ ਹੋ ਗਿਆ, ਪਰ ਹੋ ਗਿਆ ਹੈ। ਤੁਹਾਡੇ ਕਥਨ ਅਨੁਸਾਰ ਰੱਬ ਤਾਂ ਨਹੀਂ ਪਰ ਰੱਬ ਵਰਗੀ ਆਤਮਾ ਵਾਲੇ ਰੱਬ ਦੇ ਪਿਆਰੇ ਗੁਰੂ ਦੇ ਦੁਲਾਰੇ ਮਹਾਂਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਸਾਡੇ ਨਗਰ ਆਏ ਹਨ। ਉਹਨਾਂ ਦੇ ਬਚਨਾਂ ਨੇ, ਦਰਸ਼ਨ ਨੇ, ਕਥਾ ਨੇ, ਸਾਨੂੰ ਮੋਮ ਕਰ ਦਿੱਤਾ, ਸਾਨੂੰ ਅਹਿਸਾਸ ਕਰਵਾ ਦਿੱਤਾ ਹੈ ਕਿ ਅਸੀਂ ਗ਼ਲਤ ਰਾਹ ਪਏ ਹੋਏ ਸੀ।

ਸ਼ੁਕਰ ਹੈ ਵਾਹਿਗੁਰੂ ਦਾ ਕਿ ਉਸ ਨੇ ਮਹਾਂਪੁਰਖਾਂ ਨੂੰ ਭੇਜ ਕੇ ਸਾਡੀ ਵਿਗੜੀ ਸਵਾਰ ਦਿੱਤੀ ਹੈ। ਅਦਾਲਤ ਨੇ ਰਾਜ਼ੀਨਾਮੇ ਦੀ ਪ੍ਰਵਾਨਗੀ ਦੇ ਕੇ ਚੱਲਦੇ ਸਾਰੇ ਝਗੜੇ ਵਾਪਸ ਕਰ ਦਿੱਤੇ। ਅਗਲੇ ਦਿਨ ਇਕ ਮੁਖੀ ਦੇ ਘਰ ਸੰਗਤ ਨੂੰ ਲੰਗਰ ਸੀ, ਦੂਜੇ ਮੁਖੀ ਨੇ ਆ ਕੇ ਲੰਗਰ ਵਰਤਾਇਆ। ਦੂਜੇ ਦਿਨ ਦੂਜੇ ਦੇ ਘਰ ਲੰਗਰ ਪਹਿਲੇ ਮੁਖੀ ਨੇ ਵਰਤਾਇਆ। ਦੋਨੋਂ ਦਿਨ ਦੋਹਾਂ ਨੇ ਇਕ ਦੂਜੇ ਦੇ ਘਰ ਲੰਗਰ ਛਕਿਆ, ਦੋਹਾਂ ਦੀਆਂ ਜੱਫੀਆਂ ਪੁਆ ਦਿੱਤੀਆਂ ਅਤੇ ਦੋਹਾਂ ਧੜਿਆਂ ਦੇ ਬਾਕੀ ਆਦਮੀਆਂ ਦੀਆਂ ਵੀ ਜੱਫੀਆਂ ਪੁਆ ਦਿੱਤੀਆਂ। ਦੋਹਾਂ ਧਿਰਾਂ ਦੇ ਆਪਸ ਵਿਚ ਦੀ ਮਨ ਮਿਲਾ ਦਿੱਤੇ। ਨਗਰ ਨੂੰ ਨਰਕ 'ਚੋਂ ਕੱਢ ਕੇ ਸੁਅਰਗ ਦਾ ਵਾਤਾਵਰਣ ਪੈਦਾ ਕਰ ਦਿੱਤਾ। ਕੀ ਇਹ ਕਰਾਮਾਤ ਨਹੀਂ ਤਾਂ ਹੋਰ ਕੀ ਹੈ?

## ਮੱਦੋ ਕੇ ਨਗਰ ਗੁਰਦੁਆਰਾ ਬਣਵਾਉਣਾ

ਇਕ ਵਾਰ ਸੰਤ ਜੀ ਬਿਨਾਂ ਪ੍ਰੋਗਰਾਮ ਤੋਂ ਪਿਆਰ-ਭਰੀ ਖਿੱਚ ਦਾ ਸਦਕਾ ਬਾਬਾ ਮੁਕੰਦ ਸਿੰਘ ਢੁੱਡੀ ਕੇ ਨੂੰ ਮਿਲਣ ਆਏ। ਸ਼ਾਮ ਨੂੰ ਕਾਰ 'ਤੇ ਗੁਰਦੁਆਰਾ ਗੁਰੂਸਰ ਮੱਦੋ ਕੇ ਦਰਸ਼ਨਾਂ ਹਿੱਤ ਪੁੱਜੇ। ਮਹਾਰਾਜ ਦੇ ਨਿਵਾਸ ਅਸਥਾਨ ਵਾਲਾ ਨਵਾਂ ਤੇ ਸੁੰਦਰ ਚੁਬਾਰਾ ਦੇਖ ਕੇ ਬਹੁਤ ਪ੍ਰਸੰਨ ਹੋਏ ਤੇ ਕਹਿਣ ਲੱਗੇ, "ਗਿਆਨੀ ਵੀਰ ਸਿੰਘ ਜੀ! ਇਹ ਤਾਂ ਚੰਗਾ ਹੋਇਆ ਕਿ ਸਤਿਗੁਰੂ ਜੀ ਦੇ ਨਿਵਾਸ ਦਾ ਅਸਥਾਨ ਸੁੰਦਰ ਬਣ ਗਿਆ ਹੈ। ਹੁਣ ਗੁਰਦੁਆਰਾ ਵੀ ਨਵਾਂ ਬਣਾ।" ਤਾਂ ਗਿਆਨੀ ਵੀਰ ਸਿੰਘ ਨੇ ਕਿਹਾ ਕਿ ਮਹਾਰਾਜ ਜੀ, ਜਿੱਡਾ ਕੁ ਮੈਂ ਛੋਟਾ ਜਿਹਾ ਹਾਂ, ਉਹੋ ਜਿਹਾ ਛੋਟਾ ਹੀ ਕੰਮ ਸ਼ੁਰੂ ਕਰਦਾ ਹਾਂ। ਜਦ ਮਾਇਆ ਮੁੱਕ ਜਾਂਦੀ ਹੈ ਤਾਂ ਕੰਮ ਬੰਦ ਕਰ ਦਿੰਦਾ ਹਾਂ। ਗੁਰਦੁਆਰਾ ਬਣਾਉਣਾ ਤਾਂ ਬਹੁਤ ਵੱਡਾ ਕੰਮ ਹੈ, ਆਪ ਜੀ ਵੱਡੇ ਹੋ, ਆਪ ਹੀ ਆਪਣੇ ਹੱਥੀਂ ਆਰੰਭ ਕਰੋ। ਤਾਂ ਸੰਤਾਂ ਨੇ ਫ਼ੁਰਮਾਇਆ ਕਿ ਗਿਆਨੀ ਵੀਰ ਸਿੰਘ ਜੀ! ਗੁਰਦੁਆਰਾ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਹੈ। ਤੂੰ ਇਕ ਵਾਰ ਸ਼ੁਰੂ ਤਾਂ ਕਰ, ਗੁਰੂ ਸਾਹਿਬ ਆਪੇ ਹੀ ਬਣਵਾ ਲੈਣਗੇ। ਸੰਤਾਂ ਦੇ ਉਪਰੋਕਤ ਬਚਨਾਂ ਅਨੁਸਾਰ ਇਸ ਸਮੇਂ ਲੱਖਾਂ ਰੁਪਏ ਲੱਗ ਕੇ ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਤਿਆਰ ਹੋ ਗਈ ਹੈ।



ਸੰਤ ਗਿਆਨੀ ਗੁਰਬਚਨ ਸਿੰਘ ਜੀ, ਸੰਤ ਗਿਆਨੀ ਕਰਤਾਰ ਸਿੰਘ ਜੀ,
ਗਿ. ਵੀਰ ਸਿੰਘ ਮੱਦੋਕ

## ਪੱਖੋਵਾਲ ਵਿਖੇ ਗੁਰ ਸੇਵਕਾਂ ਦੇ ਕਰਮ ਖੋਲ੍ਹਣੇ

ਜ਼ਿਲ੍ਹਾ ਲੁਧਿਆਣਾ ਦੇ ਪਿੰਡ ਪੱਖੋਵਾਲ ਦੇ ਡੇਹਲੋਂ ਵਾਲੇ ਪਾਸੇ ਗੁਰਦੁਆਰਾ ਹੈ। ਜਿਸ ਦੇ ਪ੍ਰਕਾਸ਼ ਅਸਥਾਨ ਦੇ ਪਿਛਲੇ ਪਾਸੇ ਕੰਧ ਵਿਚ ਕੋਈ ਬਾਰੀ ਨਾ ਹੋਣ ਕਰਕੇ ਨਾ ਚਾਨਣ ਪੈਂਦਾ ਸੀ ਤੇ ਨਾ ਹੀ ਹਵਾ ਲੱਗਦੀ ਸੀ। ਸੰਤ ਜੀ ਨੇ ਪਿੰਡ ਦੇ ਸਿੰਘਾਂ ਨੂੰ ਕਿਹਾ ਕਿ ਪ੍ਰਕਾਸ਼ ਅਸਥਾਨ ਦੇ ਪਿਛਲੇ ਪਾਸੇ ਕੋਈ ਵੀ ਬੂਹਾ ਜਾਂ ਬਾਰੀ ਨਾ ਹੋਣ ਕਰਕੇ ਗੁਰੂ ਸਾਹਿਬ ਨੂੰ ਹਵਾ ਨਹੀਂ ਲੱਗਦੀ। ਪਿਛਲੇ ਪਾਸੇ ਦੀ ਜਗ੍ਹਾ ਭਾਵੇਂ ਸੇਵਾ ਵਿਚ ਲਵੋ ਤੇ ਭਾਵੇਂ ਮੁੱਲ ਲਵੋ, ਬਾਰੀਆਂ ਜ਼ਰੂਰ ਕਢਵਾਉ। ਜਿਸ ਜ਼ਿਮੀਂਦਾਰ ਦਾ ਪਿੱਛੇ ਥਾਂ ਸੀ, ਉਸ ਨੇ ਸੰਤਾਂ ਦਾ ਬਚਨ ਮੰਨ ਕੇ ਉਹ ਥਾਂ ਮੁਫ਼ਤ ਹੀ ਅਰਦਾਸ ਕਰਵਾ ਦਿੱਤੀ। ਪਿਛਲੀ ਕੰਧ 'ਚ ਬੂਹਾ ਤੇ ਬਾਰੀਆਂ ਰੱਖਣ ਨਾਲ ਜਦ ਠੰਡੀ ਹਵਾ ਆਈ ਤਾਂ ਸੰਤਾਂ ਨੇ ਖ਼ੁਸ਼ ਹੋ ਕੇ ਕਿਹਾ, "ਲਉ ਭਾਈ! ਤੁਸਾਂ ਗੁਰੂ ਮਹਾਰਾਜ ਦਾ ਬੂਹਾ ਖੋਲ੍ਹਿਆ ਹੈ। ਗੁਰੂ ਮਹਾਰਾਜ ਤੁਹਾਡਾ ਬੂਹਾ ਖੋਲ੍ਹਣਗੇ।"

ਉਹਨਾਂ ਦੇ ਘਰ ਵਿਚ ਉਦੋਂ ਤਕ ਕੋਈ ਬੱਚਾ ਬੱਚੀ ਪੈਦਾ ਨਹੀਂ ਸੀ ਹੋਇਆ। ਸੰਤ ਜੀ ਦੇ ਸੁਤੇ-ਸਿਧ ਕਹੇ ਹੋਏ ਬਚਨਾਂ ਦਾ ਸਦਕਾ ਸਾਲ ਦੇ ਅੰਦਰ ਅੰਦਰ ਉਹਨਾਂ ਦੇ ਘਰ ਲੜਕਾ ਪੈਦਾ ਹੋ ਗਿਆ। ਇਸ ਤਰ੍ਹਾਂ ਉਹਨਾਂ ਦੀਆਂ ਆਸਾਂ ਦੇ ਦੀਵੇ ਜਗ ਪਏ ਤੇ ਕਰਮਾਂ ਦੇ ਬੂਹੇ ਖੁੱਲ੍ਹ ਗਏ।

## ਸ. ਰਤਨ ਸਿੰਘ ਨੂੰ ਭੁਝੰਗੀ ਦਾ ਵਰ

ਸਰਦਾਰ ਰਤਨ ਸਿੰਘ ਪਿੰਡ ਅਬੂਵਾਲ ਨੇ ਦੱਸਿਆ ਕਿ ਜਦ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਪੱਖੋਵਾਲ ਜਾਂ ਹਲਵਾਰੇ ਜਥੇ ਸਮੇਤ ਆਉਂਦੇ ਤਾਂ ਸਾਲ ਵਿਚ ਇਕ ਵਾਰ ਜ਼ਰੂਰ ਸੰਤਾਂ ਨੂੰ ਅਸੀਂ ਜਥੇ ਸਮੇਤ ਆਪਣੇ ਨਗਰ ਲਿਆ ਕੇ ਇਕ ਜਾਂ ਦੋ ਦਿਨ ਦੀਵਾਨ ਕਰਵਾਉਂਦੇ ਤੇ ਇਕ ਵਾਰ ਮੈਂ ਆਪਣੇ ਘਰ ਸਾਰੀ ਸੰਗਤ ਦੇ ਚਰਨ ਧੁਆਉਂਦਾ ਤੇ ਪ੍ਰਸ਼ਾਦਾ ਛਕਾਉਂਦਾ।

੧੯੬੦ ਈਸਵੀ ਦੇ ਦਿਨਾਂ ਵਿਚ ਭਾਈ ਮਹਿੰਗਾ ਸਿੰਘ ਜੀ ਗੁਰਦੁਆਰੇ ਦੀ ਚੱਠ ਲਈ ਸੰਤ ਜੀ ਨੂੰ ਜਥੇ ਸਮੇਤ ਅੱਬੂਵਾਲ ਲਿਆਏ, ਦੀਵਾਨ ਸਜਾਇਆ। ਉਹਨਾਂ ਦਿਨਾਂ ਵਿਚ ਮੇਰਾ ੨੩ ਦਿਨਾਂ ਦਾ ਲੜਕਾ ਗੁਜ਼ਰ ਗਿਆ। ਮੈਂ ਬੇਨਤੀ ਕੀਤੀ, "ਮਹਾਰਾਜ! ਘਰ ਚਰਨ ਪਾਉ।" ਸੰਗਤ ਸਮੇਤ ਸੰਤ ਜੀ ਜਦ ਪ੍ਰਸ਼ਾਦਾ ਛਕਣ ਹਿੱਤ ਘਰ ਪੁੱਜੇ। ਘਰ ਵਾਲੀ ਨੂੰ ਉਦਾਸ

ਵੇਖ ਕੇ ਸੰਤਾਂ ਨੇ ਕਾਰਨ ਪੁੱਛਿਆ ਤਾਂ ਮੈਂ ਕਿਹਾ, "ਮਹਾਰਾਜ ਜੀ! ੨੩ ਦਿਨਾਂ ਦਾ ਭੁਝੰਗੀ ਗੁਜ਼ਰ ਗਿਆ ਹੈ। ਇਸ ਲਈ ਉਦਾਸ ਤੇ ਚਿੰਤਤ ਰਹਿੰਦੀ ਹੈ। ਸੰਤਾਂ ਨੇ ਬਚਨ ਕੀਤਾ, "ਬੀਬੀ ਬਸੰਤ ਕੌਰ ਨੂੰ ਸ੍ਰੀ ਅੰਮ੍ਰਿਤਸਰ ਲੈ ਜਾ ਕੇ ਦਰਸ਼ਨ ਇਸ਼ਨਾਨ ਕਰਾਉ। ਸ੍ਰੀ ਹਰਿਮੰਦਰ ਸਾਹਿਬ ਕੜਾਹ ਪ੍ਰਸ਼ਾਦਿ ਚੜ੍ਹਾਉ ਤੇ ਅਰਦਾਸ ਕਰ ਕੇ ਆਉ। ਸਤਿਗੁਰੂ ਤੁਹਾਡੀ ਮਨੋਕਾਮਨਾ ਜ਼ਰੂਰ ਹੀ ਪੂਰੀ ਕਰਨਗੇ।" ਸੰਤਾਂ ਦੇ ਹੁਕਮ ਅਨੁਸਾਰ ਕੀਤਾ ਗਿਆ। ਦੋ ਸਾਲ ਦੇ ਅੰਦਰ ਦੂਜਾ ਲੜਕਾ ਜਨਮਿਆ। ਮੈਂ ਬੋਪਾਰਾਇ ਤੋਂ ਸੰਤਾਂ ਨੂੰ ਘਰ ਚਰਨ ਪੁਆਉਣ ਹਿੱਤ ਲੈ ਗਿਆ। ਭੁਝੰਗੀ ਚਾਰ ਮਹੀਨਿਆਂ ਦਾ ਸੀ। ਸੰਤਾਂ ਨੇ ਸਿਰ 'ਤੇ ਹੱਥ ਰੱਖਿਆ ਤੇ ਪੰਜ ਰੁਪਏ ਕਾਕੇ ਨੂੰ ਦਿੱਤੇ ਤੇ ਬਚਨ ਕੀਤਾ ਕਿ ਰਤਨ ਸਿੰਘਾ! ਜਿਸ ਸਿੱਖ ਦਾ ਗੁਰੂ 'ਤੇ ਦ੍ਰਿੜ੍ਹ ਵਿਸ਼ਵਾਸ ਹੁੰਦਾ ਹੈ, ਉਸ ਦੇ ਘਰ ਵਿਚ ਭੂਤ ਪ੍ਰੇਤ ਤੇ ਅਠਰਾਹ ਆਦਿ ਬੀਮਾਰੀਆਂ ਦਾ ਵੀ ਕੋਈ ਅਸਰ ਨਹੀਂ ਹੋ ਸਕਦਾ। ਨਾਲ ਹੀ ਬਚਨ ਕੀਤਾ ਕਿ ਹੁਣ ਤੁਸੀਂ ਆਪ ਨਾਲ ਜਾ ਕੇ ਬੀਬੀ ਜੀ ਨੂੰ ਕਾਕੇ ਸਮੇਤ ਸ੍ਰੀ ਅੰਮ੍ਰਿਤਸਰ ਇਸ਼ਨਾਨ ਕਰਾਉਣਾ ਤੇ ਸ੍ਰੀ ਹਰਿਮੰਦਰ ਸਾਹਿਬ ਦਰਸ਼ਨ ਕਰ ਕੇ ਕੜਾਹ ਪ੍ਰਸ਼ਾਦਿ ਭੇਟਾ ਕਰਨਾ। ਸਤਿਗੁਰੂ ਜੀ ਭਲੀ ਕਰਨਗੇ। ਸੰਤਾਂ ਦੇ ਕਹਿਣ ਅਨੁਸਾਰ ਸਭ ਕੁਝ ਕੀਤਾ।

## ਸ. ਕਰਤਾਰ ਸਿੰਘ ਨੂੰ ਭੁਝੰਗੀ ਦਾ ਵਰ

ਸਰਦਾਰ ਕਰਤਾਰ ਸਿੰਘ (ਸਪੁੱਤਰ ਸਰਦਾਰ ਜਗਤ ਸਿੰਘ ਬੋਪਾਰਾਇ ਕਲਾਂ, ਜ਼ਿਲ੍ਹਾ ਲੁਧਿਆਣਾ ਵਾਲੇ) ਨੇ ਦੱਸਿਆ ਕਿ ਬਜ਼ੁਰਗ ਬਾਬਾ ਜਗਤ ਸਿੰਘ ਜੀ ਦਾ ਗਿਆਨੀ ਸੁੰਦਰ ਸਿੰਘ ਜੀ ਨਾਲ ਪਿਆਰ ਸੀ। ਉਹਨਾਂ ਦੇ ਪਿਆਰ ਵਿਚ ਰੰਗੇ ਹੋਏ ਸੰਤ ਸੁੰਦਰ ਸਿੰਘ ਜੀ ਵਾਸਤੇ ਹਰ ਸਮੇਂ ਜੋੜੇ ਦੀ ਸੇਵਾ ਕਰਦੇ ਸਨ। ਸ. ਜਗਤ ਸਿੰਘ ਦਾ ਪਿਆਰ ਦੇਖਦੇ ਹੋਏ ਉਹਨਾਂ ਦੇ ਸਪੁੱਤਰਾਂ ਨੇ ਵੀ ਇਸ ਟਕਸਾਲ ਦੇ ਨਾਲ ਹੋਰ ਪਿਆਰ ਵਧਾਇਆ। ਜਿਸ ਤਰ੍ਹਾਂ ਗਿਆਨੀ ਸੁੰਦਰ ਸਿੰਘ ਜੀ ਬਜ਼ੁਰਗਾਂ ਨਾਲ ਪਿਆਰ ਕਰਦੇ ਸਨ। ਉਸੇ ਤਰ੍ਹਾਂ ਹੀ ਸ੍ਰੀਮਾਨ ਗਿਆਨੀ ਗੁਰਬਚਨ ਸਿੰਘ ਜੀ ਵੀ ਉਹਨਾਂ ਦੇ ਸਪੁੱਤਰਾਂ ਨਾਲ ਪਿਆਰ ਕਰਨ ਲੱਗ ਪਏ। ਇਕ ਸਮੇਂ ੧੯੪੦ ਈਸਵੀ ਵਿਚ ਸੰਤ ਜੀ ਪਿਆਰ ਵਿਚ ਰੰਗੇ ਹੋਏ ਜਗਤ ਸਿੰਘ ਦੇ ਪੁੱਤਰਾਂ (ਕਰਤਾਰ ਸਿੰਘ, ਬਚਿੱਤਰ ਸਿੰਘ, ਭਜਨ ਸਿੰਘ ਜੀ) ਨੂੰ ਮਿਲਣ ਵਾਸਤੇ ਕਾਨ੍ਹੇ ਕਾਛੇ ਗਏ। ਜਿਸ ਸਮੇਂ ਸੰਤ ਜੀ ਕਾਨ੍ਹੇ ਕਾਛੇ ਗਏ ਤਾਂ ਜਾਣ ਸਾਰ ਹੀ ਉਹਨਾਂ ਨੇ ਗੁਰਦੁਆਰਾ ਸਾਹਿਬ ਵਿਖੇ ਕਥਾ ਆਰੰਭ ਕਰ ਦਿੱਤੀ ਅਤੇ ਇਕ ਦਿਨ ਕਥਾ

ਦੀ ਸਮਾਪਤੀ ਪਿੱਛੋਂ ਸੰਤ ਜੀ ਕਰਤਾਰ ਸਿੰਘ ਜੀ ਦੀ ਦੁਕਾਨ 'ਤੇ ਮਿਲਣ ਗਏ। ਜਿਸ ਵਕਤ ਸੰਤ ਜੀ ਦੁਕਾਨ 'ਤੇ ਪਹੁੰਚੇ ਤਾਂ ਸਾਰੇ ਪਰਿਵਾਰ ਨੇ ਸਤਿਕਾਰ ਕੀਤਾ। ਜੀ ਆਇਆਂ ਨੂੰ ਕਿਹਾ ਅਤੇ ਬੜੇ ਮਾਣ ਸਤਿਕਾਰ ਨਾਲ ਆਪ ਨੂੰ ਬਿਠਾਇਆ। ਜਿਸ ਵਕਤ ਸੰਤ ਜੀ ਬੈਠੇ ਸਨ ਤਾਂ ਅੰਦਰੋਂ ਇਕ ਭੁਝੰਗੀ ਕਰਮ ਸਿੰਘ ਰਿੜ੍ਹਦਾ ਰਿੜ੍ਹਦਾ ਸੰਤ ਜੀ ਪਾਸ ਆਇਆ।

ਜਿਸ ਵਕਤ ਭੁਝੰਗੀ ਸੰਤਾਂ ਪਾਸ ਆਇਆ ਤਾਂ ਸੰਤਾਂ ਨੇ ਬਚਨ ਕੀਤਾ, "ਭਾਈ! ਇਹ ਭੁਝੰਗੀ ਕਰਤਾਰ ਸਿੰਘ ਦਾ ਹੈ।" ਬਚਿੱਤਰ ਸਿੰਘ ਨੇ ਕਿਹਾ, "ਸੰਤ ਜੀ! ਇਹ ਲੜਕਾ ਮੇਰਾ ਹੈ। ਕਰਤਾਰ ਸਿੰਘ ਦੇ ਚਾਰ ਬੀਬੀਆਂ ਹੀ ਹਨ, ਲੜਕਾ ਕੋਈ ਨਹੀਂ ਹੈ।" ਸੰਤਾਂ ਨੇ ਉਸ ਵਕਤ ਕੋਈ ਬਚਨ ਨਹੀਂ ਕੀਤਾ। ਹੋਰ ਬਚਨ-ਬਿਲਾਸ ਕਰਦੇ ਹੋਏ ਗੁਰਦੁਆਰਾ ਸਾਹਿਬ ਵਾਪਸ ਚਲੇ ਗਏ। ਜਿਸ ਤਰ੍ਹਾਂ ਕਰਤਾਰ ਸਿੰਘ ਜੀ ਨਿਤਾ-ਪ੍ਰਤੀ ਸੰਤ ਜੀ ਪਾਸ ਜਾਇਆ ਕਰਦਾ ਸੀ। ਉਸ ਦਿਨ ਵੀ ਤਕਰੀਬਨ ਦਿਨ ਦੇ ਪੰਜ ਵਜੇ ਬਚਨ ਸੁਣਨ ਵਾਸਤੇ ਗਿਆ। ਸੰਤਾਂ ਨੇ ਕਰਤਾਰ ਸਿੰਘ ਨੂੰ ਬਚਨ ਕੀਤਾ, "ਕਰਤਾਰ ਸਿੰਘ! ਤੂੰ ਇਸ਼ਨਾਨ ਕਰਨ ਵਾਸਤੇ ਸ੍ਰੀ ਤਰਨ ਤਾਰਨ ਸਾਹਿਬ ਵਿਖੇ ਜਾਈਂ। ਤੜਕੇ ਚਾਰ ਵਜੇ ਇਸ਼ਨਾਨ ਕਰਨ ਸਮੇਂ ਸ੍ਰੀ ਜਪੁਜੀ ਸਾਹਿਬ ਦਾ ਪਾਠ ਪੌੜੀਆਂ 'ਤੇ ਬੈਠ ਕੇ ਕਰਨਾ। ਇਸ਼ਨਾਨ ਕਰਨ ਤੋਂ ਬਾਅਦ ਫਿਰ ਦੇਗ ਕਰਵਾਉਣੀ। ਅਰਦਾਸਾ ਆਪ ਕਰਨਾ, ਹੱਥ ਜੋੜ ਕੇ ਬੇਨਤੀ ਕਰਨੀ, "ਗੁਰੂ ਮਹਾਰਾਜ ਜੀ! ਇਕ ਭੁਝੰਗੀ ਬਖ਼ਸ਼ ਦੇਹ, ਤੇਰੇ ਘਰ ਕੀ ਘਾਟਾ ਹੈ। ਤੂੰ ਸਮਰੱਥ ਹੈਂ। ਕੋਹੜੀਆਂ ਦੇ ਕੋਹੜ ਦੂਰ ਕਰਦਾ ਹੈਂ। ਦਾਤਾਂ ਬਖ਼ਸ਼ਦਾ ਹੈਂ। ਇਕ ਮੇਰੀ ਵੀ ਗ਼ਰੀਬ ਦੀ ਸੁਣ, ਮੈਨੂੰ ਵੀ ਇਕ ਭੁਝੰਗੀ ਬਖ਼ਸ਼ ਦੇ।" ਕਰਤਾਰ ਸਿੰਘ ਨੇ ਸੰਤਾਂ ਦੇ ਹੁਕਮ ਅਨੁਸਾਰ ਸ੍ਰੀ ਤਰਨ ਤਾਰਨ ਸਾਹਿਬ ਜਾ ਕੇ ਇਸ਼ਨਾਨ ਕੀਤਾ, ਕੜਾਹ ਪ੍ਰਸ਼ਾਦ ਕਰਵਾਇਆ ਤੇ ਭੁਝੰਗੀ ਲਈ ਅਰਦਾਸ ਵੀ ਕੀਤੀ।

ਸ੍ਰੀ ਤਰਨ ਤਾਰਨ ਸਾਹਿਬ ਅਰਦਾਸ ਕਰਵਾ ਕੇ ਅਤੇ ਦੇਗ ਲੈ ਕੇ ਕਰਤਾਰ ਸਿੰਘ ਜੀ ਫਿਰ ਕਾਨ੍ਹੇ ਕਾਛੇ ਆ ਗਏ। ਉਥੇ ਪਹੁੰਚ ਕੇ ਉਹਨਾਂ ਦੇਗ ਸਾਰੇ ਪਰਿਵਾਰ ਵਿਚ ਵਰਤਾਈ। ਸਮਾਂ ਬੀਤਦਾ ਗਿਆ। ਸੰਤਾਂ ਦੇ ਬਚਨਾਂ ਅਨੁਸਾਰ ਇਕ ਘੜੀ ਖ਼ੁਸ਼ੀਆਂ ਦੀ ਆਈ, ਜਦ ਕਿ ਸੰਤਾਂ ਦੇ ਬਚਨ ਪੂਰੇ ਹੋ ਗਏ। ਜਦੋਂ ਕਰਤਾਰ ਸਿੰਘ ਪਿੰਡ ਬੋਪਾਰਾਇ ਕਲਾਂ (ਲੁਧਿਆਣਾ) ਮਿਲਣ ਵਾਸਤੇ ਆਇਆ ਤਾਂ ਘਰ ਪਹੁੰਚਦਿਆਂ ਨੂੰ ਪਤਾ ਲੱਗਾ ਕਿ ਕਰਤਾਰ ਸਿੰਘ ਦੇ ਘਰ ਭੁਝੰਗੀ ਨੇ ਜਨਮ ਲਿਆ ਹੈ। ਸਾਰੇ ਪਰਿਵਾਰ ਨੇ ਖ਼ੁਸ਼ੀ ਮਨਾਈ। ਇਸ ਤੋਂ ਬਾਅਦ ਕਰਤਾਰ ਸਿੰਘ ਨੇ ਗੁਰਦੁਆਰਾ ਸਾਹਿਬ (ਬੋਪਾਰਾਇ ਕਲਾਂ)

ਤੋਂ ਪਤਾ ਕੀਤਾ ਕਿ ਸੰਤ ਕਿਥੇ ਕਥਾ ਕਰਦੇ ਹਨ। ਤਾਂ ਜਥੇਦਾਰ ਗੁਰਦਿਆਲ ਸਿੰਘ ਜੀ ਨੇ ਦੱਸਿਆ ਕਿ ਸੰਤ ਜੀ ਕਾਲਖ ਮਾਜਰੀ ਕਥਾ ਕਰ ਰਹੇ ਹਨ। ਕਰਤਾਰ ਸਿੰਘ ਉਸੇ ਮੌਕੇ ਸੰਤਾਂ ਵੱਲ ਨੂੰ ਚੱਲ ਪਿਆ। ਸੰਤਾਂ ਨੂੰ ਜਾ ਕੇ ਬੇਨਤੀ ਕੀਤੀ ਕਿ ਭੁਝੰਗੀ ਦੀ ਦੇਗ ਦੇਣ ਵਾਸਤੇ ਆਇਆ ਹਾਂ। ਸੰਤਾਂ ਨੇ ਹੱਸ ਕੇ ਆਪਣੇ ਨਿਕਟ-ਵਰਤੀ ਸੇਵਕ ਨੂੰ ਸੱਦਿਆ ਅਤੇ ਬਚਨ ਕੀਤਾ ਕਿ ਇਸ ਵਿਚ ਆਪਣਾ ਵੀ ਹਿੱਸਾ ਹੈ। ਢਾਈ ਰੁਪਏ ਸੰਤ ਜੀ ਨੇ ਭੰਡਾਰੀ ਤੋਂ ਲੈ ਕੇ ਦੇਗ ਵਿਚ ਹਿੱਸਾ ਪਾਇਆ। ਸੰਤਾਂ ਨੇ ਇਹ ਬਚਨ ਕੀਤਾ ਕਿ ਚਾਰ ਵਜੇ ਦੀ ਕਥਾ ਕਰਨ ਲੱਗੇ ਆਪਾਂ ਭੁਝੰਗੀ ਦਾ ਨਾਂ ਰੱਖਾਂਗੇ ਅਤੇ ਨਾਲੇ ਅਰਦਾਸਾ ਕਰਾਂਗੇ। ਭੰਡਾਰੀ ਨੂੰ ਕਿਹਾ ਕਿ ਇਕ ਬਸਤਰ ਲਿਆ ਤੇ ਬਸਤਰ ਦੀ ਇਕ ਖਫਨੀ ਸੀ ਕੇ ਭੁਝੰਗੀ ਦੇ ਗਲ ਪਾ ਦਿਉ। ਮਹਾਰਾਜ ਦੀ ਹਜ਼ੂਰੀ ਵਿਚ ਸੰਤ ਪਹੁੰਚ ਗਏ ਅਤੇ ਅਰਦਾਸਾ ਕੀਤਾ, "ਹੇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ! ਆਪ ਦੀ ਸੰਗਤ ਵਿਚੋਂ ਫਲ ਆਇਆ ਹੈ। ਆਪ ਰਾਖੇ ਹੋ। ਤੁਸੀਂ ਹੀ ਉਸ ਦੀ ਸਹਾਇਤਾ ਕਰਨੀ ਹੈ।" ਫਿਰ ਹੁਕਮਨਾਮਾ ਲਿਆ, ਪਹਿਲਾ ਅੱਖਰ 'ਰ' ਨਿਕਲਿਆ। ਸੰਤਾਂ ਨੇ ਕਰਤਾਰ ਸਿੰਘ ਨੂੰ ਪੁੱਛਿਆ ਕਿ ਭਾਈ ਤੁਹਾਡੇ ਪਰਿਵਾਰ ਵਿਚ ਰਾਮ ਸਿੰਘ ਨਾਂ ਦਾ ਕੋਈ ਹੋਰ ਸਿੰਘ ਤਾਂ ਨਹੀਂ। ਕਰਤਾਰ ਸਿੰਘ ਨੇ ਬੇਨਤੀ ਕੀਤੀ, "ਮਹਾਰਾਜ! ਇਸ ਨਾਮ ਦਾ ਸਾਡੇ ਪਰਿਵਾਰ ਵਿਚ ਕੋਈ ਨਹੀਂ।" ਸੰਤਾਂ ਨੇ ਸੰਗਤ ਨੂੰ ਆਖਿਆ ਕਿ ਰਾਮ ਸਿੰਘ ਦੇ ਨਾਂ ਦਾ ਜੈਕਾਰਾ ਛੱਡ ਦਿਉ। ਸੰਤਾਂ ਨੇ ਆਪ ਦੇਗ ਕਰਤਾਰ ਸਿੰਘ ਨੂੰ ਦਿੱਤੀ ਅਤੇ ਬਾਕੀ ਸਾਰੀ ਸੰਗਤ ਨੂੰ ਵਰਤਾ ਕੇ ਸੰਤਾਂ ਨੇ ਫਿਰ ਇਕ ਛਾਂਦਾ ਕਰਤਾਰ ਸਿੰਘ ਨੂੰ ਦੇ ਦਿੱਤਾ।

## ਸ. ਮੱਖਣ ਸਿੰਘ ਦੀ ਭੁਝੰਗੀ ਲਈ ਅਰਦਾਸ ਕਰਨੀ

ਗੰਗਾ ਨਗਰ ਸਰਦਾਰ ਮੱਖਣ ਸਿੰਘ ਠੇਕੇਦਾਰ ਦੇ ਘਰ ਲੜਕਾ ਜਾਂ ਲੜਕੀ ਨਹੀਂ ਸੀ। ਜਦ ਸੰਤ ਜੀ, ਜਥੇ ਸਮੇਤ ਗੰਗਾ ਨਗਰ ਦੇ ਪ੍ਰੋਗਰਾਮ 'ਚ ਉਥੇ ਗਏ ਤਾਂ ਸ. ਜਵਾਹਰ ਸਿੰਘ ਦੀ ਪ੍ਰੇਰਨਾ ਦੁਆਰਾ ਸ. ਮੱਖਣ ਸਿੰਘ ਜੀ ਤੇ ਉਹਨਾਂ ਦੇ ਘਰੋਂ ਬੀਬੀ ਜੀ ਬੜੀ ਸ਼ਰਧਾ ਪਿਆਰ ਤੇ ਭਾਵਨਾ ਨਾਲ ਸੰਗਤ ਦੀ ਸੇਵਾ ਤਨ, ਮਨ ਤੇ ਧਨ ਨਾਲ ਕਰਨ ਲੱਗ ਪਏ। ਉਹਨਾਂ ਨੇ ਇਕ ਦਿਨ ਦਾ ਲੰਗਰ ਜਥੇ ਨੂੰ ਆਪਣੇ ਘਰ ਕੀਤਾ। ਜਦ ਸੰਤ ਜੀ ਜਥੇ ਸਮੇਤ ਪ੍ਰਸ਼ਾਦਾ ਛਕ ਕੇ ਅਰਦਾਸ ਕਰਨ ਲੱਗੇ ਤਾਂ ਸਰਦਾਰ ਜਵਾਹਰ ਸਿੰਘ ਨੇ ਬੇਨਤੀ ਕੀਤੀ, "ਮਹਾਰਾਜ! ਇਹ ਸ. ਮੱਖਣ ਸਿੰਘ ਤੇ ਬੀਬੀ ਜੀ ਦੋਨੋਂ

ਹੀ ਬਹੁਤ ਗੁਰਮੁਖ ਹਨ ਤੇ ਸੰਗਤ ਦੀ ਸੇਵਾ ਬੜੇ ਚਾਅ ਨਾਲ ਕਰਦੇ ਹਨ। ਇਹਨਾਂ ਦੇ ਘਰ ਬੱਚਾ ਨਹੀਂ, ਆਪ ਅਰਦਾਸ ਕਰੋ।" ਸੰਤ ਜੀ ਵੀ ਸ. ਮੱਖਣ ਸਿੰਘ ਅਤੇ ਬੀਬੀ ਜੀ ਦੀ ਸੇਵਾ ਭਾਵਨਾ ਤੇ ਸਿੱਖੀ ਸਿਦਕ ਨੂੰ ਜਾਣਦੇ ਸਨ। ਇਸ ਲਈ ਅਰਦਾਸ ਵਿਚ ਇਹ ਸ਼ਬਦ ਕਹੇ, "ਸਤਿਗੁਰੂ ਜੀ! ਇਸ ਜੋੜੀ ਦੀ ਮਨੋ-ਕਾਮਨਾ ਜ਼ਰੂਰ ਪੂਰੀ ਕਰੋ।" ਸੰਤਾਂ ਦੇ ਬਚਨਾਂ ਦੇ ਬਲ ਅਨੁਸਾਰ ਸਾਲ ਦੇ ਅੰਦਰ ਅੰਦਰ ਲੜਕਾ ਹੋ ਗਿਆ। ਅਗਲੇ ਸਾਲ ਜਥੇ ਦੇ ਪ੍ਰੋਗਰਾਮ ਸਮੇਂ ਜਥੇ ਦੇ ਸਿੰਘਾਂ ਪਾਸੋਂ ਘਰ ਅਖੰਡ ਪਾਠ ਕਰਵਾਇਆ, ਕੀਰਤਨ ਕਥਾ ਹੋਈ, ਸੰਗਤ ਨੂੰ ਲੰਗਰ ਕੀਤਾ।

## ਨੇਤਰਹੀਣ ਬੀਬੀ ਨੂੰ ਲੜਕੀ ਦਾ ਵਰ

ਭਾਈ ਜੰਗੀਰ ਸਿੰਘ ਰਾਗੀ ਦੀ ਸੁਪਤਨੀ ਨੇਤਰਾਂ ਤੋਂ ਹੀਣ ਸੀ। ਇਕ ਵਾਰ ਮਹਾਂਪੁਰਖਾਂ ਨੇ ਬਚਨ ਕੀਤਾ ਕਿ ਤੁਹਾਡੇ ਘਰ ਲੜਕੀ ਪੈਦਾ ਹੋਵੇ ਤਾਂ ਠੀਕ ਹੈ, ਕਿਉਂਕਿ ਇਸ ਨੇਤਰਹੀਣ ਬੀਬੀ ਨੂੰ ਸੰਭਾਲਿਆ ਕਰੇਗੀ। ਸੋ ਮਹਾਂਪੁਰਖਾਂ ਦੇ ਬਚਨ ਕਰ ਕੇ ਪਹਿਲਾਂ ਲੜਕੀ ਹੀ ਪੈਦਾ ਹੋਈ ਸੀ।

## ਸੰਤ ਪ੍ਰਤਾਪ ਸਿੰਘ ਨੂੰ ਪੰਜ ਭੁਝੰਗੀਆਂ ਦੇ ਵਰ

ਸੰਤ ਪ੍ਰਤਾਪ ਸਿੰਘ ਜੀ (ਗ੍ਰੰਥੀ ਲੰਡੇਆਣੇ, ਜੱਦੀ ਪਿੰਡ ਮੁੰਡੀਆਂ ਕਲਾਂ) ਦੇ ਘਰ ਪਹਿਲਾਂ ਚਾਰ ਲੜਕੀਆਂ ਹੋਈਆਂ, ਭੁਝੰਗੀ ਕੋਈ ਨਹੀਂ ਸੀ। ਉਹਨਾਂ ਦੱਸਿਆ ਕਿ ਮੈਂ ਮਨ ਵਿਚ ਭੁਝੰਗੀ ਦੀ ਇੱਛਾ ਧਾਰ ਕੇ ਘਰ ਜਥੇ ਦਾ ਲੰਗਰ ਕੀਤਾ। ਜਦ ਜਥੇ ਦੇ ਸਿੰਘ ਲੰਗਰ ਛਕ ਰਹੇ ਸਨ ਤਾਂ ਸੰਤਾਂ ਨੇ ਬੁਲਾ ਕੇ ਪੁੱਛਿਆ, "ਜਥੇਦਾਰ ਜੀ! ਤੁਹਾਡੇ ਕਿੰਨੇ ਬੱਚੇ ਹਨ?" ਮੈਂ ਆਖਿਆ, "ਜੀ! ਚਾਰ ਬੱਚੀਆਂ ਹੀ ਹਨ, ਭੁਝੰਗੀ ਕੋਈ ਨਹੀਂ ਹੈ।" ਤਾਂ ਸੰਤਾਂ ਨੇ ਬੜੇ ਹੀ ਪ੍ਰੇਮ ਵਿਚ ਭਿੱਜ ਕੇ ਅਰਦਾਸ ਮਈ ਲਹਿਜੇ ਵਿਚ ਆਖਿਆ, "ਮਹਾਰਾਜ ਸਾਹਿਬ ਜੀ! ਕੁੜੀ ਤੋਂ ਮੁੰਡਾ ਬਣ ਜੇ! ਕੁੜੀ ਤੋਂ ਮੁੰਡਾ ਬਣ ਜੇ!! ਕੁੜੀ ਤੋਂ ਮੁੰਡਾ ਬਣ ਜੇ!!! ਕੁੜੀ ਤੋਂ ਮੁੰਡਾ ਬਣ ਜੇ!!!! ਕੁੜੀ ਤੋਂ ਮੁੰਡਾ ਬਣ ਜੇ!!!!!" ਇਉਂ ਪੰਜ ਵਾਰ ਬਚਨ ਕੀਤੇ ਜਦ ਕਿ ਭਾਈ ਪਿਆਰਾ ਸਿੰਘ (ਲੰਡੇਆਣਾ) ਵੀ ਕੋਲ ਹੀ ਖੜ੍ਹੇ ਸਨ। ਉਹਨਾਂ ਮਹਾਂਪੁਰਖਾਂ ਦੇ ਬਚਨਾਂ ਕਰਕੇ ਹੀ ਸਤਿਗੁਰਾਂ ਨੇ ਮੈਨੂੰ ਭਾਈ ਵੀਰ ਸਿੰਘ, ਭਾਈ ਗੁਰਦਿਆਲ ਸਿੰਘ, ਭਾਈ ਅਮਰਜੀਤ ਸਿੰਘ, ਭਾਈ ਸਾਧੂ ਸਿੰਘ ਤੇ ਭਾਈ ਦਲਜੀਤ ਸਿੰਘ ਪੰਜ ਭੁਝੰਗੀ ਬਖ਼ਸ਼ੇ ਹਨ, ਜੋ ਗੁਰਸਿੱਖੀ ਜੀਵਨ ਵਿਚ ਪਰਪੱਕ ਹਨ। ਭਾਈ ਸਾਧੂ ਸਿੰਘ ਤੇ ਭਾਈ

ਦਲਜੀਤ ਸਿੰਘ ਬਾਰੇ ਦੱਸਿਆ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸ੍ਰੀ ਸਹਿਜ ਪਾਠ ਕਰ ਰਿਹਾ ਸੀ ਤਾਂ ਖ਼ਬਰ ਮਿਲੀ ਕਿ ਤੁਹਾਡੇ ਘਰ ਦੋ ਭੁਝੰਗੀਆਂ ਨੇ ਇਕੱਠਿਆਂ ਨੇ ਜਨਮ ਲਿਆ ਹੈ। ਮੈਂ ਗੁਰੂ ਜੀ ਦਾ ਧੰਨਵਾਦ ਕਰ ਕੇ ਘਰ ਗਿਆ। ਪ੍ਰਮੇਸ਼ਰ ਦੀ ਐਸੀ ਕੁਦਰਤ ਵਰਤੀ ਕਿ ਲਗਾਤਾਰ ਸੱਤ ਸਾਲ ਇਹ ਦੋਨੋਂ ਭੁਝੰਗੀ ਨਹੀਂ ਬੋਲੇ। ਜ਼ਬਾਨ ਦਾ ਨੁਕਸ ਸਮਝ ਕੇ ਬੜਾ ਇਲਾਜ ਕਰਵਾਇਆ, ਪਰ ਕੋਈ ਗੱਲ ਨਾ ਬਣੀ। ਆਖ਼ਰ ਜਦ ਸੱਤਾਂ ਸਾਲਾਂ ਬਾਅਦ ਆਪਣੇ ਆਪ ਦੋਵੇਂ ਬੋਲੇ ਤਾਂ ਬੜੀਆਂ ਅਸਚਰਜ ਗੱਲਾਂ ਕੀਤੀਆਂ। ਸਾਧੂ ਸਿੰਘ ਆਪਣੀ ਮਾਤਾ ਨੂੰ ਕਹਿਣ ਲੱਗਾ, "ਬੀਬੀ ਜੀ ! ਮੈਂ ਤੇਰਾ ਮਾਮਾ (ਜੀਵਾ ਸਿੰਘ) ਹਾਂ, ਮਹਾਂਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ ਨਾਲ ਜਥੇ ਵਿਚ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਕਰਕੇ ਨਾਲ ਹੀ ਰਹਿੰਦਾ ਰਿਹਾ ਹਾਂ। ਮਹਾਂਪੁਰਖਾਂ ਦੀ ਸੰਗਤ ਦਾ ਸਦਕਾ ਮੈਨੂੰ ਤੁਹਾਡੇ ਘਰ ਜਨਮ ਮਿਲਿਆ ਹੈ। ਦੂਜਾ ਦਲਜੀਤ ਸਿੰਘ ਬੋਲਿਆ, "ਬੀਬੀ ਜੀ ! ਮੈਂ ਮਹਿਤੇ ਪਿੰਡ ਵਾਲਾ ਜੁਗਿੰਦਰ ਸਿੰਘ ਹਾਂ। ਜਦੋਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਮਹਿਤੇ ਪਿੰਡ ਵਿਖੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਬਣਾ ਰਹੇ ਸਨ ਤਾਂ ਗੁਰਦੁਆਰੇ ਦੀਆਂ ਨੀਹਾਂ ਪੁੱਟਦਾ ਰਿਹਾ ਹਾਂ ਅਤੇ ਨਗਰ ਨਿਵਾਸੀਆਂ ਨਾਲ ਮਿਲ ਕੇ ਹੋਰ ਵੀ ਸੇਵਾਵਾਂ ਕਰਦਾ ਰਿਹਾ ਹਾਂ। ਸੰਤਾਂ ਦੀ ਮੇਰੇ 'ਤੇ ਬਹੁਤ ਖ਼ੁਸ਼ੀ ਸੀ। ਇਕ ਵਾਰ ਮੇਰੇ ਕਿਸੇ ਮਿੱਤਰ ਨੇ ਆਪਣੇ ਘਰਦਿਆਂ ਨਾਲ ਗੁੱਸੇ ਹੋ ਕੇ ਖੂਹ ਵਿਚ ਛਾਲ ਮਾਰ ਦਿੱਤੀ। ਜਦ ਮੈਂ ਉਸ ਨੂੰ ਕੱਢਣ ਲਈ ਪਿੱਛੇ ਹੀ ਖੂਹ ਵਿਚ ਛਾਲ ਮਾਰੀ ਤਾਂ ਮੇਰੇ ਪੈਰ ਦਲਦਲ (ਗਿੱਲੀ ਰੇਤ) ਵਿਚ ਫਸ ਗਏ ਤੇ ਮੈਂ ਚੜ੍ਹਾਈ ਕਰ ਗਿਆ। ਸੇਵਾ ਅਤੇ ਪਰਉਪਕਾਰ ਦਾ ਸਦਕਾ ਮੈਨੂੰ ਤੁਹਾਡੇ ਘਰ ਜਨਮ ਮਿਲਿਆ ਹੈ।"

ਇਸ ਤਰ੍ਹਾਂ ਸੁਣ ਕੇ ਅਸੀਂ ਦੋਨਾਂ ਭੁਝੰਗੀਆਂ ਨੂੰ ਬਾਬਾ ਠਾਕੁਰ ਸਿੰਘ ਜੀ ਪਾਸ ਮਹਿਤੇ ਲੈ ਆਏ ਤੇ ਸਾਰੀ ਗੱਲ ਦੱਸੀ। ਬਾਬਾ ਜੀ ਨੇ ਵੀ ਖ਼ੁਦ ਪੁੱਛਿਆ, "ਦਲਜੀਤ ਸਿੰਘ ! ਜੇ ਤੈਨੂੰ ਪਿੰਡ ਵਿਚ ਲੈ ਜਾਈਏ ਤਾਂ ਤੂੰ ਘਰ ਦੱਸੇਂਗਾ ਕਿ ਤੇਰਾ ਕਿਹੜਾ ਘਰ ਸੀ ?" ਤਾਂ ਦਲਜੀਤ ਸਿੰਘ ਨੇ ਉਹ ਖੂਹ ਅਤੇ ਘਰ ਦੀਆਂ ਸਾਰੀਆਂ ਨਿਸ਼ਾਨੀਆਂ ਗੁਰਦੁਆਰਾ ਸਾਹਿਬ ਬੈਠੇ ਹੋਇਆਂ ਹੀ ਦੱਸ ਦਿੱਤੀਆਂ। ਫਿਰ ਪਿੰਡ ਵਿਚ ਜਾ ਕੇ ਆਪ ਘਰ ਦੱਸਿਆ ਕਿ ਆਹ ਮੇਰਾ ਘਰ ਹੈ, ਆਹ ਮੇਰੀ ਮਾਤਾ ਹੈ, ਆਹ ਪਿਤਾ ਤੇ ਆਹ ਭਰਾ ਹੈ।

ਹੁਣ ਇਹ ਦੋਨੋਂ ਭੁਝੰਗੀ ੨੨ ਸਾਲ ਦੇ ਹਨ ਅਤੇ ਛੋਟੀ ਉਮਰ ਤੋਂ ਹੀ ਜਥੇ ਵਿਚ ਰਹਿ ਕੇ ਗੁਰਬਾਣੀ ਕੀਰਤਨ ਤੇ ਕਥਾ ਰਾਹੀਂ ਗੁਰਸਿੱਖੀ ਦੇ ਪ੍ਰਚਾਰ

ਵਿਚ ਦਿਨ ਰਾਤ ਇਕ ਕਰ ਕੇ ਜੁੱਟੇ ਹੋਏ ਹਨ। ਸਤਿਗੁਰੂ ਜੀ ਹੋਰ ਵੀ ਕਿਰਪਾ ਕਰਨ।

ਸੋ, ਆਪ ਜੀ ਦਾ ਸੰਕਲਪ ਸਤਿ ਸੀ। ਇਹੋ ਜਿਹੀਆਂ ਹੋਰ ਵੀ ਬੇਅੰਤ ਉਦਾਹਰਣਾਂ ਹਨ, ਮਹਾਂਪੁਰਖਾਂ ਦੇ ਬਚਨਾਂ ਕਰਕੇ ਬੇਅੰਤਾਂ ਦੇ ਬੱਚੇ ਬੱਚੀਆਂ ਹੋਏ ਹਨ।

ਇਹ ਬਚਨਾਂ ਦਾ ਹੀ ਪ੍ਰਤਾਪ ਹੈ ਕਿ ਜਿਹੜੇ ਰਹਿਤਾਂ ਨਹੀਂ ਸਨ ਰੱਖਦੇ, ਉਹ ਰਹਿਤ ਰੱਖਦੇ ਵੇਖੇ ਗਏ ਹਨ। ਜਿਹੜੇ ਬਹੁਤ ਗ਼ਰੀਬ ਸਨ, ਉਹ ਜਥੇ, ਸੰਗਤ, ਮਹਾਂਪੁਰਖਾਂ ਦੀ ਸੇਵਾ ਕਰ ਕੇ ਆਪ ਜੀ ਦੀ ਖ਼ੁਸ਼ੀ ਪ੍ਰਾਪਤ ਕਰ ਕੇ ਅਮੀਰ ਹੋਏ ਵੇਖਣ ਵਿਚ ਆਉਂਦੇ ਹਨ। ਜਿਵੇਂ ਰਾਜਗੜ੍ਹੀਏ, ਦੌਧਰ ਵਾਲੇ, ਪਨਿਆਲੀ ਵਾਲੇ ਤੇ ਮਲਕ ਵਾਲੇ ਆਦਿਕ ਗਿਣੇ ਨਹੀਂ ਜਾਂਦੇ।

## ਭਵਿੱਖਤ ਬਚਨ

ਸੰਨ ੧੯੩੯-੪੦ ਈਸਵੀ ਦੇ ਏੜ-ਗੇੜ ਦੀ ਗੱਲ ਹੈ ਕਿ ਜਥੇ ਦੇ ਸਿਮਰਨ ਭਜਨ ਕਰਨ ਵਾਲੇ ਵਿਦਿਆਰਥੀ ਇਕੱਠੇ ਹੋ ਕੇ ਆਪਸ ਵਿਚ ਗੁਰਬਾਣੀ ਅਤੇ ਸਿਮਰਨ ਸਬੰਧੀ ਧਾਰਮਿਕ ਵੀਚਾਰਾਂ ਕਰਦੇ ਹੋਏ ਆਪੋ ਆਪਣੀਆਂ ਅਵਸਥਾਂ ਦੱਸਣ ਲੱਗ ਪਏ। ਸੰਤ ਜੀ ਕਹਿਣ ਲੱਗੇ, "ਗੁਰਮੁਖੋ! ਗੁਰਬਾਣੀ ਦੀ ਸਿੱਖਿਆ ਹੈ ਕਿ ਸਿਮਰਨ ਦੀ ਤਾਕਤ ਨਾਲ ਜਿੰਨੀਆਂ ਵੀ ਆਤਮਿਕ ਸ਼ਕਤੀਆਂ ਹੋਣ, ਛੁਪਾ ਕੇ ਰੱਖੋ, ਅਜਰ ਅਵਸਥਾ ਵਿਚ ਰਹੋ। ਅੱਜ ਇਕ ਰਾਹ ਦੇ ਪਾਂਧੀ ਬੈਠੇ ਹੋ, ਤੁਹਾਡੇ ਬਾਰ ਬਾਰ ਪੁੱਛਣ 'ਤੇ ਮੈਂ ਦੱਸਦਾ ਹਾਂ ਕਿ ਇਕ ਦਿਨ ਦਾਸ 'ਤੇ ਸਤਿਗੁਰਾਂ ਦੀ ਅਪਾਰ ਬਖ਼ਸ਼ਿਸ਼ ਹੋਈ।

ਜਦੋਂ ਦਾਸ ਨੇ ਚਮਕੌਰ ਸਾਹਿਬ ੪੦ ਦਿਨ ਸਿਮਰਨ ਕੀਤਾ, ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪ੍ਰਤੱਖ ਦਰਸ਼ਨ ਹੋਏ। ਜਦੋਂ ਦਾਸ ਦੇ ਸਰੀਰ ਨਾਲ ਸਤਿਗੁਰਾਂ ਦੇ ਮੁਬਾਰਕ ਹੱਥ ਛੋਹੇ ਤਾਂ ਮੇਰੇ ਸਰੀਰ ਵਿਚ ਵਿਸਮਾਦ ਅਵਸਥਾ ਪ੍ਰਗਟ ਹੋ ਗਈ। ਸਰੀਰ ਦੀ ਹਾਲਤ ਮਸਤਾਨੀ ਹੋ ਗਈ। ਕੀਰਤਪੁਰ ਦੀਆਂ ਪਹਾੜੀਆਂ ਵੱਲ ਤੁਰ ਪਿਆ। ਮਸਤਾਨੀ ਬਿਰਤੀ ਵਿਚ ਤੁਰਦਾ ਤੁਰਦਾ ਪਹਾੜੀਆਂ 'ਤੇ ਚੜ੍ਹ ਗਿਆ। ਅੱਗੇ ਜਾ ਕੇ ਪਹਾੜੀ ਵਿਚ ਇਕ ਸੁਰੰਗ ਦੇਖੀ। ਉਹਦੇ ਵਿਚ ਤੁਰਿਆ ਗਿਆ, ਕਾਫ਼ੀ ਚਿਰ ਤੁਰਨ ਨਾਲ ਅੱਗੇ ਸਿਰਾ ਆ ਗਿਆ। ਖੁੱਲ੍ਹੇ ਮੈਦਾਨ ਵਿਚ ਸਰੋਵਰ-ਵਤ ਪਾਣੀ ਸੀ। ਅੱਗੇ ਬੜੇ ਬੜੇ ਕੱਦਾਵਰ ਸਰੀਰ ਦੇਖੇ। ਉਹਨਾਂ ਨੇ ਆਪਣੇ ਰਵਾਇਤੀ ਸ਼ਸਤਰ ਲੰਬੇ ਲੰਬੇ ਦਰੱਖ਼ਤਾਂ ਨਾਲ ਟੰਗੇ ਹੋਏ ਸਨ। ਇਕ ਕੱਦਾਵਰ ਸਰੀਰ ਨੇ ਅਵਾਜ਼

ਦਿੱਤੀ ਕਿ ਗੁਰਬਚਨ ਸਿੰਘ! ਡਰ ਅਤੇ ਭਰਮ ਨਾ ਕਰ, ਤੂੰ ਆਪਣਿਆਂ ਨੂੰ ਹੀ ਪਛਾਣਦਾ ਨਹੀਂ ਹੈਂ। ਔਹ ਬੰਦਾ ਸਿੰਘ ਬਹਾਦਰ ਹੈ, ਔਹ ਬਾਬਾ ਦੀਪ ਸਿੰਘ ਸ਼ਹੀਦ ਹੈ, ਔਹ ਭਾਈ ਮਨੀ ਸਿੰਘ ਸ਼ਹੀਦ ਹੈ। ਔਹ ਭਾਈ ਤਾਰੂ ਸਿੰਘ ਸ਼ਹੀਦ ਹੈ। ਮੈਂ ਅਸਚਰਜ ਹੋ ਕੇ ਪੁੱਛਿਆ, "ਮੈਨੂੰ ਸੁਪਨਾ ਆ ਰਿਹਾ ਹੈ ਕਿ ਹੋਰ ਕੋਈ ਕੌਤਕ ਹੈ। ਕਿਉਂਕਿ ਉਹ ਤਾਂ ਸਾਰੇ ਸ਼ਹੀਦ ਹੋ ਗਏ ਹਨ ਤੇ ਸਚਖੰਡ ਵਿਚ ਹਨ। ਉਹ ਏਥੇ ਕਿਸ ਤਰ੍ਹਾਂ ਆ ਸਕਦੇ ਹਨ?" ਅੱਗੋਂ ਅਵਾਜ਼ ਆਈ, "ਗੁਰਬਚਨ ਸਿੰਘ ਜੀ! ਔਹ ਦੇਖੋ ਸੱਚਖੰਡ ਦਾ ਦਰਵਾਜ਼ਾ ਹੈ। ਮਾਤ ਲੋਕ ਵਿਚ ਕੋਈ ਵੀ ਸ਼ਹੀਦ ਹੁੰਦਾ ਹੈ ਤਾਂ ਨਿਰੰਕਾਰ ਦੇ ਅਗੰਮੀ ਪੁਰਸ਼ ਉਹਨਾਂ ਨੂੰ ਸੱਚਖੰਡ ਦੀ ਡਿਉਢੀ ਵਿਚ ਪੁੱਛਦੇ ਹਨ, "ਸੇਵਾ ਕਰਕੇ ਪ੍ਰਸੰਨ ਹੋ ਗਿਆ ਹੈਂ ਕਿ ਹੋਰ ਕਰਨੀ ਹੈ?" ਜਦੋਂ ਉਹ ਸ਼ਹੀਦ ਦੀ ਆਤਮਾ ਕਹੇ ਕਿ ਰੱਜ ਗਿਆ ਹਾਂ ਤਾਂ ਉਸ ਨੂੰ ਸੱਚਖੰਡ ਵਿਚ ਲੈ ਜਾਂਦੇ ਹਨ ਅਤੇ ਜੇ ਕਹੇ ਕਿ ਮੈਂ ਅਜੇ ਹੋਰ ਸੇਵਾ ਕਰਨੀ ਹੈ ਤਾਂ ਉਸ ਨੂੰ ਸਾਡੇ ਕੋਲ ਭੇਜ ਦਿੰਦੇ ਹਨ। ਉਹ ਸਾਰੇ ਏਥੇ ਭਜਨ ਬੰਦਗੀ ਕਰਦੇ ਹਨ। ਜਦੋਂ ਨਿਰੰਕਾਰ ਦੀ ਆਗਿਆ ਹੋਵੇਗੀ, ਇਹਨਾਂ ਨੇ ਹੀ ਖ਼ਾਲਸਾ ਰਾਜ ਕਾਇਮ ਕਰਨਾ ਹੈ। ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਬੇ ਦੀ ਧਰਤੀ 'ਤੇ ਕਾਜ਼ੀ ਰੁਕਨਦੀਨ ਨਾਲ (ਕਰਨੀਨਾਮਾ) ਭਵਿੱਖਤ ਦੇ ਬਚਨ ਕੀਤੇ ਹਨ, ਉਹ ਇਹਨਾਂ ਸਿੰਘਾਂ ਨੇ ਪੂਰੇ ਕਰਨੇ ਹਨ:

*'ਦੋਹੀ ਫਿਰੈ ਅਕਾਲ ਕੀ ਨਿੰਦਕ ਟਿਕੈ ਨ ਕੋਇ॥*
*ਬਨ ਪਰਬਤ ਸਭ ਭਜਹਿੰਗੇ ਤਰੈ ਜਗਤ ਮੈ ਸੋਇ॥੨੭॥*
*ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ॥*
*ਖੁਆਰ ਹੋਇ ਸਭਿ ਮਿਲੈਂਗੇ ਬਚੈ ਸ਼ਰਨ ਜੋ ਹੋਇ॥੨੮॥'*

*[ਕਰਨੀਨਾਮਾ]*

ਜਿਸ ਸੁਰੰਗ ਰਾਹੀਂ ਤੂੰ ਅੰਦਰ ਆਇਆ ਹੈਂ, ਜੇ ਇਕ ਵਾਰ ਇਸ ਵਿਚੋਂ ਨਿਕਲ ਗਿਆ ਤਾਂ ਫਿਰ ਸਾਰੀ ਉਮਰ ਤੈਨੂੰ ਇਹ ਸੁਰੰਗ ਨਹੀਂ ਲੱਭੇਗੀ। ਸਾਰੇ ਸਿੰਘਾਂ ਦਾ ਇਹ ਅਸਚਰਜ ਬਚਨ ਸੁਣਦਿਆਂ ਸਾਰ ਹੀ ਦਾਸ ਨੂੰ ਦੇਸ਼ ਕਾਲ ਭੁੱਲ ਗਿਆ।

ਜਦ ਸੰਤਾਂ ਨੇ ਇਹ ਬਚਨ ਸੁਣਾਏ ਤਾਂ ਇਕ ਵਿਦਿਆਰਥੀ ਨੇ ਇਹ ਸਾਰੇ ਬਚਨ ਲਿਖ ਲਏ, ਜਦ ਸੰਤਾਂ ਨੂੰ ਪਤਾ ਲੱਗਾ ਤਾਂ ਉਸ ਵਿਦਿਆਰਥੀ ਤੋਂ ਕਾਗ਼ਜ਼ ਲੈ ਕੇ ਪਾੜ ਦਿੱਤੇ ਤੇ ਕਿਹਾ, "ਪ੍ਰੇਮੀਆ! ਅਗੰਮੀ ਚੀਜ਼ਾਂ ਲਿਖੀਦੀਆਂ ਨਹੀਂ ਹਨ।"

ਸੰਤ ਜੀ ਦੱਸਿਆ ਕਰਦੇ ਸਨ ਕਿ, "ਦੁਨੀਆਂ ਦੀਆਂ ਦੋ ਵੱਡੀਆਂ ਤਾਕਤਾਂ ਹੋਣਗੀਆਂ। ਚਾਰ ਛੋਟੀਆਂ ਤਾਕਤਾਂ ਇਕ ਪਾਸੇ ਅਤੇ ਚਾਰ ਛੋਟੀਆਂ ਤਾਕਤਾਂ ਦੂਜੇ ਪਾਸੇ ਹੋਣਗੀਆਂ। ਬੜੀ ਵੱਡੀ ਜੰਗ ਹੋਵੇਗੀ। ਦੋ ਹਿੱਸੇ ਦੁਨੀਆਂ ਖ਼ਤਮ ਹੋ ਜਾਵੇਗੀ। ਸਿਰਫ਼ ਇਕ ਹਿੱਸਾ ਦੁਨੀਆਂ ਬਚੇਗੀ। ਫਿਰ ਇਕ ਮੁਸਲਮਾਨਾਂ ਦਾ ਕਾਫ਼ਲਾ ਪੱਛਮ ਵੱਲੋਂ ਚੜ੍ਹਾਈ ਕਰੇਗਾ, ਜਿਸ ਦੀ ਚੁੜਾਈ ਰੋਪੜ ਤੋਂ ਲੈ ਕੇ ਬਠਿੰਡੇ ਤਕ ਹੋਵੇਗੀ। ਪਾਣੀਪਤ ਲਾਗੇ ਸਿੰਘਾਂ ਦੇ ਦਲਾਂ ਨਾਲ ਬੜੀ ਵੱਡੀ ਜੰਗ ਹੋਵੇਗੀ। ਸਿੰਘਾਂ ਦੀ ਫ਼ਤਹਿ ਹੋਵੇਗੀ। ਫਿਰ ਸਾਰੇ ਦੇਸ਼ 'ਤੇ ਸਿੰਘਾਂ ਦਾ ਬੋਲ ਬਾਲਾ ਵਧੇਗਾ ਅਤੇ ਖ਼ਾਲਸਾ ਰਾਜ ਕਾਇਮ ਹੋ ਜਾਵੇਗਾ।

## ਗੁਰੂ ਸਾਹਿਬਾਨ ਦੇ ਪ੍ਰਤੱਖ ਦਰਸ਼ਨ

ਪਹਿਲੀ ਵਾਰ ਸ੍ਰੀ ਹਜ਼ੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਿੱਟੇ ਬਸਤਰਾਂ ਵਿਚ ਦਰਸ਼ਨ ਹੋਏ।

ਫਿਰ ਚਮਕੌਰ ਸਾਹਿਬ ਅੰਮ੍ਰਿਤ ਵੇਲੇ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਮਕੌਰ ਸਾਹਿਬ ਵਾਲੇ ਚਾਲੀ ਸ਼ਹੀਦ ਸਿੰਘਾਂ ਸਮੇਤ ਉਦੋਂ ਦਰਸ਼ਨ ਹੋਏ, ਜਦ ਆਪ ਜੀ ਨੇ ੪੦ ਦਿਨ ਬਾਉਲੀ ਸਾਹਿਬ ਵਿਚ ਖੜ੍ਹੇ ਹੋ ਕੇ ਮੂਲ ਮੰਤਰ ਦਾ ਜਾਪ ਕੀਤਾ ਸੀ। ਕਲਗੀਧਰ ਜੀ ਚਾਲੀ ਸਿੰਘਾਂ ਨੂੰ ਜੱਫੀ ਵਿਚ ਲੈ ਕੇ ਖਲੋਤੇ ਸਨ। ਸੰਤਾਂ ਨੇ ਦੱਸਿਆ ਕਿ ਸਾਨੂੰ ਵੀ ਕਲਗੀਧਰ ਜੀ ਕਹਿਣ ਲੱਗੇ, "ਤੁਸੀਂ ਵੀ ਨਾਲ ਹੀ ਆ ਜਾਉ।" ਜਦ ਅਸੀਂ ਨੇੜੇ ਹੋਏ ਤਾਂ ਸਾਨੂੰ ਵੀ ਜੱਫੀ 'ਚ ਲੈਣ ਲੱਗੇ, ਸਿਰਫ਼ ਗੁਰੂ ਜੀ ਦੀਆਂ ਉਂਗਲਾਂ ਦੇ ਪੋਟੇ ਹੀ ਸਾਡੀਆਂ ਵੱਖੀਆਂ ਨੂੰ ਲੱਗੇ। ਜਿਸ ਦਾ ਨਜ਼ਾਰਾ ਅਸਚਰਜ ਹੀ ਸੀ।

ਗੁਰਦੁਆਰਾ ਭੱਠਾ ਸਾਹਿਬ (ਰੋਪੜ) ਵਿਖੇ ਅੰਮ੍ਰਿਤ ਵੇਲੇ ੩ ਵਜੇ ਜਦ ਕਿ ਸੰਤਾਂ ਨੇ ਅਜੇ ਇਸ਼ਨਾਨ ਨਹੀਂ ਸੀ ਕੀਤਾ। ਦਸਮ ਪਾਤਿਸ਼ਾਹ ਆਪ ਦੇ ਪਿੱਛੇ ਆ ਕੇ ਖੜ੍ਹੇ ਹੋ ਗਏ। ਜਦ ਸੰਤਾਂ ਨੇ ਪਿੱਛੇ ਵੇਖਿਆ ਕਿ ਕੌਣ ਹੈ ਤਾਂ ਗੁਰੂ ਮਹਾਰਾਜ ਦੂਜੇ ਪਾਸੇ ਪਿੱਠ ਪਿੱਛੇ ਹੋ ਗਏ। ਇਸ ਤਰ੍ਹਾਂ ਕਾਫ਼ੀ ਦੇਰ ਚੋਜ ਕਰਦੇ ਰਹੇ। ਫਿਰ ਸੰਤਾਂ ਨੂੰ ਜੱਫੀ 'ਚ ਲੈਣ ਲੱਗੇ। ਸੰਤ ਪਿੱਛੇ ਨੂੰ ਹਟਣ ਕਿ ਮੈਂ ਅਜੇ ਇਸ਼ਨਾਨ ਨਹੀਂ ਕੀਤਾ, ਪਰ ਮਹਾਰਾਜ ਨੇ ਜੱਫੀ 'ਚ ਲੈ ਹੀ ਲਿਆ। ਇਹ ਬਚਨ ਭਾਈ ਬਚਿੱਤਰ ਸਿੰਘ ਰਾਗੀ ਨੇ ਦੱਸਿਆ ਸੀ।

ਸੰਤਾਂ ਨੇ ਭਾਈ ਕਰਤਾਰ ਸਿੰਘ ਪ੍ਰੇਮੀ ਨੂੰ ਦੱਸਿਆ ਕਿ ਅੱਜ ਦਸੇ

ਪਾਤਿਸ਼ਾਹੀਆਂ ਸੁਪਨੇ ਵਿਚ ਘੋੜਿਆਂ 'ਤੇ ਚੜ੍ਹੀਆਂ ਹੋਈਆਂ ਅੱਗੋਂ ਦੀ ਲੰਘੀਆਂ। ਬਾਅਦ ਵਿਚ ਸੰਤ ਬਾਬਾ ਅਤਰ ਸਿੰਘ ਜੀ ਵੀ ਘੋੜੇ 'ਤੇ ਚੜ੍ਹੇ ਹੋਏ ਆਏ। ਉਹ ਰੁਮਾਲ ਦੇ ਲੜ ਬੱਧੇ ਹੋਏ ਕੁਝ ਕਾਗ਼ਜ਼ ਸਾਨੂੰ ਫੜਾ ਗਏ ਤੇ ਕਹਿਣ ਲੱਗੇ ਕਿ ਇਹਨਾਂ ਸੰਪ੍ਰਦਾਈ ਅਰਥਾਂ ਨੂੰ ਸਾਂਭ ਕੇ ਰੱਖਣਾ।

ਬੱਸੀਆਂ ਪਿੰਡ ਵਿਖੇ ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਤੇ ਕਾਨ੍ਹੇ ਕਾਛੇ ਵਾਲੇ ਭਗਤ ਉਜਾਗਰ ਸਿੰਘ ਨੂੰ ਰਾਤ ਬਾਰਾਂ ਕੁ ਵਜੇ ਸੰਤਾਂ ਨੇ ਹੇਠਲੇ ਬਚਨ ਦੱਸੇ :

ਇਕ ਵਾਰ ਸੰਤ ਸੁੰਦਰ ਸਿੰਘ ਜੀ ਨੇ ਭਿੰਡਰਾਂ ਅਕਾਲ ਕੁਟੀਆ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਰਦਾਸ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸਤਿਗੁਰਾਂ ਦੇ ਪ੍ਰਤੱਖ ਦਰਸ਼ਨ ਕਰਵਾਏ ਸਨ।

ਫਿਰ ਮਸਤੂਆਣੇ ਪਹਿਲੇ ਪਾਤਿਸ਼ਾਹ ਅਤੇ ਦਸਵੇਂ ਪਾਤਿਸ਼ਾਹ ਜੀ ਦੇ ਦਰਸ਼ਨ ਹੋਏ।

ਫਿਰ ਬੋਪਾਰਾਇ ਜਦ ਸ੍ਰੀ ਜਪੁਜੀ ਸਾਹਿਬ ਦਾ ੯੬ਵਾਂ ਪਾਠ ਕਰ ਰਹੇ ਸਾਂ ਤਾਂ ਦਸਾਂ ਸਤਿਗੁਰਾਂ ਨੇ ਪ੍ਰਤੱਖ ਦਰਸ਼ਨ ਦਿੱਤੇ।

ਫਿਰ ਸ੍ਰੀ ਹਜ਼ੂਰ ਸਾਹਿਬ ਵਿਖੇ ਦਸਾਂ ਪਾਤਿਸ਼ਾਹੀਆਂ ਦੇ ਪ੍ਰਤੱਖ ਦਰਸ਼ਨ ਹੋਏ।

ਸੰਤ ਜੀ ਦੱਸਿਆ ਕਰਦੇ ਸਨ ਕਿ ਹੁਣ ਤਾਂ ਮਹਾਰਾਜ ਸਾਹਿਬ ਜੀ ਨੇ ਇਤਨੀ ਬਖ਼ਸ਼ਿਸ਼ ਕਰ ਦਿੱਤੀ ਹੈ ਕਿ ਜਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਰੁਮਾਲਾ ਪਿਛਾਂਹ ਕਰਦੇ ਹਾਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦਸਾਂ ਪਾਤਿਸ਼ਾਹੀਆਂ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਫਿਰ ਅੱਠੇ ਪਹਿਰ ਨਿਰਗੁਨ ਸਰੂਪ ਵਿਚ ਲੀਨ ਰਹਿੰਦੇ ਹਾਂ।

## ਦਿੱਬਜ ਵਿਅਕਤੀ ਦੇ ਰੂਪ ਵਿਚ ਦਰਸ਼ਨ

### ਹਰਖੋਵਾਲ ਵਿਖੇ

ਇਕ ਵਾਰ ਹਰਖੋਵਾਲ ਦੇ ਡੇਰੇ ਤੋਂ ਚੋਅ ਵਾਲੇ ਪਾਸੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਉੱਤਰੇ ਹੋਏ ਸਨ। ਦਿਨ ਛਿਪਣ ਦਾ ਸਮਾਂ ਸੀ ਕਿ ਇਕ ਬਾਬਾ ਆਇਆ, ਜਿਸ ਦੇ ਕੱਪੜੇ ਚਿੱਟੇ ਸਨ। ਸੰਤਾਂ ਨੂੰ ਸਤਿਕਾਰ ਨਾਲ ਫ਼ਤਹਿ ਬੁਲਾਈ। ਸੰਤਾਂ ਨੇ ਵੀ ਚੰਗਾ ਸਤਿਕਾਰ ਕੀਤਾ। ਸੰਤਾਂ ਨਾਲ ਇਕੱਲਿਆਂ ਕੁਝ ਗੁਪਤ ਬਚਨ-ਬਿਲਾਸ ਕੀਤੇ। ਫਿਰ ਸੰਤ ਜੀ ਦੇ ਨਾਲ

ਹੀ ਬਾਣੀ ਸੁਣਦੇ ਰਹੇ। ਬਾਅਦ 'ਚ ਸੰਤਾਂ ਨੇ ਬਲਵੰਤ ਸਿੰਘ ਜੋਗੇ ਨੂੰ ਕਿਹਾ, "ਪ੍ਰਸ਼ਾਦਾ ਲੈ ਆ। ਬਾਬਾ ਜੀ ਵਾਸਤੇ ਵੀ ਲਈ ਆਉਣਾ।" ਉਹ ਪ੍ਰਸ਼ਾਦਾ ਲੈਣ ਚਲਾ ਗਿਆ। ਬਾਅਦ ਵਿਚ ਫਿਰ ਸੰਤਾਂ ਨਾਲ ਬਾਬਾ ਜੀ ਪਰਮਾਰਥੀ ਬਚਨ-ਬਿਲਾਸ ਕਰਦੇ ਰਹੇ। ਜੋਗੇ ਨੇ ਆ ਕੇ ਜਦ ਥਾਲ ਸੰਤਾਂ ਅੱਗੇ ਰੱਖਿਆ ਤਾਂ ਸੰਤਾਂ ਕਿਹਾ, "ਪਹਿਲਾਂ ਬਾਬਾ ਜੀ ਨੂੰ ਪ੍ਰਸ਼ਾਦਾ ਛਕਾਉ।" ਜਦ ਜੋਗਾ ਥਾਲ ਉਹਨਾਂ ਅੱਗੇ ਰੱਖਣ ਲੱਗਾ ਤਾਂ ਉਹਨਾਂ ਕਿਹਾ ਕਿ ਸਾਡਾ ਤਾਂ ਨਾਮ ਹੀ ਅਹਾਰ ਹੈ। ਇਉਂ ਕਹਿ ਕੇ ਫ਼ਤਹਿ ਬੁਲਾ ਕੇ ਤੁਰ ਗਿਆ। ਸੰਤਾਂ ਨੇ ਜੋਗੇ ਨੂੰ ਕਿਹਾ, "ਮਗਰ ਜਾਹ! ਵੇਖ ਕਿਧਰ ਨੂੰ ਜਾਂਦੇ ਹਨ?" ਦਸ ਪੰਦਰਾਂ ਕਰਮਾਂ 'ਤੇ ਜਾ ਕੇ ਉਹ ਅਲੋਪ ਹੋ ਗਏ। ਜਦ ਜੋਗੇ ਨੇ ਆ ਕੇ ਦੱਸਿਆ ਤਾਂ ਸੰਤਾਂ ਕਿਹਾ ਖ਼ਬਰ ਨਹੀਂ ਇਹ ਆਪ ਹੀ ਰੱਬ ਸੀ।

## ਦਿੱਲੀ ਵਿਖੇ ਇਕ ਬੀਬੀ ਨੂੰ

ਦਿੱਲੀ ਦੇ ਇਕ ਸਰਦਾਰ ਤੇ ਸਰਦਾਰਨੀ ਹਰਖੋਵਾਲ ਵਾਲੇ ਸੰਤ ਜਵਾਲਾ ਸਿੰਘ ਜੀ ਦੇ ਸ਼ਰਧਾਲੂ ਸਨ। ਇਹਨਾਂ ਦੀ ਕੋਠੀ ਦੇ ਇਕ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹਰ ਰੋਜ਼ ਹੁੰਦਾ ਤੇ ਦੋਨੋਂ ਪਤੀ-ਪਤਨੀ ਉਸ ਕਮਰੇ ਵਿਚ ਬੈਠ ਕੇ ਨਿੱਤਨੇਮ ਕਰਦੇ। ਸਰਦਾਰ ਨਿੱਤਨੇਮ ਕਰ ਕੇ ਬਾਹਰ ਨਿਕਲਿਆ। ਸਰਦਾਰਨੀ ਅਜੇ ਨਿੱਤਨੇਮ ਕਰ ਹੀ ਰਹੀ ਸੀ ਕਿ ਇਕ ਦਮ ਕਮਰੇ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ। ਉਸ ਪ੍ਰਕਾਸ਼ ਵਿਚ ਦਸਮ ਪਾਤਿਸ਼ਾਹ ਜੀ ਦੇ ਦਰਸ਼ਨ ਹੋਏ। ਉਹਨਾਂ ਦੇ ਪਿੱਛੇ ਇਕ ਸਿੰਘ ਆਇਆ, ਜਿਸ ਦਾ ਨੀਲਾ ਦਸਤਾਰਾ, ਕਾਲਾ ਗਾਤਰਾ, ਸੁੰਦਰ ਨੂਰਾਨੀ ਹਸਮੁਖ ਚਿਹਰਾ ਸੀ। ਬੀਬੀ ਨੇ ਸੰਤ ਬਾਬਾ ਜਵਾਲਾ ਸਿੰਘ ਜੀ ਪਾਸੋਂ ਪੁੱਛਣਾ ਚਾਹਿਆ ਕਿ ਉਹ ਸਿੰਘ ਕੌਣ ਹੋਇਆ ਤਾਂ ਸੰਤਾਂ ਨੇ ਕਿਹਾ ਕਿ ਅਜਿਹੀ ਸ਼ਕਲ ਸੂਰਤ ਵਾਲੇ ਤਾਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਹੀ ਹਨ। ਉਹ ਅੱਜ ਕਲ ਸ੍ਰੀ ਹਜ਼ੂਰ ਸਾਹਿਬ ਹਨ। ਬੀਬੀ ਦਰਸ਼ਨ ਕਰਨ ਹਿੱਤ ਸ੍ਰੀ ਹਜ਼ੂਰ ਸਾਹਿਬ ਪਹੁੰਚ ਗਈ। ਸੰਤਾਂ ਦੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਕਥਾ ਕਰਦਿਆਂ ਦੇ ਦਰਸ਼ਨ ਕਰ ਕੇ ਨਿਹਾਲ ਹੋਈ। ਆਸਣ 'ਤੇ ਆ ਕੇ ਉਸ ਨੇ ਸੰਤਾਂ ਨੂੰ ਦੱਸਿਆ ਕਿ ਮੈਨੂੰ ਦਸਮ ਪਾਤਿਸ਼ਾਹ ਜੀ ਦੇ ਦਰਸ਼ਨਾਂ ਨਾਲ ਤੁਹਾਡੇ ਵੀ ਦਰਸ਼ਨ ਹੋਏ। ਸੰਤ ਟਾਲਣ ਲੱਗੇ ਕਿ ਬੀਬੀ ਤੈਨੂੰ ਭੁਲੇਖਾ ਲੱਗਾ ਹੋਵੇਗਾ। ਕਿਤੇ ਸਾਡੀ ਫ਼ੋਟੋ ਦੇਖੀ ਹੋਵੇਗੀ ਜਾਂ ਕਿਤੇ ਸਾਨੂੰ ਵੇਖਿਆ ਹੋਵੇਗਾ। ਉਹੀ ਖ਼ਿਆਲ ਤੇਰੇ ਮਨ ਵਿਚ ਰਹਿ ਗਿਆ ਹੋਵੇਗਾ।

ਉਸਨੇ ਕਿਹਾ, "ਜੀ! ਨਾ ਮੈਂ ਅੱਜ ਤਕ ਤੁਹਾਡੀ ਕੋਈ ਫ਼ੋਟੋ ਵੇਖੀ ਹੈ ਤੇ ਨਾ ਹੀ ਅੱਜ ਤੋਂ ਪਹਿਲਾਂ ਤੁਹਾਨੂੰ ਕਿਤੇ ਦੇਖਿਆ ਹੈ।" ਸੰਤ ਬਾਬਾ ਜਵਾਲਾ ਸਿੰਘ ਜੀ ਦੇ ਦੱਸਣ ਤੋਂ ਪਹਿਲਾਂ ਮੈਨੂੰ ਇਹ ਵੀ ਪਤਾ ਨਹੀਂ ਸੀ ਕਿ ਭਿੰਡਰਾਂ ਵਾਲੇ ਵੀ ਕੋਈ ਸੰਤ ਹਨ।

ਫਿਰ ਉਸ ਬੀਬੀ ਨੇ ਬੇਨਤੀ ਕੀਤੀ ਕਿ ਜਦ ਮੈਨੂੰ ਗੁਰੂ ਸਾਹਿਬ ਜੀ ਦੇ ਦਰਸ਼ਨ ਹੋਏ ਸਨ ਤਾਂ ਉਸ ਦਰਸ਼ਨਾਂ ਦੇ ਝਲਕਾਰਾ ਵੱਜਣ ਨਾਲ ਮੇਰੀ ਨਿਗ੍ਹਾ ਮੱਧਮ ਹੋ ਗਈ ਹੈ। ਆਪ ਅਰਦਾਸ ਕਰੋ ਕਿ ਮੇਰੀ ਨਿਗ੍ਹਾ ਠੀਕ ਹੋ ਜਾਵੇ। ਤਾਂ ਸੰਤਾਂ ਨੇ ਪੰਜਾਂ ਸਿੰਘਾਂ ਤੋਂ ਸੱਚਖੰਡ ਅਰਦਾਸ ਕਰਵਾਈ, ਜਿਸ ਨਾਲ ਮਾਤਾ ਦੀ ਨਿਗ੍ਹਾ ਠੀਕ ਹੋ ਗਈ ਸੀ।

## ਸੰਤ ਜੀ ਸਮੂਹ ਗੁਣਾਂ ਦੇ ਮੁਜੱਸਮੇ ਸਨ

ਪਰਮ ਸਨਮਾਨ ਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਵਿਦਿਆ ਦੇ ਅਰਨਵ, ਗਿਆਨ ਦੇ ਅਹਿਰਪਤਿ, ਨਿਮਰਤਾ ਦੇ ਨਿਧਾਨ, ਸ਼ਾਂਤੀ ਦੇ ਸੋਮੇ, ਪਰਉਪਕਾਰੀ, ਉਦਾਰ ਚਿੱਤ, ਬ੍ਰਹਮ ਗਿਆਨੀ, ਜੀਵਨ ਮੁਕਤਿ, ਸਮੂਹ ਗੁਣਾਂ ਦੇ ਮੁਜੱਸਮੇ ਸਨ। ਉਹਨਾਂ ਦੀ ਹਰ ਵਿਚਾਰਧਾਰਾ ਪਿਆਰ ਵਿਚੋਂ ਹੀ ਪੁੰਗਰਦੀ, ਪਿਆਰ ਵਿਚ ਹੀ ਵਧਦੀ, ਫੁੱਲਦੀ, ਫੈਲਦੀ ਅਤੇ ਪਿਆਰ ਵਿਚ ਹੀ ਅਖ਼ੀਰ ਨੂੰ ਜਾ ਕੇ ਲੀਨ ਹੋ ਜਾਂਦੀ ਸੀ। ਉਹ ਮਨ ਨੂੰ ਨੀਵਾਂ ਤੇ ਮੱਤ ਨੂੰ ਉੱਚੀ ਰੱਖਣ ਦੇ ਸਦਾ ਚਾਹਵਾਨ ਸਨ। ਉਹ ਸਦਾ ਰਾਜ਼ਕ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹੋਏ ਮੱਤ ਤੇ ਪੱਤ ਦਾ ਰਾਖਾ ਵਾਹਿਗੁਰੂ ਨੂੰ ਹੀ ਜਾਣਦੇ ਸਨ। ਉਹਨਾਂ 'ਤੇ ਕੁਦਰਤ ਦਾ ਕਾਦਰ ਅਤਿਅੰਤ ਮਿਹਰਵਾਨ ਸੀ। ਉਹ ਦਿਲ ਦੇ ਦਿਆਲੂ ਤੇ ਸੁਭਾਅ ਦੇ ਬਹੁਤ ਹੀ ਕ੍ਰਿਪਾਲੂ ਸਨ। ਦਾਨ ਦੇਣ ਲਈ ਦਲੇਰ ਹੋਣ ਕਰਕੇ ਉਹ ਦਰਿਆ-ਦਿਲ ਵੀ ਸਨ। ਉਹਨਾਂ ਦਾ ਮਨ ਦੀਨ ਤੇ ਦੁਖੀ ਨੂੰ ਵੇਖ ਕੇ ਬਰਫ਼ ਦੀ ਤਰ੍ਹਾਂ ਦਿਆਲਤਾ ਵਿਚ ਢਲ ਜਾਂਦਾ ਸੀ। ਉਹ ਰਹਿਣੀ ਦੇ ਰਹਿਬਰ, ਬਹਿਣੀ ਦੇ ਬਿਆਸ ਅਤੇ ਸਹਿਣੀ ਦੇ ਸੀਲਾਗਿਰ (ਪਹਾੜ) ਸਨ।

ਉਹਨਾਂ ਦੇ ਅੰਦਰ ਭਗਤੀ ਦੀ ਭੁੱਖ, ਸ਼ਰਧਾ ਦੀ ਸੱਧਰ ਅਤੇ ਪ੍ਰੇਮ ਦਾ ਪ੍ਰਵਾਹ ਸਦਾ ਅੰਗੜਾਈਆਂ ਲੈਂਦਾ ਰਹਿੰਦਾ ਸੀ। ਉਹਨਾਂ ਦਾ ਦਿਲ ਨਿਰਗੁਣ ਦੇ ਗਿਆਨ, ਸਰਗੁਣ ਦੇ ਧਿਆਨ ਅਤੇ ਸੰਮਤਾ ਬਿਰਤੀ ਦੇ ਸਮਾਨ ਨਾਲ ਹਮੇਸ਼ਾਂ ਲਬਾ-ਲਬ ਭਰਿਆ ਰਹਿੰਦਾ ਸੀ। ਉਹਨਾਂ ਦੀ ਚਿੱਤ ਬਿਰਤੀ ਸ਼ੁਭ ਗੁਣਾਂ ਦੀ ਸਮੱਗਰੀ ਤੇ ਸਿਮਰਨ ਨੂੰ ਸੰਭਾਲਣ ਵਿਚ ਸਦਾ ਲੱਗੀ ਰਹਿੰਦੀ

ਸੀ। ਚੰਗੀ ਸਮਝ ਤੇ ਸੋਚ ਵਾਲੀ ਸਾਰ ਗ੍ਰਾਹੀ ਬਿਰਤੀ ਰੱਖਣ ਵਾਲੇ ਮਹਾਨ ਪੁਰਖ ਹੋਣ ਕਰਕੇ ਉਹ ਸ਼ਾਂਤੀ ਤੇ ਸੁਸ਼ੀਲਤਾ, ਸੰਮਤਾ ਤੇ ਸੁਹਿਰਦਤਾ, ਸੂਖਮਤਾ ਤੇ ਸਹਿਣਸ਼ੀਲਤਾ ਦੇ ਨਾਲ ਨਾਲ ਸੱਚੀ ਸੁੱਚਮਤਾ ਰੱਖਣ ਵਾਲੇ ਸੁੱਚੇ ਮੋਤੀ ਸਨ। ਉਹ ਆਮ ਸੰਗਤ ਨੂੰ ਸਵਾਸ ਸਵਾਸ ਸਿਮਰਨ ਕਰਨ ਦੀ ਸਹੀ ਸੇਧ ਦੇ ਕੇ ਸੱਚੇ ਦੀ ਸਿਫ਼ਤ-ਸਲਾਹ ਵਿਚ ਜੋੜਨ ਵਾਲੇ ਆਪਣੀ ਮਿਸਾਲ ਆਪ ਸਨ। ਵੈਰਾਗ ਤੇ ਤਿਆਗ ਉਹਨਾਂ ਦੇ ਜੀਵਨ ਦਾ ਇਕ ਮੁੱਖ ਅੰਗ ਸੀ।

ਉਹ ਸ਼ਾਂਤੀ ਦੇ ਸੋਮੇ, ਸਿਆਣਪ ਦੇ ਸਫ਼ੀਰ ਅਤੇ ਸਰਲਤਾ ਦੇ ਸਰੂ ਸਨ। ਉਹ ਕਰਾਮਾਤ ਦੇ ਕ੍ਰਿਸ਼ਮੇ, ਉਦਾਰਤਾ ਦੇ ਉਦਰ ਅਤੇ ਦਇਆ ਦੇ ਦੇਵਤੇ ਸਨ। ਉਹ ਸਿਫ਼ਤ ਦੀ ਸਿਖ਼ਰ, ਕਮਾਲਤਾ ਦੇ ਕੰਵਲ ਅਤੇ ਸੁਹੱਪਣ ਦੀ ਸ਼ੋਭਾ ਸਨ। ਉਹ ਇਕਾਗਰਤਾ ਦੇ ਆਸ਼ਕ, ਚੰਗਿਆਈ ਦੇ ਚਾਰਟ ਅਤੇ ਪਵਿੱਤਰਤਾ ਦੇ ਪੁਰਬ ਸਨ। ਉਹ ਰੂਹਾਨੀਅਤ ਦਾ ਇਕ ਨੂਰ, ਪ੍ਰਕਾਸ਼ ਤੇ ਚਮਕ ਸੀ; ਜਿਸ ਨੇ ਆਪਣੀ ਰੂਹਾਨੀ ਸ਼ਕਤੀ ਨਾਲ ਨਾ ਕੇਵਲ ਪੰਜਾਬ ਨੂੰ ਹੀ ਬਲਕਿ ਸਾਰੇ ਭਾਰਤ ਨੂੰ ਹੀ ਚਮਕਾ ਦਿੱਤਾ। ਉਹਨਾਂ ਨੇ ਮਹਾਨ ਘਾਲਣਾ ਘਾਲ ਕੇ ਜੋ ਕੌਮ ਦੇਸ਼ ਤੇ ਪੰਥ ਦੀ ਅਦੁੱਤੀ ਸੇਵਾ ਕਰ ਕੇ ਆਪਣੇ ਲਈ ਸਤਿਕਾਰ ਵਾਲੀ ਨਿਵੇਕਲੀ ਥਾਂ ਪ੍ਰਾਪਤ ਕੀਤੀ ਹੈ, ਉਸ ਨੂੰ ਕੋਈ ਵਿਰਲਾ ਹੀ ਪ੍ਰਾਪਤ ਕਰ ਸਕੇਗਾ।

ਵਿਅਕਤੀਗਤ ਤੌਰ 'ਤੇ ਵੀ ਸੰਤ ਜੀ ਦਾ ਸਰੀਰ ਅਤਿ ਸੁੰਦਰ ਤੇ ਸੁਡੌਲ ਹੋਣ ਕਰਕੇ ਦਰਸ਼ਨ ਕਰਨ ਵਾਲੇ ਹਰ ਦਰਸ਼ਕ ਦੇ ਮਨ ਨੂੰ ਭਾਰੀ ਪ੍ਰਭਾਵਤ ਕਰਦਾ ਸੀ। ਉਹਨਾਂ ਦੇ ਸਰੀਰ 'ਤੇ ਪਹਿਨਿਆ ਹੋਇਆ ਕਿਸੇ ਵੀ ਕਿਸਮ ਦਾ ਕੱਪੜਾ ਚੌਗੁਣੀ ਸ਼ੋਭਾ ਵਿਚ ਚੌੜਾ ਹੋ ਕੇ ਚਮਕਾਰੇ ਮਾਰਨ ਲੱਗ ਪੈਂਦਾ। ਕੁਦਰਤ ਨੇ ਆਪਣੀ ਕਾਰਾਗਿਰੀ ਦੀ ਜਿਤਨੀ ਵਾਹ, ਸੰਤ ਜੀ ਦੇ ਸਰੀਰ ਦੀ ਸੁੰਦਰ ਡੌਲ ਘੜਨ ਵਿਚ ਲਾਈ, ਸੰਤ ਜੀ ਨੇ ਉਸ ਤੋਂ ਵੀ ਕਿਤੇ ਵੱਧ ਆਪਣੀ ਆਤਮਾ ਨੂੰ ਪਰਮਾਤਮਾ ਨਾਲ ਜੋੜ ਕੇ, ਨਿਰਸ ਜੀਵਨ ਵਿਚ ਰੱਬੀ ਰਸ ਭਰਨ ਵਾਸਤੇ ਹੱਦੋਂ ਵੱਧ ਘਾਲਣਾ ਘਾਲੀ।

ਸਿੱਖੀ ਦੇ ਇਤਿਹਾਸ ਵਿਚ ਇਹ ਇਕ ਪਹਿਲੇ ਮਹਾਂਪੁਰਖ ਸਨ, ਜਿਨ੍ਹਾਂ ਦਾ ਜੀਵਨ ਸਿੱਖ ਇਤਿਹਾਸ ਦੀ ਰੌਸ਼ਨੀ ਵਿਚ ਸੁਨਹਿਰੀ ਅੱਖਰਾਂ ਦੁਆਰਾ ਸਭ ਤੋਂ ਪਹਿਲੀ ਕਤਾਰ ਵਿਚ ਲਿਖਿਆ ਜਾਵੇਗਾ। ਜਿਨ੍ਹਾਂ ਨੇ ਡੇਢ ਸੌ ਦੇ ਕਰੀਬ ਸਿੰਘਾਂ ਨੂੰ ਹਰ ਵਕਤ ਨਾਲ ਰੱਖ ਕੇ ਤੁਰਦੀ ਫਿਰਦੀ ਯੂਨੀਵਰਸਿਟੀ ਦੀ ਸ਼ਕਲ ਵਿਚ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿਚ ਜਾ ਕੇ ਸਿੰਘਾਂ ਨੂੰ

ਵਿਦਿਆ ਪੜ੍ਹਾਈ ਅਤੇ ਸਭ ਦਾ ਕੱਪੜਿਆਂ, ਗ੍ਰੰਥਾਂ ਆਦਿ ਦੀਆਂ ਲੋੜਾਂ ਦਾ ਪ੍ਰਬੰਧ ਆਪਣੇ ਕੋਲੋਂ ਕੀਤਾ। ਆਪ ਜੀ ਜੈਸਾ ਨਿੱਤ ਦਾ ਤਿਆਗੀ, ਜਤੀ, ਸਤੀ, ਹੱਥ ਦਾ ਸਖੀ, ਸਰੀਰਕ ਸੁੰਦਰਤਾ ਵਾਲਾ, ਸਰਬ ਗੁਣ ਸੰਪੰਨ ਕੋਈ ਵਿਰਲਾ ਹੀ ਹੋਵੇਗਾ।

ਮੈਂ ਤਾਂ ਉਹਨਾਂ ਦੀ ਸੰਗਤ ਵਿਚ ਇਹੀ ਸਮਝ ਸਕਿਆ ਹਾਂ ਕਿ ਉਹਨਾਂ ਦਾ ਅਨੁਭਵ ਅਕਾਸ਼ ਤਕ ਉੱਚਾ, ਦਿਸ਼ਾ ਦੇ ਅਖ਼ੀਰ ਤਕ ਚੌੜਾ ਅਤੇ ਧਰਤੀ ਦੇ ਥੱਲੇ ਤਕ ਡੂੰਘਾ ਸੀ, ਜਿਸ ਨੂੰ ਕੋਈ ਵੀ ਇਤਰ (ਤੁੱਛ) ਜੀਵ ਮਨ ਦੇ ਗਜ਼ਾਂ ਨਾਲ ਅਤੇ ਬੁੱਧੀ ਦੀ ਤੱਕੜੀ ਵਿਚ ਚਿੱਤ ਦੇ ਵੱਟੇ ਪਾ ਕੇ ਮਿਣ ਅਤੇ ਤੋਲ ਨਹੀਂ ਸਕਦਾ। ਉਹਨਾਂ ਨੇ ਆਪਣੀ ਜ਼ਿੰਦਗੀ ਵਿਚ ਪ੍ਰਮਾਰਥਕ ਵਿਚਾਰਾਂ ਅਤੇ ਪਦਾਰਥਾਂ, ਦੋਹਾਂ ਦੀ ਹੀ ਮਹਾਨ ਵਰਖਾ ਕੀਤੀ, ਜਿਸ ਨੂੰ ਵੇਖ ਕੇ ਪ੍ਰਮਾਰਥ ਵਾਲੇ ਵੀ ਅਤੇ ਪਦਾਰਥਾਂ ਦੇ ਚਾਹਵਾਨ ਵੀ, ਅਸ਼ ਅਸ਼ ਕਹਿ ਉੱਠੇ।

ਸੰਤ ਜੀ ਦੀ ਜ਼ਿੰਦਗੀ ਇਕ ਮਹਾਨ ਗੁਣਾਂ ਦਾ ਮੁਜੱਸਮਾ ਸੀ।

ਉਹ ਧਰਮ ਦੀ ਧੁਜਾ, ਨਾਮ ਦੇ ਨੇਮੀ ਅਤੇ ਬਾਣੀ ਦੇ ਬਹਾਦਰ ਸਨ।

ਉਹ ਕਥਾ ਦੇ ਕਬੀਰ, ਗਿਆਨ ਦੇ ਗਗਨ ਅਤੇ ਕ੍ਰਿਪਾਲਤਾ ਦੇ ਕਲਸ ਸਨ।

ਉਹ ਭਗਤੀ ਦੇ ਭਗਵਾਨ, ਸਾਵਧਾਨਤਾ ਦੇ ਸਫ਼ੀਰ ਅਤੇ ਪੁੰਨਾਂ ਦੇ ਪੁਰਬ ਸਨ।

ਉਹ ਖਿਮਾਂ ਦੇ ਸੋਮੇ, ਸਿੱਖੀ ਦੀ ਸਜਾਵਟ ਅਤੇ ਸਗਨਾਂ ਦੀ ਸੀਮਾਂ ਸਨ।

ਉਹ ਪੌਣ ਤੋਂ ਪਵਿੱਤਰ, ਪਾਣੀ ਤੋਂ ਨਿਰਮਲ ਅਤੇ ਮਨ ਕਰਕੇ ਬਰਫ਼ ਤੋਂ ਵੀ ਵੱਧ ਚਿੱਟੇ ਸਨ।

ਉਹ ਹੰਗਤਾ ਤੋਂ ਹਲਕੇ, ਕਰਾਮਾਤ ਦੇ ਕ੍ਰਿਸ਼ਮੇ ਅਤੇ ਸ਼ਕਤੀ ਦੇ ਸਮੁੰਦਰ ਸਨ।

ਉਹ ਕੁਦਰਤ ਦੀ ਸ਼ਾਨ, ਸਿੱਖੀ ਦੀ ਸੁਹਜ ਅਤੇ ਮੌਲਕਤਾ ਦੇ ਮੰਦਰ ਸਨ।

ਉਹ ਸ਼ੁਭ ਗੁਣਾਂ ਦੀ ਸੈਰਗਾਹ, ਧਰਤੀ ਦਾ ਧਨ ਅਤੇ ਮਨੁੱਖਤਾ ਦਾ ਮਨ ਸਨ।

ਉਹ ਵਿਦਿਆ ਦਾ ਸਾਗਰ, ਕੋਮਲਤਾ ਦਾ ਕਮਾਲ ਅਤੇ ਸ਼ਰਧਾ ਦੀ ਸੁਗੰਧੀ ਸਨ।

ਉਹ ਵੈਰਾਗ ਦੀ ਮੂਰਤ, ਧਰਮ ਦੀ ਧੜਕਣ ਅਤੇ ਜਗਿਆਸੂਆਂ ਦਾ ਗਿਆਨ ਸਨ।

ਉਹ ਚੰਦਰਮਾ ਦੀ ਚਾਨਣੀ, ਲਾਲਾਂ ਦੀ ਚਮਕ ਅਤੇ ਤਾਰਿਆਂ ਦਾ ਤੱਤ ਸਨ।

ਉਹ ਕੇਸਰ ਦੀ ਕਿਆਰੀ, ਰੱਬ ਦੀ ਰੀਝ ਅਤੇ ਬਸੰਤ ਰੁੱਤ ਦਾ ਅਨੰਦ ਸਨ।

ਉਹ ਦਿਆਲਤਾ ਦਾ ਦਿਲ, ਸਿਫ਼ਤ ਦੀ ਸੁਰ, ਖ਼ੁਸ਼ੀਆਂ ਦਾ ਖੇੜਾ ਅਤੇ ਸੰਤੋਖ ਦੇ ਸਰੋਵਰ ਸਨ।

ਉਹ ਗ਼ਰੀਬਾਂ ਦਾ ਸਹਾਰਾ, ਮੋਤੀਆਂ ਦੀ ਲੜੀ, ਹੀਰਿਆਂ ਦਾ ਹਾਰ ਅਤੇ ਚਿੱਤ ਨੂੰ ਹਰਨ ਵਾਲੀ ਹਰਿਆਵਲਤਾ ਸਨ।

ਉਹ ਗੌਰਵਤਾ ਦੇ ਗੁਰੂ, ਮਾਨਨੀਕਤਾ ਦੇ ਮੁਨੀ, ਸੁਰਤੀ ਦੇ ਸੂਰਮੇ ਅਤੇ ਬਿਰਤੀ ਦੇ ਬਿਰੱਕਤ ਸਨ।

ਉਹ ਜਤ ਦੇ ਜੇਤੂ, ਪ੍ਰਤਿਸ਼ਟਤਾ ਦੇ ਪਤੀ, ਪੁਰਾਤਨਤਾ ਦੇ ਪੁਜਾਰੀ ਅਤੇ ਨਵੀਨਤਾ ਦੇ ਨਿਖ਼ਾਰ ਸਨ।

ਉਹ ਸੱਚ ਦੇ ਸੂਰਜ, ਸਮਾਨਤਾ ਦੀ ਸਿਖ਼ਰ, ਜੁਗਤੀ ਦਾ ਜੁਗ ਅਤੇ ਮੁਕਤੀ ਦਾ ਮਾਰਗ ਸਨ।

ਉਹ ਸ਼ਾਂਤੀ ਦੇ ਸੋਮੇ, ਸੁੰਦਰਤਾ ਦਾ ਸਿਰ, ਸੁਸ਼ੀਲਤਾ ਦੀ ਸ਼ੋਭਾ ਅਤੇ ਪ੍ਰਸੰਨਤਾ ਦੀ ਪੂਰਨਤਾ ਸਨ।

ਉਹ ਪੰਜਾਬ ਦਾ ਪ੍ਰਮਾਰਥ, ਭਾਰਤ ਦਾ ਕੋਹਿਨੂਰ ਅਤੇ ਵਿਸ਼ਵ ਦਾ ਸਨਮਾਨ ਸਨ

ਉਹ ਇਕ ਨੂਰ ਸਨ, ਪ੍ਰਕਾਸ਼ ਸਨ, ਇਕ ਜਲਵਾ ਸਨ ਅਤੇ ਰੂਹਾਨੀਅਤ ਦੀ ਇਕ ਰੌਸ਼ਨੀ ਸਨ।

ਐਸੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਸਮੂਹ ਗੁਣਾਂ ਦੇ ਮੁਜੱਸਮੇ ਸਨ।

# ਸੰਤ ਜੀ ਸਾਰੇ ਪੱਖਾਂ ਤੋਂ ਪੂਰਨ ਸਨ

*'ਜਨਨੀ ਜਨੈ ਤਾ ਭਗਤ ਜਨ ਕੈ ਦਾਤਾ ਕੈ ਸੂਰ ॥*
*ਨਹੀਂ ਤਾਂ ਜਨਨੀ ਬਾਂਝ ਰਹੇ ਕਾਹਿ ਗਵਾਵਹਿ ਨੂਰ ॥'*

*[ਭਗਤ ਸੂਰਦਾਸ ਜੀ, ਸਮੁੰਦ੍ਰੀਕ ਗ੍ਰੰਥ 'ਚੋਂ]*

## ਭਗਤ

ਆਪ ਜੀ ਐਸੇ ਭਗਤ ਸਨ:

੧. *'ਆਠ ਪਹਰ ਜਨੁ ਹਰਿ ਹਰਿ ਜਪੈ ॥*
*ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥'*

*[ਗਉੜੀ ਸੁਖਮਨੀ ਮ: ੫, ਅੰਗ—੨੬੫]*

੨. *'ਇਸੁ ਭਗਤੀ ਕਾ ਕੋਈ ਜਾਣੈ ਭੇਉ ॥*
*ਸਭੁ ਮੇਰਾ ਪ੍ਰਭੁ ਆਤਮ ਦੇਉ ॥'*

*[ਬਸੰਤੁ ਮਹਲਾ ੩, ਅੰਗ—੧੧੭੩]*

## ਦਾਤੇ

ਆਪ ਜੀ ਐਸੇ ਦਾਤੇ ਸਨ:

੧. *'ਅਸਨ ਬਸਨ ਬ੍ਰਹਮ ਵਿਦਿਆ ਕੋ ਦਾਨ ਦੇਤ;*
*ਚਿਤ ਕੇ ਉਦਾਰ, ਦਾਤੇ ਨਾਮ ਕੇ ਅਭਿਆਸ ਹੈਂ।'*

*[ਸ੍ਰੀ ਗੁਰਮੁਖ ਪ੍ਰਕਾਸ਼]*

੨. *'ਬ੍ਰਹਮ ਗਿਆਨ ਸਮ ਦਾਨ ਨਹਿ।'* *[ਸਾਰਕੁਤਾਵਲੀ]*

ਆਪ ਜੀ ਨੇ ਅਨੇਕਾਂ ਨੂੰ ਬ੍ਰਹਮ ਵਿਦਿਆ ਪੜ੍ਹਾਈ, ਜਿਨ੍ਹਾਂ ਗ਼ਰੀਬਾਂ ਨੂੰ ਕੋਈ ਨਿਗ੍ਹਾ ਹੇਠ ਨਹੀਂ ਸੀ ਲਿਆਉਂਦਾ, ਉਹਨਾਂ ਨੂੰ ਮਹਾਨ ਤੋਂ ਮਹਾਨ ਬਣਾ ਦਿੱਤਾ। ਗੁਰਸਿੱਖਾਂ ਦੇ ਮੰਗਣ ਤੋਂ ਜੋ ਕੁਝ ਵੀ ਆਪ ਜੀ ਦੇ ਪਾਸ ਹੁੰਦਾ, ਦੇ ਦਿੰਦੇ ਸਨ। ਪੰਜ ਕਕਾਰਾਂ ਤੋਂ ਬਿਨਾਂ ਮੰਗਣ ਵਾਲਿਆਂ ਨੂੰ ਸਰੀਰ

ਦੇ ਬਸਤਰ ਵੀ ਉਤਾਰ ਕੇ ਦਿੰਦੇ ਵੇਖੇ ਗਏ।

ਇਕ ਵਾਰ ਆਪ ਜੀ ਮੁਨਾਵੇਂ ਪਿੰਡ ਤੋਂ ਭਿੰਡਰਾਂ ਨੂੰ ਤੁਰ ਕੇ ਆ ਰਹੇ ਸਨ। ਰਸਤੇ ਵਿਚ ਇਕ ਗ਼ਰੀਬ ਜਿਹੇ ਸਿੱਖ ਨੇ ਚੋਲਾ ਮੰਗਿਆ ਤਾਂ ਆਪ ਜੀ ਨੇ ਝੱਟ ਹੀ ਗਲੋਂ ਲਾਹ ਕੇ ਦੇ ਦਿੱਤਾ ਅਤੇ ਚਾਦਰੇ ਦੀ ਬੁੱਕਲ ਮਾਰ ਕੇ ਭਿੰਡਰੀਂ ਪਹੁੰਚ ਕੇ ਹੋਰ ਚੋਲਾ ਪਹਿਨਿਆ। ਜਦ ਆਪ ਜੀ ਘਿਉ ਜਾਂ ਮਠਿਆਈ ਆਦਿਕ ਵਰਤਾਉਂਦੇ ਤਾਂ ਇਕੋ ਵਾਰ ਹੀ ਇਤਨਾ ਪਾ ਦਿੰਦੇ ਸੀ ਕਿ ਦੁਬਾਰਾ ਮੰਗਣ ਦੀ ਲੋੜ ਹੀ ਨਹੀਂ ਸੀ ਰਹਿੰਦੀ। ਲੋੜਵੰਦ ਨੂੰ ਜੁਆਬ ਨਹੀਂ ਸੀ ਦਿੰਦੇ ਜੋ ਕੁਝ ਪਾਸ ਹੁੰਦਾ, ਦੇ ਦਿੰਦੇ ਸਨ।

## ਸੂਰਮੇ

ਆਪ ਜੀ ਐਸੇ ਸੂਰਮੇ ਸਨ:

੧. *'ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥'*

*[ਸੋਰਠਿ ਮਹਲਾ ੫, ਅੰਗ–੬੭੯]*

੨. *'ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਉ ॥
ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ ॥'*

*[ਸਵਯੇ ਮਹਲੇ ਚਉਥੇ ਕੇ ੪, ਅੰਗ–੧੪੦੬]*

੩. *'ਨਾਨਕ ਸੋ ਸੂਰਾ ਵਰੀਆਮੁ;
ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥'*

*[ਸਿਰੀਰਾਗੁ ਕੀ ਵਾਰ ਮਹਲਾ ੪, ਅੰਗ–੮੬]*

## ਪੰਡਿਤ

ਆਪ ਜੀ ਐਸੇ ਪੰਡਿਤ ਸਨ:

੧. *'ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥'*

*[ਗਉੜੀ ਸੁਖਮਨੀ ਮ: ੫, ਅੰਗ–੨੭੪]*

੨. *'ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ;
ਜਿਸੁ ਰਾਮ ਨਾਮੁ ਗਲਿ ਹਾਰੁ ॥'*

*[ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਅੰਗ–੯੩੮]*

੩. *'ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥'*

*[ਮਲਾਰ ਮਹਲਾ ੩, ਅੰਗ–੧੨੬੧]*

## ਬ੍ਰਾਹਮਣ

ਆਪ ਜੀ ਐਸੇ ਬ੍ਰਾਹਮਣ ਸਨ:

੧. *'ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥'*

*[ਗਉੜੀ ਕਬੀਰ ਜੀ, ਅੰਗ—੩੨੪]*

੨. ***'ਬੰਧਨ ਤੋੜੈ ਹੋਵੈ ਮੁਕਤੁ ॥ ਸੋਈ ਬ੍ਰਹਮਣੁ ਪੂਜਣ ਜੁਗਤੁ ॥'***

*[ਸਲੋਕ ਮਹਲਾ ੧, ਅੰਗ—੧੪੧੧]*

## ਗੁਰਮੁਖ

ਆਪ ਜੀ ਐਸੇ ਗੁਰਮੁਖ ਸਨ:

੧. *'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥'*

*[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੧]*

੨. *'ਗੁਰਮੁਖਿ ਨਾਮੁ ਦਾਨੁ ਇਸਨਾਨੁ ॥'*

*[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੨]*

## ਗੁਰਸਿੱਖ

ਆਪ ਜੀ ਐਸੇ ਗੁਰਸਿੱਖ ਸਨ:

*ਮਃ ੪ ॥ 'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ;*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*ਉਦਮੁ ਕਰੇ ਭਲਕੇ ਪਰਭਾਤੀ;*
*ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ;*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ;*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ;*
*ਸੋ ਗੁਰਸਿਖੁ ਗੁਰੂ ਮਨਿ ਭਾਵੈ ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ;*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥*

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ;*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥'*

*[ਗਉੜੀ ਵਾਰ ਮਹਲਾ ੫, ਅੰਗ—੩੦੫]*

## ਖ਼ਾਲਸਾ

ਆਪ ਜੀ ਐਸੇ ਖ਼ਾਲਸਾ ਸਨ:

*'ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ ॥*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ ॥'*

*[ਸ੍ਰੀ ਸਰਬ ਲੋਹ ਗ੍ਰੰਥ ਸਾਹਿਬ ਜੀ]*

ਇਕ ਵਾਰ ਅਖ਼ਬਾਰਾਂ ਵਿਚ ਲੇਖ ਨਿਕਲਿਆ ਕਿ ਭਿੰਡਰਾਂ ਵਾਲੇ ਨਿਰਮਲੇ ਸੰਤ, ਜੋ ਮਹਾਨ ਵਿਦਵਾਨ ਹਨ, ਗੁਰਮਤਿ ਦਾ ਬੜਾ ਪ੍ਰਚਾਰ ਕਰਦੇ ਹਨ। ਤਾਂ ਸੰਤਾਂ ਨੇ ਚਿੱਟੀ ਦਸਤਾਰ ਤੋਂ ਨੀਲੀ ਦਸਤਾਰ ਸਜਾਉਣੀ ਸ਼ੁਰੂ ਕਰ ਦਿੱਤੀ। ਜਿਸ ਦਾ ਭਾਵ ਸੀ ਕਿ ਮੈਂ ਨਿਰਮਲਾ ਸੰਤ ਨਹੀਂ, ਸਤਿਗੁਰੂ ਕਲਗੀਧਰ ਜੀ ਦਾ ਸਿੰਘ ਹਾਂ ਅਤੇ ਨਾਲ ਹੀ ਆਪਣੇ ਨਾਮ ਨਾਲ 'ਖ਼ਾਲਸਾ' ਪਦ ਲਾਉਣਾ ਸ਼ੁਰੂ ਕਰ ਦਿੱਤਾ।

## ਗਿਆਨੀ

ਆਪ ਜੀ ਐਸੇ ਗਿਆਨੀ ਸਨ:

੧. *'ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥'*

*[ਬਿਲਾਵਲੁ ਮਹਲਾ ੧, ਅੰਗ—੮੩੧]*

੨. *'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥'*

*[ਸਲੋਕ ਮਹਲਾ ੯, ਅੰਗ—੧੪੨੭]*

## ਤਪੱਸਵੀ

ਆਪ ਜੀ ਐਸੇ ਤਪੱਸਵੀ ਸਨ:

੧. *'ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪ ਗੁਰ ਗਿਆਨ ॥'*

*[ਆਸਾ ਰਵਿਦਾਸ ਜੀ, ਅੰਗ—੪੮੬]*

੨. *'ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥'*

*[ਆਸਾ ਮਹਲਾ ੩, ਅੰਗ—੪੨੩]*

ਆਪ ਜੀ ਨੇ ਗੁਰੂ ਘਰ ਦੀ ਸੇਵਾ ਮਹਾਂਪੁਰਖਾਂ ਦੇ ਬਚਨਾਂ ਅਨੁਸਾਰ ਅੰਤਮ ਸੁਆਸਾਂ ਤਕ ਨਿਭਾਈ।

## ਬ੍ਰਹਮ ਗਿਆਨੀ

ਆਪ ਜੀ ਐਸੇ ਬ੍ਰਹਮ ਗਿਆਨੀ ਸਨ:

***'ਸਲੋਕੁ ॥ ਮਨਿ ਸਾਚਾ ਮੁਖਿ ਸਾਚਾ ਸੋਇ ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥'***

*[ਗਉੜੀ ਸੁਖਮਨੀ ਮ: ੫, ਅੰਗ—੨੭੨]*

## ਤਿਆਗੀ

ਆਪ ਜੀ ਤਿਆਗ ਦੇ ਵੀ ਤਿਆਗੀ ਸਨ:

***'ਕਬੀਰ ਮਾਇਆ ਤਜੀ ਤ ਕਿਆ ਭਇਆ;***
***ਜਉ ਮਾਨੁ ਤਜਿਆ ਨਹੀ ਜਾਇ ॥***
***ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥'***

*[ਸਲੋਕ ਕਬੀਰ ਜੀ, ਅੰਗ—੧੩੭੨]*

ਆਪ ਕਿਹਾ ਕਰਦੇ ਸਨ, "ਮਾਇਆ ਦੀ ਪ੍ਰਾਪਤੀ ਵਾਸਤੇ ਇੱਛਾ ਅਤੇ ਯਤਨ ਨਾ ਕਰੋ। ਸੁਤੇ-ਸਿਧ ਆਈ ਮਾਇਆ ਧੱਕੋ ਨਾ, ਪਰਉਪਕਾਰ 'ਤੇ ਲਾ ਦੇਵੋ। ਜਮ੍ਹਾਂ ਨਾ ਕਰੋ। ਆਪ ਜੀ ਮਾਇਆ ਨਾਲ ਖੁੱਲ੍ਹਾ ਵਿਵਹਾਰ ਚਲਾਉਂਦੇ ਸਨ, ਜਮ੍ਹਾਂ ਨਹੀਂ ਸਨ ਕਰਦੇ, ਸਗੋਂ ਕਈ ਵਾਰ ਕਰਜ਼ਾ ਲੈ ਕੇ ਵੀ ਸਿੰਘਾਂ ਦੀ ਅਤੇ ਸੰਗਤ ਦੀ ਸੇਵਾ ਕਰਦੇ ਰਹਿੰਦੇ। ਜੇ ਕਿਤੇ ਲੋੜ ਤੋਂ ਵੱਧ ਆ ਜਾਵੇ ਤਾਂ ਇਤਿਹਾਸਕ ਗੁਰਦੁਆਰਿਆਂ ਵਿਚ ਕੜਾਹ ਪ੍ਰਸ਼ਾਦਿ ਦੀਆਂ ਦੇਗਾਂ ਕਰਵਾ ਦੇਣੀਆਂ ਅਤੇ ਜਥੇ ਸੰਗਤ ਵਿਚ ਖੁੱਲ੍ਹੀ ਮਠਿਆਈ ਬਣਵਾ ਕੇ ਲੰਗਰ ਕਰਵਾ ਦੇਣੇ, ਜਮ੍ਹਾਂ ਨਹੀਂ ਸਨ ਕਰਦੇ ਕਿ ਲੋੜ ਪੈਣ ਤੋਂ ਫਿਰ ਵਰਤ ਲਵਾਂਗੇ। ਮਹਾਰਾਜ ਸਾਹਿਬ ਜੀ ਉਪਰ ਪੂਰਨ ਭਰੋਸਾ ਰੱਖਦੇ ਸਨ, ਗੁਰੂ ਕੀ ਇਹ ਪੰਗਤੀ ਪੜ੍ਹ ਕੇ ਸੁਣਾਇਆ ਕਰਦੇ ਸਨ:

***'ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥***
***ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥'***

*[ਰਾਗੁ ਗੂਜਰੀ ਮਹਲਾ ੫, ਅੰਗ—੧੦]*

ਮਾਨ ਤੇ ਹੰਕਾਰ ਤਾਂ ਆਪ ਜੀ ਦੇ ਲਾਗੇ ਨਹੀਂ ਸੀ ਫਟਕਦਾ।

## ਸੰਤ

ਆਪ ਜੀ ਐਸੇ ਸੰਤ ਸਨ:

੧. *'ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥'*

*[ਗਉੜੀ ਕੀ ਵਾਰ ਮਹਲਾ ੫, ਅੰਗ—੩੧੯]*

੨. *'ਆਸਾ ਮਹਲਾ ੫ ॥*
*ਆਠ ਪਹਰ ਨਿਕਟਿ ਕਰਿ ਜਾਨੈ ॥*
*ਪ੍ਰਭ ਕਾ ਕੀਆ ਮੀਠਾ ਮਾਨੈ ॥*
*ਏਕੁ ਨਾਮੁ ਸੰਤਨ ਆਧਾਰੁ ॥*
*ਹੋਇ ਰਹੇ ਸਭ ਕੀ ਪਗ ਛਾਰੁ ॥੧॥*
*ਸੰਤ ਰਹਤ ਸੁਨਹੁ ਮੇਰੇ ਭਾਈ ॥*
*ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ ॥*
*ਵਰਤਣਿ ਜਾ ਕੈ ਕੇਵਲ ਨਾਮ ॥*
*ਅਨਦ ਰੂਪ ਕੀਰਤਨੁ ਬਿਸ੍ਰਾਮ ॥*
*ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥*
*ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥*
*ਕੋਟਿ ਕੋਟਿ ਅਘ ਕਾਟਨਹਾਰਾ ॥*
*ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥*
*ਸੂਰਬੀਰ ਬਚਨ ਕੇ ਬਲੀ ॥*
*ਕਉਲਾ ਬਪੁਰੀ ਸੰਤੀ ਛਲੀ ॥੩॥*
*ਤਾ ਕਾ ਸੰਗੁ ਬਾਛਹਿ ਸੁਰ ਦੇਵ ॥*
*ਅਮੋਘ ਦਰਸੁ ਸਫਲ ਜਾ ਕੀ ਸੇਵ ॥*
*ਕਰ ਜੋੜਿ ਨਾਨਕੁ ਕਰੇ ਅਰਦਾਸਿ ॥*
*ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥੮੮॥'*

*[ਅੰਗ—੩੯੨]*

੩. *'ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥*
*ਨਾਨਕ ਭੋਜਨ ਅਨਿਕ ਪ੍ਰਕਾਰੇਣ;*
*ਨਿੰਦਕ ਆਵਧ ਹੋਇ ਉਪਤਿਸਟਤੇ ॥੨੭॥'*

*[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੬]*

ਐਸੇ ਸੰਤਾਂ ਦੀ ਨਿਰਾਦਰੀ ਵਾਹਿਗੁਰੂ ਨੂੰ ਕਦੇ ਵੀ ਨਹੀਂ ਭਾਉਂਦੀ।

*'ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ ॥*
*ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥'*

*[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੬]*

ਮਹਾਂਪੁਰਖਾਂ ਦਾ ਸੁਭਾਅ ਬ੍ਰਿਛ ਵਰਗਾ ਹੁੰਦਾ ਹੈ:

*'ਮਾਰੂ ਮਹਲਾ ੫ ॥*
*ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥*
*ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥'*

*[ਅੰਗ—੧੦੧੭]*

## ਸਾਧ

ਆਪ ਜੀ ਐਸੇ ਸਾਧ ਸਨ:

੧. *'ਸਾਧ ਨਾਮ ਨਿਰਮਲ ਤਾ ਕੇ ਕਰਮ ॥'*

*[ਗਉੜੀ ਸੁਖਮਨੀ ਮ: ੫, ਅੰਗ—੨੯੬]*

੨. *'ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥*
*ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥'*

*[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ-੧੩੫੭]*

੩. *'ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥*
*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥*
*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥*
*ਉਪੇਦਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥*
*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥*
*ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥'*

*[ਸਲੋਕ ਸਹਸਕ੍ਰਿਤੀ ਮਹਲਾ ੫, ਅੰਗ—੧੩੫੭]*

ਸਤਿਗੁਰੂ ਜੀ ਐਸੇ ਸਾਧੂ ਸੰਤਾਂ ਬਾਬਤ ਫ਼ੁਰਮਾਉਂਦੇ ਹਨ:

*'ਸਲੋਕ ਡਖਣੇ ਮ: ੫ ॥*
*ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥*
*ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥'*

*[ਮਾਰੂ ਵਾਰ ਮਹਲਾ ੫, ਅੰਗ—੧੧੦੨]*

ਇਉਂ ਆਪ ਜੀ ਸਾਰਿਆਂ ਪੱਖਾਂ ਤੋਂ ਪੂਰਨ ਸਨ। ਕਈ ਸਿਮਰਨ ਭਜਨ ਵਿਚ ਪੂਰਨ ਹੁੰਦੇ ਹਨ, ਪਰ ਵਿਦਵਾਨ ਨਹੀਂ ਹੁੰਦੇ। ਕਈ ਵਿਦਵਾਨ ਤਾਂ ਹੁੰਦੇ ਹਨ, ਪਰ ਸਿਮਰਨ ਭਜਨ ਵਿਚ ਪੂਰਨ ਨਹੀਂ ਹੁੰਦੇ। ਕਈ ਵਿਦਵਾਨ ਵੀ ਹੁੰਦੇ ਹਨ, ਸਿਮਰਨ ਭਜਨ ਵੀ ਕਰਦੇ ਹਨ, ਪਰ ਰਹਿਤ ਮਰਯਾਦਾ ਵਿਚ ਪਰਪੱਕ ਨਹੀਂ ਰਹਿੰਦੇ। ਆਪ ਜੀ ਮਹਾਨ ਵਿਦਵਾਨ ਵੀ ਸਨ ਤੇ ਸਿਮਰਨ ਭਜਨ ਵਿਚ ਵੀ ਪੂਰਨ ਸਨ। ਯਥਾ:

*'ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥*

*[ਰਾਮਕਲੀ ਵਾਰ ਮਹਲਾ ੫, ਅੰਗ—੯੫੯]*

ਅਤੇ ਗੁਰਮਤਿ ਰਹਿਤ ਮਰਯਾਦਾ ਵਿਚ ਵੀ ਪਰਪੱਕ ਸਨ।

## ਸੰਤ ਜੀ ਬਹੁਤ ਮਹਾਨ ਸਨ

ਸੰਸਾਰ ਵਿਚ ਗਰਜਾਂ ਬਹੁਤ ਹਨ, ਪਰ ਅਕਾਸ਼ੀ ਬਿਜਲੀ ਦੀ ਗਰਜ ਮਹਾਨ ਹੈ।

ਸੰਸਾਰ ਵਿਚ ਕਿਰਨਾਂ ਬਹੁਤ ਹਨ, ਪਰ ਸੂਰਜ ਦੀਆਂ ਕਿਰਨਾਂ ਮਹਾਨ ਹਨ।

ਸੰਸਾਰ ਵਿਚ ਸਾਗਰ ਬਹੁਤ ਹਨ, ਪਰ ਸਮੁੰਦਰ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਪੰਛੀ ਬਹੁਤ ਹਨ, ਪਰ ਹੰਸ ਤੇ ਮੋਰ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਬ੍ਰਿਛ ਬਹੁਤ ਹਨ, ਪਰ ਚੰਦਨ ਦਾ ਬ੍ਰਿਛ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਰਾਗ ਬਹੁਤ ਹਨ, ਪਰ ਸਿਰੀਰਾਗੁ ਸਭ ਤੋਂ ਮਹਾਨ ਰਾਗ ਹੈ।

ਸੰਸਾਰ ਵਿਚ ਧਿਆਨ ਬਹੁਤ ਹਨ, ਪਰ ਸਰਗੁਣ ਦਾ ਧਿਆਨ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਗਿਆਨ ਬਹੁਤ ਹਨ, ਪਰ ਨਿਰਗੁਣ ਦਾ ਗਿਆਨ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਨਾਗ ਬਹੁਤ ਹਨ, ਪਰ ਸ਼ੇਸ਼ਨਾਗ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਵੈਦ ਬਹੁਤ ਹਨ, ਪਰ ਧਨੰਤਰ ਵੈਦ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਸ਼ੇਰ ਬਹੁਤ ਹਨ, ਪਰ ਸਾਰਦੂਲ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਘਟਾਕਾਸ਼ ਮਟਾਕਾਸ਼ ਬਹੁਤ ਹਨ, ਪਰ ਮਹਾਂਕਾਸ਼ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਖਿਮਾ ਕਰਨ ਵਾਲੇ ਬਹੁਤ ਹਨ, ਪਰ ਧਰਤੀ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਸਹਿਨਸ਼ੀਲਤਾ ਵਾਲੇ ਬਹੁਤ ਹਨ, ਪਰ ਗੁਰੂ ਅਰਜਨ ਦੇਵ ਜੀ ਸਭ ਤੋਂ ਮਹਾਨ ਹਨ।

ਸੰਸਾਰ ਵਿਚ ਕਿਲ੍ਹੇ ਬਹੁਤ ਹਨ, ਪਰ ਲੰਕਾ ਦਾ ਕਿਲ੍ਹਾ ਸਭ ਤੋਂ ਮਹਾਨ ਹੈਂ।

ਸੰਸਾਰ ਵਿਚ ਤਿਆਗ ਬਹੁਤ ਹਨ, ਪਰ ਸਰੀਰ ਦੀ ਹੰਗਤਾ ਤਿਆਗਣੀ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਲਿਖਾਰੀ ਬਹੁਤ ਹਨ, ਪਰ ਗਣੇਸ਼ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਜੋਗੀ ਬਹੁਤ ਹਨ, ਪਰ ਸ਼ਿਵਜੀ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਸੈਨਾਪਤੀ ਬਹੁਤ ਹਨ, ਪਰ ਸਿਆਮ ਕਾਰਤਕ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਤੀਰਥ ਬਹੁਤ ਹਨ, ਪਰ ਸ੍ਰੀ ਅੰਮ੍ਰਿਤਸਰ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਮੇਲੇ ਬਹੁਤ ਹਨ, ਪਰ ਹੋਲਾ ਮਹੱਲਾ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਅੰਮ੍ਰਿਤ ਬਹੁਤ ਹਨ, ਪਰ ਖੰਡੇ ਬਾਟੇ ਦਾ ਅੰਮ੍ਰਿਤ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਗ੍ਰਹਿਸਤੀ ਬਹੁਤ ਹਨ, ਪਰ ਆਦਮ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਭਗਤ ਬਹੁਤ ਹਨ, ਪਰ ਭਗਤ ਕਬੀਰ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਜੋਦੜੀਆਂ ਕਰਨ ਵਾਲੇ ਬਹੁਤ ਹਨ, ਪਰ ਫ਼ਰੀਦ ਭਗਤ ਸਭ਼ ਤੋਂ ਮਹਾਨ ਹੈ।

ਸੰਸਾਰ ਵਿਚ ਤਪੀ ਬਹੁਤ ਹਨ, ਪਰ ਧ੍ਰੂਅ ਭਗਤ ਸਭ ਤੋਂ ਮਹਾਨ ਹੈ।

ਸੰਸਾਰ ਵਿਚ ਗੁਰੂ ਬਹੁਤ ਹਨ, ਪਰ ਗੁਰੂ ਨਾਨਕ ਦੇਵ ਜੀ ਸਭ ਤੋਂ ਮਹਾਨ ਹਨ।

ਸੰਸਾਰ ਵਿਚ ਮਨੁੱਖ ਬਹੁਤ ਹਨ, ਪਰ ਸੰਤ ਜਨ ਸਭ ਤੋਂ ਮਹਾਨ ਹਨ।

ਸੰਸਾਰ ਵਿਚ ਵਿਦਿਆ ਦੇ ਦਾਤੇ ਬਹੁਤ ਹਨ, ਪਰ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਮਹਾਨ ਹਨ, ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਹੀ ਗੁਰਮਤਿ ਵਿਦਿਆ ਵੰਡਣ ਵਿਚ ਲਾ ਦਿੱਤੀ।

ਉਹ ਮਹਾਂਪੁਰਖ ਵੀਹਵੀਂ ਸਦੀ ਦਾ, ਸਿੱਖ ਕੌਮ ਦਾ ਮਹਾਨ ਸਰਮਾਇਆ ਸਨ, ਜਿਸ ਨੇ ਆਪਣੇ ਅਮੁੱਲ ਗੁਣਾਂ ਦੀ ਪੂੰਜੀ ਨਾਲ ਸਿੱਖ ਜਗਤ ਨੂੰ

ਲਬਾ-ਲਬ ਭਰ ਦਿੱਤਾ। ਉਹਨਾਂ ਵੱਲੋਂ ਦਿੱਤੀ ਗਈ ਬ੍ਰਹਮ ਵਿਦਿਆ ਦੀ ਮਹਾਨ ਦੇਣ ਐਸੀ ਹੈ, ਜੋ ਸਾਨੂੰ ਸਦੀਆਂ ਤਕ ਗੁਣਾਂ ਦੇ ਖ਼ਜ਼ਾਨੇ ਕਰਕੇ ਭਰਪੂਰ ਰੱਖੇਗੀ। ਸਿੱਖ ਕੌਮ ਨੂੰ ਦਿੱਤੀਆਂ ਹੋਈਆਂ ਆਪਣੀਆਂ ਅਪਾਰ ਦੇਣਾਂ ਦਾ ਸਦਕਾ ਉਹ ਮਹਾਂਪੁਰਖ ਸਦਾ ਲਈ 'ਖ਼ਾਲਸਾ' ਰੂਪ ਵਿਚ ਅਮਰ ਹੋ ਗਏ ਹਨ। ਉਹਨਾਂ ਦੇ ਅਸਹਿ ਸਦਮੇ ਦੀ ਅਭੁੱਲ ਯਾਦ ਸਾਨੂੰ ਭਾਣਾ ਮੰਨਦਿਆਂ ਹੋਇਆਂ ਵੀ ਭੁਲਾਈ ਹੋਈ ਨਹੀਂ ਭੁੱਲਣੀ, ਬਲਕਿ ਜ਼ਿੰਦਗੀ ਦੀਆਂ ਅਖ਼ੀਰ ਜੜ੍ਹਾਂ ਤਕ ਰਹਿ ਰਹਿ ਕੇ ਚੇਤੇ ਆਉਂਦੀ ਹੀ ਰਹੇਗੀ।

***'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥***
***ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ ॥'***

*[ਬਿਲਾਵਲੁ ਮਹਲਾ ੫, ਅੰਗ–੮੪੬]*

ਵਾਲੀ ਸਦੀਵੀ ਏਕਤਾ ਨੂੰ ਪ੍ਰਾਪਤ ਕਰ ਕੇ, ਪ੍ਰਮੇਸ਼ਰ ਦੀ ਅਭੇਦਤਾ ਦੇ ਅਨੰਦ ਨੂੰ ਮਾਨਣ ਵਾਲੇ ਮਹਾਂਪੁਰਖਾਂ ਦੀ ਸੰਜੀਵਨੀ ਬਾਰੇ ਕੀ ਕਹੀਏ ? ਉਸ ਬਾਰੇ ਨਾ ਤਾਂ ਜ਼ਬਾਨ ਹੀ ਕੁਝ ਕਥਨ ਕਰ ਸਕਦੀ ਹੈ ਅਤੇ ਨਾ ਹੀ ਕਲਮ ਵਿਚ ਕੋਈ ਐਸੀ ਕਰਾਮਾਤ ਦਾ ਕ੍ਰਿਸ਼ਮਾ ਹੈ ਕਿ ਜੋ ਲਿਖ ਕੇ ਕਲਮਬੰਦ ਕਰ ਸਕੇ। ਕਹਿਣ ਤੇ ਲਿਖਣ ਤੋਂ ਪਰ੍ਹੇ ਦੀ ਗੱਲ ਹੋਣ ਕਰਕੇ ਸਿਰਫ਼ ਇਤਨਾ ਹੀ ਕਿਹਾ ਜਾ ਸਕਦਾ ਹੈ ਕਿ ਉਹ ਬਹੁਤ ਹੀ ਮਹਾਨ ਸਨ।

## ਸੰਤ ਜੀ ਦੀ ਮਹਾਨਤਾ ਬਾਰੇ ਪੂਰਨ ਪੁਰਖਾਂ ਦੇ ਵਿਚਾਰ

੧. ਸ੍ਰੀਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਦਾ ਮਿਸਤਰੀ ਮੱਘਰ ਸਿੰਘ ਰਣੀਆਂ ਨੂੰ ਇਹ ਕਹਿਣਾ ਕਿ ਮੱਘਰ ਸਿੰਘਾ! ਲੋਕ ਤਾਂ ਮੰਡਲੀਆਂ ਫੇਰਦੇ ਹਨ, ਇਹ ਭੁਝੰਗੀ (ਖ਼ਾਲਸਾ) ਮੰਡਲਾ ਫੇਰੇਗਾ, ਸਿਰੇ ਦੀ ਬਖ਼ਸ਼ਿਸ਼ ਦਾ ਜਣਾਇਕ ਹੈ।

੨. ਸ੍ਰੀਮਾਨ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਦਾ ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਵਾਲਿਆਂ ਨੂੰ ਇਹ ਕਹਿਣਾ ਕਿ ਜਿਤਨੇ ਸਿੰਘ ਵਿਦਿਆ ਪੜ੍ਹਨ ਵਾਲੇ ਇਹਨਾਂ ਦੇ ਨਾਲ ਰਹਿੰਦੇ ਹਨ, ਅੱਜ ਤਕ ਕਿਸੇ ਹੋਰ ਨਾਲ ਨਹੀ ਰਹੇ। ਇਹ ਸੰਤ ਵਾਕ ਵੀ ਭਾਰੀ ਮਹਾਨਤਾ ਦੇ ਲਖਾਇਕ ਹਨ।

੩. ਬਿਰੱਕਤ ਈਸ਼ਰ ਸਿੰਘ ਜੀ ਦਾਉਧਰ ਵਾਲਿਆਂ ਨੇ ਮਲਕ ਪਿੰਡ ਵਿਖੇ ਆਪ ਜੀ ਨੂੰ ਛੋਟੀ ਉਮਰ ਵਿਚ ਹੀ ਕਹਿਣਾ ਕਿ ਇਹ ਭੁਝੰਗੀ ਬਹੁਤ ਵਿਦਿਆ ਪੜ੍ਹਾਏਗਾ, ਭਵਿੱਖ ਦਾ ਸੱਚ ਪ੍ਰਗਟ ਕਰਨ ਵਾਲਾ ਵਾਕ ਹੈ।

੪. ਸ੍ਰੀਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਖ਼ਾਲਸਾ ਜੀ ਤੋਂ ਢਾਈ ਤਿੰਨ ਮਿੰਟਾਂ ਵਿਚ ਕਵਿਤਾ ਦੁਆਰਾ ਸਾਰੇ ਸ੍ਰੀ ਜਪੁਜੀ ਸਾਹਿਬ ਦਾ ਸਿਧਾਂਤ ਸੁਣ ਕੇ ਕਹਿਣਾ, ਤੂੰ ਸਾਡੀ ਵਿਦਿਆ ਪੜ੍ਹਾਈ ਸਫਲੀ ਕਰ ਦਿੱਤੀ ਹੈ, ਪ੍ਰਸੰਨਤਾ ਦੀ ਸਿਖਰ ਹੈ।

੫. ਸੰਤ ਮਨੀ ਸਿੰਘ ਜੀ ਦਿਆਲਪੁਰ ਵਾਲਿਆਂ ਦਾ ਮੱਸਿਆ ਦੇ ਭਰੇ ਦੀਵਾਨ ਵਿਚ ਇਹ ਕਹਿਣਾ ਕਿ ਸੰਗਤ ਜੀ ! ਜੇ ਮੈਂ ਇਹ ਕਹਿ ਦੇਵਾਂ ਕਿ ਸਾਰੀ ਸਿੱਖੀ ਵਿਚ ਇਕੋ ਹੀ ਗਿਆਨੀ ਗੁਰਬਚਨ ਸਿੰਘ ਜੀ ਪੂਰਨ ਸਿੱਖ ਹਨ ਤਾਂ ਮੈਂ ਇਸ ਵਿਚ ਜ਼ਰਾ ਜਿੰਨਾਂ ਵੀ ਝੂਠ ਨਹੀਂ ਬੋਲਦਾ, ਮਹਾਨਤਾ ਦੀ ਹੱਦ ਹੈ।

੬. ਪੰਡਿਤ ਕਰਤਾਰ ਸਿੰਘ ਜੀ ਦਾਖਾ ਦਾ ਅਖਾੜੇ ਪਿੰਡ ਵਿਚ ਆ ਕੇ ਕਹਿਣਾ ਕਿ ਮੈਂ ਪੂਰਨ ਸਿੱਖ ਜਾਣ ਕੇ ਤੁਹਾਨੂੰ ਮਿਲਣ ਵਾਸਤੇ ਆਇਆ ਹਾਂ; ਉੱਚਤਾ ਦੀ ਸਿਖਰ ਹੈ।

੭. ਸ੍ਰੀਮਾਨ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦਾ ਦਮਦਮਾ ਸਾਹਿਬ ਆਪ ਜੀ ਨੂੰ ਕਹਿਣਾ ਕਿ ਅਸੀਂ ਤਾਂ ਬਗੀਚਾ ਲਾ ਦਿੱਤਾ ਹੈ, ਹੁਣ ਪਾਣੀ ਤੁਸੀਂ ਪਾਉਣਾ ਹੈ; ਭਵਿੱਖਤ ਵਾਕਾਂ ਦੀ ਡੂੰਘੀ ਰਮਜ਼ ਹੈ।

੮. ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਪਿਤਾ ਬਾਬਾ ਖ਼ਜ਼ਾਨ ਸਿੰਘ ਜੀ ਦਾ ਸੰਤ ਸੁੰਦਰ ਸਿੰਘ ਜੀ ਨੂੰ ਕਹਿਣਾ, "ਗਿਆਨੀ ਸਿੰਘਾ ! ਇਹ ਭੁਝੰਗੀ ਤੇਰਾ ਪਿੱਛਾ ਪੂਰੇਗਾ।" ਅੰਤਰਜਾਮਤਾ ਦੀ ਜੰਤਰੀ ਦਾ ਜਣਾਇਕ ਹੈ।

੯. ਬਾਬਾ ਖ਼ਜ਼ਾਨ ਸਿੰਘ ਜੀ ਨੇ ਭਿੰਡਰੀਂ ਆਪ ਜੀ ਨੂੰ ਕਹਿਣਾ ਕਿ ਇਹ ਭੁਝੰਗੀ ਬਹੁਤ ਵੱਡਾ ਸੰਤ ਬਣੇਗਾ। ਇਹ ਵਾਕ ਵੀ ਇਲਾਹੀ ਬਖ਼ਸ਼ਿਸ਼ ਦਾ ਸਿਹਰਾ ਹੀ ਸਮਝੋ।

੧੦. ਸੰਤ ਲਾਲ ਸਿੰਘ ਜੀ ਡਾਂਗੀਆਂ ਵਾਲਿਆਂ ਨੇ ਭਾਈ ਜੰਗੀਰ ਸਿੰਘ ਜੀ ਅਕਾਲੀ ਦਾਉਧਰ ਵਾਲਿਆਂ ਨੂੰ ਕਹਿਣਾ ਕਿ ਜੰਗੀਰ ਸਿੰਘਾ! ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਚਰਨ ਨਾ ਛੱਡਿਓ। ਸਤਿਗੁਰੂ ਦਸਮ ਪਾਤਿਸ਼ਾਹ ਜੀ ਨੇ ਇਸ ਮੰਡਲ ਵਿਚ ਇਹ ਇਕੱਲੇ ਹੀ ਭੇਜੇ ਹਨ। ਇਹ ਵਾਕ ਉੱਚੀ ਸ਼ੋਭਾ ਦੀ ਸ਼ਾਹਦੀ ਭਰਦਾ ਹੈ।

੧੧. ਦਾਉਧਰ ਨਹਿਰ 'ਤੇ ਤੁਰੇ ਜਾਂਦੇ ਇਕ ਭਗਵੇਂ ਕੱਪੜਿਆਂ ਵਾਲੇ ਸੰਤ ਦਾ ਭਾਈ ਪੂਰਨ ਸਿੰਘ ਜੀ ਅਕਾਲੀ ਨੂੰ ਕਹਿਣਾ ਕਿ ਸਿੰਘਾ! ਜੋ

ਤੁਹਾਡੇ ਸੰਤ ਆਏ ਹੋਏ ਹਨ, ਜੇ ਕੋਈ ਉਹਨਾਂ ਨੂੰ 'ਜੀ' ਵੀ ਕਹਿ ਦੇਵੇਗਾ ਤਾਂ ਉਹ ਮੁਕਤ ਹੋ ਜਾਵੇਗਾ, ਇਹ ਬਚਨ ਵੀ ਗੌਰਵਤਾ ਦਾ ਗੁਰੂ ਹੋਣ ਦਾ ਸੂਚਕ ਹੈ।

੧੨. ਇਕ ਵਾਰ ਦਿਆਲਪੁਰ ਵਾਲੇ ਸੰਤ ਮਨੀ ਸਿੰਘ ਜੀ ਨੇ ਭਰੇ ਦੀਵਾਨ ਵਿਚ (ਜੋ ਚਾਰ ਕਨਾਤਾਂ ਦੀ ਛੱਤ ਹੇਠ ਸੀ) ਕਿਹਾ, "ਸੰਗਤ ਜੀ! ਪੀਰ ਨਹੀਂ ਬਣਨਾ ਚਾਹੀਦਾ, ਮੰਗ ਕੇ ਖਾ ਲੈਣਾ ਚੰਗਾ ਹੈ। ਇਸ ਵਕਤ ਕੌਮ ਵਿਚ ਇਕੋ ਇਕ ਪੂਰਨ ਗੁਰਸਿੱਖ ਸਿਰਫ਼ ਗੁਰਬਚਨ ਸਿੰਘ 'ਖ਼ਾਲਸਾ' ਭਿੰਡਰਾਂ ਵਾਲੇ ਹੀ ਹਨ, ਜੋ ਸਭ ਕੁਝ ਹੁੰਦੇ ਹੋਏ ਵੀ ਆਪਣੇ ਆਪ ਨੂੰ ਗੁਰੂ ਦੇ ਦਾਸਾਂ ਦਾ ਵੀ ਦਾਸ ਮੰਨਦੇ ਹਨ।"

ਉਸ ਵਕਤ ਉਥੇ ਨਾ ਤਾਂ ਕੋਈ ਜਥੇ ਦਾ ਸਿੰਘ ਸੀ ਅਤੇ ਨਾ ਹੀ ਮਹਾਂਪੁਰਖ ਆਪ ਸਨ। ਇਹ ਦੋਵੇਂ ਗੱਲਾਂ ਉਸ ਨੇ ਆਪਣੇ ਨਿਸਚੇ ਮੁਤਾਬਿਕ ਹੀ ਸੰਗਤ ਨੂੰ ਕਹੀਆਂ ਸਨ।

ਸੋ ਮਹਾਂਪੁਰਖ ਆਪਣੇ ਸਮੇਂ ਵਿਚ ਆਪਣੀ ਮਿਸਾਲ ਆਪ ਹੀ ਸਨ।

## ਸੰਤ ਜੀ ਸਮਕਾਲੀ ਵਿਦਵਾਨਾਂ ਵਿਚ

### ੧. ਪੰਡਿਤ ਨਿੱਕਾ ਸਿੰਘ ਜੀ ਬਿਰੱਕਤ, ਨਿਰਮਲ ਭੇਖ ਦੇ ਭੂਸ਼ਣ

ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦੀ ਕਥਾ, ਦੁਨੀਆਂ ਤੋਂ ਉੱਚੀ ਸੁਰਤਿ ਵਾਲਿਆਂ ਦੀ ਅਗਾਧ ਕਥਾ ਹੈ।

### ੨. ਬਾਵਾ ਪ੍ਰੇਮ ਸਿੰਘ ਜੀ ਹੋਤੀ

ਮੇਰਾ ਖ਼ਿਆਲ ਸੀ ਕਿ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਚੜ੍ਹਾਈ ਕਰ ਗਏ ਹਨ। ਉਹਨਾਂ ਦੀ ਥਾਂ ਪੁਰ ਕਰਨ ਵਾਲਾ ਇਸ ਸਮੇਂ ਪੰਥ ਵਿਚ ਹੋਰ ਕੋਈ ਵਿਦਵਾਨ ਨਹੀਂ। ਪਰ ਅੱਜ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਤੋਂ ਕਥਾ ਸੁਣ ਕੇ ਮੇਰਾ ਉਪਰੋਕਤ ਭੁਲੇਖਾ ਦੂਰ ਹੋ ਗਿਆ ਹੈ। ਇਹ ਠੀਕ ਹੈ ਕਿ ਜੋ ਗ੍ਰੰਥ ਇਹਨਾਂ ਨੇ ਪੜ੍ਹੇ ਹਨ, ਅਸੀਂ ਵੀ ਉਹੀ ਗ੍ਰੰਥ ਪੜ੍ਹੇ ਹਨ। ਪਰੰਤੂ ਇਹਨਾਂ ਵਾਲੀ ਕਥਾ ਗ੍ਰੰਥ ਪੜ੍ਹ ਕੇ ਆਉਣ ਵਾਲੀ ਨਹੀਂ। ਇਹ ਤਾਂ ਧੁਰੋਂ ਹੀ ਬਖ਼ਸ਼ਿਸ਼ ਰਾਹੀਂ ਪ੍ਰਾਪਤ ਹੋਈ ਕਥਾ ਹੈ।

### ੩. ਸੰਤ ਦਲੀਪ ਸਿੰਘ ਸ਼ੇਖਵਾਂ

ਹਰਿਦੁਆਰ ਕੁੰਭ ਦੇ ਮੇਲੇ ਸਮੇਂ ਸ਼ੇਖਵਾਂ ਦੇ ਡੇਰੇ ਕਥਾ ਤੋਂ ਬਾਅਦ ਕਿਹਾ ਕਿ ਭਿੰਡਰਾਂ ਵਾਲੇ ਸੰਤ ਸੁਣੇ ਸਨ, ਪਰ ਵੇਖੇ ਨਹੀਂ ਸਨ। ਅੱਜ ਕਥਾ ਸੁਣ ਕੇ ਮੇਰੀ ਤਸੱਲੀ ਹੋ ਗਈ ਹੈ। ਜਿਹੋ ਜਿਹੇ ਸੁਣੇ ਸਨ, ਉਸ ਤੋਂ ਵੱਧ ਅੱਖਾਂ ਨਾਲ ਵੇਖ ਲਏ ਹਨ। ਇਸ ਤੋਂ ਵੱਧ ਕਹਿਣ ਦੀ ਮੇਰੇ ਵਿਚ ਸਮਰੱਥਾ ਨਹੀਂ।

### ੪. ਗਿਆਨੀ ਚੰਨਣ ਸਿੰਘ 'ਗੁਰਨੇ'

ਪਟਿਆਲੇ ਘੋੜ ਦੌੜ ਵਾਲੀ ਕੋਠੀ 'ਚ ਬੋਲਦਿਆਂ ਕਿਹਾ ਕਿ ਵਿਦਿਆ ਦੀ ਦਾਤ ਤਾਂ ਸਾਨੂੰ ਵੀ ਪ੍ਰਾਪਤ ਹੈ, ਪਰ ਤੁਹਾਡੀ ਕਥਾ ਦੇ ਅਲੌਕਿਕ ਰਸ ਨੂੰ ਮੰਨਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

### ੫. ਗਿਆਨੀ ਤੇਜਾ ਸਿੰਘ ਜੀ ਹੈੱਡ ਗ੍ਰੰਥੀ

ਇਹਨਾਂ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਪਾਸੋਂ ਭਗਤ ਬਾਣੀ ਦੀ ਕਥਾ ਸੁਣੀ ਸੀ। ਜ਼ਿਲ੍ਹਾ ਲਾਇਲਪੁਰ ਦੇ ਸੁਧਾਰ ਚੱਕ 'ਚ ਕਥਾ ਸੁਣਨ ਉਪਰੰਤ ਕਿਹਾ, "ਮੈਂ ਸਮਝਦਾ ਸੀ ਕਿ ਮੇਰੇ ਵਰਗੀ ਕੋਈ ਕਥਾ ਨਹੀਂ ਕਰ ਸਕਦਾ, ਪਰ ਅੱਜ ਤੁਹਾਡੀ ਕਥਾ ਸੁਣ ਕੇ ਮੇਰਾ ਮਾਣ ਟੁੱਟ ਗਿਆ ਹੈ।

### ੬. ਇਕ ਵਿਦਵਾਨ ਪੰਡਿਤ

ਜ਼ਿਲ੍ਹਾ ਹੁਸ਼ਿਆਰਪੁਰ ਦੇ ਪ੍ਰਸਿੱਧ ਡੇਰਾ ਜੈਅਨ 'ਚ ਵਿਦਵਾਨਾਂ ਤੇ ਸਾਧੂਆਂ ਦੇ ਭਾਰੀ ਇਕੱਠ ਵਿਚ ਕਥਾ ਸੁਣਨ ਤੋਂ ਬਾਅਦ ਇਕ ਪੰਡਿਤ ਨੇ ਕਿਹਾ ਕਿ ਮੇਰੇ ਪ੍ਰਸ਼ਨ ਦਾ ਉੱਤਰ ਕੋਈ ਨਹੀਂ ਦੇ ਸਕਿਆ। ਤਾਂ ਇਕ ਸਿੰਘ ਉਸ ਨੂੰ ਸੰਤਾਂ ਕੋਲ ਲੈ ਆਇਆ। ਜਦ ਸੰਤਾਂ ਨੇ ਉਸ ਦੇ ਪ੍ਰਸ਼ਨ ਦਾ ਉੱਤਰ ਦੇ ਦਿੱਤਾ ਤਾਂ ਕਹਿਣ ਲੱਗਾ, "ਜੀ, ਹੁਣ ਮੇਰੀ ਸੋਲ੍ਹਾਂ ਆਨੇ ਤਸੱਲੀ ਹੋ ਗਈ ਹੈ।" ਬਾਅਦ ਵਿਚ ਪੰਡਿਤ ਸਿੰਘਾਂ ਨੂੰ ਕਹਿਣ ਲੱਗਾ ਕਿ ਮੈਂ ਤਾਂ ਇਹ ਵਿਸ਼ਵਾਸ ਹੀ ਨਹੀਂ ਸੀ ਕਰ ਸਕਦਾ ਕਿ ਨੀਲੀ ਪੱਗ ਵਾਲਾ ਵੀ ਕੋਈ ਐਡਾ ਵਿਦਵਾਨ ਹੋ ਸਕਦਾ ਹੈ। ਪਰ ਇਹਨਾਂ ਤਾਂ ਮੇਰੇ ਪ੍ਰਸ਼ਨ ਦਾ ਉੱਤਰ ਦੇ ਕੇ ਮੈਨੂੰ ਚਕ੍ਰਿਤ ਹੀ ਕਰ ਦਿੱਤਾ ਹੈ।

## ੭. ਸੰਤ ਬਾਬਾ ਰਣ ਸਿੰਘ ਜੀ, ਬਾਬਾ ਸਾਹਿਬ ਚੌਂਕ, ਅੰਮ੍ਰਿਤਸਰ

ਗੁਰਮੁਖ ਪਿਆਰੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦੀ ਮਹਾਨ ਘਾਲਣਾ ਦਾ ਵਰਣਨ ਸ਼ਬਦਾਂ ਦੁਆਰਾ ਕਰਨਾ ਕਠਿਨ ਸਮੱਸਿਆ ਹੈ।

ਗੁਰਮਤਿ ਪ੍ਰਚਾਰ, ਸਿੱਖੀ ਰਹਿਤ-ਬਹਿਤ ਤਥਾ ਗਿਆਨ ਉਪਦੇਸ਼ ਦੇ ਗੂੜ੍ਹ ਭਾਵਾਂ ਨੂੰ ਆਪ ਆਪਣੀ ਕਥਾ ਵਿਚ ਇਸ ਤਰ੍ਹਾਂ ਵਰਣਨ ਕਰਦੇ ਸਨ ਕਿ ਸੁਣਨ ਵਾਲੇ ਅਦਭੁੱਤ ਰਸ ਵਿਚ ਝੂਮਣ ਲੱਗ ਪੈਂਦੇ ਸਨ।

## ੮. ਗਿਆਨੀ ਮਹਾਂ ਸਿੰਘ ਜੀ, ਐਡੀਟਰ ਖ਼ਾਲਸਾ ਸਮਾਚਾਰ

ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਸੰਪ੍ਰਦਾਈ ਗਿਆਨੀ ਤੇ ਪੰਥ ਵਿਚ ਇਕ ਮੰਨੀ ਪ੍ਰਮੰਨੀ ਸੰਤ ਵਿਅਕਤੀ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਪ ਸਲਾਹਕਾਰ ਵੀ ਰਹੇ ਸਨ ਤੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਅਣਗਿਣਤ ਸਿੰਘਾਂ ਨੂੰ ਗੁਰਬਾਣੀ, ਗੁਰਮਤਿ ਤੇ ਗੁਰ-ਇਤਿਹਾਸ ਦਾ ਚਕਰਵਰਤੀ ਰਹਿ ਕੇ ਥਾਂ ਪੁਰ ਥਾਂ ਨੇੜੇ ਦੂਰ ਸੁਹਣਾ ਪ੍ਰਚਾਰ ਕੀਤਾ ਸੀ।

## ੯. ਗਿਆਨੀ ਕ੍ਰਿਪਾਲ ਸਿੰਘ ਜੀ, ਗਲੀ ਸੱਤੋਵਾਲੀ, ਅੰਮ੍ਰਿਤਸਰ

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ੧੦੮ ਪਰਮ ਪੂਜਯ, ਸਤਿਕਾਰਯੋਗ, ਨਾਮ ਰਸੀਏ, ਗੁਰਬਾਣੀ ਦੇ ਪੂਰਨ ਪ੍ਰੇਮੀ, ਦ੍ਰਿੜ੍ਹ ਵਿਸ਼ਵਾਸੀ, ਨਿੱਤਨੇਮ ਦੇ ਅਭਿਆਸੀ, ਰਹਿਣੀ, ਕਹਿਣੀ, ਬਹਿਣੀ ਤੇ ਸਹਿਣੀ ਦੇ ਪੂਰਨ ਧਨੀ, ਸ਼ਾਂਤਾਦਿ ਸ਼ੁਭ ਗੁਣ ਅਲੰਕ੍ਰਿਤ ਤੇ ਸ੍ਰੀ ਦਸਮੇਸ਼ ਪਿਤਾ ਸ੍ਰੀ ਕਲਗੀਧਰ ਜੀ ਦੀ ਚਲਾਈ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਟਕਸਾਲ ਦੇ ਹੋਣਹਾਰ ਵਿਦਿਆ ਦੇ ਭੰਡਾਰ, ਮਹਾਨ ਪਵਿੱਤਰ ਵਿਅਕਤੀ ਸਨ।

## ੧੦. ਬੀਬੀ ਨਿਰਮਲ ਕੌਰ, ਅੰਮ੍ਰਿਤਸਰ

ਸ੍ਰੀਮਾਨ ੧੦੮ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਵਿਚ :

***'ਹਾਰਿ ਚਲੇ ਗੁਰਮੁਖਿ ਜਗ ਜੀਤਾ ॥੧॥'***

*[ਭਾਈ ਗੁਰਦਾਸ ਜੀ, ਵਾਰ—੧੦, ਪਉੜੀ—੧]*

ਦਾ ਗੁਣ ਕੁੱਟ-ਕੁੱਟ ਕੇ ਭਰਿਆ ਪਿਆ ਸੀ।

**੧੧. ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ**

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ'

***'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥'***

*[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੧]*

ਦੇ ਪਵਿੱਤਰ ਮਹਾਂਵਾਕ ਅਨੁਸਾਰ ਸਦਾ ਚੱਲਦਿਆਂ, ਫਿਰਦਿਆਂ, ਬਹਿੰਦਿਆਂ, ਉੱਠਦਿਆਂ, ਸੌਂਦਿਆਂ, ਜਾਗਦਿਆਂ ਗੁਰਬਾਣੀ ਪੜ੍ਹਦੇ ਸਨ।

**੧੨. ਸਿੰਘ ਸਾਹਿਬ ਗਿਆਨੀ ਅੱਛਰ ਸਿੰਘ, ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ**

ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ:

***'ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥'***

*[ਆਸਾ ਮਹਲਾ ੧, ਅੰਗ—੩੫੬]*

ਅਨੁਸਾਰ ਗੁਰਸਿੱਖੀ ਪ੍ਰਚਾਰ ਦਾ ਬੜਾ ਭਾਰੀ ਪਰਉਪਕਾਰ ਦਾ ਕੰਮ ਕੀਤਾ ਹੈ।

**੧੩. ਸਿੰਘ ਸਾਹਿਬ ਸਾਧੂ ਸਿੰਘ ਭੌਰਾ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ**

ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ:

***'ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ ॥'***

*[ਕੇਦਾਰਾ ਕਬੀਰ ਜੀ, ਅੰਗ—੧੧੨੩]*

ਵਾਲੇ ਪਵਿੱਤਰ ਮਹਾਂਵਾਕ ਨੂੰ ਆਪਣੇ ਜੀਵਨ ਵਿਚ ਨਿਬਾਹਿਆ। ਇਕ ਪਿਆਰੇ ਗੁਰਸਿੱਖ (ਭਾਈ ਗੁਰਮੁਖ ਸਿੰਘ ਜੀ ਉੜੀਸਾ) ਦਾ ਜਲਦੀ ਸ਼ਮ੍ਹਾ ਵਿਚ ਜਲਣਾ ਕਿੰਨੀ ਵਚਿੱਤਰ ਘਟਨਾ ਹੈ।

**੧੪. ਗਿਆਨੀ ਕ੍ਰਿਪਾਲ ਸਿੰਘ ਜੀ, ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ**

ਸੰਤ ਗਿਆਨੀ ਗੁਰਬਚਨ ਸਿੰਘ ਭਿੰਡਰਾਂ ਵਾਲੇ ਮਹਾਂਪੁਰਖਾਂ ਦਾ ਜੀਵਨ ਉਹ ਚਾਨਣ ਮੁਨਾਰਾ ਹੈ, ਜੋ ਜ਼ਿੰਦਗੀ ਦੇ ਜਹਾਜ਼ਾਂ ਨੂੰ ਠੀਕ ਰਾਹ ਵਿਖਾਉਣ

ਲਈ ਰੌਸ਼ਨੀ ਕਰਦਾ ਹੈ। ਆਪ ਜੀ ਜ਼ਿੰਦਗੀ ਆਪਣੇ ਲਈ ਨਹੀਂ, ਸਗੋਂ ਦੂਜਿਆਂ ਲਈ ਜਿਉਂਦੇ ਰਹੇ।

## ੧੫. ਸੰਤ ਫ਼ਤਹਿ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ

ਸੰਤ ਗੁਰਬਚਨ ਸਿੰਘ ਜੀ ਵਰਗੇ ਮਹਾਨ ਵਿਅਕਤੀ, ਜੋ ਸਦਾ ਗੁਰਬਾਣੀ ਵਿਚ ਭਿੱਜੇ ਰਹਿੰਦੇ ਸਨ, ਘਰ ਘਰ ਪੈਦਾ ਨਹੀਂ ਹੋਣੇ। ਉਹਨਾਂ ਦੀ ਰੂਹ ਸਦਾ ਹੀ ਗੁਰਬਾਣੀ ਵਿਚ ਇਉਂ ਗਲਤਾਨ ਰਹਿੰਦੀ ਸੀ, ਜਿਵੇਂ ਮੱਛੀ ਪਾਣੀ ਵਿਚ ਅਤੇ ਭੌਰਾ ਫੁੱਲਾਂ 'ਤੇ। ਸਾਰੀ ਉਮਰ ਉਹਨਾਂ ਨੇ ਜੀਵਨ ਜੋਤਾਂ ਜਗਾਈਆਂ ਤੇ ਖ਼ਾਲਸਾ ਰੂਪ ਵਿਚ ਰਹਿ ਕੇ ਸੰਗਤ ਦੀ ਸੇਵਾ ਕੀਤੀ। ਉਹਨਾਂ ਦਾ ਬਚਨ ਅਟੱਲ ਸੀ। ਉਹਨਾਂ ਦਾ ਸਰਬੱਤ ਨੂੰ ਹਿੱਤ ਸੀ। ਸਿੱਖ ਜਗਤ ਐਸੀ ਮਹਾਨ ਸ਼ਖ਼ਸੀਅਤ 'ਤੇ ਸਦਾ ਹੀ ਮਾਣ ਕਰਦਾ ਰਹੇਗਾ।

## ੧੬. ਸੰਤ ਚੰਨਣ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਸੇਵਾ ਸਫਲ ਹੈ। ਉਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ (ਜੋ ਕੌਮ ਦੀ ਬੁਨਿਆਦ ਹਨ) ਦੇ ਮੰਗਲਾਂ ਦੀ ਸੁਧਾਈ ਦੀ ਸੇਵਾ ਵਿਚ ਮਹਾਨ ਹਿੱਸਾ ਪਾਇਆ। ਨਿਰੋਲ ਸਿੱਖੀ ਪ੍ਰਚਾਰ ਅਤੇ ਅੰਮ੍ਰਿਤ ਸੰਚਾਰ ਅਜਿਹੇ ਮਹਾਂਪੁਰਖਾਂ ਦੇ ਹਿੱਸੇ ਹੀ ਆਇਆ ਹੈ।

## ੧੭. ਜਥੇਦਾਰ ਜੀਵਨ ਸਿੰਘ ਜੀ ਉਮਰਾਨੰਗਲ

ਸੰਤ ਗੁਰਬਚਨ ਸਿੰਘ ਜੀ ਖ਼ਾਲਸਾ' ਇਕ ਰੂਹਾਨੀ ਸਾਧੂ ਸਨ। ਉਹਨਾਂ ਥਾਂ ਥਾਂ ਜਾ ਕੇ ਗੁਰਬਾਣੀ ਦੇ ਪਵਿੱਤਰ ਫੁੱਲਾਂ ਦੇ ਬਾਗ ਲਾਏ ਅਤੇ ਨਗਰਾਂ ਨਗਰਾਂ ਨੂੰ ਨਵਾਂ ਚਾਨਣ ਪ੍ਰਦਾਨ ਕੀਤਾ ਹੈ।

## ੧੮. ਗਿਆਨੀ ਮੋਹਣ ਸਿੰਘ, ਡੇਰਾ ਬਾਬਾ ਸ਼ਾਮ ਸਿੰਘ, ਅੰਮ੍ਰਿਤਸਰ

ਸ੍ਰੀਮਾਨ ਸਤਿਕਾਰਯੋਗ ਸਰਬ ਗੁਣਾਂ ਅਲੰਕ੍ਰਿਤ, ਧਰਮ ਮੂਰਤੀ, ਪਰਮ ਹਿਤਕਾਰੀ, ਕ੍ਰਿਪਾਲੂ, ਦਿਆਲੂ, ਸ਼ਾਂਤੀ ਦੇ ਅਥਾਹ, ਪਰਮ ਪੂਜਯ ਵਿਅਕਤੀ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਬੇਅੰਤ

ਕ੍ਰਿਪਾਲਤਾ ਦੇ ਅਥਾਹ ਗੁਣਾਂ ਦੀ ਤੁੱਛ ਬੁੱਧੀ ਵਰਨਣ ਨਹੀਂ ਕਰ ਸਕਦੀ।

## ੧੯. ਗਿਆਨੀ ਪ੍ਰਤਾਪ ਸਿੰਘ ਜੀ, ਐਡੀਟਰ 'ਗਿਆਨ ਅੰਮ੍ਰਿਤ', ਸ੍ਰੀ ਅੰਮ੍ਰਿਤਸਰ

ਸ੍ਰੀਮਾਨ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਗੁਰੂ ਪ੍ਰਮੇਸ਼ਰ 'ਤੇ ਨਿਸ਼ਚਾ ਰੱਖਣ ਵਾਲੇ, ਦ੍ਰਿੜ੍ਹ ਸਿਦਕ, ਰਹਿਤ ਵਿਚ ਪਰਪੱਕ, ਜੀਵਨ ਦੇ ਉੱਚੇ ਸੁੱਚੇ ਪੁਰਸ਼ ਸਨ।

## ੨੦. ਸ੍ਰੀਮਾਨ ਸਤਿਕਾਰਯੋਗ ਗਿਆਨੀ ਮੋਹਣ ਸਿੰਘ ਜੀ

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦੇ ਮਹਾਨ ਪਵਿੱਤਰ ਜੀਵਨ ਵਿਚ 'ਸਬਦ ਮਿਲਾਵਾ ਹੋਇ' ਦੇ ਪਾਵਨ ਮਹਾਂਵਾਕ ਦੀ ਪਰਪੱਕਤਾ ਸੀ।

## ੨੧. ਗਿਆਨੀ ਕੁੰਦਨ ਸਿੰਘ ਜੀ 'ਪਤੰਗ' ਐੱਮ.ਐੱਲ.ਏ.

ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਅਜਿਹੇ ਮਹਾਂਪੁਰਸ਼ਾਂ ਵਿਚੋਂ ਸਨ, ਜਿਨ੍ਹਾਂ ਦੀ ਦ੍ਰਿਸ਼ਟੀ ਨਾਲ ਨਕਸ਼ਾ ਬਦਲ ਗਿਆ ਹੈ।

## ੨੨. ਸੰਤ ਪ੍ਰੀਤਮ ਸਿੰਘ ਜੀ

ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ :
***'ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਸਾਹਿਬ ਮੈ ਉਸ ਕਾ ਚੇਰਾ।'***
ਦੇ ਹੁਕਮਨਾਮੇ ਨੂੰ ਕਮਾਉਣ ਦੀ ਪਰਪੱਕਤਾ ਕੀਤੀ।

## ੨੩. ਸਰਦਾਰ ਹਰੀ ਸਿੰਘ ਐੱਮ.ਐੱਲ.ਏ.

ਸੰਤ ਗੁਰਬਚਨ ਸਿੰਘ ਜੀ ਦੀ ਕਥਾ ਸੁਣ ਕੇ ਹਰ ਮਨੁੱਖ ਚੁੰਬਕਾਇਆ ਜਾਂਦਾ ਸੀ।

## ੨੪. ਸਰਦਾਰ ਕਰਮ ਸਿੰਘ ਐੱਮ.ਐੱਲ.ਏ.

ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਠੀਕ ਗੁਰੂ ਨਾਨਕ ਨਾਮ ਲੇਵਾ ਸੰਤ ਮਹਾਂਪੁਰਖ ਸਨ। ਉਹਨਾਂ ਠੀਕ ਗੁਰੂ ਸਾਹਿਬਾਨ ਦੀ ਦੱਸੀ ਜੀਵਨ ਜਾਚ ਨੂੰ ਅਪਨਾਇਆ।

## ੨੫. ਸਰਦਾਰ ਪਿਆਰਾ ਸਿੰਘ ਨਿਰਛਲ

ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਸਿੱਖ ਜਗਤ ਦੀ ਮਾਲਾ ਦਾ ਪੁੰਨਿਆ ਦੇ ਚਾਨਣ ਵਰਗਾ ਇਕ ਮਣਕਾ ਸਨ।

## ੨੬. ਪ੍ਰੋਫ਼ੈਸਰ ਤਨਜੀਤ ਸਿੰਘ ਪਟਿਆਲਾ

ਮੈਂ ਸੰਤਾਂ ਮਹਾਂਪੁਰਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ 'ਤੇ ਇਕ ਰਸ ਚੌਰ ਕਰਦੇ ਦੇਖਿਆ ਹੈ। ਨਿੱਤਨੇਮ ਕਰਦੇ ਵੀ ਉਹ ਕਈ ਘੰਟੇ ਗੁਰੂ ਸਾਹਿਬ ਜੀ 'ਤੇ ਚੌਰ ਕਰਦੇ ਰਹਿੰਦੇ। ਦਸਾਂ ਪਾਤਿਸ਼ਾਹੀਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਉਹਨਾਂ ਦਾ ਦਸਾਂ ਪਾਤਿਸ਼ਾਹੀਆਂ ਦੀ ਜਾਗਦੀ ਜੋਤਿ ਦਾ ਪੂਰਨ ਤੇ ਅਟੱਲ ਨਿਸ਼ਚਾ ਸੀ।

## ੨੭. ਭਾਈ ਹਰਪਾਲ ਸਿੰਘ ਜੀ ਲਖੀਆ, ਗੰਗਾ ਨਗਰ

ਸੰਤ ਜੀ ਦੇ ਮਨੁੱਖਤਾ ਲਈ ਕੀਤੇ ਕੰਮ, ਪਰਉਪਕਾਰ ਤੇ ਚੰਗਿਆਈ ਨੂੰ ਦੁਨੀਆਂ ਹਮੇਸ਼ਾਂ ਯਾਦ ਰੱਖੇਗੀ। ਸਾਡੇ ਵਾਸਤੇ ਬੜੀ ਮਾਣ ਵਾਲੀ ਗੱਲ ਹੈ ਕਿ ਅਸੀਂ ਉਸ ਮਹਾਨ ਹਸਤੀ ਦੇ ਨੇੜੇ ਸੀ।

## ੨੮. ਗਿਆਨੀ ਦਲੀਪ ਸਿੰਘ ਜੀ ਕਥਾਵਾਚਕ, ਮੰਜੀ ਸਾਹਿਬ ਅੰਮ੍ਰਿਤਸਰ

ਮਹਾਨ ਪਰਉਪਕਾਰੀ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਇਕ ਪਵਿੱਤਰ ਆਤਮਾ ਸਨ। ਉਹਨਾਂ ਨੇ ਆਪਣੇ ਪਵਿੱਤਰ ਜੀਵਨ ਰਾਹੀਂ ਸਾਰੇ ਹਿੰਦੁਸਤਾਨ ਨੂੰ ਬਾਣੀ ਰਾਹੀਂ ਪ੍ਰਚਾਰ ਕਰ ਕੇ ਅਤੇ ਪੰਜ ਪਿਆਰਿਆਂ ਦੁਆਰਾ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਕਲਗੀਧਰ ਪਿਤਾ ਜੀ ਦੇ ਲੜ ਲਾਇਆ।

## ੨੯. ਗਿਆਨੀ ਵੀਰ ਸਿੰਘ ਜੀ ਮੱਦੋ ਕੇ

ਸੰਤ ਜੀ ਸੰਸਾਰ ਦੀ ਸੋਭਾ ਸਨ। ਜਿਨ੍ਹਾਂ ਨੇ ਚੰਦਨ ਦੇ ਬ੍ਰਿਛ ਦੀ ਤਰ੍ਹਾਂ ਲੋਕਾਂ ਦੇ ਮਨਾਂ ਅੰਦਰ ਭਾਉ ਭਗਤੀ ਦੀ ਸੁਗੰਧੀ ਭਰ ਕੇ, ਉਹਨਾਂ ਦੀ ਜ਼ਿੰਦਗੀ ਦੀਆਂ ਕਦਰਾਂ ਕੀਮਤਾਂ ਵਿਚ ਭਾਰੀ ਵਾਧਾ ਕੀਤਾ। ਪਾਪਾਂ ਦੀ ਮੈਲ ਕਰਕੇ ਮਨੂਰ ਹੋਏ ਮਨਾਂ ਨੂੰ ਆਪਣੀ ਪਾਰਸ ਵਰਗੀ ਛੋਹ ਬਖ਼ਸ਼ ਕੇ ਬਾਰਾਂ ਵੰਨੀ ਦਾ ਸ਼ੁੱਧ ਸੋਨਾ ਹੀ ਨਹੀਂ ਬਲਕਿ ਆਪਣੇ ਜੈਸਾ ਹੀ ਬਣਾ ਦਿੱਤਾ।

ਕੁਦਰਤ ਦੀ ਵਚਿੱਤਰ ਕਾਰੀਗਰੀ ਵਾਲੇ ਸੰਸਾਰ ਦੀ ਰਚਨਾ ਵਿਚੋਂ ਸੁਪਨੇ ਦੀ ਤਰ੍ਹਾਂ ਸੰਤਾਂ ਦੇ ਅਛੋਪਲੇ ਹੀ ਛੁਪ ਜਾਣ ਦੀ ਘਟਨਾ ਕੋਈ ਸਧਾਰਨ ਘਟਨਾ ਨਹੀਂ ਹੈ, ਬਲਕਿ ਉਹਨਾਂ ਦੇ ਸ਼ਾਗਿਰਦਾਂ, ਸਨੇਹੀਆਂ ਤੇ ਸ਼ਰਧਾਲੂਆਂ ਦੇ ਸੋਹਲ ਮਨਾਂ ਲਈ ਇਕ ਨਾ ਸਹਾਰੀ ਜਾਣ ਵਾਲੀ ਮਹਾਨ ਦੁਖਦਾਈ ਘਟਨਾ ਹੈ ਅਤੇ ਕੌਮ ਲਈ ਕਦੇ ਵੀ ਨਾ ਪੂਰਾ ਹੋਣ ਵਾਲਾ ਘਾਟਾ ਹੈ। ਜਿਸ ਨੂੰ ਸਦੀਆਂ ਤਕ ਮਹਿਸੂਸ ਕੀਤਾ ਜਾਂਦਾ ਰਹੇਗਾ।

## ੩੦. ਗਿਆਨੀ ਸੁਰਜੀਤ ਸਿੰਘ ਜੀ 'ਸੋਧੀ'

*'ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥'*

*[ਗਉੜੀ ਸੁਖਮਨੀ ਮ: ੫, ਅੰਗ—੨੭੩]*

ਗੁਰਵਾਕ ਅਨੁਸਾਰ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ ਆਪਣੇ ਅਸਲੇ ਸਮੁੰਦਰ ਵਿਚ ਅਭੇਦ ਹੋ ਗਈਆਂ ਨਦੀਆਂ ਦੀ ਤਰ੍ਹਾਂ ਗੁਰਸਿੱਖੀ ਰੂਪ ਫੁਲਵਾੜੀ ਨੂੰ ਸਿੰਜਦੇ ਹੋਏ ਮਹਾਨ ਪਰਉਪਕਾਰ ਦੇ ਕਾਰਜ ਕਰਦਿਆਂ ਸਦਾ ਲਈ ਅਮਰ ਹੋ ਗਏ। ਸਰੀਰ ਦੇ ਹੁੰਦਿਆਂ ਹੀ ਨਹੀਂ, ਹੁਣ ਵੀ ਸ੍ਰਿਸ਼ਟੀ ਨੂੰ ਤਾਰ ਰਹੇ ਹਨ, ਕਿਉਂਕਿ ਆਪ ਜੀ ਦੇ ਸੱਚਖੰਡ ਗਮਨ ਅਸਥਾਨ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਤੋਂ ਸੰਤ ਬਾਬਾ ਠਾਕੁਰ ਸਿੰਘ ਜੀ 'ਖ਼ਾਲਸਾ' ਦੇ ਉੱਦਮ ਤੇ ਪ੍ਰੇਰਨਾ ਦਾ ਸਦਕਾ ਅੱਜ ਵੀ ਭੁੱਖਿਆਂ ਨੂੰ ਅੰਨ ਤੇ ਨੰਗਿਆਂ ਨੂੰ ਬਸਤਰ ਮਿਲਦਾ ਹੈ। ਸਰੀਰਕ ਬਿਮਾਰੀਆਂ ਦੇ ਇਲਾਜ ਲਈ ਹਸਪਤਾਲ, ਆਤਮਕ ਤ੍ਰਿਪਤੀ ਲਈ ਕਥਾ-ਕੀਰਤਨ ਦਾ ਪ੍ਰਵਾਹ ਚੱਲਦਾ ਹੈ। ਬੇਅੰਤ ਪ੍ਰਾਣੀਆਂ ਨੂੰ ਪਾਠ ਵਿਦਿਆ, ਅਰਥ ਵਿਦਿਆ, ਕੀਰਤਨ ਵਿਦਿਆ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਹੁੰਦੀ ਹੈ। ਬੱਚਿਆਂ ਦਾ ਭਵਿੱਖ ਉੱਜਲਾ ਕਰਨ ਲਈ ਖ਼ਾਲਸਾ ਅਕੈਡਮੀ ਆਧੁਨਿਕ ਵਿਦਿਆ ਦੇ ਨਾਲ ਨਾਲ ਗੁਰਮਤਿ ਵਿਦਿਆ ਦੇ ਕੇ ਬੱਚਿਆਂ ਨੂੰ ਉੱਚੇ ਸੁੱਚੇ ਸਿੱਖ ਬਣਾਉਣ ਲਈ ਸਦਾ ਵਚਨਬੱਧ ਹੈ। ਇਸ ਲਈ ਇਉਂ ਹੀ ਕਹਿਣਾ ਬਣਦਾ ਹੈ ਕਿ:

*'ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥*
*ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥੨॥'*

*[ਰਾਗੁ ਸੋਰਠਿ ਵਾਰ ਮਹਲੇ ੪ ਕੀ, ਅੰਗ—੬੪੩]*

# ਖ਼ਾਲਸਾ ਜੀ ਦੇ ਅਮੋਲਕ ਬਚਨ

੧. ਤਰਸ ਤੇ ਇਨਸਾਫ਼ ਦੀ ਸ਼ਕਤੀ ਤਲਵਾਰ ਨਾਲੋਂ ਉੱਤਮ ਹੈ। ਤਲਵਾਰ ਨਾਲ ਜ਼ੁਲਮ ਕਰਨ ਕਰ ਕੇ ਰਾਜ ਨਸ਼ਟ ਹੋ ਜਾਂਦੇ ਹਨ। ਤਰਸ ਨਿਆਂ ਕਰਨ ਨਾਲ ਰਾਜ, ਤੇਜ ਤੇ ਜੱਸ ਵਧਦਾ ਹੈ।

੨. ਸੋਚ ਕੇ ਪੈਰ ਪੁੱਟਣਾ ਸਿਆਣਪ ਦੀ ਨਿਸ਼ਾਨੀ ਹੈ।

੩. ਵੀਚਾਰ ਕੇ ਮੂੰਹੋਂ ਗੱਲ ਕੱਢਣੀ ਚੰਗੀ ਹੁੰਦੀ ਹੈ।

੪. ਇਨਸਾਨ ਦੀ ਹਾਲਤ ਸਦਾ ਇਕੋ ਜਿਹੀ ਨਹੀਂ ਰਹਿੰਦੀ, ਭਾਵ ਦੁੱਖ ਵਿਚ ਘਬਰਾਉਣਾ ਨਹੀਂ ਚਾਹੀਦਾ।

੫. ਵੈਰੀ ਨੂੰ ਮਿੱਤਰ ਬਣਾ ਕੇ ਜਿੱਤੀਦਾ ਹੈ, ਭਾਵ ਜਿਹੜੇ ਵੈਰੀ ਨਾਲ ਵੈਰ ਕਮਾਉਂਦੇ ਹਨ, ਉਹ ਵੈਰ ਵਿਚ ਹੀ ਫਸੇ ਮਰ ਜਾਂਦੇ ਹਨ, ਨਾਲੇ ਵੈਰ ਕਰਨ ਕਰਕੇ ਚੌਰਾਸੀ ਭੋਗਣੀ ਪੈਂਦੀ ਹੈ।

੬. ਜੇ ਧਨ ਗਿਆ ਤਾਂ ਸਮਝੋ ਕੁਝ ਨਹੀਂ ਗਿਆ, ਜੇ ਸਿਹਤ ਗਈ ਤਾਂ ਸਮਝੋ ਕੁਝ ਗਿਆ, ਜੇ ਚਾਲ-ਚੱਲਣ ਗਿਆ ਤਾਂ ਸਮਝੋ ਸਭ ਕੁਝ ਗਿਆ।

੭. ਨੌਕਰ ਨਾਲ ਇਨਸਾਨਾਂ ਵਾਲਾ ਸਲੂਕ ਰੱਖੋ।

੮. ਜੇ ਵਾਹਿਗੁਰੂ ਤੁਹਾਨੂੰ ਅਦਾਲਤ ਬਖ਼ਸ਼ੇ ਤਾਂ ਸਹੀ ਇਨਸਾਫ਼ ਕਰੋ।

੯. ਦੁੱਖਾਂ ਤੋਂ ਛੁੱਟਣ ਲਈ ਸ਼ਰਾਬ, ਤਮਾਕੂ, ਚਾਹ ਆਦਿ ਨਸ਼ੇ ਅਤੇ ਫ਼ੈਸ਼ਨ ਪ੍ਰਸਤੀ, ਹਾਰ ਸ਼ਿੰਗਾਰ ਦਾ ਤਿਆਗ ਕਰੋ।

੧੦. ਸੁੱਖ ਇਸ ਵਿਚ ਹੈ ਕਿ ਤੁਹਾਡੇ ਘਰ ਦੇ ਸਾਰੇ ਜੀਅ ਗੁਰਬਾਣੀ ਦੇ ਨਿੱਤਨੇਮੀ, ਪ੍ਰੇਮੀ ਤੇ ਨੇਕ ਹੋਣ।

੧੧. ਜ਼ਿੰਦਗੀ ਦਾ ਉਹੀ ਹਿੱਸਾ ਚੰਗਾ ਹੁੰਦਾ ਹੈ, ਜਿਸ ਵਿਚ ਨਾਮ ਧਨ, ਗੁਰੂ ਸੇਵਾ ਅਤੇ ਨੇਕੀ ਪ੍ਰਾਪਤ ਹੋਵੇ।

੧੨. ਜਵਾਨੀ ਜਾ ਕੇ ਨਹੀਂ ਆਉਂਦੀ, ਬੁਢੇਪਾ ਆ ਕੇ ਨਹੀਂ ਜਾਂਦਾ। ਇਸ ਕਰਕੇ ਜੁਆਨੀ ਵਿਚ ਹੀ ਵਾਹਿਗੁਰੂ ਜੀ ਦੀ ਪ੍ਰਾਪਤੀ ਕਰੋ।

੧੩. ਦੂਜਿਆਂ ਦੇ ਦੁੱਖ ਨੂੰ ਨਾ ਦੇਖਣ ਵਾਲਾ ਪੱਥਰ ਤੋਂ ਵੀ ਭੈੜਾ ਹੈ। ਤਰਸ ਕਰਕੇ ਪੱਥਰ-ਦਿਲੀ ਛੱਡੋ।

੧੪. ਹਰ ਵਕਤ ਵਾਹਿਗੁਰੂ ਜੀਉ ਦਾ ਜਾਪ ਕਰੋ ਅਤੇ ਯਾਦ ਰੱਖੋ।

੧੫. ਮਿੱਤਰ ਉਹ ਜੋ ਵੇਲੇ ਸਿਰ ਕੰਮ ਆਵੇ।

੧੬. ਵਾਹਿਗੁਰੂ ਜੀਓ ਦੀ ਪ੍ਰਾਪਤੀ ਜ਼ਿੰਦਗੀ ਦਾ ਸਹੀ ਨਿਸ਼ਾਨਾ ਹੈ।

੧੭. ਭਲਾਈ ਕਰੋ, ਜੱਗ ਵਿਚ ਤੁਹਾਡਾ ਭਲਾ ਹੋਵੇਗਾ।

੧੮. ਹਰ ਇਕ ਗੱਲ ਵਿਚ ਸ਼ੰਕਾ ਕਰਨਾ ਚੰਗਾ ਨਹੀਂ ਹੁੰਦਾ। ਸਿੱਖੀ ਦੀ ਨੀਂਹ ਸ਼ਰਧਾ-ਭਾਵਨਾ ਹੈ।

੧੯. ਪੁਰਸ਼ ਸੂਰਤ ਤੋਂ ਨਹੀਂ ਕੰਮ ਤੋਂ ਪਛਾਣਿਆ ਜਾਂਦਾ ਹੈ।

੨੦. ਵਾਹਿਗੁਰੂ ਸਰਬ ਵਿਆਪਕ ਹੈ, ਲੁਕ ਕੇ ਐਬ ਨਾ ਕਰੋ।

੨੧. ਭਗਤ ਪੁਰਸ਼ ਸੰਸਾਰ ਦੇ ਸੁਹਾਵਣੇ ਫੁੱਲ ਹਨ, ਜਿਨ੍ਹਾਂ ਵਿਚ ਭਗਤੀ ਰੂਪੀ ਖ਼ੁਸ਼ਬੋ ਹੁੰਦੀ ਹੈ।

੨੨. ਤੁਹਾਡਾ ਸੁਭਾਅ ਚੰਗਾ ਹੈ ਤਾਂ ਮਿੱਤਰ ਢੂੰਡਣ ਦੀ ਖੇਚਲ ਨਾ ਕਰੋ।

੨੩. ਦੁੱਖ, ਸੁੱਖ ਵਿਚ ਲਾ-ਪ੍ਰਵਾਹੀ ਨਾ ਕਰੋ, ਭਾਵ ਕਰਤਾਰ ਨੂੰ ਨਾ ਭੁੱਲੋ।

੨੪. ਜਿਥੋਂ ਤਕ ਹੋ ਸਕੇ ਆਪਣੇ ਆਪ 'ਤੇ ਕਾਬੂ ਰੱਖੋ।

੨੫. ਝੂਠ ਧਰਮ ਦਾ ਵੈਰੀ ਹੈ।

੨੬. ਮਹਾਂਪੁਰਖਾਂ ਦੇ ਇਹ ਸ਼ੁਭ ਲੱਖਣ ਹਨ, ਜੋ ਮਨ ਦੇ ਮੰਦੇ ਸੁਭਾਅ ਨੂੰ ਮਾਰ ਕੇ ਵਾਹਿਗੁਰੂ ਜੀ ਦਾ (ਅਜ਼ੀਜ਼) ਪਿਆਰ ਬਣਾ ਕੇ ਰੱਖਦੇ ਹਨ।

੨੭. ਗੁੱਸੇ ਨੂੰ ਅਕਲ ਦਾ ਵੈਰੀ ਆਖਦੇ ਹਨ।

੨੮. ਆਪਣੇ ਨਸੀਬ ਤੋਂ ਵਧ ਕੇ ਇੱਛਾ ਕਰਨੀ ਬੁਰੀ ਹੈ।

੨੯. ਮਾਲਿਕ ਦੀ ਰਜ਼ਾ ਵਿਚ ਰਹਿਣਾ ਸਿਆਣਪ ਹੈ। ਯਥਾ :

***'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥'***

*[ਜਪੁਜੀ ਸਾਹਿਬ, ਅੰਗ—੧]*

੩੦. ਮਿੱਤਰ ਨਾਲ ਨਿਮਰਤਾ ਤੇ ਵੈਰੀ ਨਾਲ ਭਲਾਈ ਚੰਗੀ ਹੁੰਦੀ ਹੈ।

੩੧. ਕਰੋਧ ਮਨ ਦੀ ਅੱਗ ਹੈ। ਯਥਾ :

***'ਕਾਮਿ ਕਰੋਧਿ ਜਲੈ ਸਭੁ ਕੋਈ ॥'*** *[ਮਾਰੂ ਮਹਲਾ ੩, ਅੰਗ—੧੦੬੨]*

੩੨. ਮੌਤ ਅਤੇ ਰੱਬ ਦੇ ਉਪਕਾਰਾਂ ਨੂੰ ਸਦਾ ਚੇਤੇ ਰੱਖੋ।

੩੩. ਆਪਣੀ ਅੱਖ ਤੇ ਜ਼ਬਾਨ ਨੂੰ ਕਾਬੂ ਵਿਚ ਰੱਖੋ।

੩੪. ਅੱਜ ਦਾ ਕੰਮ ਕਦੀ ਵੀ ਕੱਲ੍ਹ 'ਤੇ ਨਾ ਛੱਡੋ।

੩੫. ਕਿਸੇ ਚੀਜ਼ ਦਾ ਲਾਲਚ ਨਾ ਕਰੋ। ਯਥਾ :

***'ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥'***

*[ਆਸਾ ਮਹਲਾ ੧, ਅੰਗ—੪੧੯]*

੩੬. ਬਜ਼ੁਰਗਾਂ ਨਾਲ ਠੱਠਾ ਮਖ਼ੌਲ ਨਾ ਕਰੋ, ਸਗੋਂ ਸੇਵਾ ਕਰ ਕੇ ਅਸੀਸ, ਪ੍ਰਸੰਨਤਾ ਪ੍ਰਾਪਤ ਕਰੋ।

੩੭. ਘੋੜੇ ਦੀ ਪਿਛਾੜੀ ਅਤੇ ਹਾਕਮ ਦੀ ਅਗਾੜੀ ਦੇਖ ਕੇ ਲੰਘੋ।
੩੮. ਰੱਬ ਨੂੰ ਪਛਾਣੋ, ਜਿਸ ਨੇ ਤੁਹਾਨੂੰ ਪੈਦਾ ਕੀਤਾ ਹੈ।
੩੯. ਹਰ ਗੱਲ ਦੀ ਤਹਿ ਤਕ ਪਹੁੰਚਣ ਦੀ ਗੱਲ ਚੰਗੀ ਹੁੰਦੀ ਹੈ।
੪੦. ਜਿੰਨੀ ਕੁ ਲਿਆਕਤ ਦਾ ਆਦਮੀ ਹੋਵੇ, ਉਸ ਦੀ ਉਤਨੀ ਕੁ ਇੱਜ਼ਤ ਕਰੋ।
੪੧. ਕਮਲੇ ਆਦਮੀ ਨਾਲ ਸ਼ੋਭਤ ਨਾ ਕਰੋ।
੪੨. ਸਿਆਣੇ ਦੀ ਸੰਗਤ ਚੰਗੀ ਹੁੰਦੀ ਹੈ। ਯਥਾ:

***'ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥'***

*[ਮਾਝ ਕੀ ਵਾਰ, ਸਲੋਕ ਮ: ੨, ਅੰਗ—੧੪੬]*

੪੩. ਆਪਣੀ ਗ਼ਲਤੀ ਨੂੰ ਨਾ ਭੁੱਲੋ। ਨੇਕੀ ਕਰ ਕੇ ਭੁੱਲ ਜਾਵੋ।
੪੪. ਜਵਾਨੀ ਵਿਚ ਨੇਕੀ ਕਰਨੀ ਬਹੁਤ ਵੱਡੀ ਬਹਾਦਰੀ ਹੈ।
੪੫. ਜੇਕਰ ਕਿਸੇ ਦਾ ਭਲਾ ਹੁੰਦਾ ਹੋਵੇ ਤਾਂ ਭਾਨੀ ਨਾ ਮਾਰੋ।
੪੬. ਵੈਰੀ ਦੀ ਭੀ ਬੁਰਿਆਈ ਨਾ ਕਰੋ।
੪੭. ਕਿਸੇ ਨਾਲ ਨੇਕੀ ਕਰਨਾ ਉਸ ਨੂੰ ਵੱਸ ਕਰਨਾ ਹੈ।
੪੮. ਕਿਸੇ ਦੀ ਭਲਾਈ ਕਰ ਕੇ ਉਸ ਨੂੰ ਜਨਾਉਣਾ ਮੂਰਖਤਾਈ ਹੈ।
੪੯. ਦੋ ਆਦਮੀਆਂ ਦੀ ਗੱਲ ਵਿਚ ਬੋਲਣਾ ਮੂਰਖਤਾ ਹੈ।
੫੦. ਬਿਨਾਂ ਬੁਲਾਏ ਬੋਲਣਾ ਮੂਰਖ ਦੀ ਨਿਸ਼ਾਨੀ ਹੈ।
੫੧. ਜਿਸ ਨੇ ਤੁਹਾਡੇ ਨਾਲ ਨੇਕੀ ਕੀਤੀ ਹੈ, ਉਸ ਨੂੰ ਭੁੱਲਣਾ ਨਹੀਂ ਚਾਹੀਦਾ।
੫੨. ਆਪਣੇ ਮਾਲ ਨੂੰ ਘਰਦਿਆਂ ਤੋਂ ਲੁਕਾ ਕੇ ਨਾ ਰੱਖੋ, ਭਾਵ ਵੱਖਰੀ ਵੱਖਰੀ ਗੁਹਜ ਰੱਖਣ ਨਾਲ ਘਰ ਫਟ ਜਾਂਦਾ ਹੈ।
੫੩. ਹੰਕਾਰ ਕਰਨ ਵਾਲੇ ਨੂੰ ਕੋਈ ਚੰਗਾ ਨਹੀਂ ਸਮਝਦਾ।
੫੪. ਬਹੁਤਿਆਂ ਦੇ ਉਲਟ ਗੱਲ ਨਹੀਂ ਕਰਨੀ ਚਾਹੀਦੀ।
੫੫. ਭਲੀ ਆਦਤ ਚੰਗੀ ਹੁੰਦੀ ਹੈ।
੫੬. ਦਲਿੱਦਰ ਬੀਮਾਰੀਆਂ ਦੀ ਜੜ੍ਹ ਹੈ। ਇਸ ਨੂੰ ਗੁਰੂ ਸੇਵਾ ਸਿਮਰਨ ਭਗਤੀ ਕਰ ਕੇ ਤਿਆਗੋ।
੫੭. ਸਤਿਸੰਗਤ ਵਿਚ ਤਾਹਨੇ ਮਾਰਨੇ, ਊਲ-ਜਲੂਲ ਬੋਲਣਾ ਬੁਰਾ ਹੈ।
੫੮. ਕਿਸੇ ਵੀ ਆਦਮੀ ਨੂੰ ਗ਼ੈਰ ਸਾਹਮਣੇ ਸ਼ਰਮਿੰਦਾ ਨਾ ਕਰੋ। ਵੱਖਰਾ ਕਰ ਕੇ ਸਮਝਾਉ।
੫੯. ਔਰਤਾਂ ਨਾਲ ਇੱਜ਼ਤ ਨਾਲ ਵਰਤੋ।

੬੦. ਜਿਥੋਂ ਤਕ ਹੋ ਸਕੇ ਲੜਾਈ ਝਗੜੇ ਵਿਚ ਹਿੱਸਾ ਨਾ ਲਉ।
੬੧. ਧਰਮ ਕਰਨ ਲੱਗਿਆਂ ਦੇਰੀ ਨਾ ਕਰੋ। ਪਾਪ ਕਰਨ ਲੱਗਿਆਂ ਕਾਹਲੀ ਨਾ ਕਰੋ। ਪਾਪ ਤਿਆਗੋ।
੬੨. ਜਿਹੜਾ ਤੁਹਾਡੀ ਇੱਜ਼ਤ ਕਰੇ, ਤੁਸੀਂ ਉਸ ਦੀ ਵੱਧ ਤੋਂ ਵੱਧ ਇੱਜ਼ਤ ਕਰੋ।
੬੩. ਗੁੱਸੇ ਵੇਲੇ ਜੋ ਗੱਲ ਕਰਨੀ ਹੋਵੇ ਸੋਚ ਕੇ ਕਰੋ। ਗੁੱਸੇ ਵਿਚ ਚੁੱਪ ਰਹਿਣ ਦਾ ਸੁਭਾਅ ਬਣਾਓ।
੬੪. ਮਹਿਮਾਨ ਦੇ ਸਾਹਮਣੇ ਕਿਸੇ ਨੂੰ ਨਾ ਝਿੜਕੋ।
੬੫. ਲੋਕਾਂ ਦੀਆਂ ਨਜ਼ਰਾਂ ਵਿਚ ਡਿੱਗ ਪੈਣ ਵਾਲੀਆਂ ਆਦਤਾਂ ਨਾ ਪਾਉ।
੬੬. ਕਿਸੇ ਦਾ ਫ਼ਜ਼ੂਲ ਝਗੜਾ ਆਪਣੇ ਜ਼ਿੰਮੇ ਨਾ ਲਉ।
੬੭. ਸਾਰੀ ਗੱਲ ਸੁਣਨ ਅਤੇ ਸੋਚਣ ਤੋਂ ਪਹਿਲਾਂ ਉੱਤਰ ਦੇਣ ਵਾਲਾ ਵੱਡਾ ਬੇਵਕੂਫ਼ ਹੈ।
੬੮. ਛੇਤੀ ਖ਼ੁਸ਼ ਹੋ ਜਾਣ ਨਾਲ ਦਿਮਾਗ਼ ਦੀ ਨਾੜੀ ਫਟ ਸਕਦੀ ਹੈ।
੬੯. ਧਨ ਸਿਆਣੇ ਦਾ ਨੌਕਰ ਅਤੇ ਕਮਲੇ ਦਾ ਮਾਲਕ ਹੁੰਦਾ ਹੈ।
੭੦. ਵਾਹਿਗੁਰੂ ਔਖੇ ਵੇਲੇ ਯਾਦ ਆਉਂਦਾ ਹੈ।
੭੧. ਫ਼ਕੀਰੀ ਕੀ ? ਦਰ-ਬ-ਦਰ ਮੰਗਣਾ ਕੀ ? ਭਾਵ ਦਰ ਦਰ ਮੰਗਣ ਵਾਲਾ ਫ਼ਕੀਰ ਨਹੀਂ ਹੁੰਦਾ।
੭੨. ਬੁਰੇ ਨਾਲ ਨਫ਼ਰਤ ਨਾ ਕਰੋ, ਉਸ ਦੀ ਬੁਰਾਈ ਨਾਲ ਨਫ਼ਰਤ ਕਰੋ।
੭੩. ਕੋਈ ਭੀ ਗੁਨਾਹ ਛੋਟਾ ਨਹੀਂ।
੭੪. ਗ਼ੈਰ ਔਰਤ ਨਾਲ ਸ਼ੋਭਤ ਕਰਨਾ ਵੱਡਾ ਗੁਨਾਹ ਹੈ।
੭੫. ਬਦਚਲਣ ਔਰਤ ਤੇ ਜ਼ਾਲਮ ਬਾਦਸ਼ਾਹ ਦਾ ਸਾਥ ਨਾ ਦਿਉ। ਇਹ ਨਾਸ ਦਾ ਕਾਰਨ ਹਨ।
੭੬. ਲੜਾਈ ਅਕਲ ਨੂੰ ਮਾਰ ਦਿੰਦੀ ਹੈ।
੭੭. ਬੀਮਾਰੀ, ਬੇਕਾਰੀ, ਬੁਢਾਪੇ, ਦਾਨ ਅਤੇ ਗੁਰੂ ਸੇਵਾ ਵਾਸਤੇ ਕੁਝ ਬਚਾਉਣਾ ਚਾਹੀਦਾ ਹੈ।
੭੮. ਝਗੜੇ ਵੇਲੇ ਚੁੱਪ ਹੋ ਜਾਣ ਨਾਲ ਝਗੜਾ ਮਿਟ ਜਾਂਦਾ ਹੈ।
੭੯. ਲੁਕਾਉਣ ਵਾਲੀ ਗੱਲ ਆਪਣੇ ਮਿੱਤਰ ਨੂੰ ਵੀ ਨਾ ਦੱਸੋ, ਕਿਉਂਕਿ ਅੱਗੇ ਉਸ ਦੇ ਭੀ ਮਿੱਤਰ ਹੁੰਦੇ ਹਨ।
੮੦. ਦਾਨ ਦੇ ਕੇ ਵਾਪਸ ਕਰ ਲੈਣਾ ਕੁੱਤੇ ਦਾ ਕੰਮ ਹੈ।
੮੧. ਈਰਖਾ, ਨੇਕੀ ਨੂੰ ਖਾ ਜਾਂਦੀ ਹੈ।

੮੨. ਦੁਨੀਆਂ ਮਤਲਬ ਦੀ ਕੋਈ ਨਾ ਕਿਸੇ ਦਾ ਬੇਲੀ।

੮੩. ਦੁਨੀਆਂ ਇਕ ਚੱਲਦੀ ਸਰਾਂ ਹੈ, ਹਰ ਕੋਈ ਸਫ਼ਰ ਭੋਗ ਕੇ ਚਲਿਆ ਜਾਂਦਾ ਹੈ।

੮੪. ਛੋਟੀ ਉਮਰ ਵਿਚ ਬੱਚੇ, ਬੱਚੀ ਦੀ ਸ਼ਾਦੀ ਕਰਨੀ ਚੰਗੀ ਨਹੀਂ।

੮੫. ਗ਼ਰੀਬੀ ਵੇਲੇ ਸੁੰਦਰ ਔਰਤ ਮਿਲਣੀ ਦੁੱਖ ਦੀ ਨਿਸ਼ਾਨੀ ਹੈ।

੮੬. ਨਿੰਦਕ, ਚੋਰ, ਕੰਜਰੀ ਅਤੇ ਝੂਠ ਬੋਲਣ ਵਾਲੇ ਦੀ ਇੱਜ਼ਤ ਕਰਨ ਵਾਲੇ ਕਦੇ ਭੀ ਮਾਣ ਨਹੀਂ ਪਾਉਂਦੇ।

੮੭. ਇਕ ਝੂਠ ਨੂੰ ਸੱਚ ਸਾਬਤ ਕਰਨ ਲਈ ਸੌ ਝੂਠ ਬੋਲਣੇ ਪੈਂਦੇ ਹਨ, ਫੇਰ ਭੀ ਝੂਠ, ਝੂਠ ਹੀ ਰਹਿੰਦਾ ਹੈ।

੮੮. ਦਵਾ ਬਿਨਾਂ ਰੋਗ ਦੇ, ਰੋਟੀ ਬਿਨਾਂ ਭੁੱਖ ਦੇ ਨਹੀਂ ਖਾਣੀ ਚਾਹੀਦੀ।

੮੯. ਝੂਠਿਆਂ 'ਤੇ ਇਤਬਾਰ ਨਾ ਕਰੋ।

੯੦. ਇੱਜ਼ਤ ਦੀ ਮੌਤ ਬੇਇੱਜ਼ਤੀ ਦੇ ਜੀਵਨ ਨਾਲੋਂ ਕਿਤੇ ਚੰਗੀ ਹੈ।

੯੧. ਮਿਹਨਤ, ਦੌਲਤ ਦਾ ਸੱਜਾ ਹੱਥ ਹੈ, "ਉੱਦਮ ਅੱਗੇ ਲੱਛਮੀ, ਪੱਖੇ ਅੱਗੇ ਪੌਣ।"

੯੨. ਐਸੇ ਇਕਰਾਰ ਨਾ ਕਰੋ, ਜਿਹੜੇ ਤੁਸੀਂ ਪੂਰੇ ਨਹੀਂ ਕਰ ਸਕਦੇ।

੯੩. ਬੇ-ਹੌਂਸਲੇ ਦਾ ਕੋਈ ਸਾਥ ਨਹੀਂ ਦਿੰਦਾ, ਭਾਵ ਹੌਂਸਲਾ ਨਾ ਤਿਆਗੋ।
'ਹਾਰੀਏ ਨਾ ਹਿੰਮਤ ਵਿਸਾਰੀਏ ਨਾ ਹਰਿ ਨਾਮ;
ਜੈਸੀ ਬਿਧ ਰਾਖੈ ਰਾਮ ਤੈਸੀ ਬਿਧ ਰਹੀਏ।'

੯੪. ਉਸ ਖ਼ੁਸ਼ੀ 'ਤੇ ਛੇਤੀ ਲੱਤ ਮਾਰੋ ਜਿਸ ਦਾ ਸਿੱਟਾ ਕੱਲ੍ਹ ਨੂੰ ਬੁਰਾ ਨਿਕਲੇਗਾ।

੯੫. ਅੱਧੀ ਛੱਡ ਸਾਰੀ ਨੂੰ ਜਾਏ, ਨਾ ਅੱਧੀ ਮਿਲੇ ਨਾ ਸਾਰੀ ਖਾਏ, ਭਾਵ ਸੰਤੋਖ ਰੱਖੋ।

੯੬. ਝੂਠ ਇਕ ਨਾ ਇਕ ਦਿਨ ਪ੍ਰਗਟ ਹੋ ਜਾਂਦਾ ਹੈ।

੯੭. ਭੁੱਖ ਤੋਂ ਵੱਧ ਨਹੀਂ ਖਾਣਾ ਚਾਹੀਦਾ ਜੀ।

੯੮. ਮੌਤ ਕਿਹੜੀ ? ਆਪਣੇ ਆਪ ਬੇਇੱਜ਼ਤੀ।

੯੯. ਗੁਰੂ ਕਿਹੜਾ ? ਜਿਹੜਾ ਸੱਤ ਦਾ ਉਪਦੇਸ਼ ਦੇਵੇ, ਭਾਵ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ।

੧੦੦. ਵੱਡਾ ਅੰਨ੍ਹਾ ਕਿਹੜਾ? ਜਿਹੜਾ ਮਾਇਕੀ ਧੰਧਿਆਂ ਵਿਚ ਫਸਿਆ ਹੈ।

੧੦੧. ਵੱਡਾ ਦੁੱਖ ਕਿਹੜਾ ਹੈ ? ਵਾਹਿਗੁਰੂ ਜੀਓ ਦਾ ਵਿਛੋੜਾ, ਜੋ ਪ੍ਰੇਮਾ ਭਗਤੀ ਕਰਕੇ ਮਿਟਦਾ ਹੈ।

੧੦੨. ਦੁਨੀਆਂ ਵਿਚ ਪਸ਼ੂ ਕਿਹੜਾ ਹੈ? ਜੋ ਗਿਆਨ ਹੀਨ ਹੋਵੇ।
੧੦੩. ਜਗਤ ਕਿਸ ਨੇ ਜਿੱਤਿਆ ਹੈ? ਜਿਸ ਨੇ ਮਨ ਨੂੰ ਜਿੱਤ ਲਿਆ।
੧੦੪. ਸੰਸਾਰ ਵਿਚ ਕਿਹੜਾ ਧਨੀ ਹੈ? ਜਿਸ ਪਾਸ ਨਾਮ ਧਨ ਹੈ।
੧੦੫. ਆਪਣੀ ਵਡਿਆਈ ਆਪ ਕਰਨੀ ਹੋਛਿਆਂ ਦਾ ਕੰਮ ਹੈ।
੧੦੬. ਕੰਮ ਸ਼ੁਰੂ ਕਰਨ ਤੋਂ ਪਹਿਲਾਂ ਉਸ ਦੇ ਨਤੀਜੇ 'ਤੇ ਨਜ਼ਰ ਮਾਰੋ।
੧੦੭. ਸਭ ਤੋਂ ਵੱਡੀ ਇੱਜ਼ਤ ਗੁਰੂ ਸੇਵਾ, ਕੁਰਬਾਨੀ ਅਤੇ ਪ੍ਰੇਮਾ-ਭਗਤੀ ਕਰਕੇ ਮਿਲਦੀ ਹੈ।
੧੦੮. ਗੁਰੂ ਭਗਤੀ ਕਰਕੇ ਆਪਣਾ ਜੀਵਨ ਖ਼ੁਸ਼ੀ ਨਾਲ ਬਤੀਤ ਕਰੋ।
੧੦੯. ਜਿੰਨੀ ਚਾਦਰ ਹੋਵੇ, ਓਨੇ ਪੈਰ ਪਸਾਰੋ।
੧੧੦. ਗੁਰੂ ਧਰਮ 'ਤੇ ਦ੍ਰਿੜ੍ਹ ਰਹੋ, ਗੁਰੂ ਤੁਹਾਡੀ ਰੱਖਿਆ ਕਰੇਗਾ।
੧੧੧. ਕੰਮ ਵਿਚ ਗੁਰ ਸ਼ਬਦ ਪੜ੍ਹ, ਹਿੰਮਤ ਨਾ ਹਾਰ, ਫਿਰ ਹੋਵੇ ਬੇੜਾ ਪਾਰ।
੧੧੨. ਚੀਜ਼ ਦੀ ਕਦਰ ਚਲੇ ਜਾਣ ਨਾਲ ਹੁੰਦੀ ਹੈ।
੧੧੩. ਸੱਚਾ ਪੁਰਸ਼ ਉਹ ਹੁੰਦਾ ਹੈ, ਜਿਹੜਾ ਇਕਰਾਰ 'ਤੇ ਕਾਇਮ ਰਹੇ।
੧੧੪. ਵਾਹਿਗੁਰੂ ਦੀ ਸ਼ਰਨ ਵਿਚ ਸੁਖ ਹੀ ਸੁਖ ਹੈ।
੧੧੫. ਸੱਚੀ ਗੱਲ ਹਰ ਇਕ ਨੂੰ ਕੌੜੀ ਲੱਗਦੀ ਹੈ।
੧੧੬. ਹੰਕਾਰੀ ਧਨ ਪਾ ਕੇ ਆਪੇ ਤੋਂ ਬਾਹਰ ਹੋ ਜਾਂਦੇ ਹਨ।
੧੧੭. ਅੰਨ੍ਹੇ ਲੂਲ੍ਹੇ ਨੂੰ ਦਾਨ ਦੇਣਾ ਭਲਾ ਹੈ।
੧੧੮. ਸੁਸ਼ੀਲ ਸੁਭਾਅ ਬਦਸੂਰਤੀ ਦਾ ਸ਼ਿੰਗਾਰ ਹੈ। ਇਸ ਕਰਕੇ ਦਿਲ ਦੀ ਸਫ਼ਾਈ ਹੀ ਤੰਦਰੁਸਤੀ ਹੈ।
੧੧੯. ਆਪਣੀਆਂ ਵਾਸ਼ਨਾਵਾਂ 'ਤੇ ਕਾਬੂ ਪਾਉਣਾ ਸੁਖ ਦੀ ਨੀਂਦ ਸੌਣਾ ਹੈ।
੧੨੦. ਆਪਣੀ ਸ਼ਕਤੀ ਨੂੰ ਚੰਗੇ ਥਾਂ ਵਰਤੋ।
੧੨੧. ਲਾਲ ਗੋਦੜੀ ਵਿਚ ਭੀ ਪਛਾਣੇ ਜਾਂਦੇ ਹਨ।
੧੨੨. ਸਤਿਸੰਗ ਤੋਂ ਵਧ ਕੇ ਹੋਰ ਕੋਈ ਸੰਗ ਚੰਗਾ ਨਹੀਂ।
੧੨੩. ਧਨ, ਵਿਦਿਆ, ਸਿਮਰਨ ਅਤੇ ਹਥਿਆਰ ਔਖੇ ਵੇਲੇ ਕੰਮ ਆਉਂਦੇ ਹਨ, ਪ੍ਰਾਪਤ ਕਰੋ।
੧੨੪. ਜੂਆ ਖੇਡਣਾ ਪਾਪ ਹੈ, ਸਹੁੰ ਖਾਣ ਦੀ ਆਦਤ ਨਾ ਪਾਉ।
੧੨੫. ਹੰਕਾਰ ਕਰਨਾ ਮਹਾਂ ਪਾਪ ਹੈ।
੧੨੬. ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਤੋਂ ਬਚੋ।
੧੨੭. ਬੁੱਧਹੀਣ ਮਨੁੱਖ ਪਸ਼ੂ ਤੋਂ ਵੀ ਭੈੜਾ ਹੈ।
੧੨੮. ਜੋ ਤੁਹਾਨੂੰ ਪਸੰਦ ਨਹੀਂ, ਹੋਰਨਾਂ ਲਈ ਪਸੰਦ ਨਾ ਕਰੋ।

੧੨੯. ਔਖੇ ਵੇਲੇ ਦੂਜੇ ਦੀ ਸਲਾਹ ਲੈਣੀ ਸਿਆਣਪ ਦਾ ਕੰਮ ਹੈ।

੧੩੦. ਮਾਤਾ ਪਿਤਾ ਦੀ ਸੇਵਾ ਨੇਕ ਗੁਰਸਿੱਖ ਹੀ ਕਰਦੇ ਹਨ। ਯਥਾ:

***'ਹੋਵੈ ਸਰਵਣ ਵਿਰਲਾ ਕੋਈ ॥੧੧॥'***

*[ਭਾਈ ਗੁਰਦਾਸ ਜੀ, ਪਉੜੀ—੧੧, ਵਾਰ—੩੭]*

੧੩੧. 'ਵੇਲੇ ਦਾ ਕੰਮ ਕੁਵੇਲੇ ਦੀਆਂ ਟੱਕਰਾਂ।'

੧੩੨. ਧਰਮ ਦੇ ਮਾਰਗ 'ਤੇ ਚੱਲਣ ਵਾਲੇ ਚਰਨਾਂ ਨੂੰ ਪੂਜਣਾ ਚਾਹੀਦਾ ਹੈ।

੧੩੩. ਤੰਦਰੁਸਤੀ ਇਕ ਵੱਡੀ ਨਿਆਮਤ ਹੈ, ਜੋ ਗੁਰੂ ਸੇਵਾ ਸਿਮਰਨ ਕਰਕੇ ਮਿਲਦੀ ਹੈ।

੧੩੪. ਦੁਨੀਆਂ ਵਿਚ ਗ਼ਰੀਬ ਬਣ ਕੇ ਰਹੋ। ਯਥਾ:

***'ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥***
***ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥੧॥'***

*[ਗਉੜੀ ਸੁਖਮਨੀ ਮਃ ੫, ਅੰਗ—੨੭੮]*

੧੩੫. ਰੱਬ ਤੋਂ ਡਰੋ, ਭੈੜੇ ਕਰਮ ਨਾ ਕਰੋ, ਰੱਬ ਕੋਲੋਂ ਹਮੇਸ਼ਾ ਸੱਚੇ ਰਹੋ।

੧੩੬. ਜਿਥੇ ਪੈਸੇ ਨਾਲ ਕੰਮ ਨਿਕਲੇ, ਉਥੇ ਜਾਨ ਖ਼ਤਰੇ ਵਿਚ ਨਾ ਪਾਉ।

੧੩੭. ਦੋਸਤ ਉਹ ਚੰਗਾ, ਜਿਸ ਨਾਲ ਇੱਜ਼ਤ ਬਣੇ।

੧੩੮. ਮਿੱਤਰਾਂ ਨੂੰ ਧਰਮ ਦੀ ਸਿੱਖਿਆ ਦਿੰਦੇ ਰਹੋ।

੧੩੯ ਹਕੀਮ ਦੀ ਪਰਖ ਗ਼ੁੱਸੇ ਵਿਚ ਤੇ ਬਹਾਦਰੀ ਜੰਗ ਵਿਚ ਪਰਖੀ ਜਾਂਦੀ ਹੈ।

੧੪੦. ਦਾਨ ਇਸ ਤਰ੍ਹਾਂ ਕਰੋ ਕਿ ਸੱਜੇ ਹੱਥ ਦੀ ਖ਼ਬਰ ਖੱਬੇ ਨੂੰ ਨਾ ਹੋਵੇ।

੧੪੧. ਹੋਣੀ 'ਤੇ ਸਬਰ ਕਰੋ, ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨੋ।

੧੪੨. ਰੋਮ ਰੋਮ ਕਰ ਕੇ ਨਾਮ ਜਪਣ ਵਾਲਾ ਗੁਰਮੁਖਿ ਹੈ। ਯਥਾ:

***'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥'***

*[ਰਾਮਕਲੀ ਮਹਲਾ ੧ ਸਿਧ ਗੋਸਟਿ, ਅੰਗ—੯੪੧]*

੧੪੩. ਸਿਆਣੇ ਨੂੰ ਸੈਨਤ ਤੇ ਬੇਵਕੂਫ਼ ਨੂੰ ਘਸੁੰਨ ਦੀ ਲੋੜ ਹੁੰਦੀ ਹੈ।

੧੪੪. ਹੋ ਚੁੱਕੀ ਗੱਲ 'ਤੇ ਸੋਗ ਨਾ ਕਰੋ।

੧੪੫. ਬਹਾਦਰ ਉਹ ਹੈ, ਜਿਹੜਾ ਔਖੇ ਵੇਲੇ ਧੀਰਜ, ਸਬਰ ਤੇ ਸੰਤੋਖ ਤੋਂ ਕੰਮ ਲਵੇ।

੧੪੬. ਆਦਮੀ ਉਹ ਚੰਗਾ ਹੈ, ਜਿਸ ਪਾਸੋਂ ਲੋਕਾਂ ਨੂੰ ਫ਼ਾਇਦਾ ਮਿਲੇ।

੧੪੭. ਰਾਤ ਨੂੰ ਜਲਦੀ ਸੌਣਾ ਅਤੇ ਅੰਮ੍ਰਿਤ ਵੇਲੇ ਸੁਵੱਖਤੇ ਉੱਠਣਾ ਸਿਹਤ ਲਈ ਚੰਗਾ ਹੈ।

੧੪੮. ਆਦਤ ਬੜੀ ਮੁਸ਼ਕਲ ਨਾਲ ਬਦਲਦੀ ਹੈ।
੧੪੯. ਕਾਹਲੀ ਕਰਨਾ ਨਿਰਾਸਤਾ ਦੇ ਮੂੰਹ ਦੀ ਖਾਈ ਹੈ।
੧੫੦. ਬਦੀ ਦਾ ਨਤੀਜਾ ਬਦੀ ਹੁੰਦੀ ਹੈ।
੧੫੧. ਇਮਾਨਦਾਰੀ ਬੜੀ (ਹਿਕਮਤ) ਦਾਨਾਈ ਹੈ। ਫੁੱਟ ਬਰਬਾਦੀ ਦੀ ਜੜ੍ਹ ਹੈ।
੧੫੨. ਨਾਲਾਇਕ ਆਦਮੀ ਦਾ ਕੋਈ ਮਿੱਤਰ ਨਹੀਂ ਹੁੰਦਾ।
੧੫੩. ਨਰਮੀ ਇਕ ਅਸਚਰਜ ਚੀਜ਼ ਹੈ।
੧੫੪. ਜੋ ਮੁਸੀਬਤ ਝੱਲਦੇ ਹਨ, ਉਹ ਅਰਾਮ ਪਾਉਂਦੇ ਹਨ।
੧੫੫. ਪੂਰੀ ਮੁਆਫ਼ੀ ਕਸੂਰ ਨੂੰ ਭੁਲਾ ਦਿੰਦੀ ਹੈ, ਇਸ ਕਰਕੇ ਜੇ ਭੁੱਲ ਹੋ ਜਾਵੇ ਤਾਂ ਦਿਲੋਂ ਮੁਆਫ਼ੀ ਮੰਗੋ।
੧੫੬. ਪ੍ਰਭੂ ਨਾਲ ਪ੍ਰੀਤੀ ਕਰ ਕੇ ਝੂਠੇ ਜੱਗ ਦੀ ਪ੍ਰੀਤੀ ਛੱਡੋ।
੧੫੭. ਜੈਸਾ ਕਰੋਗੇ, ਵੈਸਾ ਭਰੋਗੇ। ਇੱਜ਼ਤ ਕਰੋਗੇ, ਇੱਜ਼ਤ ਕਰਵਾਉਗੇ।
੧੫੮. ਜਿਥੇ ਜ਼ੋਰ ਕੰਮ ਨਹੀਂ ਕਰਦਾ, ਉਥੇ ਅਕਲ ਕੰਮ ਕਰਦੀ ਹੈ।
੧੫੯. ਦੂਜੇ ਦੀ ਇਸਤਰੀ ਨੂੰ ਆਪਣੀ ਭੈਣ ਸਮਾਨ ਸਮਝਣ ਵਾਲਾ ਪੁਰਸ਼ ਗੁਰਸਿੱਖ ਹੈ।
੧੬੦. ਬੇਵਕੂਫ਼, ਬੇਯਕੀਨ, ਨਿੰਦਕ ਤੇ ਵੈਰ ਕਰਨ ਵਾਲਾ ਪੁਰਸ਼ ਤਬਾਹ ਹੋ ਜਾਂਦਾ ਹੈ।
੧੬੧. ਵਕਤ ਲੰਘ ਰਿਹਾ ਹੈ। ਪੁਰਸ਼ ਦੀ ਜ਼ਿੰਦਗੀ ਘਟ ਰਹੀ ਹੈ।
੧੬੨. ਗਿਆ ਹੋਇਆ ਵਕਤ ਮੁੜ ਕੇ ਹੱਥ ਨਹੀਂ ਆਉਂਦਾ, ਸੋਚ ਕੇ ਕੰਮ ਕਰੋ।
੧੬੩. ਬਦੀ ਤੋਂ ਦੂਰ ਰਹਿ ਕੇ ਨੇਕੀ ਕਰੋ।
੧੬੪. ਧਰਮ ਤੋਂ ਗਿਰ ਜਾਣ ਨਾਲੋਂ ਮਰ ਜਾਣਾ ਚੰਗਾ ਹੈ।
੧੬੫. ਸੂਰਮਾ ਉਹ ਹੈ, ਜੋ ਧਰਮ ਦੀ ਖ਼ਾਤਰ ਜਾਨ ਤਕ ਵਾਰ ਦੇਵੇ।
੧੬੬. ਕਿਸੇ ਨੂੰ ਨਾਜਾਇਜ਼ ਦੁੱਖ ਦੇਣਾ ਮਹਾਂ ਚੰਡਾਲ ਕਰਮ ਹੈ।
੧੬੭. ਵਕਤ ਕਿਸੇ ਦੀ ਪ੍ਰਵਾਹ ਨਹੀਂ ਕਰਦਾ, ਇਸ ਨੂੰ ਅਜਾਈਂ ਨਾ ਗਵਾਉ।
੧੬੮. ਜਦੋਂ ਕੰਮ ਸਭ ਹੀਲਿਆਂ ਤੋਂ ਲੰਘ ਜਾਵੇ ਤਾਂ ਤਲਵਾਰ ਚੁੱਕਣਾ ਆਦਮੀ ਦਾ ਧਰਮ ਹੈ।
੧੬੯. ਜੇਕਰ ਜ਼ਾਲਮ ਜ਼ਖ਼ਮ ਸਿਉਣ ਵਿਚ ਬੇਦਰਦ ਹੈ ਤਾਂ ਵਾਹਿਗੁਰੂ ਜ਼ਖ਼ਮ ਭਰਨ ਦੀ ਸਮਰੱਥਾ ਰੱਖਦਾ ਹੈ।
੧੭੦. ਧਨਵਾਨ ਹੋ ਕੇ ਅਭਿਮਾਨੀ ਨਾ ਬਣੋ।
੧੭੧. ਅਗਿਆਨ ਦੁੱਖਾਂ ਦਾ ਘਰ ਹੈ, ਇਸ ਕਰਕੇ ਗੁਰੂ ਨਾਨਕ ਸਾਹਿਬ ਜੀ ਦੇ ਚਰਨ ਦ੍ਰਿੜ੍ਹ ਕਰ ਕੇ ਪਕੜੋ।

੧੭੨. ਧਰਮਹੀਣ ਪਸ਼ੂਆਂ ਤੋਂ ਵੀ ਭੈੜਾ ਹੈ।
੧੭੩. ਨਿਰਧਨ ਕੰਗਾਲ ਨਹੀਂ, ਬ੍ਰਹਮ ਵਿਦਿਆ ਹੀਨ ਕੰਗਾਲ ਹੈ।
੧੭੪. ਮਤਲਬ ਦਾ ਅੰਨ੍ਹਾ ਭਾਵ ਖ਼ੁਦਗ਼ਰਜ਼ ਸਭ ਅੰਨ੍ਹਿਆਂ ਨਾਲੋਂ ਵੱਡਾ ਅੰਨ੍ਹਾ ਹੈ।
੧੭੫. ਆਪਣੇ ਪਿਆਰੇ ਵਾਹਿਗੁਰੂ ਦੀ ਹਰ ਚੀਜ਼ ਨਾਲ ਪਿਆਰ ਕਰੋ।
੧੭੬. ਆਪਣੇ ਬੱਚੇ ਨੂੰ ਬ੍ਰਹਮ ਵਿਦਿਆ ਪੜ੍ਹਾਉ।
੧੭੭. ਆਪਣੀ ਭੁੱਲ ਮੰਨ ਲੈਣੀ ਗੁਰਸਿੱਖ ਦਾ ਸ੍ਰੇਸ਼ਟ ਗੁਣ ਹੈ।
੧੭੮. ਪ੍ਰੇਮ ਨਾਲ ਹੀ ਸੰਸਾਰ ਵਸਦਾ ਹੈ, ਪ੍ਰੇਮ ਹੀ ਧਰਮ ਹੈ।
੧੭੯. ਕੇਵਲ ਆਪਣੇ ਐਬ ਵੇਖੋ, ਦੂਜੇ ਦੇ ਐਬ ਨਾ ਦੇਖੋ। 'ਧੰਨ ਧੰਨ ਬਾਬਾ ਘਨਈਆ ਸਾਹਿਬ ਜੀ।'
੧੮੦. ਜਿਸ ਘਰ ਵਿਚ ਏਕਤਾ, ਗੁਰਸਿੱਖੀ, ਗੁਰੂ-ਭਗਤੀ ਹੈ, ਉਹ ਸੁਰਗ ਦੀ ਨਿਆਈਂ ਹੈ।
੧੮੧. ਸਿਆਣਿਆਂ ਦਾ ਕਿਹਾ, ਔਲੇ ਦਾ ਖਾਧਾ ਪਿੱਛੋਂ ਸੁਆਦ ਦਿੰਦਾ ਹੈ।
੧੮੨. ਲੋਭੀ ਕਿਸੇ ਦੇ ਪ੍ਰੇਮ ਦੇ ਵਸੀਕਾਰ ਨਹੀਂ ਹੁੰਦਾ। ਇਸ ਕਰਕੇ ਉਸ ਦਾ ਵਿਸਾਹ ਨਾ ਕਰੋ।
੧੮੩. ਬ੍ਰਹਮ ਵਿਦਿਆ ਉਹ ਹੈ, ਜਿਸ ਨੂੰ ਪ੍ਰਾਪਤ ਕਰ ਕੇ ਪਰਉਪਕਾਰ ਕਰੇ।
੧੮੪. ਗ਼ੁੱਸਾ ਅੱਗ ਦੇ ਸਮਾਨ ਹੈ। ਯਥਾ :

*'ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥*
*ਜਿਉ ਕੰਚਨ ਸੋਹਾਗਾ ਢਾਲੈ ॥'*

*[ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਅੰਗ—੯੩੨]*

੧੮੫. ਸੱਚਾ ਆਦਮੀ ਧਰਮਾਤਮਾ ਹੁੰਦਾ ਹੈ।
੧੮੬. ਵੱਡਿਆਂ ਦੀ ਇੱਜ਼ਤ ਕਰਨੀ ਚੰਗੀ ਹੁੰਦੀ ਹੈ।
੧੮੭. ਹਰ ਕੰਮ ਅਤੇ ਹਰ ਸੁਆਸ ਵਿਚ ਵਾਹਿਗੁਰੂ 'ਤੇ ਦ੍ਰਿੜ੍ਹ ਭਰੋਸਾ ਰੱਖੋ। ਮਿਹਨਤ ਅਤੇ ਧਰਮ ਦੀ ਕਿਰਤ ਕਰੋ।
੧੮੮. ਨਸ਼ੇ ਅਤਿਅੰਤ ਭੈੜੇ ਹੁੰਦੇ ਹਨ। ਇਸ ਕਰਕੇ ਇਨ੍ਹਾਂ ਤੋਂ ਦੂਰ ਦੂਰ ਹੀ ਰਹੋ।
੧੮੯. ਮੌਤ ਨੂੰ ਭੁਲਾਉਣਾ ਵੱਡੀ ਬੇਅਕਲੀ ਹੈ।
੧੯੦. ਜੇ ਤੁਸੀਂ ਸਭ ਨੂੰ ਸੁਖ ਦੇਵੋ ਤਾਂ ਬੜੇ ਨੇਕ ਹੋ।
੧੯੧. ਚਿੰਤਾ ਉਮਰ ਘਟਾ ਦਿੰਦੀ ਹੈ। ਇਸ ਦੀ ਨਵਿਰਤੀ ਵਾਸਤੇ ਸਤਿਗੁਰਾਂ ਦੀ ਸੇਵਾ ਅਤੇ ਗੁਰਬਾਣੀ ਦਾ ਅਭਿਆਸ ਕਰੋ। ਯਥਾ :

*'ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥'*

*[ਗੂਜਰੀ ਕੀ ਵਾਰ ਮਹਲਾ ੩, ਅੰਗ—੫੧੭]*

੧੯੨. ਕੰਜੂਸੀ ਰਿਜਕ ਨੂੰ ਘਟਾਉਂਦੀ ਹੈ।

੧੯੩. ਭਲੇ ਪੁਰਸ਼ ਕਿਸੇ ਦਾ ਹੱਕ ਨਹੀਂ ਰੱਖਦੇ। ਦਾਨ ਦੇਣਾ ਦੁੱਖ ਨੂੰ ਘਟਾਉਂਦਾ ਹੈ।

੧੯੪. ਭਜਨ ਕਰਦੇ ਸਮੇਂ ਨਜ਼ਰ ਸਤਿਗੁਰਾਂ ਦੇ ਸੱਚੇ ਸੁੱਚੇ ਗੁਰ ਸ਼ਬਦ ਰੂਪ ਚਰਨ ਕਮਲਾਂ ਵਿਚ ਰੱਖਣੀ ਚਾਹੀਦੀ ਹੈ।

੧੯੫. ਧਨਵਾਨ ਉਹ ਹੈ, ਜੋ ਵਾਹਿਗੁਰੂ ਦੇ ਭਾਣੇ ਵਿਚ ਸੰਤੁਸ਼ਟ ਰਹੇ।

੧੯੬. ਆਪਣਾ ਬਸਤਰ, ਸਰੀਰ, ਮਨ ਤੇ ਵਾਤਾਵਰਣ ਸਾਫ਼ ਸੁਥਰਾ ਰੱਖੋ।

੧੯੭. ਧਨ ਉਹ ਜਿਹੜਾ ਕੋਲ ਹੋਵੇ, 'ਨੌਂ ਨਕਦ ਨਾ ਤੇਰਾਂ ਉਧਾਰ'।

੧੯੮. ਲੋਕਾਂ ਨੂੰ ਖ਼ੁਸ਼ ਰੱਖਣ ਨਾਲ ਵਿਦਿਆ ਨਾਸ ਹੋ ਜਾਂਦੀ ਹੈ।

੧੯੯. ਭੈੜੇ ਖ਼ਿਆਲ ਨਾਲੋਂ ਵੱਧ ਪੁਰਸ਼ ਦਾ ਹੋਰ ਕੋਈ ਦੁਸ਼ਮਣ ਨਹੀਂ।

੨੦੦. ਹੱਥ ਤੇ ਹੱਥ ਰੱਖ ਕੇ ਬੈਠਣ ਵਾਲਿਆਂ ਦੀ ਆਦਤ ਬੁਰੀ ਹੈ।

੨੦੧. ਛੋਟੇ ਬੱਚੇ ਰੱਬ ਦਾ ਰੂਪ ਹੁੰਦੇ ਹਨ। ਬੱਚਿਆਂ ਨੂੰ ਪਿਆਰ ਕਰੋ।

੨੦੨. ਵਿਦਿਆ ਅਨਮੋਲ ਧਨ ਹੈ, ਜੋ ਚੁਰਾਇਆ ਨਹੀਂ ਜਾ ਸਕਦਾ।

੨੦੩. ਪਰਮਾਰਥ ਅਤੇ ਕਾਰਜ ਦੀ ਸਿੱਧੀ ਵਾਸਤੇ ਅਰਦਾਸ ਕਰਦੇ ਰਹੋ ਜੀ। ਅਰਦਾਸ ਕਰਨ ਨਾਲ ਵਾਹਿਗੁਰੂ ਜੀ ਮਿਹਰ ਭਰਿਆ ਹੱਥ ਸਿਰ 'ਤੇ ਰੱਖਦੇ ਹਨ ਜੀ। ਮਹਾਤਮਾ ਜੀ ਦੀ ਸੰਗਤ ਕਰੋ ਅਤੇ ਅੰਮ੍ਰਿਤ ਬਚਨਾਂ ਦਾ ਮੰਨਣ ਕਰੋ ਜੀ।

੨੦੪. ਵੱਡਾ ਗਹਿਣਾ ਵਾਹਿਗੁਰੂ ਦਾ ਨਾਮ ਹੈ। ਇਸ ਕਰਕੇ ਸੋਨੇ ਆਦਿ ਗਹਿਣੇ ਪਹਿਨਣ ਤੋਂ ਸਤਿਗੁਰਾਂ ਨੇ ਮਨਾਹੀ ਕੀਤੀ ਹੈ। ਯਥਾ:

*'ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਣਹਾਰੁ॥'*

*[ਆਸਾ ਦੀ ਵਾਰ ਮਹਲਾ ੧, ਅੰਗ—੪੬੮]*

੨੦੫. ਕਈ ਆਦਮੀ ਜ਼ਮੀਨ ਆਦਿ ਲਾਲਚ ਵਾਂਸਤੇ ਕਤਲ ਆਦਿ ਮਹਾਂ ਪਾਪ ਕਰ ਕੇ ਜਮਾਂ ਦੇ ਵੱਸ ਪੈਂਦੇ ਹਨ।

੨੦੬. ਜਵਾਨੀ ਮਸਤਾਨੀ ਹੁੰਦੀ ਹੈ। ਕਾਬੂ ਵਿਚ ਰੱਖੋ।

੨੦੭. ਸਿਆਣੇ ਪੁਰਸ਼ ਬ੍ਰਹਮ ਵਿਦਿਆ ਅਤੇ ਧਨ ਪਾ ਕੇ ਝੁਕ ਜਾਂਦੇ ਹਨ।

੨੦੮. ਗੁਰਦੁਆਰੇ ਲਿਖ ਕੇ ਲਾਇਆ ਜਾਵੇ ਕਿ ਬੀਬੀਆਂ ਧਾਗੇ ਤਵੀਤਾਂ ਵਿਚ ਪੈ ਕੇ ਆਪਣੇ ਪਤੀਆਂ ਨੂੰ ਸੁਆਹ ਖੇਹ ਖੁਆ ਕੇ ਮਾਰ ਲੈਂਦੀਆਂ ਹਨ, ਬਾਅਦ ਵਿਚ ਰੰਡੀਆਂ ਹੋ ਕੇ ਪਛਤਾਉਂਦੀਆਂ ਹਨ।

੨੦੯. ਧਾਗੇ ਤਵੀਤ, ਟੂਣੇ-ਟਾਮਣ ਵਿਚ ਲੱਗ ਕੇ ਸਤਿਗੁਰਾਂ ਤੋਂ ਬੇਮੁੱਖ ਹੋ ਕੇ ਜਮਾਂ ਦੇ ਵੱਸ ਨਾ ਪਵੋ।

੨੧੦. ਪਤੀ-ਬ੍ਰਤਾ ਇਸਤਰੀ ਘਰ ਦਾ ਸ਼ਿੰਗਾਰ ਹੈ।

੨੧੧. ਦੂਜੇ ਦੇ ਔਗੁਣ ਵੇਖਣ ਨਾਲੋਂ, ਆਪਣੇ ਔਗੁਣ ਵੇਖੋ।

੨੧੨. ਸੇਵਾ ਕਰ ਕੇ ਮੰਗੀਏ ਕੁਝ ਨਾ, ਪਰ ਮਿਲਦਾ ਸਭ ਕੁਝ ਹੈ।

੨੧੩. ਇਲਮ ਦਾ ਦੁਸ਼ਮਣ ਹੰਕਾਰ ਹੈ, ਧੰਨ ਗੁਰੂ ਨਾਨਕ ਸਾਹਿਬ ਜੀ ਦੇ ਚਰਨੀਂ ਲੱਗ ਕੇ ਇਸ ਨੂੰ ਤਿਆਗੋ।

੨੧੪. ਦੁਖੀਆਂ ਦੇ ਜੋ ਦਰਦ ਵੰਡਾਏ, ਸੁਖਾਂ ਦੀ ਉਹ ਮੰਜ਼ਲ ਪਾਏ।

੨੧੫. ਗੁਨਾਹ ਕਦੇ ਵੀ ਛੁਪਿਆ ਨਹੀਂ ਰਹਿੰਦਾ, ਮੁੱਖ ਉਪਰ ਲਿਖਿਆ ਜਾਂਦਾ ਹੈ।

੨੧੬. ਕਿਰਤ ਕਰੋ, ਨਾਮ ਜਪੋ ਅਤੇ ਵੰਡ ਕੇ ਛਕੋ।

੨੧੭. ਜਿਥੇ ਏਕਤਾ ਹੈ, ਉਥੇ ਪ੍ਰੇਮ ਹੈ। ਜਿਥੇ ਪ੍ਰੇਮ ਹੈ, ਉਥੇ ਪਰਮਾਤਮਾ ਹੈ :
***'ਜਹ ਸੰਮਤ ਤਹ ਸੰਪਤ ਨਾਨਾ।***
***ਜਹ ਅਸੰਮਤ ਤਹ ਬਿਪਤ ਨਿਧਾਨਾ।'***

੨੧੮. ਹਰ ਇਕ ਪ੍ਰੇਮੀ ਦਸਾਂ ਪਾਤਿਸ਼ਾਹੀਆਂ ਦੇ ਨਾਮ ਚੇਤੇ ਕਰੇ।

੨੧੯. ਗੁਰੂ ਦਾ ਹੁਕਮ ਮੰਨ ਕੇ ਸਵੇਰੇ ਉੱਠ ਕੇ ਦਾਤਣ ਇਸ਼ਨਾਨ ਕਰੋ।

੨੨੦. ਗੁਰੂ ਨਾਨਕ ਸਾਹਿਬ ਜੀ ਦੇ ਨਾਮ 'ਤੇ ਦਸਵੰਧ ਦੇਵੋ।

੨੨੧. ਗੁਰੂ ਨਾਨਕ ਸਾਹਿਬ ਜੀ ਨੂੰ ਹਰ ਰੋਜ਼ ਢਾਈ ਘੰਟੇ ਸਿਮਰਨ ਅਰਪੋ।

੨੨੨. ਰੱਬ ਨੇ ਦੋ ਕੰਨ ਇਕ ਜ਼ਬਾਨ ਦਿੱਤੀ ਹੈ। ਇਸ ਕਰਕੇ ਘੱਟ ਬੋਲੋ ਤੇ ਜ਼ਿਆਦਾ ਸੁਣੋ।

੨੨੩. **ਤਿੰਨ ਗੱਲਾਂ**

ਤਿੰਨ ਚੀਜ਼ਾਂ ਪਰਦਾ ਚਾਹੁੰਦੀਆਂ ਹਨ—ਭਜਨ, ਭੋਜਨ ਤੇ ਖ਼ਜ਼ਾਨਾ।

ਤਿੰਨ ਚੀਜ਼ਾਂ ਕਰਮ ਬਣਾਉਂਦੀਆਂ ਹਨ—ਮਿਹਨਤ, ਇਮਾਨਦਾਰੀ ਤੇ ਹੌਂਸਲਾ।

ਤਿੰਨ ਚੀਜ਼ਾਂ ਮਨੁੱਖ ਨੂੰ ਇਕ ਵਾਰ ਮਿਲਦੀਆਂ ਹਨ—ਮਾਪੇ, ਹੁਸਨ ਤੇ ਜਵਾਨੀ।

ਤਿੰਨ ਚੀਜ਼ਾਂ ਕਦੇ ਵੀ ਛੋਟੀਆਂ ਨਾ ਸਮਝੋ—ਧਰਮ ਦਾ ਦੁਸ਼ਮਣ, ਕਰਜ਼ਾ ਤੇ ਬਿਮਾਰੀ।

ਤਿੰਨ ਗੱਲਾਂ ਅਸਲ ਉਦੇਸ਼ ਤੋਂ ਦੂਰ ਲੈ ਜਾਂਦੀਆਂ ਹਨ—ਲਾਲਚ, ਗੁੱਸਾ ਤੇ ਬਦਚਲਨੀ।

ਤਿੰਨ ਗੱਲਾਂ ਹਮੇਸ਼ਾ ਯਾਦ ਰੱਖੋ—ਸੱਚਾਈ (ਗੁਰਬਾਣੀ), ਫ਼ਰਜ਼ ਤੇ ਮੌਤ।
ਤਿੰਨ ਗੱਲਾਂ ਭਰਾ ਭਰਾ ਦਾ ਦੁਸ਼ਮਣ ਬਣਾਉਂਦੀਆਂ ਹਨ—ਜ਼ਰ (ਸੋਨਾ), ਜੋਰੂ (ਇਸਤ੍ਰੀ) ਤੇ ਜ਼ਮੀਨ।
ਤਿੰਨ ਚੀਜ਼ਾਂ ਸਭ ਦੀਆਂ ਵੱਖ ਵੱਖ ਹੁੰਦੀਆਂ ਹਨ—ਕਿਸਮਤ, ਰੂਪ ਤੇ ਸੁਭਾਅ।
ਤਿੰਨ ਚੀਜ਼ਾਂ ਮਨੁੱਖ ਨੂੰ ਜ਼ਲੀਲ ਕਰਦੀਆਂ ਹਨ—ਚੋਰੀ, ਚੁਗਲੀ ਤੇ ਝੂਠ।
ਤਿੰਨ ਚੀਜ਼ਾਂ ਹਰ ਇਕ ਨੂੰ ਪਿਆਰੀਆਂ ਹਨ—ਇਸਤ੍ਰੀ, ਦੌਲਤ ਤੇ ਔਲਾਦ। ਵਾਹਿਗੁਰੂ ਨਾਮ ਨੂੰ ਪਿਆਰ ਕਰਨ ਵਾਲਾ ਸਭ ਤੋਂ ਉੱਤਮ ਪੁਰਖ ਹੈ।
ਤਿੰਨ ਚੀਜ਼ਾਂ ਕਿਸੇ ਦੀ ਉਡੀਕ ਨਹੀਂ ਕਰਦੀਆਂ—ਸਮਾਂ, ਮੌਤ ਤੇ ਗਾਹਕ।
ਤਿੰਨ ਬੰਦੇ ਵਕਤ ਸਿਰ ਪਛਾਣੇ ਜਾਂਦੇ ਹਨ—ਇਸਤ੍ਰੀ, ਭਰਾ ਤੇ ਦੋਸਤ।
ਤਿੰਨ ਚੀਜ਼ਾਂ ਲੋਕ ਪ੍ਰਲੋਕ ਸਵਾਰਦੀਆਂ ਹਨ—ਭਗਤੀ, ਕੁਰਬਾਨੀ ਤੇ ਸੇਵਾ।
ਤਿੰਨ ਚੀਜ਼ਾਂ ਤੋਂ ਇਨਸਾਨ ਬਚ ਕੇ ਰਹੇ ਤਾਂ ਜ਼ਿੰਦਗੀ ਭਰ ਕਦੀ ਵੀ ਧੋਖਾ ਨਹੀਂ ਖਾਵੇਗਾ—ਪਰ-ਇਸਤ੍ਰੀ, ਕੁਸੰਗਤ ਤੇ ਨਿੰਦਾ। ਯਥਾ :

***'ਪਰ ਧਨ ਪਰ ਦਾਰਾ ਪਰਹਰੀ ॥***
***ਤਾ ਕੈ ਨਿਕਟਿ ਬਸੈ ਨਰਹਰੀ ॥੧॥'***

*[ਭੈਰਉ ਨਾਮਦੇਉ ਜੀ, ਅੰਗ—੧੧੬੩]*

## ੨੨੪. ਮਨ ਦਾ ਅਰਾਮ

ਜਿਹੜਾ ਕੋਈ ਮਨ ਦਾ ਅਰਾਮ ਚਾਹੁੰਦਾ ਹੈ, ਉਹ ਦੂਜਿਆਂ ਬਾਬਤ ਆਪਣਾ ਮਨ ਸਾਫ਼ ਰੱਖਣ ਦੀ ਕੋਸ਼ਿਸ਼ ਕਰੇ। ਜਿਨ੍ਹਾਂ ਨਾਲ ਵਾਹ ਪੈਣਾ ਜ਼ਰੂਰੀ ਹੈ, ਉਹਨਾਂ ਨੂੰ ਚੰਗਾ ਸਮਝਣ ਦਾ ਯਤਨ ਕਰੇ। ਜਿਨ੍ਹਾਂ ਨਾਲ ਵਾਹ ਟੁੱਟ ਸਕਦਾ ਹੈ ਅਤੇ ਗੁਜ਼ਾਰਾ ਹੋ ਸਕਦਾ ਹੈ, ਉਹਨਾਂ ਨਾਲੋਂ ਵਾਹ ਤੋੜ ਲਵੇ, ਪਰ ਬਦਲਾ ਲੈਣ ਦੀ ਭੁੱਲ ਨਾ ਕਰੇ। ਇਸ ਤੋਂ ਵੱਡੀ ਮੂਰਖਤਾ ਹੋਰ ਕੋਈ ਨਹੀਂ। ਨਾ ਹੀ ਭੈੜੇ ਮਨ ਦੀ ਹੋਰ ਕੋਈ ਨਿਸ਼ਾਨੀ ਹੈ ਕਿ ਆਪਣਾ ਕੰਮ ਛੱਡ ਕੇ ਦੂਜਿਆਂ ਦੇ ਕੰਮ ਖ਼ਰਾਬ ਕਰਨ ਲਈ ਇਸ ਲਈ ਰੁੱਝਿਆ ਜਾਵੇ ਕਿ ਉਹਨਾਂ ਨਾਲ ਬਣ ਨਹੀਂ ਸਕੀ। ਦੁਸ਼ਮਣੀ, ਸਾੜਾ, ਬਦਲੇ, ਬੜੇ ਬੇਅਰਾਮ




ਹੱਥ ਲਿਖਤ ਮੂਲਮੰਤਰ ਸੰਤ ਗੁਰਬਚਨ ਸਿੰਘ ਜੀ



੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ
ਜਪੁ ॥
ਆਦਿ ਸਚੁ ਜੁਗਾਦਿ ਸਚੁ ਹੈਭੀ ਸਚੁ
ਨਾਨਕ ਹੋਸੀ ਭੀ ਸਚੁ ॥੧॥

ਹੱਥ ਲਿਖਤ ਮੂਲਮੰਤਰ ਸੰਤ ਬਾਬਾ ਠਾਕੁਰ ਸਿੰਘ ਜੀ

ਕਰਨ ਵਾਲੇ ਝਮੇਲੇ ਹਨ।

ਆਪਣੇ ਕੰਮਾਂ ਨਾਲ ਸਰੋਕਾਰ ਰੱਖੋ। ਤੁਸੀਂ ਆਪਣੇ ਦੁਸ਼ਮਣ ਅਤੇ ਨਿੰਦਕ ਨੂੰ ਸਜ਼ਾ ਦੇਣ ਦੀ ਖੇਚਲ ਨਾ ਕਰੋ। ਦੁਸ਼ਮਣੀ ਅਤੇ ਨਿੰਦਾ ਕਰਨ ਦੀ ਮਜਬੂਰੀ ਉਸ ਦੀ ਸਜ਼ਾ ਹੈ। ਦਿਲ ਨੂੰ ਫੋੜਾ ਨਾ ਬਣਾਓ। ਹਰ ਵੇਲੇ ਦੁਖੀ ਹੀ ਨਾ ਰਹੋ। ਆਪਣੀਆਂ ਪੀੜਾਂ ਹਮੇਸ਼ਾਂ ਯਾਦ ਨਾ ਰੱਖੋ। ਜੋ ਲੱਭੇ ਲੈ ਲਵੋ, ਨਾ ਬਹੁਤੀ ਆਸਾ ਤੇ ਨਾ ਨਿਰਾਸਾ ਹੋਵੇ। ਰੁਸੇਵੇਂ ਘਟੀਆ ਅਵਸਥਾ ਵਿਚ ਹੁੰਦੇ ਹਨ। ਨਰੋਇਆ ਮਨ ਸ਼ਿਕਾਇਤਾਂ ਨੂੰ ਬਹੁਤੀ ਥਾਂ ਨਹੀਂ ਦਿੰਦਾ।

ਜਿੰਨਾ ਚਿਰ ਤੁਹਾਡੇ ਮਨ ਵਿਚ ਸ਼ਿਕਾਇਤਾਂ ਹਨ, ਅਰਾਮ ਗ਼ੈਰ-ਹਾਜ਼ਰ ਰਹੇਗਾ। ਜਿਵੇਂ ਵੀ ਹੋ ਸਕੇ, ਆਪਣੇ ਕੰਮ ਆਪਣੇ ਯਤਨਾਂ ਨਾਲ ਸਵਾਰ ਲਵੋ। ਮਾੜੀਆਂ ਗੱਲਾਂ ਅਣਸੁਣੀਆਂ ਕਰ ਛੱਡੋ। ਕਿਸੇ ਦੀ ਸ਼ਿਕਾਇਤ ਲਾ ਕੇ ਉਸ ਨੂੰ ਜਥੇ ਸੰਗਤ ਵਿਚੋਂ ਕਢਾ ਦੇਣਾ ਮਹਾਂ ਪਾਪ ਹੈ। ਪਰ ਕਿਸੇ ਨੂੰ ਪ੍ਰੇਰ ਕੇ ਸੰਗਤ ਵਿਚ ਲੈ ਆਉਣਾ ਸਭ ਤੋਂ ਵੱਡਾ ਪੁੰਨ ਹੈ।

ਨਿਰਾਦਰ ਭੁਲਾ ਦਿਉ। ਫੱਟਾਂ 'ਤੇ ਆਪੇ ਮਲ੍ਹਮ ਲਾ ਲਵੋ। ਧੰਨਵਾਦ ਦੀ ਉਮੀਦ ਲਾਹ ਛੱਡੋ ਤੇ ਆਪਣੇ ਮਨ ਦੇ ਕਿਲ੍ਹੇ ਵਿਚ ਵੜ ਕੇ ਹਰ ਹਮਲੇ ਤੋਂ ਬਚੇ ਰਹੋ; ਇਹੀ ਅਸਲ ਸੂਰਮਗਤੀ ਹੈ। ਯਥਾ:

੧. ***'ਮਨਿ ਜੀਤੈ ਜਗੁ ਜੀਤੁ ॥'*** *[ਜਪੁਜੀ ਸਾਹਿਬ, ਅੰਗ—੭]*

੨. ***'ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥'***

*[ਗਉੜੀ ਬਾਵਨ ਅਖਰੀ ਮਹਲਾ ੫, ਅੰਗ—੨੫੬]*

ਇਸ ਲਈ ਸਾਧ ਸੰਗਤ ਅਤੀ ਜ਼ਰੂਰੀ ਹੈ। ਯਥਾ:

੧. ***ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥***
***ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥'***

*[ਸੋਰਠਿ ਅਸਟਪਦੀਆ ਮਹਲਾ ੫, ਅੰਗ—੬੩੯]*

੨. ***'ਜਨਮ ਜਨਮ ਕੇ ਲਾਗੇ ਬਿਖੁ ਮੋਰਚਾ;***
***ਲਗਿ ਸੰਗਤਿ ਸਾਧ ਸਵਾਰੀ ॥***
***ਜਿਉ ਕੰਚਨੁ ਬੈਸੰਤਰ ਤਾਇਓ;***
***ਮਲੁਕਾਟੀ ਕਟਿਤ ਉਤਾਰੀ ॥੨॥'***

*[ਧਨਾਸਰੀ ਮਹਲਾ ੪, ਅੰਗ—੬੬੬]*

# ਸੰਖੇਪ ਜੀਵਨ ਸ੍ਰੀਮਾਨ ਸੰਤ ਬਾਬਾ ਠਾਕੁਰ ਸਿੰਘ ਜੀ 'ਖ਼ਾਲਸਾ'

ਪਰਮ ਸਤਿਕਾਰਯੋਗ ਸੰਤ ਬਾਬਾ ਠਾਕੁਰ ਸਿੰਘ ਜੀ 'ਖ਼ਾਲਸਾ' ਦਾ ਪਵਿੱਤਰ ਜਨਮ ਸੰਨ ੧੯੧੫ ਈਸਵੀ ਵਿਚ ਪਿੰਡ ਈਚੋਗਿੱਲ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਵਿਚ ਹੋਇਆ (ਜੋ ਕਿ ਹੁਣ ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੈ)। ਸਤਿਕਾਰਯੋਗ ਪਿਤਾ ਸਰਦਾਰ ਬਹਾਦਰ ਸਿੰਘ ਜੀ ਅਤੇ ਮਾਤਾ ਪ੍ਰੇਮ ਕੌਰ ਜੀ ਸਨ। ਮਾਤਾ-ਪਿਤਾ ਜੀ ਅੰਮ੍ਰਿਤਧਾਰੀ ਅਤੇ ਗੁਰਬਾਣੀ ਦੇ ਪੱਕੇ ਨਿੱਤਨੇਮੀ ਸਨ। ਬਾਬਾ ਜੀ ਦੇ ਤਿੰਨ ਭਰਾ ਤੇ ਦੋ ਭੈਣਾਂ ਹਨ। ਵੱਡਾ ਭਰਾ ਭਾਈ ਕਸ਼ਮੀਰ ਸਿੰਘ ਜੀ, ਦੂਜਾ ਭਾਈ ਰਤਨ ਸਿੰਘ ਜੀ, ਤੀਜੇ ਸ੍ਰੀਮਾਨ ਸੰਤ ਬਾਬਾ ਠਾਕੁਰ ਸਿੰਘ ਜੀ 'ਖ਼ਾਲਸਾ', ਚੌਥੇ ਭਾਈ ਬੀਰ ਸਿੰਘ ਜੀ ਹਨ। ਦੋ ਭੈਣਾਂ ਸਵਰਨ ਕੌਰ ਤੇ ਰਾਮ ਕੌਰ ਹਨ। ਬਾਬਾ ਜੀ ਦੇ ਮਾਤਾ-ਪਿਤਾ ਸਤਿ-ਸੰਤੋਖ, ਨਿਮਰਤਾ, ਰਹਿਣੀ, ਕਰਨੀ ਦੇ ਧਾਰਨੀ ਸਨ। ਪਿਤਾ ਜੀ ਨੇ ਖੇਤੀ ਦੀ ਕਿਰਤ ਕਰਦਿਆਂ ਜ਼ਿੰਦਗੀ ਭਰ ਝੂਠ ਨਹੀਂ ਸੀ ਬੋਲਿਆ। ਗੁਰਦੁਆਰਾ ਸੁਧਾਰ ਲਹਿਰ ਵਿਚ ਪੰਥ ਵੱਲੋਂ ਹਰ ਲੱਗੇ ਮੋਰਚਿਆਂ ਵਿਚ ਜਾਣਾ, ਜੇਲ੍ਹਾਂ ਕੱਟਣੀਆਂ, ਜ਼ੁਰਮਾਨੇ ਭਰਨੇ। ਜਿਉਂ ਜਿਉਂ ਬਾਬਾ ਜੀ ਦਾ ਸਰੀਰ ਵੱਡਾ ਹੁੰਦਾ ਗਿਆ। ਤਿਉਂ ਤਿਉਂ ਪਿਤਾ ਪੁਰਖੀ ਖੇਤੀ ਦੀ ਕਿਰਤ ਵਿਚ ਬਾਬਾ ਜੀ ਪਿਤਾ ਤੇ ਭਰਾਵਾਂ ਨਾਲ ਖੇਤੀ ਕਰਾਉਣ ਲੱਗ ਪਏ। ਪਿਤਾ ਜੀ ਅੰਮ੍ਰਿਤ ਵੇਲੇ ਕਿਰਤ ਕਰਦਿਆਂ ਬੜੇ ਪ੍ਰੇਮ ਨਾਲ ਨਿੱਤਨੇਮ ਕਰਿਆ ਕਰਦੇ। ਮਾਤਾ-ਪਿਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਬਹੁਤ ਨਿਸਚਾ ਹੁੰਦਾ ਸੀ। ਬਾਲਕ ਰੂਪ ਬਾਬਾ ਜੀ ਨੇ ਪਿਤਾ ਪਾਸੋਂ ਨਿੱਤਨੇਮ ਸੁਣਦਿਆਂ ਸੁਣਦਿਆਂ ਹੀ ਸ੍ਰੀ ਜਪੁਜੀ ਸਾਹਿਬ ਬਾਣੀ ਕੰਠ ਕਰ ਲਈ ਸੀ।

ਬਾਬਾ ਜੀ ਦਾ ਨਾਨਕਾ ਪਿੰਡ ਮਾੜੀ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਸੀ। ਆਪ ਜੀ ਦੇ ਮਾਮੇ ਸ. ਲਾਭ ਸਿੰਘ ਜੀ ਤੇ ਸ. ਉਜਾਗਰ

ਸਿੰਘ ਜੀ ਸਨ। ਨਾਨਕਾ ਪਰਿਵਾਰ ਵੀ ਗੁਰਸਿੱਖੀ ਦੇ ਧਾਰਨੀ ਨਿਸਚੇ ਵਾਲੇ ਸਨ।

ਬਾਬਾ ਜੀ ਵੀ ਪਿਤਾ ਨਾਲ ਖੇਤੀ ਦੀ ਕਿਰਤ ਵਿਚ ਲੱਗ ਗਏ। ਪ੍ਰੇਮ ਨਾਲ ਸ੍ਰੀ ਜਪੁਜੀ ਸਾਹਿਬ ਦੇ ਕਈ ਕਈ ਪਾਠ ਕਰ ਲੈਂਦੇ। ਇਕ ਦਿਨ ਪ੍ਰੇਮ ਵਿਚ ਆ ਕੇ ਪਿਤਾ ਜੀ ਪਾਸੋਂ ਪੁੱਛਿਆ, "ਪਿਤਾ ਜੀ! ਆਪ ਜੀ ਜਦੋਂ ਨਿੱਤਨੇਮ ਕਰਦੇ ਹੁੰਦੇ ਹੋ, ਬੜੇ ਪ੍ਰੇਮ ਅਤੇ ਵੈਰਾਗ ਵਿਚ ਆ ਜਾਂਦੇ ਹੋ, ਉਸ ਵੇਲੇ ਮਨ ਦੀ ਅਵਸਥਾ ਕੀ ਹੁੰਦੀ ਹੈ?" ਪਿਤਾ ਜੀ ਨੇ ਉੱਤਰ ਦਿੱਤਾ, "ਠਾਕੁਰ ਸਿੰਘ! ਨਿੱਤਨੇਮ ਕਰਦਿਆਂ ਕਰਦਿਆਂ ਕਈ ਵਾਰ ਗੁਰਬਾਣੀ ਦੀਆਂ ਝਲਕਾਂ ਪੈਂਦੀਆਂ ਹਨ, ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ, ਉਹ ਅਨੰਦ ਕਥਨ ਨਹੀਂ ਕੀਤਾ ਜਾਂਦਾ, ਐਸੀ ਮਨ ਦੀ ਅਵਸਥਾ ਹੋ ਜਾਂਦੀ ਹੈ।" ਕਈ ਵਾਰ ਸੁੱਤਿਆਂ, ਕਈ ਵਾਰ ਜਾਗਦਿਆਂ ਪ੍ਰੇਮ ਤੇ ਵੈਰਾਗ ਵਾਲੀ ਅਵਸਥਾ ਬਾਬਾ ਜੀ ਦੀ ਪਿਤਾ ਜੀ ਨਾਲ ਖੇਤੀ ਕਰਦਿਆਂ ਹੀ ਹੋ ਗਈ ਸੀ, ਪਰ ਫਿਰ ਵੀ ਅੰਦਰਲੀ ਖੋਹ ਦਾ ਘਾਟਾ ਪੂਰਾ ਨਹੀਂ ਸੀ ਹੋ ਰਿਹਾ। ਭਾਵੇਂ ਮਾਤਾ-ਪਿਤਾ ਨੇ ਆਪਣੇ ਪੁੱਤਰ ਨੂੰ ਉਦਾਸ ਅਤੇ ਉਪਰਾਮ ਰਹਿੰਦਿਆਂ ਵੇਖ ਕੇ ਪੁੱਤਰ ਦੇ ਵਿਆਹ ਬਾਰੇ ਸੋਚਣਾ, ਪਰ ਬਾਬਾ ਜੀ ਨੇ ਹਮੇਸ਼ਾ ਵਿਆਹ ਬਾਰੇ ਜੁਆਬ ਦੇ ਦੇਣਾ।

ਇਕ ਪਿਤਾ ਜੀ ਦੇ ਪਰਮ ਗੁਰਸਿੱਖ ਮਿਲਾਪੀ, ਜਿਨ੍ਹਾਂ ਨਾਲ ਇਕੱਠਿਆਂ ਗੁਰਦੁਆਰਾ ਸੁਧਾਰ ਲਹਿਰ ਵਿਚ ਜੇਲ੍ਹੀਂ ਜਾਂਦੇ, ਜਥਿਆਂ ਵਿਚ ਜਾਂਦੇ, ਪਿੰਡ ਮੇਘਾਮਾੜੀ ਦੇ ਗਿਆਨੀ ਭਗਵਾਨ ਸਿੰਘ ਜੀ ਦੇ ਪਿਤਾ ਸ. ਕੇਹਰ ਸਿੰਘ ਜੀ ਸਨ। ਉਹਨਾਂ ਨੂੰ ਪਿਤਾ ਜੀ ਨੇ ਜਾ ਕੇ ਆਪਣੇ ਵਿਰਾਗੀ ਤਿਆਗੀ ਪੁੱਤਰ ਦੀ ਹਾਲਤ ਬਿਆਨ ਕੀਤੀ। ਦੋਨਾਂ ਜਣਿਆਂ ਰਾਇ ਕੀਤੀ ਤੇ ਕੇਹਰ ਸਿੰਘ ਕਹਿਣ ਲੱਗਾ, "ਬਹਾਦਰ ਸਿੰਘਾ! ਮਾਲਵੇ ਵਿਚ ਪਿੰਡ ਭਿੰਡਰ ਕਲਾਂ ਦਮਦਮੀ ਟਕਸਾਲ ਦੇ ੧੨ਵੇਂ ਜਥੇਦਾਰ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਹਨ, ਮੇਰੇ ਮਿਲਾਪੀ ਹਨ, ਮੈਂ ਆਪ ਜੀ ਦੇ ਪੁੱਤਰ ਨੂੰ ਉਹਨਾਂ ਕੋਲ ਭਿੰਡਰਾਂ ਦਾ ਜੋੜ ਮੇਲਾ ਨੇੜੇ ਆ ਗਿਆ ਹੈ, ਲੈ ਚੱਲਾਂਗਾ। ਉਥੇ ਜਥੇ ਵਿਚ ਪੜ੍ਹਨਗੇ, ਸੇਵਾ ਕਰਨਗੇ।" ਪਿਤਾ ਜੀ ਨੇ ਘਰ ਆ ਕੇ ਪੁੱਤਰ (ਬਾਬਾ ਜੀ) ਨੂੰ ਦੱਸਿਆ, ਮਾਨੋ ਚਾਅ ਚੜ੍ਹ ਗਿਆ। ਸ. ਕੇਹਰ ਸਿੰਘ ਜੀ ਨਾਲ ਬਾਬਾ ਜੀ ਸਤੰਬਰ ੧੯੪੫ ਈਸਵੀ ਵਿਚ ੨੫, ੨੬, ੨੭ ਭਾਦਰੋਂ ਨੂੰ ਜੋੜ ਮੇਲੇ 'ਤੇ ਭਿੰਡਰ ਕਲਾਂ ਪੁੱਜ ਗਏ। ਜਿਉਂ ਹੀ ਸ. ਕੇਹਰ ਸਿੰਘ ਜੀ ਨਾਲ ਬਾਬਾ ਜੀ ਨੇ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਦਰਸ਼ਨ

ਕੀਤੇ, ਗੁਰ ਫ਼ਤਹਿ ਦੀ ਸਾਂਝ ਨਾਲ ਨਮਸਕਾਰ ਕੀਤੀ, ਬੱਸ ਫਿਰ ਕੀ ਸੀ, ਅੰਦਰਲੀ ਘਾਟ ਪੂਰੀ ਹੋ ਗਈ।

***'ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥'***

*[ਗਉੜੀ ਮਹਲਾ ੫, ਅੰਗ–੨੦੪]*

ਮਹਾਂਪੁਰਖਾਂ ਸ. ਕੇਹਰ ਸਿੰਘ ਜੀ ਨੂੰ ਪੁੱਛਿਆ ਕਿ ਇਹ ਨੌਜਵਾਨ ਗੁਰਸਿੱਖ ਤੇਰੇ ਨਾਲ ਆਇਆ ਹੈ ? ਤਾਂ ਸ. ਕੇਹਰ ਸਿੰਘ ਜੀ ਨੇ ਬਾਬਾ ਠਾਕੁਰ ਸਿੰਘ ਜੀ ਦਾ ਪਿਛੋਕੜ ਖੋਲ੍ਹ ਕੇ ਦੱਸਦਿਆਂ ਬੇਨਤੀ ਕੀਤੀ ਕਿ ਮਹਾਂਪੁਰਖੋ ! ਇਸ ਨਿੱਤਨੇਮੀ, ਵੈਰਾਗੀ, ਗੁਰਸਿੱਖ ਨੂੰ ਜਥੇ ਵਿਚ ਭਰਤੀ ਕਰ ਲਉ, ਵਿਦਿਆ ਪੜ੍ਹੇਗਾ, ਸੇਵਾ ਕਰੇਗਾ। ਮਹਾਂਪੁਰਖਾਂ ਜਦੋਂ ਸੰਤ ਬਾਬਾ ਠਾਕੁਰ ਸਿੰਘ ਵੱਲ ਕਿਰਪਾ ਦ੍ਰਿਸ਼ਟੀ ਨਾਲ ਤੱਕਿਆ ਤਾਂ ਬਾਬਾ ਜੀ ਦੇ ਹੱਥ ਜੁੜੇ ਸਨ। ਮਹਾਂਪੁਰਖਾਂ ਪੁੱਛਿਆ, "ਗੁਰਸਿੱਖ ਜੀ ! ਕਿਤਨੀ ਕੁ ਪੜ੍ਹਾਈ ਕੀਤੀ ਹੈ ?" ਬਾਬਾ ਜੀ ਬਹੁਤ ਨਿਮਰਤਾ ਨਾਲ ਬੋਲੇ, "ਮਹਾਰਾਜ ਜੀ ! ਪਿਤਾ ਜੀ ਪਾਸੋਂ ਗੁਰਮੁਖੀ ਅੱਖਰ ਪੜ੍ਹੇ ਹਨ, ਸਿਰਫ਼ ਨਿੱਤਨੇਮ ਹੀ ਕਰ ਸਕਦਾ ਹਾਂ। ਅੱਗੇ ਆਪ ਜੀ ਕਿਰਪਾ ਕਰੋ ਜੀ।" ਪੂਰਬਲੇ ਸੰਜੋਗਾਂ ਦੇ ਮਿਲਾਪੀ ਦੀ ਪਹਿਲੀ ਅਵਾਜ਼ ਸੁਣ ਕੇ ਖ਼ੁਸ਼ ਹੋ ਕੇ, ਭਿੰਡਰ ਕਲਾਂ ਗੁਰੂ ਦਰਬਾਰ ਦੇ ਜਥੇਦਾਰ ਭਾਈ ਕਪੂਰ ਸਿੰਘ ਸੁਧਾਰ ਵਾਲੇ ਨੂੰ ਬੁਲਾਇਆ। ਜਥੇਦਾਰ ਜੀ ਨੇ ਆ ਕੇ ਬੇਨਤੀ ਕੀਤੀ, "ਮਹਾਂਪੁਰਖੋ ! ਕੀ ਹੁਕਮ ਹੈ ?" ਸੰਤ ਜੀ ਕਹਿਣ ਲੱਗੇ, "ਭਾਈ ਕਪੂਰ ਸਿੰਘ ਜੀ ! ਆਹ ਸਿੰਘ ਬੜੀ ਦੂਰ ਤੋਂ ਚਿਰ ਬਾਅਦ ਜਥੇ ਵਿਚ ਪੜ੍ਹਨ ਆਇਆ ਹੈ, ਇਹਦੀ ਸੰਥਿਆ ਆਪ ਕਰਾਈਂ, ਪਾਠ ਦੀ ਸੰਥਿਆ ਹੋਣ ਬਾਅਦ ਜਥੇ ਵਿਚ ਲੈ ਜਾਵਾਂਗੇ।" ਸਤਿਪੁਰਖਾਂ ਦੀ ਆਗਿਆ ਅਨੁਸਾਰ ਦੋ ਸਾਲ ਭਿੰਡਰੀਂ ਪਾਠ ਕੀਤਾ, ਦੋ ਸਾਲ ਸੇਵਾ, ਸਿਮਰਨ, ਆਗਿਆ ਪਾਲਣ ਦੀ ਪਰਖ ਵਿਚ ਪੂਰੇ ਉੱਤਰੇ।

ਸੇਵਕ ਨੂੰ ਵੇਖ ਕੇ ਮਹਾਪੁਰਖਾਂ ਦੀ ਆਗਿਆ ਅਨੁਸਾਰ ਜਥੇ ਵਿਚ ਭਰਤੀ ਕਰ ਲਿਆ। ਪਾਠ ਦੀ ਹੋਰ ਸੁਧਾਈ, ਲੰਗਰ ਦੀ ਸੇਵਾ, ਦਰਬਾਰ ਸਾਹਿਬ ਦੀ ਸੇਵਾ, ਸੇਵਕ ਨੂੰ ਪੂਰਾ ਬਾਰਾਂ ਵੰਨੀ ਦਾ ਸ਼ੁੱਧ ਸੋਨਾ ਬਣਾਉਣ ਵਾਸਤੇ ਪਰਖ ਸ਼ੁਰੂ ਹੋ ਗਈ। ਮਨ ਉਪਰਾਮ, ਉਦਾਸ ਬਹੁਤ ਰਹਿਣ ਲੱਗ ਪਿਆ। ਇਕ ਦਿਨ ਐਸਾ ਆਇਆ, ਮਨ ਨੂੰ ਸਮਝਾਇਆ, "ਮਨਾ ! ਕਈ ਸਿੰਘ ਸੇਵਾ ਤੋਂ ਵੀ ਈਰਖਾ ਕਰਦੇ ਹਨ, ਕੀ ਲੈਣਾ ਹੈ, ਪਿੰਡ ਮਾਤਾ-ਪਿਤਾ ਦੀ ਸੇਵਾ ਕਰਾਂਗਾ, ਨਿੱਤਨੇਮ ਕਰੀ ਚੱਲਾਂਗਾ।" ਜਥਾ ਪਿੰਡ ਤੁਗਲ ਵਿਖੇ

ਸੀ, ਗਰਮੀ ਦੀ ਰੁੱਤ ਸੀ, ਦੁਪਹਿਰੇ ਲੰਗਰ ਦੀ ਸੇਵਾ ਤੋਂ ਵਿਹਲਾ ਹੋ ਕੇ ਮਨ ਵਿਚ ਬਹੁਤ ਉਪਰਾਮਤਾ ਸੀ। ਬਾਹਰ ਨਹਿਰ ਕਿਨਾਰੇ ਲਗੇ ਕਿੱਕਰ ਦੀ ਛਾਂ ਸੀ, ਲੰਮੇ ਪੈ ਗਏ, ਨੀਂਦ ਆ ਗਈ ਤੇ ਸੁਪਨੇ ਵਿਚ ਇਕ ਸਿੰਘ ਨੇ ਦਰਸ਼ਨ ਦਿੱਤੇ, ਕਹਿਣ ਲੱਗਾ, "ਪ੍ਰੇਮੀਆਂ ! ਤੂੰ ਉਦਾਸ ਕਿਉਂ ਹੋ ਗਿਆ ? ਤੂੰ ਤੇ ਇਹਨਾਂ ਮਹਾਂਪੁਰਖਾਂ ਦੀ ਸੇਵਾ ਵਿਚ ਲੱਗਣਾ ਹੈ ?" ਜਦੋਂ ਜਾਗ ਆਈ ਤਾਂ ਮਨ ਵਿਚ ਅਸਚਰਜਤਾਈ ਹੋਈ ਕਿ ਇਹ ਕੌਣ ਸਿੰਘ ਹੋਏਗਾ ? ਜਿਸ ਨੇ ਸੁਪਨੇ ਵਿਚ ਦੱਸ ਦਿੱਤਾ ਹੈ। ਮਨ ਨੂੰ ਫਿਰ ਕੁਝ ਧੀਰਜ ਆਈ। ਅਜੇ ਤਿੰਨ-ਚਾਰ ਦਿਨ ਲੰਘੇ ਹੀ ਸਨ ਕਿ ਸੰਤਾਂ ਦਾ ਗੜਵਈ ਭਾਈ ਕਰਮ ਸਿੰਘ ਕਿਸੇ ਗੱਲੋਂ ਸੰਤਾਂ ਨਾਲ ਨਰਾਜ਼ ਹੋ ਕੇ ਜਥਾ ਛੱਡ ਕੇ ਤੁਰ ਗਿਆ। ਸੰਤਾਂ ਨੇ ਸਾਰੇ ਜਥੇ ਦੇ ਸਿੰਘਾਂ ਨੂੰ ਇਕੱਠੇ ਕੀਤਾ ਤੇ ਕਹਿਣ ਲੱਗੇ, "ਸਿੰਘੋ ! ਕਰਮ ਸਿੰਘ ਗੁੱਸੇ ਹੋ ਕੇ ਤੁਰ ਗਿਆ ਹੈ। ਇਕ ਸੇਵਾਦਾਰ ਸਿੰਘ ਦੀ ਲੋੜ ਹੈ।" ਜਥੇ ਦੇ ਸਿੰਘ ਸੁਣ ਕੇ ਇਕ ਰਤਨ ਸਿੰਘ ਉੱਚੀ ਤਲਵੰਡੀ ਦਾ, ਦੂਜਾ ਸੁਰਜੀਤ ਸਿੰਘ ਸੇਵਾ ਕਰਨ ਨੂੰ ਤਿਆਰ ਹੋ ਗਏ। ਮਹਾਂਪੁਰਖ ਕਹਿਣ ਲੱਗੇ, "ਪ੍ਰੇਮੀਓ ! ਇਹ ਸੇਵਾ ਔਖੀ ਹੈ, ਤੁਸੀਂ ਸੇਵਾ ਨਿਭਾਅ ਨਹੀਂ ਸਕਣੀ।" ਇਹ ਕਹਿੰਦਿਆਂ ਹੀ ਬਾਬਾ ਜੀ ਵੱਲ ਵੇਖਿਆ ਤੇ ਕਹਿਣ ਲੱਗੇ, "ਭਾਈ ਠਾਕੁਰ ਸਿੰਘ ਜੀ ! ਤੂੰ ਇਹ ਸੇਵਾ ਕਰ ਸਕਦਾ ਹੈਂ ?" ਬਾਬਾ ਜੀ ਇਕ ਦਮ ਉੱਠ ਕੇ ਖਲੋ ਗਏ ਤੇ ਹੱਥ ਜੋੜ ਕੇ ਸਤਿਬਚਨ ਕਹਿ ਕੇ ਮਹਾਂਪੁਰਖਾਂ ਦੀ ਹਜ਼ੂਰੀ ਸੇਵਾ ਵਿਚ ਜੁੜ ਗਏ। ਮਨ ਵਿਚ ਚਾਅ ਚੜ੍ਹ ਗਿਆ, ਸੇਵਾ ਵਿਚ ਲੱਗਣ ਦਾ। ਦੂਜੇ ਪਾਸੇ ਮਹਾਂਪੁਰਖਾਂ ਨੇ ਸੇਵਾ ਕਰਦਿਆਂ ਸੇਵਕ ਦੀ ਇਕ ਸਾਲ ਉਹ ਪਰਖ ਕੀਤੀ, ਜੋ ਕਲਮ ਲਿਖ ਨਹੀਂ ਸਕਦੀ, ਕਰੜੇ ਤੋਂ ਕਰੜਾ ਬੋਲ ਬੋਲ ਕੇ ਇਮਤਿਹਾਨ ਲਿਆ। ਇਕ ਦਿਨ ਐਸਾ ਆ ਗਿਆ, ਕਹਿਣ ਲੱਗੇ, "ਤੂੰ ਜਥੇ 'ਚੋਂ ਤੁਰਿਆ ਨਹੀਂ, ਜਾਹ ਚਲੇ ਜਾਹ। ਦਫ਼ਾ ਹੋ ਜਾਹ !! ਸਾਨੂੰ ਤੇਰੀ ਕੋਈ ਲੋੜ ਨਹੀਂ।" ਪਰ ਸੇਵਕ ਬਾਬਾ ਜੀ :

*'ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।'*

*[ਭਾਈ ਗੁਰਦਾਸ ਜੀ, ਵਾਰ–੩, ਪਉੜੀ–੧੮]*

ਬਣ ਚੁੱਕੇ ਸਨ। ਜ਼ਬਾਨ ਚੁੱਪ ਸੀ, ਪਰਖ ਪੂਰੀ ਹੋ ਗਈ। ਮਹਾਂਪੁਰਖਾਂ ਸੇਵਕ ਨੂੰ ਉਸ ਮਾਲਾ ਵਿਚ ਪਰੋ ਲਿਆ, ਜਿਸ ਮਾਲਾ ਵਿਚ ਆਪ ਸਨ। ਰਾਤ ਦਿਨ ਸੇਵਾ ਵਿਚ ਬਤੀਤ ਹੋਣ ਲੱਗ ਪਿਆ। ਇਕ ਦਿਨ ਇਕੱਠੇ ਬੈਠੇ ਮਹਾਂਪੁਰਖਾਂ ਕੋਲ ਬੇਨਤੀ ਕੀਤੀ ਕਿ ਕਰਮ ਸਿੰਘ ਆ ਗਿਆ ਹੈ, ਦਾਸ ਦੇ ਮਾਤਾ-ਪਿਤਾ ਬਹੁਤੇ ਬਿਰਧ ਤੇ ਬੀਮਾਰ ਹਨ, ਮਹੀਨਾ ਦੋ ਮਹੀਨੇ ਸੇਵਾ

ਕਰ ਆਵਾਂ, ਜਦੋਂ ਠੀਕ ਹੋ ਗਏ ਆ ਜਾਵਾਂਗਾ। ਅੱਗੋਂ ਸੰਤਾਂ ਨੇ ਉੱਤਰ ਦਿੱਤਾ, "ਭਾਈ ਠਾਕੁਰ ਸਿੰਘ! ਤੂੰ ਸੇਵਾ ਕਰੀ ਚੱਲ, ਤੇਰੇ ਮਾਤਾ-ਪਿਤਾ ਦੀ ਜ਼ਿੰਮੇਵਾਰੀ ਗੁਰੂ ਦੀ ਹੈ, ਫ਼ਿਕਰ ਨਾ ਕਰ।" ਕੁਝ ਸਾਲਾਂ ਬਾਅਦ ਘਰੋਂ ਚਿੱਠੀ ਆ ਗਈ ਕਿ ਭਾਈ ਠਾਕੁਰ ਸਿੰਘ ਜੀ! ਮਾਤਾ-ਪਿਤਾ ਚੜ੍ਹਾਈ ਕਰ ਗਏ ਹਨ। ਸੰਤ ਜੀ ਸੁਣ ਕੇ ਕਹਿਣ ਲੱਗੇ, "ਠਾਕੁਰ ਸਿੰਘ! ਜਾਹ ਸ੍ਰੀ ਸਹਿਜ ਪਾਠ ਕਰ ਕੇ ਭੋਗ ਪਾ ਦੇ। ਪਿਤਾ ਜੀ ਦੀ ਉਮਰ ੭੦ ਸਾਲ ਦੀ ਸੀ, ਜਾਣਾ ਸਾਰਿਆਂ ਨੇ ਹੈ। ਤੇਰੇ ਮਾਤਾ ਪਿਤਾ ਜਨਮ ਸਫਲ ਕਰ ਗਏ ਹਨ।" ਬਾਬਾ ਜੀ ਘਰ ਗਏ। ਸ੍ਰੀ ਸਹਿਜ ਪਾਠ ਆਰੰਭ ਹੋ ਗਿਆ।

ਪਾਠ ਕਰਦਿਆਂ ਪਰਿਵਾਰ ਤੋਂ ਪਤਾ ਲੱਗਾ ਕਿ ਪਿਤਾ ਜੀ ਦੋ ਦਿਨ ਤੋਂ ਬਹੁਤ ਬੀਮਾਰ ਸਨ। ਇਕ ਦਿਨ ਮਾਤਾ ਜੀ, ਕੋਲ ਆ ਕੇ ਵੈਰਾਗ ਕਰਦਿਆਂ ਕਹਿਣ ਲੱਗੀ, "ਠਾਕੁਰ ਸਿੰਘ ਜੀ ਦੇ ਪਿਤਾ ਜੀ! ਸਿਆਣਿਆਂ ਤੋਂ ਸੁਣਿਆ ਹੈ ਕਿ ਪਤਨੀ ਪਤੀ ਤੋਂ ਪਹਿਲਾਂ ਚੜ੍ਹਾਈ ਕਰੇ ਤਾਂ ਚੰਗਾ ਹੈ, ਮੈਂ ਤੇ ਹਮੇਸ਼ਾ ਇਹੋ ਅਰਦਾਸ ਕਰਦੀ ਹੁੰਦੀ ਸਾਂ, ਪਰ ਹੁਣ ਤੇ ਪ੍ਰਤੀਤ ਇਹ ਹੋ ਰਿਹਾ ਹੈ ਕਿ ਤੁਸੀਂ ਪਹਿਲਾਂ ਤਿਆਰੀ ਕਰ ਲਈ ਹੈ।" ਨਾਲੇ ਰੋ ਰਹੀ ਹੈ ਅਤੇ ਨਾਲੇ ਦੋ ਚਾਰ ਵਾਰ ਇਹ ਗੱਲ ਕਹੀ ਗਈ। ਤਦੋਂ ਪਿਤਾ ਜੀ ਕੁਝ ਨਰਾਜ਼ ਹੋ ਕੇ ਸਿਆਣਿਆਂ ਵਾਂਗ ਕਹਿਣ ਲੱਗੇ, "ਪ੍ਰੇਮ ਕੌਰ! ਉਦਾਸ ਨਾ ਹੋ, ਜੇ ਪਹਿਲਾਂ ਹੀ ਜਾਣਾ ਹੈ ਤੇ ਜਾਹ ਪਹਿਲਾਂ ਹੀ ਤੁਰ ਜਾਹ।" ਬੱਸ ਤੀਜੇ ਦਿਨ ਮਾਤਾ ਜੀ ਥੋੜ੍ਹੀ ਢਿੱਲੀ ਹੋਈ ਤੇ ਸਰੀਰ ਚੜ੍ਹਾਈ ਕਰ ਗਿਆ। ਪੂਰੇ ੨੦ ਦਿਨ ਬਾਅਦ ਪਿਤਾ ਜੀ ਵੀ ਚੜ੍ਹਾਈ ਕਰ ਗਏ ਸਨ।

ਬਾਬਾ ਜੀ ਨੇ ਮਾਤਾ-ਪਿਤਾ ਦੀ ਯਾਦ ਵਿਚ ਸ੍ਰੀ ਸਹਿਜ ਪਾਠ ਕਰ ਕੇ ਭੋਗ ਪਾਇਆ, ਲੰਗਰ ਕੀਤਾ। ਸਾਰੇ ਪਰਿਵਾਰ ਨੂੰ ਗੁਰ ਫ਼ਤਹਿ ਬੁਲਾ ਕੇ ਵਾਪਸ ਜਥੇ ਵਿਚ ਮਹਾਂਪੁਰਖਾਂ ਦੀ ਸੇਵਾ ਵਿਚ ਹਾਜ਼ਰ ਹੋ ਗਏ, ਜਥੇ ਦੀ ਮਰਯਾਦਾ ਅਨੁਸਾਰ ਨਿਯਮਾਂ ਵਿਚ ਰਹਿ ਕੇ ਗੜਵਈ ਦੀ ਸੇਵਾ ਦੇ ਨਾਲ ਨਾਲ ਪੜ੍ਹਾਈ ਸ਼ੁਰੂ ਕੀਤੀ। ਅਖੰਡ ਪਾਠੀ ਬਣ ਕੇ ਛੋਟੇ ਛੋਟੇ ਅਰਥਾਂ ਵਾਲੇ ਗ੍ਰੰਥ ਪੜ੍ਹੇ, ਸ੍ਰੀ ਗੁਰ ਨਾਨਕ ਪ੍ਰਕਾਸ਼, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਪੰਥ ਪ੍ਰਕਾਸ਼, ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੇ ਕਬਿੱਤ ਸਵੱਈਏ, ਵਾਰਾਂ ਆਦਿ ਗ੍ਰੰਥ ਪੜ੍ਹੇ ਤੇ ਉਹਨਾਂ ਦੀ ਕਥਾ ਸੁਣੀ।

ਸੱਚਖੰਡ ਜਾਣ ਤੋਂ ਪਹਿਲਾਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਇਕ ਵਾਰ ਬਾਬਾ ਜੀ ਨੂੰ ਪ੍ਰੇਮ ਦੇ ਲਹਿਜ਼ੇ ਵਿਚ ਕਿਹਾ, "ਠਾਕੁਰ ਸਿਆਂ! ਮੇਰਾ ਚਿੱਤ ਕਰਦਾ ਹੈ ਕਿ ਤੈਨੂੰ ਵੀ ਨਾਲ ਹੀ ਸੱਚਖੰਡ ਲੈ ਚੱਲਾਂ।" ਤਾਂ

ਬਾਬਾ ਜੀ ਨੇ ਬੜੀ ਨਿਮਰਤਾ ਸਹਿਤ ਬੇਨਤੀ ਕੀਤੀ, "ਜੀ! ਦਾਸ ਅਜੇ ਜਥੇ ਸੰਗਤ ਦੀ ਸੇਵਾ ਕਰ ਕੇ ਰੱਜਿਆ ਨਹੀਂ, ਹੋਰ ਸੇਵਾ ਬਖ਼ਸ਼ੋ ਜੀ!" ਤਾਂ ਮਹਾਂਪੁਰਖਾਂ ਨੇ ਕਿਹਾ, "ਚੰਗਾ ਫਿਰ ਜਦੋਂ ਤੇਰੀ ਮਰਜ਼ੀ ਹੋਵੇਗੀ, ਆ ਜਾਵੀਂ। ਮੁਕਤ ਤਾਂ ਤੂੰ ਪਹਿਲੇ ਜਨਮ ਵਿਚ ਹੀ ਹੋ ਜਾਣਾ ਸੀ, ਪਰ ਸੇਵਾ ਦਾ ਫੁਰਨਾ ਰਹਿਣ ਕਰਕੇ ਸੰਸਾਰ 'ਤੇ ਆਉਣਾ ਪਿਆ ਹੈ। ਤੇਰਾ ਜਨਮ ਦਾਸ ਦੀ ਸੇਵਾ ਵਾਸਤੇ ਹੀ ਹੋਇਆ ਹੈ। ਹੁਣ ਹੋਰ ਰੱਜ ਕੇ ਸੇਵਾ ਕਰ ਲਈਂ, ਤੇਰਾ ਕੋਈ ਹੋਰ ਜਨਮ ਨਹੀਂ ਹੋਣਾ, ਤੂੰ ਮੁਕਤ ਹੈਂ।"

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ', ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ', ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ', ਤਿੰਨਾਂ ਹੀ ਮਹਾਂਪੁਰਖਾਂ ਕੋਲ ਗੜਵਈ ਵਜੋਂ ਸੇਵਾ ਕਰਦੇ ਰਹੇ। ਹੋਰ ਅਨੇਕਾਂ ਜਥੇ ਦੀਆਂ ਜ਼ਿੰਮੇਵਾਰੀਆਂ ਦੀ ਸੇਵਾ ੩੯ ਸਾਲ ਕੀਤੀ। ਸੰਤ ਗਿਆਨੀ ਕਰਤਾਰ ਸਿੰਘ ਜੀ ਨੇ ਐਮਰਜੈਂਸੀ ਦੌਰਾਨ ਸਿੱਖੀ ਪ੍ਰਚਾਰ ਕਰਦਿਆਂ ਜਾਣਿਆ ਕਿ ਸਰਕਾਰ ਸਾਨੂੰ ਕਿਸੇ ਵੀ ਸਮੇਂ ਗ੍ਰਿਫ਼ਤਾਰ ਕਰ ਸਕਦੀ ਹੈ ਤਾਂ ਸੰਗਤਾਂ ਵਿਚ ਸੰਤ ਕਰਤਾਰ ਸਿੰਘ ਜੀ ਨੇ ਸਟੇਜ 'ਤੇ ਬੋਲਦਿਆਂ ਐਲਾਨ ਕਰ ਦਿੱਤਾ ਕਿ ਜੇ ਸਰਕਾਰ ਸਾਨੂੰ ਹੱਥ ਪਾਵੇ, ਗ੍ਰਿਫ਼ਤਾਰ ਕਰੇ ਤਾਂ ਸਾਡੇ ਪਿੱਛੋਂ ਬਾਬਾ ਠਾਕੁਰ ਸਿੰਘ ਜੀ ਦਮਦਮੀ ਟਕਸਾਲ ਦੇ ਜ਼ਿੰਮੇਵਾਰ ਹਨ, ਜਿਨ੍ਹਾਂ ਨੂੰ ਮਰਜ਼ੀ ਅੱਗੇ ਸੇਵਾ ਸੰਭਾਲ ਦੇਣ। ਇਉਂ ਸੰਤ ਬਾਬਾ ਠਾਕੁਰ ਸਿੰਘ ਜੀ ਨੇ ਟਕਸਾਲ ਦੇ ਤਿੰਨਾਂ ਮਹਾਂਪੁਰਖਾਂ ਦੀ ਸੇਵਾ ਸਭ ਸੇਵਾਦਾਰਾਂ ਨਾਲੋਂ ਲੰਬੀ ਅਤੇ ਇਕ ਰਸ ਨਿਰ-ਇੱਛਤ ਹੋ ਕੇ ਕੀਤੀ ਹੈ। ਜਿਸ ਤਰ੍ਹਾਂ ਟਕਸਾਲ ਦੇ ਮੁਖੀਆਂ ਵਿਚੋਂ ਬ੍ਰਹਮ ਗਿਆਨੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ ਲੰਬਾ ਸਮਾਂ ੩੯ ਸਾਲ ਕੁਝ ਮਹੀਨੇ ਵਿਦਿਆ ਪੜ੍ਹਾਈ, ਇਸੇ ਤਰ੍ਹਾਂ ਸੰਤ ਬਾਬਾ ਠਾਕੁਰ ਸਿੰਘ ਜੀ ਨੇ ਵੀ ੩੯ ਸਾਲ ਕੁਝ ਮਹੀਨੇ ਲੰਬੀ ਸੇਵਾ ਕੀਤੀ ਹੈ। ਉਪਰੰਤ ਸੰਨ ੧੯੮੪ ਈਸਵੀ ਤੋਂ ਬਾਅਦ ਮਹਾਨ ਕਠਨ ਤੇ ਔਕੜਾਂ ਭਰੇ ਸਮੇਂ ਤੋਂ ਅੱਜ ਤਕ ਟਕਸਾਲ ਦੇ ਮੁਖੀ ਬਣ ਕੇ ਜਿਸ ਯੋਗਤਾ ਨਾਲ ਸੇਵਾ ਕਰ ਰਹੇ ਹਨ, ਸਾਰੇ ਖ਼ਾਲਸਾ ਪੰਥ ਵਿਚ ਪ੍ਰਗਟ ਹੈ। ਆਪ ਜੀ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੰਪੂਰਨਤਾ ਦੀ ਸੇਵਾ ਸੁਨਹਿਰੀ ਅੱਖਰਾਂ ਵਿਚ ਲਿਖੀ ਜਾਵੇਗੀ।

ਬਾਬਾ ਜੀ ਨੇ ਜਥੇ ਸਮੇਤ ਪੰਜਾਬ ਦੇ ਸਾਰੇ ਇਲਾਕਿਆਂ ਵਿਚ ਅਤੇ ਪੰਜਾਬੋਂ ਬਾਹਰ ਸਾਰੇ ਭਾਰਤ ਦੇ ਸ਼ਹਿਰਾਂ ਵਿਚ ਭਾਰੀ ਸਿੱਖੀ ਪ੍ਰਚਾਰ ਕੀਤਾ, ਹਰ ਥਾਂ ਜਾ ਕੇ ਅੰਮ੍ਰਿਤ ਸੰਚਾਰ ਕੀਤਾ। ਬਾਬਾ ਜੀ ਬਾਹਰਲੇ ਦੇਸ਼ਾਂ ਦੀਆਂ

ਸੰਗਤਾਂ ਦੀ ਤੀਬਰ ਇੱਛਾ ਪੂਰੀ ਕਰਨ ਵਾਸਤੇ, ਸਿੱਖੀ ਪ੍ਰਚਾਰ ਹਿੱਤ, ਕੁਝ ਜਥੇ ਦੇ ਸਿੰਘਾਂ ਨੂੰ ਨਾਲ ਲੈ ਕੇ ਸੰਨ ੧੯੯੬ ਈਸਵੀ ਵਿਚ ਅਮਰੀਕਾ, ਕੈਨੇਡਾ, ਇੰਗਲੈਂਡ ਤਿੰਨਾਂ ਦੇਸ਼ਾਂ ਵਿਚ ਗਏ, ਉਹਨਾਂ ਦੇਸ਼ਾਂ ਵਿਚ ਸਿੱਖੀ ਪ੍ਰਚਾਰ ਦੀ ਨਵੀਂ ਲਹਿਰ ਪੈਦਾ ਹੋ ਗਈ। ਬਾਬਾ ਜੀ ਨੂੰ ਸੰਗਤਾਂ ਹਰ ਸ਼ਹਿਰ ਵਿਚ ਲਿਜਾਣ ਵਾਸਤੇ ਏਨੀ ਮੰਗ ਕਰ ਰਹੀਆਂ ਸਨ ਕਿ ਪ੍ਰਬੰਧਕ ਪ੍ਰੇਮੀਆਂ ਨੂੰ ਕਈ ਵਾਰ ਪ੍ਰੋਗਰਾਮ ਦੇ ਕੇ ਕਠਿਨਾਈ ਮਹਿਸੂਸ ਹੁੰਦੀ। ਇੰਗਲੈਂਡ ਵਿਚ ਬਾਬਾ ਜੀ ਜਦੋਂ ਜਥੇ ਸਮੇਤ ਗਏ ਤਾਂ ਹੀਥਰੋ ਏਅਰਪੋਰਟ 'ਤੇ ਸੈਂਕੜਿਆਂ ਦੀ ਗਿਣਤੀ ਵਿਚ ਪ੍ਰੇਮੀ ਪਹਿਲਾਂ ਹੀ ਪਹੁੰਚੇ ਹੋਏ ਸਨ। ਇਕ ਜਲੂਸ ਦੇ ਰੂਪ ਵਿਚ ਬਾਬਾ ਜੀ ਨੂੰ ਜਥੇ ਸਮੇਤ ਉਤਾਰੇ ਵਾਲੀ ਥਾਂ 'ਤੇ ਲੈ ਕੇ ਗਏ। ਅੱਗੇ ਹਜ਼ਾਰਾਂ ਦੀ ਗਿਣਤੀ ਵਿਚ ਫੁੱਲਾਂ ਦੀ ਵਰਖਾ ਕਰ ਕੇ ਸਤਿਕਾਰ ਕੀਤਾ। ਬਾਬਾ ਜੀ ੨੭ ਦਿਨ ਰਹੇ, ਜੋ ਸ਼ਹਿਰਾਂ ਦੇ ਗੁਰੂ ਦਰਬਾਰਾਂ ਵਿਚ ਸਤਿਕਾਰ ਹੋਇਆ, ਉਹ ਲਿਖਿਆ ਨਹੀਂ ਜਾ ਸਕਦਾ। ਹਜ਼ਾਰਾਂ ਦੀ ਗਿਣਤੀ ਵਿਚ ਹਰ ਥਾਂ ਸੰਗਤਾਂ ਜੁੜਦੀਆਂ। ਜਦੋਂ ਬਾਬਾ ਜੀ ਨੇ ਵਾਪਸ ਜਨਵਰੀ ੧੯੯੭ ਈਸਵੀ ਵਿਚ ਤਿਆਰੀ ਕੀਤੀ ਤਾਂ ਹੀਥਰੋ ਏਅਰਪੋਰਟ 'ਤੇ ਸੰਗਤ ਦਾ ਹੜ੍ਹ ਹੀ ਆ ਗਿਆ। ਦਿਲ ਦੀਆਂ ਗਹਿਰਾਈਆਂ ਤੋਂ ਵੈਰਾਗ ਰਾਹੀਂ ਵਿਦਾ ਕੀਤਾ।

ਦੂਜਾ ਦੌਰਾ ਬਾਬਾ ਜੀ ਦਾ ਸਿੰਘਾਪੁਰ, ਮਲੇਸ਼ੀਆ, ਹਾਂਗ-ਕਾਂਗ ਦੇਸ਼ਾਂ ਦਾ ਸੀ, ਜਿਥੇ ਬਾਬਾ ਜੀ ਨੇ ਸਿੱਖੀ ਪ੍ਰਚਾਰ ਤੇ ਅੰਮ੍ਰਿਤ ਸੰਚਾਰ ਕੀਤਾ। ਤੀਜੇ ਦੌਰੇ ਦੌਰਾਨ ਬਾਬਾ ਜੀ ਆਸਟ੍ਰੇਲੀਆ ਦੇ ਗੁਰੂ ਘਰਾਂ ਵਿਚ ਸਿੱਖੀ ਪ੍ਰਚਾਰ ਕਰ ਕੇ ਵਾਪਸ ਆਏ ਹਨ ਤੇ ਹੁਣ ਤਕਰੀਬਨ ਹਰ ਸਾਲ ਹੀ, ਜਿਥੇ ਬਣੇ ਪ੍ਰੋਗਰਾਮਾਂ ਅਨੁਸਾਰ ਭਾਰਤ ਭਰ ਵਿਚ ਵਿਚਰਦੇ ਹਨ, ਉਥੇ ਅਮਰੀਕਾ, ਕੈਨੇਡਾ ਤੇ ਇੰਗਲੈਂਡ ਆਦਿਕ ਵਿਦੇਸ਼ਾਂ ਵਿਚ ਵੀ ਜਾ ਕੇ ਸਿੱਖੀ ਪ੍ਰਚਾਰ ਦੀ ਅਣਥੱਕ ਸੇਵਾ ਨਿਭਾ ਰਹੇ ਹਨ।

ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਆਪ ਜੀ ਨੂੰ ਵਾਹਿਗੁਰੂ ਸਿਹਤਯਾਬੀ ਤੇ ਲੰਬੀ ਉਮਰ ਬਖ਼ਸ਼ੇ ਤਾਂ ਕਿ ਹੋਰ ਵੀ ਗੁਰਸਿੱਖੀ ਪ੍ਰਚਾਰ ਰਾਹੀਂ ਸਿੱਖ ਜਗਤ ਦੀ ਸੇਵਾ ਕਰਦੇ ਰਹਿਣ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥